ੴ ਸਤਿਗੁਰ ਪ੍ਰਸਾਦਿ॥
ਵਾਹਿਗੁਰੂ ਜੀ ਕਾ ਖ਼ਾਲਸਾ! ਵਾਹਿਗੁਰੂ ਜੀ ਕੀ ਫ਼ਤੇਹ॥
ਪਰਮਪੂਜਨੀਕ ਵਾਹਿਗੁਰੂ ਸਤਿਗੁਰੂ

# ਬ੍ਰਹਮ ਵਿੱਦਿਆ ਸੰਸਕਾਰ, ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਅਨੰਦ ਕਾਰਜ ਸੰਸਕਾਰ, ਅੰਤਮ ਸੰਸਕਾਰ।

ਸ੍ਰੀ ਦਮਦਮੀ ਟਕਸਾਲ।
ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥
ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥



(ਤੱਤਕਰੇ ਲਈ ਫੋਟੋ 'ਤੇ ਕਲਿਕ ਕਰੋ ਜੀ)

ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ! ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਹੁਣ ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇਮਹਾਨ ਪਰਉਪਕਾਰੀ ਸੀਸ'ਤੇ ਹੁਣ ਪੁਆ ਰਹੇ ਹਨ, ਹੁਣ ਮੱਚਦੀ ੨ ਲੋਹ'ਤੇ ਖੜ੍ਹ ਰਹੇ ਹਨ।

*ਲੇਖਕ ਪ੍ਰਕਾਸ਼ਕ:-*
ਬ੍ਰਹਮਵਿੱਦਿਆ ਦੇ ਦਾਤੇ,ਪੰਥਰਤਨ,
ਬ੍ਰਹਮਗਿਆਨੀਕੈ;ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥
ਪੂਰਨ ਪਰਉਪਕਾਰੀ ਪੂਰਨ ਬ੍ਰਹਮਗਿਆਨੀ ਸੱਚਖੰਡ ਵਾਸੀ ਪਰਮਪੂਜਨੀਕ
ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ,
ਸੰਤ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਦੇ ਸੱਚੇ ਪਰ ਉਪਕਾਰੀ ਚਰਨ-ਕਮਲਾਂ ਦੇ,
ਹਰਿ ਹਰਿ ਮੇਲਿ ਮੇਲਿ ਜਨ ਸਾਧੂ;ਹਮ ਸਾਧ ਜਨਾ ਕਾ ਕੀੜਾ॥
ਅਨੁਸਾਰ ਨਿੱਕੇ ਕੀੜੇ ਕ੍ਰਿਮ,ਸਭ ਦੀ ਚਰਨ-ਧੂੜ, ਦਾਸਨਦਾਸ ਚਰਨ ਸਿੰਘ ਉਰਫ਼ ਜਸਵੰਤ ਸਿੰਘ ਪਿੰਡ ਦਾਉਧਰ, (ਮੋਗਾ)
ਜਵਾਹਰਸਿੰਘ ਪਿੰਡ ਚਮਿੰਡੇ (ਲੁਧਿਆਣਾ)ਪੰਜਾਬ ਇੰਡੀਆ।



ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ'ਚ, ਤਿੱਖੇ ਕਿੱਲਾਂ ਵਿਚਕਾਰ ਅਫ਼ੁਰ ਅਚੱਲ ਅਡੋਲ ਬੈਠੇ ਵਾਹਿਗੁਰੂ ੨ ਜਪ ਰਹੇ ਹਨ!ਹੁਣ ਧਰਮ ਹਿਤ ਆਪਣਾ ਸੀਸ ਕੁਰਬਾਨ ਕਰ ਰਹੇ ਹਨ!

ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥) ਤੂ ਚਉ ਸਜਣ ਮੈਡਿਆ; ਡੇਈ ਸਿਸੁ ਉਤਾਰਿ॥ ਨੈਣ ਮਹਿੰਜੇ ਤਰਸਦੇ; ਕਦਿ ਪਸੀ ਦੀਦਾਰੁ॥) ਕਬੀਰ.ਜਉ ਤੁਹਿ ਸਾਧ ਪਿਰੰਮ ਕੀ; ਸੀਸੁ ਕਾਟਿ ਕਰਿ ਗੋਇ॥ ਖੇਲਤ ਖੇਲਤ ਹਾਲ ਕਰਿ; ਜੋ ਕਿਛੁ ਹੋਇ ਤ ਹੋਇ॥) ਮਰਣੁ ਮੁਣਸਾ ਸੂਰਿਆ.ਹਕੁ ਹੈ; ਜੋ ਹੋਇ ਮਰਨਿ ਪਰਵਾਣੋ॥) ਸਭੁ ਦਿਨਸੁ ਰੈਣਿ.ਦੇਖਉ ਗੁਰੁ ਅਪੁਨਾ; ਵਿਚਿ ਅਖੀ.ਗੁਰ ਪੈਰ ਧਰਾਈ॥) ਸਾਗਰ ਮੇਰ ਉਦਿਆਨ ਬਨ; ਨਵ ਖੰਡ ਬਸੁਧਾ ਭਰਮ॥ ਮੂਸਨ ਪ੍ਰੇਮ ਪਿਰੰਮ ਕੈ; ਗਨਉ ਏਕ ਕਰਿ ਕਰਮ॥) ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥) ਜੋ ਗੁਰ ਦੀਸੈ ਸਿਖੜਾ; ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥) ਗੁਰਸਿਖਾਂ ਕੀ ਹਰਿ.ਧੂੜਿ ਦੇਹਿ; ਹਮ ਪਾਪੀ ਭੀ ਗਤਿ ਪਾਂਹਿ॥) ਜਨੁ ਨਾਨਕੁ. ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥) ਸਚਹੁ ਓਰੈ ਸਭੁ ਕੋ; ਉਪਰਿ ਸਚੁ ਆਚਾਰੁ॥) ਸਚੁ ਸੁਹਾਵਾ ਕਾਢੀਐ; ਕੂੜੈ ਕੂੜੀ ਸੋਇ॥ ਨਾਨਕ.ਵਿਰਲੇ ਜਾਣੀਅਹਿ; ਜਿਨ ਸਚੁ ਪਲੈ ਹੋਇ॥) ਹੀਣਉ ਨੀਚੁ ਕਰਉ ਬੇਨੰਤੀ; ਸਾਚੁ ਨ ਛੋਡਉ ਭਾਈ॥ ਨਾਨਕ.ਜਿਨਿ ਕਰਿ ਦੇਖਿਆ; ਦੇਵੈ ਮਤਿ ਸਾਈ॥) ਕੂੜ ਨਿਖੁਟੇ. ਨਾਨਕਾ; ਓੜਕਿ ਸਚਿ ਰਹੀ॥ {ਦੇਹ ਸਿਵਾ ਬਰ ਮੋਹਿ ਇਹੈ; ਸੁਭ ਕਰਮਨ ਤੇ.ਕਬਹੂੰ ਨ ਟਰੋ॥) ਕਰਿ ਮਨ ਮੇਰੇ; ਸਤਿ ਬਿਉਹਾਰ॥ ਅਨੁਸਾਰ ਇਹ ਪਰਮਪਵਿੱਤ੍ਰ ਪੋਥੀਆਂ ਪੂਰਨ ਸਤਿਕਾਰ ਸਹਿਤ ਬਹੁ ਗਿਣਤੀ 'ਚ ਸੰਭਾਲੋ.ਪੂਰਨ ਪ੍ਰੇਮ ਸਹਿਤ ਪੜ੍ਹੋ, ਦਸਖ਼ਤ ਕਰਾ ਕੇ.ਅਰਦਾਸਿ ਕਰਕੇ, ਪੜ੍ਹਨ ਨੂੰ ਦਿੰਦੇ ਲੈਂਦੇ ਰਹੋ। ਯਥਾ:-ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਨਿਮਖ ਏਕ.ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ॥) ਵਿਚਿ ਦੁਨੀਆ; ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥ }

## ਪੋਥੀ ਸਾਹਿਬਾਨ, ਸ਼ੁੱਧ ਉਚਾਰਨ ਇਮਪੀਥ੍ਰੀ ਪ੍ਰਾਪਤੀ ਲਈ:


ਭਾਈ ਰਜਿੰਦਰ ਸਿੰਘ ਜੀ ਕੈਨੇਡਾ:- ਫੋਨ: 905-458-7776.
ਭਾਈ ਗੁਰਚਰਨ ਸਿੰਘ ਜੀ ਕੈਨੇਡਾ:- ਫੋਨ: 905-216-7437
ਭਾਈ ਤਲਵਿੰਦਰ ਸਿੰਘ ਜੀ ਕੈਨੇਡਾ:- ਫੋਨ: 519-621-4773
ਭਾਈ ਅਮਰਿੰਦਰ ਸਿੰਘ ਜੀ ਕੈਨੇਡਾ:- ਫੋਨ: 519-830-2627
ਭਾਈ ਸਰਬਜੀਤ ਸਿੰਘ ਜੀ ਗਿੱਲ, ਪਿੰਡ ਸੁਧਾਰ(ਲੁਧਿਆਣਾ)ਭਾਰਤ ਫ਼ੋਨ 01624- 275-740
ਭਾਈ ਸੁਰਜੀਤ ਸਿੰਘ ਜੀ ਪਿੰਡ ਦਾਉਧਰ (ਮੋਗਾ) ਭਾਰਤ, ਫੋਨ:- +91-9888774012


ਗੁਰੂ ਸੇਵਾ ਭੇਜੋ:- **CIBC BANK CANADA, Branch. NO:01322) AC.83-15833, CHARAN SINGH.**


ਜਸਵੰਤ ਸਿੰਘ(ਭਗਤ ਜੀ) ਨਾਲ ਸੰਪ੍ਰਕ ਲਈ:-

**admin@gursevak.com**
**www.Gursevak.com**

ਹੁਣ ਤੱਕ ਇਹ ਪੋਥੀਆਂ ਸੰਗਤ ਜੀ ਦੀ ਸੇਵਾ ਵਿੱਚ ਪ੍ਰਕਾਸ਼ਿਤ ਹੋ ਚੁਕੀਆਂ ਹਨ:

੧. ਪੋਥੀ ਜਨਮ ਸੰਸਕਾਰ, ਅੰਮ੍ਰਿਤ ਸੰਸਕਾਰ, ਬ੍ਰਹਮ ਵਿੱਦਿਆ, ਅਨੰਦ ਕਾਰਜ, ਅੰਤਮ ਸੰਸਕਾਰ।

੨. ਪੋਥੀ ਵਾਹਿਗੁਰੂ ਸਤਿਗੁਰੂ ਸ੍ਰੀ ਸੁਖਮਨੀ ਸਾਹਿਬ ਜੀ ਸਟੀਕ.ਸ੍ਰੀ ਦਮਦਮੀ ਟਕਸਾਲ।

੩. ਸਤਿਗੁਰੂ ਸਾਹਿਬ ਜੀ ਅਤੇ ਸੰਤਾਂ ਮਹਾਂਪੁਰਸ਼ਾਂ ਦੇ ਅਮੋਲਕ ਬੋਲੇ ਅਤੇ ਗੁਰਮਤਿ ਅਨੁਸਾਰ ਅਨੇਕ ਪ੍ਰਸਨਾਂ ਦੇ ਉੱਤ੍ਰ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ ਰਹੇ ਹਨ। ਪੜ੍ਹਨ ਵਾਲੇ ਧਾਰਮਿਕ ਗ੍ਰੰਥਾਂ ਦੇ ਨਾਮ। ਦੇਹ ਅਰੋਗਤਾ, ਗੱਡੀ ਦੀ ਦੇਖ ਰੇਖ ਡਰਾਈਵਿੰਗ ਬਾਰੇ ਸ਼ੁਭ ਸਿੱਖਿਆ।

੪. ਦਸ ਸਤਿਗੁਰੂ ਸਾਹਿਬਾਨ ਜੀ ਦੀ ਪਰਮ ਪੂਜਨੀਕ ਸ਼ੁਭ ਸੱਚੀ ਬੰਸਾਵਲੀ।

੫. ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਂ ਵਿਸਮਾਦ ਇਤਹਾਸ, ਅਖੰਡ ਪਾਠ, ਸਹਜ ਪਾਠ ਮਰਯਾਦਾ, ਗੁਰਬਾਣੀ ਜੀ ਸਤਿਕਾਰ ਪੂਜਨ ਮਹਾਂ ਵਿਸਮਾਦ ਸ਼ੁਭ ਸਿੱਖਿਆ, ੧੦੧ ਅਰਦਾਸ, ਗੁਰਪੁਰਬਾਂ ਦੀਆਂ ਅਰਦਾਸਾਂ।

੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ੁੱਧ ਉਚਾਰਣ, ਅਰਥ ਪਾਠ ਅਤੇ ਵਿਸ਼ਰਾਮ ਪੋਥੀ ਸ੍ਰੀ ਦਮਦਮੀ ਟਕਸਾਲ

੭. ਆਦਿ ਬਾਣੀ,ਸ੍ਰੀ ਦਸਮ ਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ’ਚੋਂ ਗ੍ਰੀਬੀ ਵਾਲੇ,ਸਬਦ ਪਦਾਂ ਦੇ ਮਹਾਂ ਵਿਸਮਾਦ ਅਰਥ।ਦੂਜਾ ਪ੍ਰਕਰਣ ਪੂਜਾ ਦਾ ਧਾਨ ਜ਼ਹਿਰ ਹੈ॥

੮. ਸਲੋਕ ਭਗਤ ਕਬੀਰ ਸਾਹਿਬ ਜੀ, ਭਗਤ ਫਰੀਦ ਸਾਹਿਬ ਜੀ ਦੇ ਮਹਾਂ ਵਿਸਮਾਦ ਅਰਥ।

੯. ਗੁਰਬਾਣੀ ਜੀ ਦੇ ਚਾਨਣ ਅੰਦਰ ਦੇਹ ਅਰੋਗਤਾ ਬਾਰੇ ਮਹਾਂ ਵਿਸਮਾਦ ਸਿੱਖਿਆ।

੧੦. ਗੁਰਮੁਖਿ ਗੁਰਮੁਖੀ ਬਾਲਉਪਦੇਸ਼! ਰਿਕਾਰਡ ਕੀਤਾ ਬਾਲਉਪਦੇਸ਼, ਸੁਣ! ਗੁਰਮੁਖੀ ਸਿਖਾਉ ਹੇ ਦਰਵੇਸ਼!

ਗੁਰੂ ਪਿਆਰੀ ਸਾਧ ਸੰਗਤ ਜੀ ਨੂੰ ਇਹ ਜਾਣਕੇ ਬੇਅੰਤ ਖੁਸ਼ੀ ਹੋਵੇਗੀ ਕਿ ਗੁਰਬਾਣੀ ਉਚਾਰਣ ਸ਼ੁੱਧੀ ਲਈ ਇਹਨ੍ਹਾਂ ਪੋਥੀ ਸਾਹਿਬਾਨਾਂ ਜੀ ਦੀ ਰਿਕਾਰਡਿੰਗ ਵੀ ਦਾਸਨ ਦਾਸ ਤੋਂ ਗੁਰੂ ਸਾਹਿਬ ਜੀ ਨੇ ਕਰਵਾਈ ਹੈ। ਸੰਗਤ ਜੀ ਰਿਕਾਰਡਿੰਗ ਲਾ ਕੇ ਪੋਥੀ ਸਾਹਿਬ ਪ੍ਰਕਾਸ਼ ਕਰਨ ਜੀ ਅਤੇ ਗੁਰੂ ਸਾਹਿਬ ਜੀ ਦੀ ਖੁਸ਼ੀ ਲੈਣ ਲਈ ਰਿਕਾਰਡਿੰਗ ਅਨੁਸਾਰ ਪੂਰੀਆਂ ਲਗਾਂ ਲਾ ਕੇ ਰਿਕਾਰਡਿੰਗ ਦੇ ਮਗਰ ੨ ਬੋਲੋ ਜੀ।

ਪ੍ਰੇਮ ਬੇਨਤੀ:- ਪ੍ਰਕਰਣ ’ਤੇ ਜਾਣ ਲਈ, ਤੱਤਕਰੇ ਚੋਂ ਉਸੇ ਨੂੰ ਕਲਿਕ ਕਰੋ। ਤੱਤਕਰੇ ’ਤੇ ਵਾਪਿਸ ਜਾਣ ਲਈ ਪੇਜ ਦੇ ਥੱਲੇ ਤੱਤਕਰਾ ਲਫ਼ਜ਼ ’ਤੇ ਕਲਿਕ ਕਰੋ।

## ਤੱਤਕਰਾ

## ਅੰਮ੍ਰਿਤ ਸੰਸਕਾਰ। ਗੁਰਪ੍ਰਸਾਦਿ ਅਰੰਭ:-

# ਬ੍ਰਹਮ ਵਿਦਿਆ ਸੰਸਕਾਰ ਗੁਰਪ੍ਰਸਾਦਿ ਅਰੰਭ:-

੧. ਪਰਮਪੂਜਨੀਕ ਧੰਨ ਵਾਹਿਗੁਰੂ ਦਸਾਂ ਪਾਤਿਸਾਹਾਂ ਦੀ ਬਖ਼ਸ਼ੀ ਸੰਖੇਪ ਬ੍ਰਹਮਵਿੱਦਿਆ ਪ੍ਰਕਰਣ ਗੁਰਪ੍ਰਸਾਦਿ ਅਰੰਭ:- ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ, ਆਪਣੇ ਪਿਆਰੇ ਗੁਰਸੇਵਕ ਜੀ ਦੇ ਹਿਰਦੇ'ਚੋਂ ਮੁਖ'ਚ, ਹਰ ਸਮੇਂ ਅੰਮ੍ਰਿਤ ਭੇਜਦੇ ਰਹਿੰਦੇ ਹਨ। ਆਪਣੇ ਸੇਵਕ ਜੀ ਦਾ ਮੁਖ ਹਰ ਸਮੇਂ ਮਿੱਠਾ ਰੱਖਦੇ ਹਨ। ਯਥਾ:- ਮਨ ਮੀਠ ਤੁਹਾਰੋ ਕੀਓ॥ ੧॥ ਪੂਰੇ ਗੁਰੂ ਜੀ ਤੋਂ ਅੰਮ੍ਰਿਤ, ਗੁਰਸ਼ਬਦ ਦੀ ਪ੍ਰਾਪਤੀ ਦੇ ਅੰਗ, ਵਾਹਿਗੁਰੂ ਜੀ'ਚ ਲੀਣਤਾ, ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ, ਆਪੋ ਵਿੱਚੀਂ ਮਿਲਤ ਕਰਕੇ ਇੱਕ ਜੋਤਿ ਹੋਣਾ, ਗੁਰਮੁਖੀ ਪੜ੍ਹਨ, ਗੁਰਬਾਣੀ ਸੁੰਦਰ ਲਿਖਣ, ਸੰਥਾ ਕਰਨ ਕਰਾਉਣ, ਸ਼ੁੱਧ ਉਚਾਰਨ ਦਾ ਢੰਗ, ਸ਼ੁੱਧ ਉਚਾਰਣ ਦੇ ਸ੍ਰਬ ਵਿਆਪੀ ਵਿਸਮਾਦ ਅਮੋਲਕ ਵਿਸ਼ੇਸ਼ ਲਾਹੇ ਹੀ ਲਾਹੇ, ਸ੍ਰਬ ਵਿਆਪੀ ਵਿਸਮਾਦ ਅਮੋਲਕ ਪ੍ਰੇਮ ਬੇਨਤੀਆਂ ਗੁਰਬਾਣੀ ਜੀ ਦੀ ਵਿਸ਼ੇਸ਼ ਸ਼ੁੱਧ ਸੰਥਾ ਕਰਨ ਬਾਰੇ ਪ੍ਰੇਮੇ ਬੇਨਤੀ:- ੧.ਪਰਮਪੂਜਨੀਕ ਧੰਨ ਵਾਹਿਗੁਰੂ ਦਸਾਂ ਪਾਤਿਸਾਹਾਂ ਦੀ ਬਖ਼ਸ਼ੀ ਸੰਖੇਪ ਬ੍ਰਹਮਵਿੱਦਿਆ ਅਰੰਭ:- { ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ, ਅਪਣੇ ਪਿਆਰੇ ਗੁਰਸੇਵਕ ਜੀ ਦੇ ਹਿਰਦੇ'ਚੋਂ ਮੁਖ'ਚ, ਹਰ ਸਮੇਂ ਅੰਮ੍ਰਿਤ ਭੇਜਦੇ ਰਹਿੰਦੇ ਹਨ। ਅਪਣੇ ਸੇਵਕ ਜੀ ਦਾ ਮੁਖ, ਹਰ ਸਮੇਂ ਮਿੱਠਾ ਰੱਖਦੇ ਹਨ। ਯਥਾ:- ਮਨ ਮੀਠ ਤੁਹਾਰੋ ਕੀਓ॥ ੧॥ ਪੂਰੇ ਗੁਰੂ ਜੀ ਤੋਂ ਅੰਮ੍ਰਿਤ, ਗੁਰਸ਼ਬਦ ਦੀ ਪ੍ਰਾਪਤੀ ਦੇ ਅੰਗ, ਵਾਹਿਗੁਰੂ ਜੀ'ਚ ਲੀਣਤਾ, ਨਿਰਗੁਨ ਸਰਗੁਨ ਸਾਹਿਬ ਜੀ ਦੀ ਏਕਤਾ, ਆਪੋ ਵਿੱਚੀਂ ਮਿਲਤ ਕਰਕੇ ਇੱਕ ਜੋਤਿ ਹੋਣਾ, ਗੁਰਮੁਖੀ ਪੜ੍ਹਨ, ਗੁਰਬਾਣੀ ਸੁੰਦਰ ਲਿਖਣ, ਸ਼ੁੱਧ ਸੰਥਾ ਕਰਨ ਕਰਾਉਣ, ਸ਼ੁੱਧ ਉਚਾਰਨ ਦਾ ਢੰਗ, ਸ਼ੁੱਧ ਉਚਾਰਣ ਦੇ ਸ੍ਰਬ ਵਿਆਪੀ ਵਿਸਮਾਦ ਅਮੋਲਕ ਵਿਸ਼ੇਸ਼ ਲਾਹੇ ਹੀ ਲਾਹੇ, ਸ੍ਰਬ ਵਿਆਪੀ ਵਿਸਮਾਦ ਅਮੋਲਕ ਪ੍ਰੇਮ ਬੇਨਤੀਆਂ:-

ਉੜਾ. ਵਰਤੇ ਚਿੰਨ੍ਹ ਨਿਸ਼ਾਨ:- ਜਿਸ ਨਿਸ਼ਾਨੀ ਦਾ ਪਤਾ ਨ ਲੱਗੇ, ਉਸ ਨਿਸ਼ਾਨੀ ਨੂੰ ਕਲਿਕ ਕਰਕੇ, ਸ੍ਰੀ ਪੋਥੀ ਸਾਹਿਬ 'ਚੋਂ ਕੱਢ ਕੇ ਪੜ੍ਹਨ ਨਾਲ ਨਿਸ਼ਾ ਹੋ ਜਾਵੇਗੀ। ਕਈ ਕੋਟਿ; ਮਾਇਆ ਸ੍ਰਮ ਮਾਹਿ॥ ਸ੍ਰਮ ਪੂਰਾ ਬੋਲ ਕੇ ਮਾਹਿ ਕਹੋ, ਛੇਤੀ ਬੋਲਣ ਨਾਲ, ਇੱਕ ਮੰਮਾ ਰਹਿ ਜਾਂਦਾ ਹੈ, ਪਹਿਲੇ ਪਦ ਦੀ ਸੰਪੂਰਨਤਾ, ਅਗਲੇ ਪਦ ਦੇ ਅਰੰਭ ਦੇ ਅੱਖਰ, ਇੱਕੋ ਹੋਣ ਇੱਕ ਅੱਖਰ ਛੱਡਣਾ ਨਹੀਂ। (ਪਰਮ+ਗਤਿ) +ਜਮ੍ਹਾਂ ਨਿਸ਼ਾਨੀ.ਅਰਥ ਦੱਸਣ ਲਈ ਹੈ. (ਅ-ਧਰ)ਗੁਰਬਾਣੀ 'ਚ ਲਕੀਰ, ਉਚਾਰਨ ਦੱਸਣ ਲਈ ਹੈ। ਅਧਰ ਪਾਠ ਇਕੱਠਾ ਹੈ। ਤੁਕ ਸਮਾਪਤੀ ਤੋਂ ਬੰਦ ਬਰੈਕਟ )ਅਗਲੀ

ਤੁਕ ਹੋਰ ਹੈ। { }ਬ੍ਰੈਕਟ'ਚ ਪ੍ਰੇਮ ਪ੍ਰਚਾਰ ਹੈ। ਅਰਥ ਗਿਣਤੀ ਲਈ ੧.੨.ਹੈ। ਤੁਕ ਸ਼ੁਰੂ'ਚ ()ਬ੍ਰੈਕਟ'ਚ ਪਾਠ ਦੱਸੇ ਹਨ। ਬਿੰਦੀ ਜਾਂ ਅਧਕ ਲਾ ਕੇ ਬੋਲੋ ਦੱਸਿਆ ਹੈ, ਇਹ ਬੋਲਣ ਲਈ ਹੈ, ਗੁਰਬਾਣੀ'ਤੇ ਬਿੰਦੀ ਅੱਧਕ ਨਹੀਂ ਲਿਖਣੇ। ਤੁਕ ਸਾਹਮਣੇ ( )ਬ੍ਰੈਕਟ ਅੰਕ ਨਹੀਂ ਪੜ੍ਹਨੇ। ਤੁਕ ਸੰਪੂਰਨਤਾ'ਤੇ॥ ਦੋ ਹੱਦਾਂ ਹਨ। ਤੁਕ ਵਿਚਾਲੇ ਇਹ ; ਅਰਧ ਵਿਸ਼ਰਾਮ ਹੈ। ਅਰਧ ਵਿਸ਼ਰਾਮ'ਤੇ ਠਹਿਰਨਾ ਹੈ। ਕੇਵਲ ਅਰਥ ਸਮਝਾਉਣ ਲਈ, ਕੌਮੇ ਦੀ ਵਰਤੋਂ ਕੀਤੀ ਹੈ, ਕੌਮੇ ਨੂੰ ਜਮਕੀ ਕਹਿੰਦੇ ਹਨ। ਕੌਮੇ'ਤੇ ਠਹਿਰਨਾ ਨਹੀਂ, ਅਰਥ ਸਮਝਣ ਲਈ ਹੈ। ਕੌਮੇ ਤੋਂ ਪਹਿਲੇ ਤੇ ਮਗਰਲੇ ਪਦ ਅੱਡ ਅੱਡ ਪੜ੍ਹਨੇ। ਬਿੰਦੀ.ਨਿਸ਼ਾਨੀ ਠਮਕੀ ਹੈ, ਉੱਥੇ ਠਹਿਰਨਾ ਨਹੀਂ, ਅਰਥ ਜਨਾਉਣ ਲਈ ਹੈ। ( )ਬਰੈਕਟ'ਚ, ਗੁਰਬਾਣੀ ਜੀ ਹਨ, ਸਾਹਮਣੇ ਅਰਥ ਹਨ, ਇੱਕ ਤੋਂ ਵੱਧ ਅਰਥਾਂ 'ਚ ਕੌਮੇ ਪਾਏ ਹਨ। ਅਰਥਾਂ 'ਚ ਮਹਿੰਗੇ ਪਦ ਹੇਠਾਂ ਲਕੀਰ.ਅੱਗੇ ਅਰਥ ਹਨ। ਗੁਰਬਾਨੀ ਪਦ 'ਤੇ ੧, ੨ ਪਾ ਕੇ, ਹੇਠਾਂ ੧, ੨ ਅਰਥ ਹਨ। ਇਨ੍ਹਾਂ- -ਨਿਸ਼ਾਨੀਆਂ 'ਚ, ਅੰਦਰਲੇ ਵੀਚਾਰ ਸੋਚਣੀ ਹੈ। ਜਿਵੇਂ (-ਅਫ਼ਸੋਸ ਲਾਹਣਤ ਹੈ, ਉੱਚਾ ਔਹੁਦਾ ਤਿਆਗ ਕੇ, ਦਾਸ ਨੇ ਪਰਾਇਆ ਘਰ ਤੱਕਿਆ ਹੈ, ਜਿਸ ਦੀਆਂ ਸਖ਼ਤ ਸਜ਼ਾਵਾਂ ਹਨ। -)ਅਰਥ ਮਗਰੋਂ, ਪੂਰਨ ਗੁਰੂ ਗੁਰਬਾਣੀ ਗੁਰੂ ਜੀ ਦੇ ਪਰਮਾਣ ਹਨ, ਮਾਨੋ ਇਹ ਪਰਮਪੂਜਨੀਕ ਧੰਨ ਵਾਹਿਗੁਰੂ ਸਾਹਿਬ, ਦਸਾਂ ਪਾਤਿਸਾਹਾਂ ਦੀ ਬਖ਼ਸ਼ੀ, ਗੁਰੂ ਜੀ ਦੀ ਮੋਹਰ ਭਾਵ ਗੁਰਬਾਣੀ ਦੇ ਅਰਥ, ਗੁਰਬਾਣੀ ਜੀ ਹੀ ਹਨ, ਗੁਰਤਾ ਬਿਰਾਜਮਾਨ ਗੁਰੂ ਜੀ.ਅਰਥ ਭੀ ਆਪ ਹੀ ਫ਼ੁਰਮਾਉਂਦੇ ਹਨ। ਜਿੱਥੇ ਇੱਕ ਅਰਥ ਪਿੱਛੋਂ ਦੂਜਾ ਅਰਥ ਹੋਵੇ, ਉੱਥੇ ਅਥਵਾ ਜਾਂ ਵਾ ਹੈ। ਪਿਛਲੇ ਸਮੇਂ 'ਚ ਬਚਨ ਕਰਦਿਆਂ, 'ਹੈ' 'ਹਨ' ਹਨ, " "ਪੁੱਠੇ ਸਿੱਧੇ ਕੌਮੇ ਹਨ। ਖ਼ੁਸ਼ੀ ਗ਼ਮੀ ਸੰਬੋਧਨ ਸਮੇਂ! ਵਿਸਮਕ ਹੈ। ਪ੍ਰਸ਼ਨ ਨਿਸ਼ਾਨੀ ?। ਤੁਕ ਸੰਪੂਰਨਤਾ। ਹੱਦ, ਕੌਮੇ ਦੀ ਵਰਤੋਂ ਭੀ ਹੈ। ਅੱਧੇ ਰਾਰੇ ਹੇਠਾਂ ਔਂਕੜ ਪੂਰੇ ਖ਼ਿਆਲ ਨਾਲ ਪੜ੍ਹੋ। ਵਾਰਤਿਕ 'ਚ ਅੱਖਰ ਸਾਹਮਣੇ ੨, ੩ ਆਉਣ, ਦੋ ਜਾਂ ਤਿੰਨ ਵਾਰ ਪੜ੍ਹਨਾ। ਵਾਹਿਗੁਰੂ ੨, ਵਾਹਿਗੁਰੂ ਵਾਹਿਗੁਰੂ ਪੜ੍ਹਨਾ। }

{ਬ੍ਰਹਮਵਿੱਦਿਆ ਦੀ ਪ੍ਰਾਪਤੀ ਲਈ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ, ਸ੍ਰੀ ਦਮਦਮੇ ਸਾਹਿਬ ਜੀ ਵਿਖੇ, ਇਹ ਖਰੇ ਸੱਚਿਆਰੇ ਅਪਾਰੇ ਨਿਰਾਰੇ ਅਸੂਲ ਬਣਾਏ:- ੧.ਪਰਮਪੂਜਨੀਕ ਦਸਾਂ ਸਤਿਗੁਰਾਂ ਜੀ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ ਹੋਰ ਕਿਸੇ ਦੇਹ ਨੂੰ ਗੁਰਪ੍ਰਸਾਦਿ, ਗੁਰੂ ਨਾ ਮੰਨੇ। ੨.ਗੁਰਪ੍ਰਸਾਦਿ ਪੰਜ ਕਕਾਰਾਂ ਦੀ ਪੂਰਨ ਰਹਿਤ ਪ੍ਰੇਮ ਨਾਲ ਰੱਖੇ ਅਤੇ ਬੱਜਰ ਕੁਰਹਿਤਾਂ ਤੋਂ ਬਚਿਆ ਹੋਵੇ। ੩.ਨਿੱਤਨੇਮ ਦੀਆਂ ਬਾਣੀਆਂ ਅਤੇ ਵੱਧ ਤੋਂ ਵੱਧ ਗੁਰਬਾਣੀ ਗੁਰਪ੍ਰਸਾਦਿ ਕੰਠ ਕਰੇ, ਪੰਜ ਗ੍ਰੰਥੀ ਅਤੇ ਵੱਧ ਤੋਂ ਵੱਧ ਗੁਰਬਾਣੀ ਰਾਤ ਦਿਨੇ ਪੂਰਨ ਪ੍ਰੇਮ ਸਹਿਤ ਪੜ੍ਹਦਾ ਰਹੇ। ੪.ਮੂਲਮੰਤ੍ਰ, ਗੁਰਮੰਤ੍ਰ ਦਾ ਗੁਰਪ੍ਰਸਾਦਿ ਖ਼ੂਬ ਅਭਿਆਸੀ ਹੋਵੇ। ੫.ਸਭ ਸਤਿਸੰਗਤ ਜੀ ਨੂੰ ਗੁਰੂ ਰੂਪ ਜਾਣ ਕੇ ਪ੍ਰੇਮ ਕਰੇ ਅਤੇ ਰਾਗ ਮੋਹ ਦ੍ਵੈਸ਼ ਤੋਂ ਰਹਿਤ, ਇੱਕ ਰਸ ਗੁਰੂ ਪ੍ਰੇਮੀ ਹੋਵੇ। ਯਥਾ:- ਸਾਚੁ ਕਹੌਂ ਸੁਨ ਲੇਹੁ ਸਭੈ; ਜਿਨ ਪ੍ਰੇਮੁ ਕੀਓ. ਤਿਨ ਹੀ ਪ੍ਰਭੁ ਪਾਇਓ॥ (ਸ੍ਰੀ ਦਸਮ ੧੪)੬..ਗੁਰੂ ਖ਼ਾਲਸਾ ਪੰਥ ਜੀ ਦਾ ਆਗਿਆਕਾਰੀ ਅਨੁਸਾਰੀ ਹੋਵੇ। ਕਦੇ ਭੁੱਲ ਕੇ ਭੀ ਪੰਥ ਤੋਂ ਉਲਟ ਵੋਟ ਨਾ ਪਾਵੇ, ਉਲਟ ਹੋ ਕੇ

ਆਪਣੇ ਪੰਥ ਨਾ ਚਲਾਵੇ। ੭.ਇੱਕ ਓਅੰਕਾਰ ਤੋਂ; ਅਠਾਰਹ ਦਸ ਬੀਸ॥ ਤੱਕ ਇੱਕੋ ਸਰੂਪ ਜਾਣ ਕੇ, ਅੱਖਰ ੨ 'ਤੇ ਗੁਰੂ ਭਾਵਨਾ ਧਾਰੇ। ਬਾਣੀ ਗੁਰੂ. ਗੁਰੂ ਹੈ ਬਾਣੀ; ਵਿਚਿ ਬਾਣੀ ਅੰਮ੍ਰਿਤੁ ਸਾਰੇ॥

ਗੁਰੁਬਾਣੀ ਕਹੈ ਸੇਵਕੁ ਜਨੁ ਮਾਨੈ; ਪਰਤਖਿ ਗੁਰੂ ਨਿਸਤਾਰੇ॥ ਅਨੁਸਾਰ ਗੁਰਬਾਣੀ ਜੀ ਦੀ ਸਾਖਿਆਤਤਾ ਕਰੇ, ਹਰ ਸਮੇਂ ਗੁਰਬਾਣੀ ਦੁਆਰਾ ਅੰਮ੍ਰਿਤ ਪੀਂਦਾ ਰਹੇ। ੮.ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਬਾਣੀ ਨੂੰ ਹਰ ਵਕਤ ਪੜ੍ਹੇ। ੯.ਪਰਮਪੂਜਨੀਕ ਦਸਾਂ ਗੁਰਾਂ ਦਾ ਪੂਰਾ ਇਤਿਹਾਸ ਜਾਨਣ ਵਾਲਾ ਹੋਵੇ। ੧੦.ਪਰਮਪੂਜਨੀਕ ਸ੍ਰੀ ਦਸਮ ਗ੍ਰੰਥ, ਸਤਿਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਸੰਥਾ ਸਹਿਤ ਸ਼ੁੱਧ ਪਾਠੀ ਹੋਵੇ, ਅਰਥ ਯਾਦ ਕਰੇ। ੧੧.ਹੋਰ ਮਤਿ ਦੇ ਗ੍ਰੰਥ, ਯੋਗ, ਵਿਦਾਂਤ ਆਦਿ ਦੇ ਸਿਧਾਂਤ ਦਾ ਜਾਣੂ ਹੋਵੇ। ੧੨.ਇੱਕ ਪ੍ਰਮੇਸਰ ਦਾ ਦ੍ਰਿੜ੍ਹ ਵਿਸ਼ਵਾਸ਼ੀ ਪ੍ਰੇਮੀ ਹੋਵੇ। ੧੨.ਦੋਵੇਂ ਵੇਲੇ ਸਤਿਸੰਗਤ ਕਰਦਾ ਹੋਵੇ। ੧੩.ਵਧ ਚੜ੍ਹ ਕੇ ਲੰਗਰ ਬਸਤ੍ਰਾਂ ਆਦਿ ਦੀ ਸ਼ੁਭ ਸੇਵਾ ਕਰਨ ਦਾ ਉੱਦਮੀ ਹੋਵੇ। ੧੪.ਕਿਸੇ ਮਤਿ ਨਾਲ ਵੈਰ ਨਾ ਕਰੇ, ਸਾਰਿਆਂ 'ਚ ਪ੍ਰਮੇਸ਼ਰ ਇੱਕੋ ਜਿਹਾ ਵਿਆਪਕ ਜਾਣ ਕੇ ਹਿਤ ਕਰੇ। ਜ਼ੁਲਮ ਦਾ ਵੈਰੀ ਹੋਵੇ, ਆਪਣੇ ਖ਼ਾਲਸੇ ਧਰਮ 'ਚ ਪੱਕਾ ਹੋਵੇ। ੧੫.ਬ੍ਰਹਮਗਿਆਨੀ ਸਗਲ ਕੀ ਰੀਨਾ॥ ਰੂਪ ਮਨ 'ਚ ਪੂਰਨ ਬ੍ਰਹਮਗਿਆਨ ਹੋਵੇ, ਮੁਖ 'ਚ ਪ੍ਰੇਮਾ-ਭਗਤੀ, ਭਾਵ ਜਦੋਂ ਬੋਲੇ ਪ੍ਰੇਮਾ-ਭਗਤੀ ਹੀ ਬੋਲੇ। ਸ੍ਰੀਰ ਕਰਕੇ ਵੈਰਾਗ ਦਾ ਵਰਤ ਵਰਤਾਰਾ ਰੱਖੇ। ੧੬.ਖਾਣ ਪਹਿਨਣ ਸੌਣ ਸਾਦਾ ਸੰਜਮੀ ਅਤੇ ਹੰਕਾਰ ਵਿਕਾਰ ਦਾ ਤਿਆਗੀ ਹੋਵੇ। ਸਾਧਸੰਗਤ ਜੀ ਦੀ ਸ਼ੁਭ ਸੱਚੀ ਸੇਵਾ ਪ੍ਰੇਮ ਭਾਵਨਾ ਨਾਲ ਕਰੇ। ੧੭.ਆਪਣੇ ਗੁਣਾਂ ਦੀ ਸ਼ਲਾਘਾ ਤੇ ਪਰਾਏ ਔਗੁਣ ਨਾ ਕਹੇ। ੧੮.ਜੀਆਂ ਨੂੰ ਦੁੱਖ ਨਾ ਦੇਵੇ। ੧੯.ਕਪਟ ਰਹਿਤ ਗੁਰ ਸੇਵੀ ਗੁਰੂ ਪ੍ਰਮੇਸ਼ਰ ਦਾ ਅਨਿੰਨ ਭਗਤ ਹੋਵੇ। ੨੦.ਗੁਰਸਿੱਖੀ ਨੂੰ ਸਭ ਤੋਂ ਉੱਚੀ ਜਾਣੇ। ੨੧.ਦੁੱਖ ਸੁਖ 'ਚ ਸਮ ਚਿੱਤ ਰਹੇ। ੨੨.ਬੇਮੁਖਾਂ ਦੀ ਕੁਸੰਗਤ ਨਾ ਕਰੇ, ੨੩.ਸਭ ਗਿਆਨ ਧਿਆਨ ਨਾਲੋਂ ਨਾਮ ਨੂੰ ਵੱਡਾ ਜਾਣ ਕੇ ਸਦਾ ਜਪੇ। ਗੁਰਮਤਿ ਦੁਆਰਾ ਮੁਕਤੀ ਦਾਤੇ ਕੇਵਲ ਨਾਮ ਦੀ ਦ੍ਰਿੜ੍ਹਤਾ ਕੀਤੀ ਹੋਵੇ, ਦ੍ਰਿੜ੍ਹ ਲਿਵ ਲੱਗੀ ਹੋਵੇ। ੨੪.ਕਾਮ ਆਦਿ ਪੰਜਾਂ ਵਿਕਾਰਾਂ ਤੋਂ ਹਮੇਸ਼ਾ ਡਰਦਾ ਰਹੇ, ਜਿਵੇਂ ਅੱਗ 'ਤੇ ਲਾਲ ਲੋਹੇ ਨੂੰ ਹੱਥ ਨਹੀਂ ਲਾਈਦਾ, ਸੱਪ ਸ਼ੇਰ ਤੋਂ ਦੂਰ ਰਹੀਦਾ ਹੈ, ਇਉਂ ਨਾ ਕਹੇ ਕਿ ਮੈਂ ਜਿੱਤ ਲਏ ਹਨ। ੨੫.ਭਾਈ ਮਲਿਆਗਰ ਸਿੰਘ ਸਾਹਿਬ ਜੀ ਸੰਤੋਖੀ ਵਾਂਗ ਅਲਪ ਥੋੜਾ ਅਹਾਰੀ ਛਕਣ ਵਾਲਾ ਹੋਵੇ, ਥੋੜ੍ਹਾ ਸੌਂਦਾ, ਥੋੜ੍ਹਾ ਬੋਲਦਾ ਹੋਵੇ। ਨਾਮ ਰੰਗ 'ਚ ਰੱਤਾ ਹੋਵੇ, ਕੁਤਰਕੀ ਨਾ ਹੋਵੇ, ਸਮਝਣ 'ਚ ਚਤਰ ਅਤੇ ਆਲਸ ਹੀਨ ਹੋਵੇ। ੨੬.ਨਾਨਕ ਸਚੁ ਸੁਚਿ ਪਾਈਐ; ਤਿਹ ਸੰਤਨ ਕੈ ਪਾਸਿ॥ ਅਨੁਸਾਰ ਸੁੱਚਮ ਨਾਲ ਸ੍ਰੀਰ ਦੀ ਸ਼ੁੱਧੀ ਰੱਖੇ ਅਤੇ ਵਿਸ਼ੇ ਵਾਸ਼ਨਾ ਦੀ ਜੂਠ ਰਹਿਤ ਸੁੱਚਮ ਰੱਖੇ। ੨੭.ਪਖੰਡੀ ਨਾ ਹੋਵੇ। ੨੮.ਸਤਿਗੁਰੂ ਸਾਹਿਬ ਜੀ ਦੇ ਸਿਧਾਂਤ ਤੋਂ ਵਿਰੁੱਧ ਦਾ ਤਿਆਗ ਕਰੇ। ੨੯.ਬਕਤੇ ਨਾਲ ਪ੍ਰੀਤਵਾਨ ਹੋਵੇ। ੩੦.ਸਤਿਸੰਗਤ ਜੀ 'ਚ ਮਿਲ ਕੇ ਗੁਰੂ ਜੀ ਦੇ ਸੱਚੇ ਚਰਨ-ਕਮਲਾਂ ਦਾ ਧਿਆਨ ਧਾਰ ਕੇ ਸਿਮਰਨ ਕਰੇ, ਜਦੋਂ ਸਤਿਸੰਗਤ ਜੀ ਪ੍ਰਾਪਤ ਨਾ ਹੋਣ, ਤਦੋਂ ਇਕਾਂਤ ਲੰਮਾ ਸਮਾਂ ਸਿਮਰਨ ਕਰੇ,

ਬ੍ਰਹਮਵਿੱਦਿਆ ਪਕਾਵੇ। ੩੧.ਚਉਥੈ ਪਹਰਿ ਸਬਾਹ ਕੈ; ਸੁਰਤਿਆ ਉਪਜੈ ਚਾਉ॥ ਤਿਨਾ ਦਰੀਆਵਾ ਸਿਉ ਦੋਸਤੀ; ਮਨਿ ਮੁਖਿ ਸਚਾ ਨਾਉ॥ )ਉਠਿ ਇਸਨਾਨੁ ਕਰਹੁ ਪਰਭਾਤੇ; ਸੋਏ ਹਰਿ ਆਰਾਧੇ॥ ਅਨੁਸਾਰ ਵੱਡੇ ਤੜਕੇ ਜਾਗ ਕੇ ਇਸ਼ਨਾਨ ਕਰਕੇ ਸਿਮਰਨ ਕਰੇ। ਸਤਿਸੰਗਤ ਜੀ ਦੀ ਜਥੇਬੰਦੀ 'ਚ ਰਹੇ ਤੇ ਆਗਿਆਕਾਰੀ ਹੋਵੇ। ੩੨.ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ॥ ਅਨੁਸਾਰ ਲਾਲਚ ਤੋਂ ਰਹਿਤ, ਬ੍ਰਹਮਵਿੱਦਿਆ ਪੜ੍ਹਾਉਣ ਕੀਰਤਨ ਸਿੱਖਾਉਣ ਦੀ ਨਿਸ਼ਕਾਮ ਸੇਵਾ ਕਰੇ। ਦੇਸ਼ ਆਦਿ ਦੀ ਮੇਰ ਤੋਂ ਰਹਿਤ ਹੋ ਕੇ, ਗੁਰਮਤਿ ਤੇ ਗੁਰਬਾਣੀ ਜੀ ਦਾ ਨਿਸ਼ਕਾਮ ਪ੍ਰਚਾਰ ਪੂਰਨ ਪ੍ਰੇਮ ਸਹਿਤ ਕਰੇ। ੩੩.ਆਪ ਜੋ ਬ੍ਰਹਮਵਿੱਦਿਆ ਪ੍ਰਾਪਤ ਕੀਤੀ ਹੋਵੇ, ਅੱਗੇ ਸਤਿਸੰਗਤਾਂ 'ਚ ਪ੍ਰੇਮ ਨਾਲ ਪੜ੍ਹਾਵੇ। ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ; ਨਹੀ ਮੋ ਸੇ ਗਰੀਬ ਕਰੋਰ ਪਰੇ॥ ੨॥ (ਸ੍ਰੀ ਦਸਮ ੭੧੭)ਅਨੁਸਾਰ ਆਪਣੇ ਸ੍ਰੀਰ ਨਾਲੋਂ ਵੱਧ, ਸਾਰੇ ਸਿੰਘਾਂ ਦਾ ਅਦਬ ਪਿਆਰ ਕਰੇ। ੩੪.ਚੋਰੀ ਠੱਗੀ ਨਾ ਮਾਰੇ, ੩੫.ਝੂਠ ਨਾ ਬੋਲੇ। ੩੬.ਹਰ ਹਾਲਤ 'ਚ ਪਿਆਰੀ ਸਿੱਖੀ ਨਾ ਤਿਆਗੇ। ੩੭.ਨਾਸਤਕ ਨਾ ਹੋਵੇ। ਮਨ ਬਾਣੀ ਸ੍ਰੀਰ ਕਰਕੇ ਗੁਰਾਂ ਨੂੰ ਅੰਗ ਸੰਗ ਜਾਣੇ। ਯਥਾ:- ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਸਿਮਰਿ ਸਿਮਰਿ; ਤਿਸੁ ਸਦਾ ਸਮ੍ਹਾਲੇ॥ ੧॥ ੩੮. ਜਿਵੇਂ ਦਗ਼ਦੇ ਲਾਲ ਲੋਹੇ ਤੋਂ ਦੂਰ ਰਹੀਦਾ ਹੈ, ਤਿਵੇਂ ਵਿਕਾਰੀ ਅਤੇ ਕੁਸੰਗ ਤੋਂ ਦੂਰ ਭੱਜ ਜਾਵੇ। ੩੯. ਮਨ ਬਾਣੀ ਸ੍ਰੀਰ ਕਰਕੇ ਗੁਰਪ੍ਰਸਾਦਿ ਨਿਮ੍ਰਤਾ ਸਹਿਤ ਹੋਵੇ, ਲੜਾਕਾ ਉੱਕਾ ਹੀ ਨਾ ਹੋਵੇ। ਯਥਾ:- ਕੋਮਲ ਬਾਣੀ ਸਭ ਕਉ ਸੰਤੋਖੈ॥ ੪੦.ਨਿਰਅਭਿਮਾਨ ਹੋ ਕੇ, ਸੱਚੇ ਪ੍ਰੇਮ ਨਾਲ ਆਪ ਨਾਮ ਜਪੇ, ਹੋਰਨਾਂ ਤੋਂ ਜਪਾਏ, ਜੀਵਨ ਮੁਕਤੀ ਪਾਏ। ਨਾਨਕ ਨਾਮੁ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ। ਵਾਹਿਗੁਰੂ ਜੀ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਜੀ ਕੀ ਫ਼ਤੇਹ॥ ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥ ਸੰਪੂਰਨੰ॥ }

{ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ )ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਪਰਉਪਕਾਰੀ ਧੰਨ ਭਾਈ ਗੁਰਦਾਸ ਸਾਹਿਬ ਜੀ, ਆਪਣੇ ਅਤੀ ਪਿਆਰੇ ਭਾਣਜੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ, ਵੈਰਾਗਮਈ ਅਦੁਤੀ ਸ਼ਹੀਦੀ ਬਾਰੇ ਫ਼ੁਰਮਾਉਂਦੇ ਹਨ:- ਰਹਿਦੇ ਗੁਰੁ ਦਰੀਆਉ ਵਿਚਿ; ਮੀਨ ਕੁਲੀਨ ਹੇਤੁ ਨਿਰਬਾਣੀ। ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। ਗੁਰ ਅਰਜਨ ਵਿਟਹੁ; ਕੁਰਬਾਣੀ॥ {ਅਰਥਾਂ ਸਹਿਤ ਚੇਤੇ ਕਰਕੇ, ਮਿਲ ਕੇ ਵਾਰ ੨ ਵੀਚਾਰ ਕੇ, ਅਰਥਾਂ 'ਚ ਮਨ ਲਾ ਕੇ, ਹਰ ਸਮੇਂ ਗਾ ਸੁਣ ਸੁਣਾ ਨਮਸਕਾਰ ਕਰਕੇ, ਨਿਰਗੁਣ ਬ੍ਰਹਮ ਜੀ 'ਚ ਸਦਾ ਲਈ ਲੀਣ ਹੋ ਜਾਉ ਜੀ। }ਰਹਿਦੇ ਗੁਰੁ ਦਰੀਆਉ ਵਿਚਿ; ਮੀਨ

ਕੁਲੀਨ ਹੇਤੁ ਨਿਰਬਾਣੀ। ਜਿਵੇਂ (ਕੁਲੀਨ)ਉੱਚੀ ਕੁੱਲ ਦੇ (ਮੀਨ) ਮੱਛ (ਗੁਰੁ) ਵੱਡੇ (ਦਰੀਆਉ)ਸਮੁੰਦ੍ਰ ਵਿਚਿ ਹੇਤੁ ਕਰਕੇ, ਉਸ'ਚ ਰਹਿੰਦੇ ਹੋਏ (ਨਿਰਬਾਣੀ)ਦੁੱਖਾਂ ਤੋਂ ਰਹਿਤ ਰਹਿਦੇ

ਹਨ, ਤਿਵੇਂ ਮੀਨ ਵਾਂਗ ਧਨੁ ਧੰਨੁ ਪਿਤਾ.ਧਨੁ ਧੰਨੁ ਕੁਲੁ; ਧਨੁ ਧਨੁ ਸੁ ਜਨਨੀ, ਜਿਨਿ ਗੁਰੂ ਜਣਿਆ ਮਾਇ॥ ਧਨੁ ਧੰਨੁ ਗੁਰੂ.ਜਿਨਿ ਨਾਮੁ ਅਰਾਧਿਆ; ਆਪਿ ਤਰਿਆ.ਜਿਨੀ ਡਿਠਾ; ਤਿਨਾ ਲਏ ਛਡਾਇ॥ ਨਿਰਗੁਨ ਬ੍ਰਹਮ'ਚ ਲੀਨ ਗੁਰਤਾ ਪ੍ਰਾਪਤੀ ਰੂਪੀ (ਕੁਲੀਨ)ਉੱਚੀ ਕੁਲ, ਸੋਢ ਬੰਸ ਦੇ ਸੂਰਜ, ਪਰਮਪੂਜਨੀਕ ਵਾਹਿਗੁਰੂ ਧੰਨ ਸੱਚੇ ਸਤਿਗੁਰੂ ਸਤਿਗੁਰ ਸੂਰਮੇ ਪੰਜਵੇਂ ਪਾਤਿਸ਼ਾਹ ਜੀ, ਮਹਾਨ ਭਗਵਾਨ ਬਲਵਾਨ ਸੂਰਵੀਰ ਮਹਾਨ ਧੀਰ, (ਗੁਰੁ)ਵੱਡੇ ਵਿਆਪਕ (ਦਰੀਆਉ)ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ ਵਾਹਿਗੁਰੂ ਜੀ ਸਮੁੰਦ੍ਰ ਵਿਚਿ, (ਹੇਤੁ)ਪ੍ਰੇਮ ਕਰਕੇ, ਜੇਠ ਦੀ ਅਸਹਿ ਗਰਮੀ, ਭੁੱਖ ਉਨੀਂਦ੍ਰਾ ਕੁਬੋਲ, ਤੱਤੀ ਤਵੀ'ਤੇ ਖੜ੍ਹਨ, ਉੱਬਲਦੀ ਦੇਗ਼'ਚ ਬੈਠਣ, ਤੱਤੇ ਰੇਤੇ 'ਤੇ ਬੈਠਣ, ਤੱਤਾ ਰੇਤਾ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਮਹਾਨ ਪਰਉਪਕਾਰੀ ਸੀਸ'ਤੇ ਪੁਆਉਣ ਸਮੇਂ, (ਨਿਰਬਾਣੀ)ਦੁੱਖਾਂ ਤੋਂ ਰਹਿਤ ਨਿਰਲੇਪ, ਸੁਮੇਰ ਪਰਬਤ ਵਾਂਗ ਅਚੱਲ ਅਡੋਲ ਨਿਰਭੈ, ਅਕਾਲ ਪੁਰਖ ਜੀ'ਚ ਅਭੇਦ ਰਹਿਦੇ ਰਹੇ। ਯਥਾ:- ਤੂੰ ਮੇਰੋ.ਮੇਰੁ ਪਰਬਤੁ ਸੁਆਮੀ; ਓਟ ਗਹੀ ਮੈ ਤੇਰੀ॥ ਨਾ ਤੁਮ ਡੋਲਹੁ.ਨਾ ਹਮ ਗਿਰਤੇ; ਰਖਿ ਲੀਨੀ ਹਰਿ ਮੇਰੀ॥ ੧॥ )ਸਗਲੇ ਦੂਖ.ਅੰਮ੍ਰਿਤੁ ਕਰਿ ਪੀਵੈ; ਬਾਹੁੜਿ.ਦੂਖੁ ਨ ਪਾਇਦਾ॥ )ਸੁਖ ਦੁਖ ਹੀ ਤੇ.ਅਮਰੁ ਅਤੀਤਾ; ਗੁਰਮੁਖਿ ਨਿਜ ਘਰੁ ਪਾਇਦਾ॥ ) ਦੁਖ ਸੁਖ ਹੀ ਤੇ ਭਏ ਨਿਰਾਲੇ; ਗੁਰਮੁਖਿ ਸੀਲੁ ਸਨਾਹਾ ਹੇ॥

ਦਰਸਨੁ ਦੇਖਿ ਪਤੰਗ ਜਿਉ; ਜੋਤੀ ਅੰਦਰਿ ਜੋਤਿ ਸਮਾਣੀ। ਜਿਵੇਂ ਦੀਵੇ ਦੀ ਜੋਤਿ ਤੱਕ ਕੇ, ਪਤੰਗੇ ਦੀ ਜੋਤਿ ਦੀਵੇ ਦੀ ਜੋਤਿ 'ਚ ਸਮਾ ਜਾਂਦੀ ਹੈ, ਨਿਰਭੈ ਹੋ ਕੇ ਵੇਪਰਵਾਹੀ ਨਾਲ ਸੜ ਜਾਂਦਾ ਹੈ, ਤਿਵੇਂ ਸੱਚੇ ਸਤਿਗੁਰੂ ਪ੍ਰਮੇਸਰ ਸਰੂਪ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਪਰਮਪਵਿੱਤ੍ਰ ਅਖੰਡ ਸੱਚੀ ਵਿਆਪਕ ਜੋਤਿ ਦੇ ਅੰਦਰ ਬਾਹਰ ਦਰਸਨੁ ਦੇਖਿ ਕੇ ਉੱਬਲਦੀ ਦੇਗ਼'ਚ ਬੈਠੇ, ਮੱਚਦੀ ੨ ਲੋਹ'ਤੇ ਖੜ੍ਹ ਕੇ ਸੜਦਿਆਂ ਵੇਪਰਵਾਹ ਨਿਰਭੈ ਰਹਿੰਦਿਆਂ, ਪਤੰਗ ਦੇ ਸੜਨ (ਜਿਉ)ਵਾਂਗ ਸਰਬੱਤ ਦੇ ਭਲੇ ਹਿਤ ਸ਼ਹੀਦ ਹੋ ਗਏ। ਪਤੰਗੇ ਦੀ ਜੋਤਿ ਜਿਵੇਂ ਬਲ਼ ਰਹੀ ਸ਼ਮ੍ਹਾਂ'ਚ ਸਮਾ ਜਾਂਦੀ ਹੈ, ਤਿਵੇਂ ਆਪ ਜੀ ਦੀ ਜੋਤਿ, (ਜੋਤੀ)ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨਤਕਲਾਵਾਨ ਪ੍ਰਕਾਸ਼ ਸਰੂਪ ਸ੍ਰਬ ਪ੍ਰਕਾਸ਼ਕ ਸ੍ਰਬ ਵਿਆਪੀ ਵਿਸਮਾਦ ਅਜਪਾ ਜਾਪ, ਸੋਗ ਰਹਿਤ ਅਬਿਨਾਸੀ ਜਹ ਅਵਿਗਤ ਨਾਥੁ ਅਗਮ ਧਨੀ॥ ਵਾਹਿਗੁਰੂ ਜੀ ਅੰਦਰਿ (ਸਮਾਣੀ)ਸਮਾ ਗਈ। ਯਥਾ:- ਅਬਿਨਾਸੀ ਸੁਖ; ਆਪਨ ਆਸਨ॥ ਤਹ ਜਨਮ ਮਰਨ; ਕਹੁ ਕਹਾ ਬਿਨਾਸਨ॥ )ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥ )ਨਹ ਸਿਵ ਸਕਤੀ, ਜਲੁ ਨਹੀ ਪਵਨਾ; ਤਹ.ਅਕਾਰੁ ਨਹੀ ਮੇਦਨੀ॥ ਸਤਿਗੁਰ ਜੋਗ ਕਾ ਤਹਾ ਨਿਵਾਸਾ; ਜਹ ਅਵਿਗਤ ਨਾਥੁ ਅਗਮ ਧਨੀ॥

ਸਬਦੁ ਸੁਰਤਿ ਲਿਵ ਮਿਰਗ ਜਿਉ; ਭੀੜ ਪਈ.ਚਿਤਿ ਅਵਰੁ ਨ ਆਣੀ। (ਜਿਉ)ਜਿਵੇਂ ਮਿਰਗ ਘੰਡੇਹੇੜੇ ਦਾ ਸਬਦੁ ਸੁਣਦਿਆਂ ਸਾਹਮਣੇ ਮੱਥੇ ਤੀਰ ਸਹਾਰਦਿਆਂ ਵੇਪਰਵਾਹੀ ਨਾਲ ਪ੍ਰਾਣ

ਤਿਆਗ ਦਿੰਦਾ ਹੈ। ਯਥਾ:- ਸਨਮੁਖ ਸਹਿ ਬਾਨ.ਸਨਮੁਖ ਸਹਿ ਬਾਨ ਹੇ; ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ, ਓਹੁ ਬੇਧਿਓ ਸਹਜ ਸਰੋਤ॥ )ਨਾਦ ਕੁਰੰਕਹਿ ਬੇਧਿਆ; ਸਨਮੁਖ ਉਠਿ ਧਾਵੈ॥ ਤਿਵੇਂ ਕਸ਼ਟ ਦੁੱਖਾਂ ਤਸੀਹਿਆਂ ਦੀ (ਭੀੜ)ਔਕੜ ਬਿਪਤਾ ਪਈ ਤੋਂ ਆਪ ਜੀ ਨੇ ਆਪਣੀ ਸੁਰਤਿ ਲਿਵ, ਗੁਰ ਸਬਦੁ ਨਾਲ ਗਾੜ੍ਹੀ ਅਭੇਦ ਜੋੜੀ ਰੱਖੀ, ਵਾਹਿਗੁਰੂ ਜੀ ਦੇ ਸਨਮੁਖ ਰਹੇ, ਨਿਰਝਿਜਕ ਨਿਰਭੈ ਸ਼ਹੀਦੀ ਦੇਣ ਤੋਂ ਬਿਨਾ (ਅਵਰੁ)ਹੋਰ ਦੂਜੀ ਗੱਲ ਚਿਤਿ'ਚ ਨ (ਆਣੀ) ਲਿਆਂਦੀ। ਯਥਾ:- ਮੂ ਲਾਲਨ ਸਿਉ; ਪ੍ਰੀਤਿ ਬਨੀ॥ ਰਹਾਉ॥ ਤੋਰੀ ਨ ਤੂਟੈ, ਛੋਰੀ ਨ ਛੂਟੈ; ਐਸੀ ਮਾਧੋ ਖਿੰਚ ਤਨੀ॥ )ਸੂਖ ਦੂਖ; ਜਨ ਸਮ ਦ੍ਰਿਸਟੇਤਾ॥ ਨਾਨਕ; ਪਾਪ ਪੁੰਨ ਨਹੀ ਲੇਪਾ॥ ੬॥ )ਜੋ ਨਰੁ ਦੁਖ ਮੈ; ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ; ਕੰਚਨ ਮਾਟੀ ਮਾਨੈ॥ )ਦੁਖ ਸੁਖ ਉਆ ਕੈ; ਸਮਤ ਬੀਚਾਰਾ॥ )ਮਨੁ ਨ ਡਿਗੈ; ਤਨੁ ਕਾਹੇ ਕਉ ਡਰਾਇ॥ ਚਰਨ ਕਮਲ; ਚਿਤੁ ਰਹਿਓ ਸਮਾਇ॥ )ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ.ਪ੍ਰੀਤਿ ਨ ਤੋਰਉ॥

ਚਰਣ ਕਵਲ ਮਿਲਿ ਭਵਰ ਜਿਉ; ਸੁਖ ਸੰਪਟ ਵਿਚਿ ਰੈਣਿ ਵਿਹਾਣੀ। (ਜਿਉ)ਜਿਵੇਂ ਸੂਰਜ ਦੇ ਛਿਪਣ ਤੋਂ ਕਵਲ ਮਿਚ ਜਾਂਦਾ ਹੈ। ਕਵਲ'ਤੇ ਬੈਠਾ (ਭਵਰ)ਭੌਰਾ ਵਿੱਚੇ ਗੁੰਦਿਆ ਜਾਂਦਾ ਹੈ। ਯਥਾ:- ਭਵਰੁ ਲੋਭੀ.ਕੁਸਮ ਬਾਸੁ ਕਾ; ਮਿਲਿ ਆਪੁ ਬੰਧਾਵੈ॥ ਉਸ ਦੀਆਂ ਨਾਸਾਂ ਸੁਗੰਧੀ ਨਾਲ ਲੱਗੀਆਂ ਰਹਿੰਦੀਆਂ ਹਨ। ਖ਼ੁਸ਼ਬੋ ਦੇ ਮਹਾਂ ਅਨੰਦ'ਚ ਲੀਣ ਰਹਿੰਦਾ ਹੈ, ਤਿਵੇਂ ਗੁਰੂ ਪ੍ਰਮੇਸਰ ਜੀ ਦੇ ਸ਼ਹੀਦ ਹੋਣ ਤੋਂ, ਪਹਿਲੀ ਰਾਤ ਭਾਵੇਂ ਬੜੀ ਭਾਰੀ ਦੁੱਖਾਂ ਤੇ ਕਸ਼ਟਾਂ ਵਾਲੀ ਸੀ, ਪਰ ਫਿਰ ਭੀ ਗੁਰੂ ਪ੍ਰਮੇਸਰ ਜੀ ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪਵਿੱਤ੍ਰ ਚਰਣ (ਕਵਲ)ਕਮਲਾਂ ਨਾਲ ਮਿਲਿ ਕੇ, ਭਾਵ ਚਰਨਕਮਲਾਂ ਤੋਂ, ਆਪਣੀਆਂ ਪ੍ਰੀਤ ਰੂਪੀ ਨਾਸਾਂ ਨਾਲ ਪ੍ਰੇਮਾ-ਭਗਤੀ ਰੂਪੀ ਸੁਗੰਧੀ ਲੈਂਦਿਆਂ, ਸਾਰੀ (ਰੈਣਿ)ਰਾਤ ਭਵਰ (ਜਿਉ)ਵਾਂਗ, ਸੁਖ ਦੇ (ਸੰਪਟ)ਡੱਬੇ ਵਿਚਿ ਭਾਵ ਸਹਜ ਅਨੰਦ'ਚ (ਵਿਹਾਣੀ)ਬਤੀਤ ਹੋਈ। ਧੰਨ ਗੁਰੂ ਪ੍ਰਮੇਸਰ ਜੀ! ਅਤਿਅੰਤ ਦੁਖਾਲੇ ਅਸਹਿ ਕਸ਼ਟਾਂ ਦੀ ਭੀ ਪ੍ਰਵਾਹ ਨ ਕਰਦਿਆਂ ਸਰਬੱਤ ਦੇ ਭਲੇ ਹਿਤ ਸ਼ਹੀਦ ਹੋਏ। ਅੰਮ੍ਰਿਤ ਰੂਪ ਗੁਰਬਾਣੀ, ਗੁਰਸਿੱਖੀ ਨੂੰ ਜੁੱਗੋ ਜੁੱਗ ਅਟੱਲ ਰੱਖਣ ਲਈ ਸੱਚੇ ਸਤਿਗੁਰਾਂ ਦਾ ਸ਼ਹੀਦ ਹੋਣਾ ਸੱਚਾ ਹੈ। ਯਥਾ:- ਮਰਣੁ ਮੁਣਸਾ ਸੂਰਿਆ.ਹਕੁ ਹੈ; ਜੋ ਹੋਇ.ਮਰਨਿ ਪਰਵਾਣੋ॥ ਸੂਰੇ ਸੇਈ.ਆਗੈ ਆਖੀਅਹਿ; ਦਰਗਹ ਪਾਵਹਿ.ਸਾਚੀ ਮਾਣੋ॥

ਗੁਰ ਉਪਦੇਸ ਨ ਵਿਸਰੈ; ਬਾਬੀਹੇ ਜਿਉ ਆਖ ਵਖਾਣੀ। )ਤੁਮ ਗੰਭੀਰ ਧੀਰ ਉਪਕਾਰੀ; ਸੱਚੇ ਸਤਿਗੁਰੂ ਸਾਹਿਬ ਜੀ ਉੱਬਲਦੀ ਦੇਗ਼'ਚ ਬੈਠਣ, ਤੱਤੇ ਰੇਤੇ 'ਤੇ ਬੈਠ ਕੇ, ਤੱਤਾ ਰੇਤਾ ਆਪਣੇ ਵੱਡਭਾਗੇ ਪਰਮਪਵਿੱਤ੍ਰ ਉੱਤਮ ਉਚੇ ਸੁੱਚੇ ਸੱਚੇ ਸੀਸ'ਤੇ ਪੁਆਉਣ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹਨ, ਜੇਠ ਦੀ ਅਤਿ ਗਰਮੀ ਭੁੱਖ ਉਨੀਂਦ੍ਰੇ ਤ੍ਰੇਹ ਅਤਿ ਦੁੱਖਾਂ ਸਮੇਂ, ਪਰਮਪੂਜਨੀਕ ਸੱਚੇ ਸਤਿਗੁਰੂ

ਸਾਹਿਬ ਜੀ ਨੂੰ ਗੁਰ ਉਪਦੇਸ ਮੂਲ ਮੰਤ੍ਰ ਵਾਹਿਗੁਰੂ ਅੰਮ੍ਰਿਤ ਪਰਮਪਵਿੱਤ੍ਰ ਗੁਰਬਾਣੀ ਜੀ ਨ (ਵਿਸਰੈ)ਭੁੱਲੇ। ਬਾਬੀਹਾ ਪ੍ਰਿਉ ਪ੍ਰਿਉ ਕਰੇ; ਜਲਨਿਧਿ ਪ੍ਰੇਮ ਪਿਆਰਿ॥ ਅਨੁਸਾਰ ਬਾਬੀਹੇ ਦੇ ਪ੍ਰਿਉ

ੑ ੨ ਸ਼ਬਦ ਉਚਾਰਨ (ਜਿਉ)ਵਾਂਗ, ਦੋਹਿਤਾ.ਬਾਣੀ ਕਾ ਬੋਹਿਥਾ।) ਕਲਜੁਗਿ.ਜਹਾਜੁ ਅਰਜੁਨੁ ਗੁਰੂ; ਸਗਲ ਸ੍ਰਿਸ੍ਰਿ ਲਗਿ. ਬਿਤਰਹੁ॥ )ਸਦ ਜੀਵਣੁ.ਅਰਜੁਨੁ ਅਮੋਲੁ; ਆਜੋਨੀ ਸੰਭਉ॥ ਵਾਹਿਗੁਰੂ ਮਹੱਲਾ ਪੰਜਵਾਂ ਜੀ ਰਾਤ ਦਿਨ ਇੱਕ ਰਸ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ (ਆਖ)ਆਖਦੇ (ਵਖਾਣੀ)ਉਚਾਰਦੇ ਹੀ ਰਹੇ। ਯਥਾ:- ਮੀਨੁ ਪਕਰਿ ਫਾਂਕਿਓ ਅਰੁ ਕਾਟਿਓ; ਰਾਂਧਿ ਕੀਓ ਬਹੁ ਬਾਨੀ॥ ਖੰਡ ਖੰਡ ਕਰਿ ਭੋਜਨੁ ਕੀਨੋ; ਤਊ.ਨ ਬਿਸਰਿਓ ਪਾਨੀ॥

ਗੁਰਮੁਖਿ ਸੁਖ ਫਲੁ ਪਿਰਮ ਰਸੁ; ਸਹਜ ਸਮਾਧਿ ਸਾਧਸੰਗਿ ਜਾਣੀ। )ਗੁਰਮੁਖਿ.ਕਲਿ ਵਿਚਿ; ਪਰਗਟੁ ਹੋਆ॥ ਅਨੁਸਾਰ ਗੁਰਮੁਖਿ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ, (ਪਿਰਮ)ਪ੍ਰੇਮ ਰਸੁ ਸੁਖ ਰੂਪੀ ਫਲੁ ਚੌਵੀ ਘੰਟੇ ਵਿਆਪਕ ਬ੍ਰਹਮ ਜੀ 'ਚ ਲੀਣਤਾ ਰੂਪ (ਸਹਜ)ਨਿਰਯਤਨ (ਸਮਾਧਿ)ਸਮਾਧੀ, ਸਾਧਸੰਗਿ ਨਾਨਕ ਜਸੁ ਗਾਇਓ; ਜੋ ਪ੍ਰਭ ਕੀ ਅਤਿ ਪਿਆਰੀ॥ ਅਨੁਸਾਰ ਗੁਰੂ ਜੀ ਦੀ ਅਤਿਅੰਤ ਪਿਆਰੀ ਸਾਧਸੰਗਿ ਜੀ ਦੁਆਰਾ ਜਾਣੀ ਸੀ। ਗੁਰ ਅਰਜਨ ਵਿਟਹੁ; ਕੁਰਬਾਣੀ॥ ੨੩॥ )ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ )ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਮਹਾਨ ਪਰਉਪਕਾਰੀ ਧੰਨ ਭਾਈ ਗੁਰਦਾਸ ਸਾਹਿਬ ਜੀ, ਆਪਣੇ ਅਤੀ ਪਿਆਰੇ ਭਾਣਜੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਦੀ ਵੈਰਾਗਮਈ ਅਦੁਤੀ ਸ਼ਹੀਦੀ ਬਾਰੇ ਫ਼ੁਰਮਾਉਂਦੇ ਹਨ:- ਐਸੇ ਖੰਡ ਬ੍ਰਹਮੰਡ ਦੇ ਮਾਲਕ ਬ੍ਰਹਮ ਸਰੂਪ ਪਰਮਪੂਜਨੀਕ ਸਤਿਗੁਰੂ ਗੁਰ ਅਰਜਨ ਦੇਵ ਸਾਹਿਬ ਜੀ (ਵਿਟਹੁ)ਉੱਪਰੋਂ, ਦਾਸਨਦਾਸ ਰੋਮਿ ਰੋਮਿ ਕਰਕੇ ਹਰ ਸਮੇਂ (ਕੁਰਬਾਣੀ)ਬਲਿਹਾਰ ੨ ਕੁਰਬਾਨ ਜਾਂਦਾ ਹੈ। ਯਥਾ:- ਗੁਰ ਕਉ; ਕੁਰਬਾਨੁ ਜਾਉ ਹਾਂ॥ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਆਪ ਜੀ ਗੁਰ ਪ੍ਰਸਾਦਿ; ਨਾਨਕ ਸਮਦ੍ਰਿਸਟਾ॥ ਅਨੁਸਾਰ ਜੰਮਣ ਮਰਨ ਦੁੱਖ ਸੁਖ ਨਿੰਦਾ ਉਸਤਤ ਮਾਨ ਅਪਮਾਨ ਹਰ ਹਾਲਤ'ਚ ਸਮਦ੍ਰਿਸ਼ਟ ਹਨ॥ ੨੩॥ ਯਥਾ:- ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ॥ )ਮਰਣੁ ਜੀਵਣੁ ਜੋ ਸਮ ਕਰਿ ਜਾਣੈ; ਸੋ ਮੇਰੇ ਪ੍ਰਭ ਭਾਇਦਾ॥ )ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ; ਹਰਖ ਸੋਗ ਤੇ ਬਿਰਕਤੁ ਭਇਆ॥ ਆਪੁ ਮਾਰਿ ਗੁਰਮੁਖਿ ਹਰਿ ਪਾਏ; ਨਾਨਕ ਸਹਜਿ ਸਮਾਇ ਲਇਆ॥ ਮਹੱਲਾ ਪੰਜਵਾਂ ਜੀ ਦੀ ਅਮਰ ਅਟੱਲ ਅਦੁਤੀ ਸ਼ਹੀਦੀ ਪ੍ਰਸੰਗ ਸੰਪੂਰਨੰ। }

{(ਦਿੱਲੀਸਿ)ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ; ਕਲੂ ਮਹਿ ਸਾਕਾ॥ ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ ਸੀ ਨ ਉਚਰੀ॥ ੧੩॥ ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਨਾਟਕ ਚੇਟਕ; ਕੀਏ ਕੁਕਾਜਾ॥ ਪ੍ਰਭ ਲੋਗਨ ਕਹ; ਆਵਤ ਲਾਜਾ॥ ੧੪॥ ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ; ਪ੍ਰਭ ਪੁਰ ਕੀਯਾ ਪਯਾਨ॥

ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਤੇਗਬਹਾਦਰ ਕੇ ਚਲਤ; ਭਯੋ ਜਗਤ ਕੋ ਸੋਕ॥ ਹੈ ਹੈ ਹੈ ਸਭ ਜਗ ਭਯੋ; ਜੈ ਜੈ ਜੈ ਸੁਰਲੋਕ॥ ੧੬॥ )ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਧੰਨ

ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਆਪਣੇ ਪਰਮਪੂਜਨੀਕ ਪੂਰਨ ਪ੍ਰੱਪਕ ਦ੍ਰਿੜ ਧਰਮੀ ਸਨਮੁਖ ਸ਼ਹੀਦਾਂ ਦੇ ਸਿਰਤਾਜ, ਸੱਚੇ ਗੁਰੂ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪਿਤਾ ਜੀ ਨੂੰ, ਪੂਰਨ ਅਦਬ ਸਤਿਕਾਰ ਸਹਿਤ, ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਅਨੁਸਾਰ ਪ੍ਰਭ ਜੀ ਮੰਨਦੇ ਪੂਜਦੇ ਲਿਖਦੇ ਹਨ, ਧੰਨ ਸਤਿਕਾਰ ਧੰਨ ਪਿਆਰ। (ਪ੍ਰਭ)ਵਾਹਿਗੁਰੂ ਸਰੂਪ ਧੰਨ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ, ਦੇਸ਼ 'ਚ ਕਥਾ ਕੀਰਤਨ ਧਰਮ ਪ੍ਰਚਾਰ ਕਰਕੇ, ਸਭ ਨੂੰ ਗੁਰਬਾਣੀ ਗੁਰੂ ਮਰਯਾਦਾ ਬਖ਼ਸ਼ ਕੇ, ਆਪਣੇ ਪਿਆਰੇ ਸਿੱਖਾਂ ਭਾਈ ਮਤੀਦਾਸ, ਸਤੀਰਾਮ, ਦਿਆਲਾ ਜੀ ਦੀ ਕੁਰਬਾਨੀ, ਆਪਣੇ ਪਰਮ ਪਵਿੱਤ੍ਰ ਪਰਮ ਪੂਜਨੀਕ ਸ਼ੁਭ ਸੱਚੇ ਸੀਸ ਦਾ ਬਲੀਦਾਨ ਦੇ ਕੇ, (ਤਾ)ਤਿਨ੍ਹਾਂ ਭਾਵ ਸ਼ਰਨੀ ਆਏ ਗ਼ੀਬ ਦੁਖੀ ਬ੍ਰਾਹਮਣਾਂ ਹਿੰਦੂਆਂ (ਕਾ)ਦਾ, ਤਿਲਕ ਜੰਞੂ (ਰਾਖਾ)ਰੱਖ ਲਿਆ। ਯਥਾ:- ਮੇਰਾ ਸਤਿਗੁਰੁ; ਰਖਵਾਲਾ ਹੋਆ॥ ਧਾਰਿ ਕ੍ਰਿਪਾ ਪ੍ਰਭ.ਹਾਥ ਦੇ ਰਾਖਿਆ; ਹਰਿ ਗੋਵਿਦੁ ਨਵਾ ਨਿਰੋਆ॥

ਕੀਨੋ ਬਡੋ; ਕਲੂ ਮਹਿ ਸਾਕਾ॥ (ਕਲੂ)ਕਲਜੁੱਗ (ਮਹਿ)ਅੰਦਰ, ਆਪਣਾ ਸੀਸ ਕੁਰਬਾਨ ਕਰਕੇ, ਹਿੰਦੂ ਧਰਮ ਗਊ ਗ਼ੀਬ ਬਹੂ ਬੇਟੀਆਂ ਦੀ ਰੱਖਿਆ, ਧਰਮ ਦੇ ਪ੍ਰਕਾਸ਼ ਜ਼ੁਲਮ ਦੇ ਨਾਸ ਲਈ, ਮਹਾਨ ਧੀਰਜ ਧਾਰ ਕੇ, ਆਪਣਾ ਅਮੋਲਕ ਪਰਮਪੂਜਨੀਕ ਸੀਸ ਬਲੀਦਾਨ ਦੇਣ ਦਾ ਮਹਾਨ ਵੈਰਾਗਮਈ ਬਹੁਤ (ਬਡੋ)ਵੱਡਾ, (ਸਾਕਾ)ਧਰਮੀ ਕੌਤਕ (ਕੀਨੋ) ਕੀਤਾ। ਪਰਮ ਪਵਿੱਤ੍ਰ ਅਵਤਾਰ ਤੋਂ, ਸੀਸ ਕੁਰਬਾਨ ਕਰਨ ਤੱਕ ਦਾ ਸਾਰਾ ਜੀਵਨ ਹੀ, ਵੈਰਾਗਮਈ ਪਰਉਪਕਾਰੀ ਸਾਕਾ ਕੌਤਕ ਹੈ।

ਸਾਧਨਿ ਹੇਤਿ; ਇਤੀ ਜਿਨਿ ਕਰੀ॥ ਸੀਸੁ ਦੀਯਾ; ਪਰੁ.ਸੀ ਨ ਉਚਰੀ॥ ੧੩॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਪੂਰਨ ਧਰਮੀ ਸੱਚੇ ਪਿਤਾਜੀ ਹਨ, (ਜਿਨਿ)ਜਿਨ੍ਹਾਂ ਨੇ, ਦੁੱਖ ਭੁੱਖ ਮਾਰ ਜ਼ੋਰ ਜ਼ੁਲਮ ਸੰਤਾਪ ਦੁੱਖ ਦੇ ਸਤਾਏ ਦਬਾਏ, (ਸਾਧਨਿ)ਭਲੇ ਬ੍ਰਹਮਣਾਂ ਹਿੰਦੂਆਂ, (ਸਾਧਨਿ)ਸ਼੍ਰੇਸਟ ਸਾਧੂਆਂ ਮਹਾਂਪੁਰਖਾਂ, (ਸਾਧਨਿ)ਸੱਚੇ ਸਤਿਗੁਰੂ ਸਾਹਿਬਾਨ ਜੀ (ਹੇਤਿ)ਲਈ, ਸੀਸ ਕੁਰਬਾਨ ਕਰਨ ਦੀ (ਇਤੀ)ਇਤਨੀ ਵੱਡੀ ਸੱਚੀ ਸੁੱਚੀ ਉੱਚੀ ਬੁਲੰਦ ਸ਼ੁਭ ਕਰਨੀ ਕੁਰਬਾਨੀ (ਕਰੀ)ਕੀਤੀ। ਸ੍ਰਬੱਤ ਦੇ ਭਲੇ ਹਿਤ, ਆਪਣਾ ਸੀਸੁ ਹੱਸ ਕੇ ਦੇ (ਦੀਯਾ)ਦਿਤਾ, ਪਰੁ ਆਪਣਾ ਸੀਸ ਕਟਾਉਣ ਲੱਗਿਆਂ, ਹਾਏ ਸੀ ਨ (ਉਚਰੀ)ਉਚਾਰੀ।

ਧਰਮ ਹੇਤ; ਸਾਕਾ ਜਿਨਿ ਕੀਆ॥ (ਜਿਨਿ)ਪਰਮਪੂਜਨੀਕ ਧਰਮੀ ਪਿਤਾ ਜੀ ਨੇ, ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ (ਹੇਤ)ਲਈ, ਧਰਮ ਦੇ (ਹੇਤ)ਪਿਆਰ'ਚ, ਸੱਚੇ ਸਤਿਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਰੂਪ ਵੈਰਾਗਮਈ ਪੂਰਨ ਧਰਮੀ ਸੱਚਾ ਸੁੱਚਾ ਅਤਿਅੰਤ ਉੱਚਾ (ਸਾਕਾ)ਕੌਤਕ

(ਕੀਆ)ਕੀਤਾ। ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਆਪਣਾ ਪਰਮਪਵਿੱਤ੍ਰ ਪਰਉਪਕਾਰੀ ਸੀਸੁ ਬਲੀਦਾਨ ਦੇ (ਦੀਆ)ਦਿਤਾ, ਪਰੁ ਜ਼ੁਲਮ ਦੇ ਨਾਸ ਤੇ ਧਰਮ ਦੇ ਪ੍ਰਕਾਸ਼ ਲਈ, ਗੁਰੂ ਸਾਹਿਬਾਨ ਜੀ ਤੋਂ ਕੁਰਬਾਨ ਹੋਣ ਦਾ ਜੋ (ਸਿਰਰੁ)ਸਿਰੜ, ਪੂਰਨ ਪ੍ਰਪੱਕ ਦ੍ਰਿੜ ਨਿਸਚਾ ਸੀ, ਉਹ (ਨ)ਨਹੀਂ (ਦੀਆ)ਦਿਤਾ।

ਨਾਟਕ ਚੇਟਕ; ਕੀਏ ਕੁਕਾਜਾ॥ ਜਿਵੇਂ ਨਾਟਕ ਖੇਡਣ ਵਾਲਾ ਤਰ੍ਹਾਂ ੨ ਦੇ ਸੁਆਂਗ ਬਣਾਉਂਦਾ ਹੈ। ਉਹ ਸੱਚੇ ਨਹੀਂ ਹੁੰਦੇ, ਇਉਂ ਅੰਦਰੋਂ ਸੰਤ ਨ ਬਨਣਾ, ਮਾਇਆ ਵਿਕਾਰ ਦੇ ਵਸੀਕਾਰ ਹੋ ਕੇ, ਦੁਖੀ ਰੋਗੀ ਸੋਗੀ ਜੀਆਂ'ਤੇ ਤਰਸ ਰਹਿਮ ਕਰਨ ਦੀ ਬਜਾਏ, ਉਨ੍ਹਾਂ ਨੂੰ ਵਾਹਿਗੁਰੂ ਜੀ ਨਾਲੋਂ ਵਿਛੋੜ ਕੇ, ਆਪਣੀ ਮੰਨਤਾ ਪੂਜਾ ਕਰਾਉਣ ਲਈ, ਭੂਤ ਪ੍ਰੇਤ ਪੂਜਣ'ਚ ਲਾ ਦੇਣਾ। ਪੰਖਡ ਦੇ ਅਨੇਕਾਂ ਭੇਖ ਧਾਰਨ ਰੂਪ ਛਲ (ਨਾਟਕ)ਤਮਾਸ਼ੇ, ਮਦਾਰੀ ਵਾਂਗ (ਚੇਟਕ)ਜਾਦੂ ਨਾਲ ਕੁੱਝ ਦਾ ਕੁੱਝ ਬਣਾ ਕੇ ਦਿਖਾ ਦੇਣਾ, ਜਿਨ੍ਹਾਂ ੨ ਨੇ ਇਹ ਛਲ ਰੂਪ ਨਾਟਕ ਚੇਟਕ (ਕੀਏ)ਕੀਤੇ, ਉਨ੍ਹਾਂ ਨੇ ਇਹ (ਕੁਕਾਜਾ)ਧਰਮ ਹੀਣ ਖੋਟੇ ਕੰਮ ਕੀਤੇ, ਕਿਉਂ ਜੋ ਪਰਉਪਕਾਰ ਕਰਨ, ਪਰਮ ਪੂਜਨੀਕ ਖਰੇ ਪਿਆਰੇ ਰੱਬਜੀ ਦੀ ਬੰਦਗੀ ਕਰਨ ਕਰਾਉਣ ਦੀ ਬਜਾਏ, ਆਪਣੀ ਪੂਜਾ ਰਸ ਭੋਗਣ'ਚ ਲੱਗ ਕੇ.ਰੋਗੀ ਸੋਗੀ ਕਲੰਕੀ ਹੋ ਗਏ। ਯਥਾ:- ਨਾਮੁ ਬਿਸਾਰਿ; ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ; ਤਨ ਮਹਿ ਰੋਗ॥ )ਖਸਮੁ ਵਿਸਾਰਿ; ਕੀਏ ਰਸ ਭੋਗ॥ ਤਾਂ ਤਨਿ, ਉਠਿ ਖਲੋਏ ਰੋਗ॥ )

ਪ੍ਰਭ ਲੋਗਨ ਕਹ; ਆਵਤ ਲਾਜਾ॥ ੧੪॥ (ਪ੍ਰਭ)ਵਾਹਿਗੁਰੂ ਜੀ ਦੇ ਪਿਆਰੇ ਪੂਰਨ ਪ੍ਰੇਮੀ ਪੂਰਨ ਧਰਮੀਂ ਸੰਤ (ਲੋਗਨ)ਲੋਕਾਂ (ਕਹ)ਨੂੰ, ਨਾਟਕ ਚੇਟਕ ਕਰਦਿਆਂ, (ਲਾਜਾ)ਸ਼ਰਮ (ਆਵਤ)ਆਉਂਦੀ ਹੈ, ਭਾਵ ਇਹ ਕਦਾਚਿੱਤ ਨਹੀਂ ਕਰਦੇ। ਯਥਾ:- ਕਬੀਰ.ਸੰਤੁ ਨ ਛਾਡੈ ਸੰਤਈ; ਜਉ ਕੋਟਿਕ ਮਿਲਹਿ ਅਸੰਤ॥ ਮਲਿਆਗਰੁ ਭੁਯੰਗਮ ਬੇਢਿਓ; ਤ ਸੀਤਲਤਾ.ਨ ਤਜੰਤ॥ ੧੭੪॥

(ਦਿੱਲੀਸਿ)ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ; ਪ੍ਰਭ ਪੁਰ ਕੀਯਾ ਪਯਾਨ॥ ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਧੰਨ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਆਪਣੇ ਪਰਮਪੂਜਨੀਕ ਧੀਰਜਧਾਰੀ ਨਿਰੰਕਾਰੀ ਪਿਤਾ ਜੀ ਨੂੰ ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਅਨੁਸਾਰ ਪ੍ਰਭ ਵਾਹਿਗੁਰੂ ਮੰਨਦੇ ਹਨ, ਇਸ ਲਈ ਸੱਚੇ ਪਾਤਿਸ਼ਾਹ ਜੀ ਦੀ, ਗੁਰ ਅੰਮ੍ਰਿਤ ਭਿੰਨੀ ਦੇਹੁਰੀ; ਨੂੰ ਠੀਕਰਿ ਕਹਿਣਾ, ਗੁਰੂ ਜੀ ਦੇ ਦੀਰਘ ਆਸ਼ੇ ਅਨੁਸਾਰ ਠੀਕ ਨਹੀਂ। ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਸੱਚੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਬਾਰੇ ਦੋਹਰਾ ਉਚਾਰਦੇ ਹਨ:- ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ, ਮਹਾਨ ਧੀਰਜ ਟਿਕਾਅ ਸ਼ਾਂਤੀ ਪੂਰਨ ਖਿਮਾ'ਚ ਰਹਿੰਦਿਆਂ, ਆਪਣਾ ਪਰਮਪਵਿੱਤ੍ਰ ਸੀਸ ਬਲੀਦਾਨ ਦੇ ਕੇ, ਸੰਤ ਦੋਖੀ ਅਤਿ ਨੀਚ ਮਹਾਂ ਪਾਪੀ (ਦਿਲੀਸਿ)ਔਰੰਗਜ਼ੇਬ ਦਾ ਹੰਕਾਰੀ ਸਿਰਿ,

(ਫੋਰਿ)ਭੰਨ ਕੇ, (ਠੀਕਰਿ)ਠੀਕਰਾ ਨਿਕੰਮਾ ਨਿਕਾਰਾ ਬਣਾ ਦਿਤਾ। {ਸਿਰ ਭੰਨਣ ਦਾ ਭਾਵ ਇਹ ਨਹੀਂ ਕਿ ਜਾਨੋ ਮਾਰ ਦਿਤਾ। ਜਿਸ ਸਿਰ ਨਾਲ ਜ਼ੁਲਮ ਕਰਨ ਬਾਰੇ ਸੋਚ ਕੇ, ਘੋਰ ਭਿਆਨਕ ਜ਼ੁਲਮ ਕਰ ਰਿਹਾ ਸੀ, ਬੇਨਵੇ ਫ਼ਕੀਰ ਅਤੇ ਸ਼ਰਮੱਦ ਵਰਗੇ ਸਾਂਈ ਲੋਕ, ਅਪਨੇ ਭਾਈ ਮਾਰੇ

ਸਨ, ਉਹ ਸਿਰ ਭੰਨ ਦਿਤਾ ਭਾਵ ਤਾਕਤ ਖ਼ਤਮ ਕਰ ਦਿਤੀ, ਤੁਰਕ ਰਾਜ ਦੀ ਜੜ ਪੁੱਟ ਦਿਤੀ। ਇਸ ਜ਼ਾਲਮ ਨੇ ਸੰਤ ਦੋਖੀ ਬਣ ਕੇ, ਅਪਣਾ ਜੀਵਣ ਲੋਥ ਜਿਹਾ ਬਣਾ ਲਿਆ। ਯਥਾ:- ਸੰਤ ਕਾ ਦੋਖੀ; ਅੰਤਰ ਤੇ ਥੋਥਾ॥ ਜਿਉ ਸਾਸ ਬਿਨਾ; ਮਿਰਤਕ ਕੀ ਲੋਥਾ॥ (ਪ੍ਰਭ)ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਵਿਸਮਾਦ ਸਰੂਪ, ਸਭ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਜਪ ਕਰ ਰਹੇ, ਸ੍ਰਬ ਵਿਆਪੀ ਅਨਤ ਕਲਾਵਾਨ ਮਹਾਂ ਵਿਸਮਾਦ, ਸ੍ਰਬ ਪ੍ਰਕਾਸ਼ਕ ਨਿਰਮਲ ਨਿਰਵੈਰ ਨਿਰਲੇਪ ਸਦਾ ਦਿਆਲ ਕ੍ਰਿਪਾਲ ਵਾਹਿਗੁਰੂ ਜੀ ਦੀ (ਪੁਰ)ਪੁਰੀ ਸੱਚਖੰਡ ਨੂੰ (ਪਯਾਨ) ਜਾਣਾ (ਕੀਯਾ)ਕੀਤਾ। ਯਥਾ:- ਜਿਉ ਜਲ ਮਹਿ; ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ ਮਿਟਿ ਗਏ ਗਵਨ; ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ; ਸਦ ਕੁਰਬਾਨ॥ )ਹਰਿ ਕੇ ਸੰਗ; ਬਸੇ ਹਰਿ ਲੋਕ॥ ਤਨੁ ਮਨੁ ਅਰਪਿ.ਸਰਬਸੁ ਸਭੁ ਅਰਪਿਓ; ਅਨਦ ਸਹਜ ਧੁਨਿ ਝੋਕ॥ )ਸੂਰਜ ਕਿਰਣਿ ਮਿਲੇ; ਜਲ ਕਾ ਜਲੁ ਹੂਆ ਰਾਮ॥ ਜੋਤੀ ਜੋਤਿ ਰਲੀ; ਸੰਪੂਰਨੁ ਥੀਆ ਰਾਮ॥ )ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ; ਜੋਤਿ ਮਿਲਾਇਆ॥

ਤੇਗਬਹਾਦਰ ਸੀ ਕ੍ਰਿਆ; ਕਰੀ ਨ ਕਿਨਹੂੰ ਆਨ॥ ੧੫॥ ਪੂਰਨ ਪ੍ਰੱਕ ਦ੍ਰਿੜ ਧਰਮੀ ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ, (ਸੀ)ਜੈਸੀ, ਗੁਰੂ ਭਗਤੀ ਪਰਉਪਕਾਰ ਆਪਣੀ, ਆਪਣੇ ਪਿਆਰੇ ਸਿੱਖਾਂ ਦੀ ਕੁਰਬਾਨੀ ਦੇਣ ਰੂਪ ਕ੍ਰਿਆ (ਆਨ)ਹੋਰ (ਕਿਨਹੂੰ)ਕਿਸੇ ਨੇ ਭੀ (ਨ) ਨਹੀਂ (ਕਰੀ) ਕੀਤੀ, ਕਿਉਂ ਜੋ ਆਪ ਜੀ ਨੇ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾ ਦੇ ਮਾਲਕ ਬਣ ਕੇ, ਸਰਬ ਵਿਆਪੀ ਮਹਾਂ ਵਿਸਮਾਦ ਪ੍ਰੇਮਾ-ਭਗਤੀ ਕਥਾ ਕੀਰਤਨ ਕਰਕੇ ਅਨੇਕਾਂ ਜੀਆਂ ਨੂੰ ਤਾਰਿਆ, ਜੀਆਂ ਨੂੰ ਗੁਰੂ ਮਰਯਾਦਾ, ਗੁਰਬਾਣੀ ਬਖ਼ਸ਼ੀ। ਆਪ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿੱਚਕਾਰ ਅਡੋਲ ਬੈਠੇ, ਭੁੱਖ ਉਨੀਂਦ੍ਰਾ ਕੁਬੋਲ ਸਹਾਰੇ, ਖਿਮਾ ਧੀਰਜ ਸ਼ਾਂਤੀ ਭਾਣੇ 'ਚ ਪ੍ਰਸੰਨ ਰਹਿ ਕੇ ਖਿੜੇ ਮੱਥੇ, ਸ੍ਰਬੱਤ ਦੇ ਭਲੇ ਹਿਤ, ਮਹਾਨ ਉੱਚੀ ਸੇ ਉੱਚੀ ਸ਼ਹੀਦੀ ਦਿਤੀ।

ਤੇਗਬਹਾਦਰ ਕੇ ਚਲਤ; ਭਯੋ ਜਗਤ ਕੋ ਸੋਕ॥ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਤੇਗਬਹਾਦਰ ਸਾਹਿਬ ਸੱਚੇ ਪਾਤਿਸ਼ਾਹਜੀ (ਕੇ)ਦੇ ਸੀਸ ਕੁਰਬਾਨ ਕਰਨ ਰੂਪ ਅਤਿਅੰਤ ਵੈਰਾਗਮਈ (ਚਲਤ) ਕੌਤਕ ਨੂੰ ਤੱਕ ਕੇ, ਸਾਰੇ ਜਗਤ (ਕੋ)ਨੂੰ ਮਰਨ ਸਮਾਨ, ਬਹੁਤ ਭਾਰੀ (ਸੋਕ) ਸੋਗ (ਭਯੋ)ਹੋਇਆ। ਯਥਾ:- ਜਾਨੀ ਵਿਛੁੰਨੜੇ.ਮੇਰਾ ਮਰਣੁ ਭਇਆ; ਧ੍ਰਿਗੁ ਜੀਵਣੁ ਸੰਸਾਰੇ॥ ਗੁਰ ਪ੍ਰੇਮ ਵੈਰਾਗ ਸਹਿਤ, ਗੁਰੂ ਪ੍ਰੇਮੀਆਂ ਨੇ ਸੱਚੇ ਪਾਤਿਸਾਹਜੀ ਦੀ ਸ਼ਹੀਦੀ ਤੱਕ ਕੇ, ਪੂਰਨ ਗੁਰਾਂ ਤੋਂ ਕੁਰਬਾਨ ਹੋਣ ਦਾ ਪੂਰਨ ਪ੍ਰੱਕ ਦ੍ਰਿੜ ਨਿਸਚਾ, ਸੱਚੇ ਪਾਤਿਸਾਹਜੀ ਤੋਂ ਪ੍ਰਾਪਤ ਕਰ ਲਿਆ ਹੈ।

ਹੈ ਹੈ ਹੈ.ਸਭ ਜਗ ਭਯੋ; ਜੈ ਜੈ ਜੈ ਸੁਰਲੋਕ॥ ੧੯॥ ਸਿੱਖਾਂ 'ਚ (ਹੈ)ਹਾਹਾ-ਕਾਰ, ਮੁਸਲਮਾਨਾਂ'ਚ (ਹੈ) ਹਾਹਾਕਾਰ, ਹਿੰਦੂਆਂ'ਚ (ਹੈ)ਹਾਹਾਕਾਰ, ਸਭ ਜਗ 'ਚ (ਭਯੋ)ਹੋਇਆ, ਭਾਵ ਸਾਰੇ ਬ੍ਰਹਮੰਡਾਂ ਦੇ ਵਣ ਪੰਛੀ ਰੋਣ ਲੱਗੇ। ਯਥਾ:- ਮੈ ਰੋਵੰਦੀ ਸਭੁ ਜਗੁ ਰੁਨਾ; ਰੁੰਨੜੇ ਵਣਹੁ ਪੰਖੇਰੂ॥) ਨਾਨਕ.ਰੁੰਨਾ ਬਾਬਾ ਜਾਣੀਐ; ਜੇ ਰੋਵੈ ਲਾਇ ਪਿਆਰੋ॥ ਬੈਕੁੰਠ'ਚ ਜੈ ਜੈਕਾਰ, ਬ੍ਰਹਮ ਲੋਕ'ਚ ਜੈ ਜੈਕਾਰ, (ਸੁਰਲੋਕ)ਸੁਰਗਪੁਰੀ 'ਚ ਜੈ ਜੈਕਾਰ ਹੋ ਗਿਆ॥ ੧੯॥

ਅਕਾਲ ਪੁਰਖ ਜੀ ਵੱਲੋਂ ਮੱਹਲੇ ਨੌਂਵੇਂ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਮਹਿਮਾ:- ਅਸੰਖ ਅਰਬ ਖ਼ਰਬ ਬ੍ਰਹਮੰਡਾਂ ਧਰਤੀਆਂ ਹਵਾਵਾਂ ਪਾਣੀਆਂ, ਫ਼ੁੱਲਾਂ ਪੱਤਿਆਂ ਵਾਲੀਆਂ ਬਨਾਸਪਤੀਆਂ, ਸੰਤਾਂ ਭਗਤਾਂ ਸ਼ਹੀਦਾਂ ਗੁਰਮੁਖਾਂ ਦੇਵਤਿਆਂ ਅਵਤਾਰਾਂ ਦੈਂਤਾਂ ਰਿਖੀਆਂ ਮੁਨੀਆਂ, ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਟਟਿਆਣਿਆਂ ਤਾਰੇ ਮੰਡਲਾਂ ਅਤੇ ਇਨ੍ਹਾਂ ਦੀਆਂ ਸੋਹਣੀਆਂ ਕਿਰਨਾਂ ਅਤੇ ਇਨ੍ਹਾਂ ਦੀ ਸੁੰਦਰਤਾਈ ਸਮੇਤ, ਕ੍ਰੋੜਾਂ ਬ੍ਰਹਮੰਡਾਂ ਦੇ ਪਸਾਰੇ, ਆਪਣੇ ਸਰਗੁਨ ਸਰੂਪ ਜੀ 'ਚ ਵਸ ਕੇ, ਇਸ ਨੂੰ ਆਪਣੇ ਆਸਰੇ ਟਿਕਾਅ ਕੇ, ਇਸ ਸਰਗੁਨ ਸਰੂਪ ਜੀ ਸਮੇਤ, ਜੁਗੁ ਜੁਗੁ ਸਾਚਾ; ਹੈ ਭੀ ਹੋਸੀ॥ ਵਾਹਿਗੁਰੂ ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਭਰਪੂਰ ਪ੍ਰਕਾਸ਼ਕ ਨਿਰਗੁਨ ਬ੍ਰਹਮ ਜੀ, ਨਮਸਕਾਰ ਕਰਦਿਆਂ, ਹਰ ਸਮੇਂ ਜਪ ਰਹੇ ਹਨ। ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ। ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਪਰਉਪਕਾਰੀ ਸੀਸ ਸਾਹਿਬ ਜੀ ਕੁਰਬਾਨ ਕਰ ਦਿਤੇ, ਗਰੀਬਾਂ ਦੀ ਬਾਂਹ ਫੜ ਕੇ ਨਹੀਂ ਛੱਡੀ, ਲੱਜਿਆ ਪਤਿ ਰੱਖ ਲਈ। ਯਥਾ:- ਚਿੱਤ ਚਰਨਕਮਲ ਕਾ ਆਸਰਾ; ਚਿੱਤ ਚਰਨਕਮਲ ਸੰਗ ਜੋੜੀਏ। ਮਨ ਲੋਚੇ ਬੁਰਿਆਈਆਂ; ਗੁਰਸ਼ਬਦੀਂ ਇਹੁ ਮਨ ਹੋੜੀਏ। ਗੁਰ ਤੇਗਬਹਾਦਰ ਬੋਲਿਆ; ਧਰ ਪਈਏ, ਧਰਮ ਨ ਛੋੜੀਏ। ਬਾਂਹ ਜਿਨ੍ਹਾਂ ਦੀ ਪਕੜੀਏ; ਸਿਰ ਦੀਜੀਏ, ਬਾਂਹ ਨ ਛੋੜੀਏ। ਵਾਹਿਗੁਰੂ ਮਹੱਲਾ ਦਸਵਾਂ ਜੀ ਸ੍ਰਬ ਵਿਆਪੀ ਮਹਾਂ ਵਿਸਮਾਦ ਪਿਆਰ ਸਤਿਕਾਰ ਸਹਿਤ, ਅਰਦਾਸ 'ਚ ਫ਼ੁਰਮਾਉਂਦੇ ਹਨ:- ਤੇਗਬਹਾਦਰ ਸਿਮਰਿਐ; ਘਰ ਨਉਨਿਧਿ ਆਵੈ ਧਾਇ॥ ਇਸ ਲਈ ਉਪ੍ਰੋਕਤ ਪੂਰਨ ਵੈਰਾਗਮਈ ਗੁਰਬਾਣੀ, ਗੁਰੂ ਜਸ ਨੂੰ, ਅਰਥਾਂ ਸਹਿਤ, ਜ਼ਬਾਨੀ ਕੰਠ ਕਰਕੇ ਹਰ ਸਮੇਂ ਗਾ ਕੇ, ਅਭਿਆਸ ਕਰਨ ਦੇ ਬੇਅੰਤ ਲਾਹੇ ਹੀ ਲਾਹੇ ਹਨ। }

{ਮਾਇਆ ਹੋਈ ਨਾਗਨੀ; ਜਗਤਿ ਰਹੀ ਲਪਟਾਇ॥ ਅਨੁਸਾਰ ਮਾਇਆ ਦੇ ਲਾਲਚ ਕਰਕੇ, ਬੇਅੰਤ ਥਾਂ ਅਸ਼ੁੱਧ ਪਾਠ, ਇਕੋਤ੍ਰੀਆਂ ਹੋ ਰਹੀਆਂ ਹਨ। ਕੀ ਅਸੀਂ ਕੋਈ ਸ਼ੁੱਧ ਪਾਠੀ ਬਨਾਉਣ ਦਾ ਭੀ ਪ੍ਰਬੰਧ ਕੀਤਾ ਹੈ?ਇਕੋਤ੍ਰੀਆਂ ਕਰਨ ਦਾ ਅਨੰਦ ਤਾਂ ਹੈ ਜੇਕਰ ਪਹਿਲਾਂ ਸੰਥਾ ਕਰਵਾ ਕੇ, ਸ਼ੁੱਧ ਪਾਠੀ ਬਣਾਏ ਜਾਣ, ਫੇਰ ਉਨ੍ਹਾਂ ਦਾ ਟੈਸਟ ਲਿਆ ਜਾਵੇ, ਫੇਰ ਸ਼ੁੱਧ ਪਾਠ ਕਰਨ। ਜਿਸ ਤਰ੍ਹਾਂ ਸ੍ਰੀ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ, ਪਰਮਪੂਜਨੀਕ ਪੂਰਨ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਖ਼ਾਲਸਾ ਜੀ ਨੇ ਬ੍ਰਹਮ-ਵਿਦਿਆ ਪੜ੍ਹਾ ਕੇ, ਬੇਅੰਤ ਸ੍ਰੀ ਅਖੰਡ ਪਾਠੀ ਕਥਾਕਾਰ ਬਣਾਏ। ਪਰਮਪੂਜਨੀਕ ਸੰਪ੍ਰਦਾਵਾਂ ਦੇ ਮੁਖੀ ਮਹਾਂਪੁਰਸ਼ਾਂ, ਸ਼੍ਰੋਮਣੀ ਕਮੇਟੀ ਨੂੰ ਚਾਹੀਦਾ ਹੈ, ਕਿ ਵੱਖ ੨

ਥਾਵਾਂ'ਤੇ, ਹਰ ਇੱਕ ਛੋਟੇ ਵੱਡੇ ਸ਼ਹਿਰ'ਚ, ਜਿਵੇਂ ਦੁਨਿਆਵੀ ਵਿੱਦਿਆ ਪ੍ਰਾਪਤੀ ਲਈ ਵੱਖ ੨ ਸ੍ਰਕਾਰਾਂ ਨੇ ਆਪਣੇ ਸਕੂਲ ਕਾਲਜ ਬਣਾਏ ਹਨ, ਇਸ ਤਰ੍ਹਾਂ ਨਿਰੋਲ ਧਾਰਮਿਕ ਅਦਾਰੇ ਖੋਲ੍ਹੇ ਜਾਣ। ਜਿਵੇਂ ਸ੍ਰਕਾਰ ਮਾਨਤਾ ਪ੍ਰਾਪਤ ਡਿਗਰੀ ਵਾਲੇ ਟੀਚਰ ਚੁਣਦੀ ਹੈ, ਇਸੇ ਤਰ੍ਹਾਂ ਸਿਖਾਉਣ ਪੜ੍ਹਾਉਣ ਵਾਲਿਆਂ ਕੋਲ਼ ਧਾਰਮਿਕ ਡਿਗਰੀ ਦੇ ਸਰਟੀਫੀਕੇਟ ਹੋਣ, ਤਾਂ ਹੀ ਉਨ੍ਹਾਂ ਨੂੰ ਯੋਗ ਤਨਖ਼ਾਹ ਦੇ ਕੇ ਲਗਾਇਆ ਜਾਵੇ। ਅਣਜਾਣ ਤੋਂ ਅਣਜਾਣ ਭੀ ਗ੍ਰੰਥੀ ਬਣ ਜਾਂਦਾ ਹੈ। }

{ਅਤਿ ਪ੍ਰੀਤਮ.ਮਨ ਮੋਹਨਾ ਘਟ ਸੋਹਨਾ; ਪ੍ਰਾਨ ਅਧਾਰਾ ਰਾਮ॥ ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ; ਅਪਰ ਅਪਾਰਾ ਰਾਮ॥ ਅਨੁਸਾਰ ਅਤਿਅੰਤ ਪਿਆਰੇ ਅਕਾਲ ਪੁਰਖ ਜੀ ਨੂੰ ਮਿਲਣ ਦਾ, ਬਹੁਤ ਹੀ ਸੌਖਾ ਰਾਹ, ਢੰਗ ਪੋਥੀ ਪੜ੍ਹ ਕੇ ਪ੍ਰਾਪਤ ਕਰੋ। ਪਹਿਲਾਂ ਮਿਲ ਕੇ ਬਾਰ ੨ ਪੋਥੀ 'ਚੋਂ ਅਰਥ ਪੜ੍ਹੋ, ਰਾਤ ਦਿਨ ਇੱਕ ਕਰ ਦੇਵੋ। ਅਰਥ ਜ਼ਬਾਨੀ ਕੰਠ ਕਰਕੇ, ਬਿਨਾ ਅਰਥ ਦੇਖਣ ਤੋਂ ਵੀਚਾਰੋ। ਰਾਤ ਦਿਨ ਅਰਥ ਵੀਚਾਰ ੨ ਕੇ, ਰੰਗ ਮਾਣ ਲਵੋ। ਯਥਾ:- ਰੰਗੁ ਮਾਣਿ ਲੈ ਪਿਆਰਿਆ; ਜਾ ਜੋਬਨੁ ਨਉ ਹੁਲਾ॥ ਦਿਨ ਥੋੜੜੇ ਥਕੇ; ਭਇਆ ਪੁਰਾਣਾ ਚੋਲਾ॥

੨.ਪਰਮਪੂਜਨੀਕ ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ, ਬ੍ਰਹਮ-ਵਿੱਦਿਆ ਦੇ ਦਾਤੇ ਪਰਮਪੂਜਨੀਕ ਸ੍ਰੀ ਮਾਨ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਖ਼ਾਲਸਾ ਜੀ ਤੋਂ ਗੁਰਬਾਣੀ ਕਥਾ ਸੁਣ ਕੇ, ਤਿੰਨ ਵਾਰ ਵੀਚਾਰਦੇ। ਆਪ ਜੀ ਨੇ ੪੦ ਦਿਨ 'ਚ, ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ, ਦੀ ਸੰਪੂਰਨ ਕਥਾ, ਸੰਤ ਬਾਬਾ ਸੁੰਦਰ ਸਿੰਘ ਸਾਹਿਬ ਖ਼ਾਲਸਾ ਜੀ ਨੂੰ ਸੁਣਾਈ, ਹੋਰ ਪ੍ਰੇਮੀ ਭੀ ਸੁਣਦੇ। ਹਰ ਬੱਚੇ ਬੱਚੀ ਨੂੰ, ਗੁਰੂ ਚਰਨ-ਕਵਲਾਂ ਸਤਸੰਗਤ ਜੀ 'ਚ, ਗੁਰਬਾਣੀ ਅਰਥਾਂ ਦਾ ਖ਼ੂਬ ਅਭਿਆਸ ਕਰਾਇਆ ਜਾਵੇ। ਪਿਆਰੇ ਵਿਦਿਆਰਥੀ ਜੀ ਨਾਲ ਇੱਕ ਸਬਦ ਦੇ ਅਰਥ ਬਾਰ ੨ ਵੀਚਾਰਨੇ, ਵਿਦਿਆਰਥੀ ਉਸ ਸਬਦ ਦੇ ਅਰਥ ਜ਼ਬਾਨੀ ਯਾਦ ਕਰੇ। ਪੜ੍ਹਾਉਣ ਵਾਲਾ ਜਾਂ ਹੋਰ ਪ੍ਰੇਮੀ ਇੱਕ ੨ ਤੁਕ ਬੋਲੇ, ਵਿਦਿਆਰਥੀ ਜ਼ਬਾਨੀ ਸਾਰੇ ਸਬਦ ਦੇ ਅਰਥ ਕਰੇ। ਇਉਂ ਇੱਕ ੨ ਸਬਦ ਕਰਕੇ, ਅਰਥ ਯਾਦ ਕਰਾਏ ਜਾਣ। ਅਸਲ ਸ਼ੁੱਧ ਖ਼ਰੀ ਸੰਥਿਆ ਅਰਥ ਚੇਤੇ ਕਰਕੇ, ਵੀਚਾਰਨ ਨਾਲ ਹੈ। ਮਹਾਂ ਪਾਪਾਂ ਵਿਕਾਰਾਂ ਦੀ ਨਿਵਿਰਤੀ, ਪਿਆਰੇ ਵਾਹਿਗੁਰੂ ਜੀ ਦੀ ਪ੍ਰਾਪਤੀ ਲਈ ਅਰਥ ਵੀਚਾਰਨੇ, ਬਹੁਤ ਹੀ ਜ਼ਰੂਰੀ ਹਨ।

੩.ਪਰਮਪੂਜਨੀਕ ਸੱਚੇ ਪਿਤਾ ਵਾਹਿਗੁਰੂ ਜੀ ਦੇ ਅਰਥ:- ਧੰਨ ਹਨ ਧੰਨ ਹਨ ਧੰਨ ਹਨ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ! ਜ਼ਾਲਮਾਂ ਦੇ ਘੋਰ ਭਿਆਨਕ ਅਤਿਆਚਾਰ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼ 'ਚ ਚੌਂਕੜਾ ਲਾ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਰਹੇ ਹਨ, ਮੱਚਦਾ ੨ ਰੇਤਾ ਆਪਣੇ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸੁੱਚੇ ਉੱਚੇ ਮਹਾਨ ਪਰਉਪਕਾਰੀ ਸੀਸ 'ਤੇ, ਹੁਣ ਪੁਆ ਰਹੇ ਹਨ, ਮੱਚਦੀ ੨ ਲੋਹ 'ਤੇ, ਹੁਣ ਖੜ੍ਹ ਰਹੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ

ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਮੰਨ ਕੇ, ਅੱਖਰ ੨ ਦਾ ਧਿਆਨ ਧਾਰ ਕੇ, ਸ੍ਰਬੱਤ ਦੇ ਭਲੇ ਹਿਤ, ਹੁਣ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜਪ ਰਹੇ ਹਨ ਜੀ।

੪. ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਦੀ ਇਹ ਬ੍ਰਹਮਵਿੱਦਿਆ ਰੂਪੀ ਕੁੰਜੀ ਬਾਰੇ ਪੜ੍ਹੋ:-

ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥ ਅਨੁਸਾਰ ਸ੍ਰੀ ਦਮਦਮੀ ਟਕਸਾਲ ਦੇ ਬਾਰ੍ਹਵੇਂ, ਤੇਰਵੇਂ ਮੁਖੀ, ਬ੍ਰਹਮਵਿੱਦਿਆ ਦੇ ਦਾਤੇ, ਪੰਥ ਰਤਨ ਬ੍ਰਹਮਗਿਆਨੀ ਕੈ; ਗਰੀਬੀ ਸਮਾਹਾ॥ ਬ੍ਰਹਮਗਿਆਨੀ; ਪਰਉਪਕਾਰ ਉਮਾਹਾ॥ ਪੂਰਨ ਪਰਉਪਕਾਰੀ ਪੂਰਨ ਬ੍ਰਹਮਗਿਆਨੀ ਸੱਚਖੰਡ ਵਾਸੀ ਪਰਮ ਪੂਜਨੀਕ ਸ੍ਰੀ ਮਾਨ ਸੰਤ ਬਾਬਾ ਗੁਰਬਚਨ ਸਿੰਘ, ਸੰਤ ਕਰਤਾਰ ਸਿੰਘ ਸਾਹਿਬ ਜੀ ਖ਼ਾਲਸਾ, ਦੁਆਰਾ, ਦਾਸਨ ਦਾਸਾਂ ਨੂੰ ਪ੍ਰਾਪਤ ਹੋਈ ਹੈ। ਸਭ ਦੇ ਚਰਨ ਚੱਟ ਕੇ, ਸ੍ਰਬ ਵਿਆਪੀ ਪ੍ਰੇਮ ਬੇਨਤੀ ਹੈ ਜੀ, ਇਸ ਢੰਗ ਨੂੰ ਚੇਤੇ ਕਰੋ, ਅੱਗੇ ਸੰਥਾ ਕਰਾਉ। ਪੂਰੀਆਂ ਲਗਾਂ ਲਾ ਕੇ, ਸਤਿਗੁਰੂ ਸਾਹਿਬ ਜੀ ਦੀਆਂ ਮਹਾਂ ਵਿਸਮਾਦ ਖ਼ੁਸੀਆਂ ਪ੍ਰਾਪਤ ਕਰਕੇ ਨਿਹਾਲ ਹੋਵੋ। ਸ਼ੁੱਧ ਉਚਾਰਨ ਦੀ ਪ੍ਰਾਪਤੀ ਲਈ, ਦੀਰਘ ਲਘੂ ਲਗਾਂ ਯਾਦ ਕਰੋ। ਸ਼ੁੱਧ ਉਚਾਰਣ ਸਮੇਂ ਪ੍ਰੇਮੀ ਹਰ ਸਮੇਂ ਸਾਵਧਾਨ ਹੋ ਕੇ ਪੜ੍ਹਨ ਕਿ ਹੁਣ ਦਾਸਨ ਦਾਸ ਲਘੂ ਭਾਵ ਛੋਟੀ ਲਗ, ਹੁਣ ਦੀਰਘ ਭਾਵ ਲੰਬੀ ਲਗ ਬੋਲ ਰਿਹਾ ਹੈ। ਜੇ ਇਹ ਖ਼ਿਆਲ ਨਹੀਂ ਰੱਖੇਗਾ ਤਾਂ ਵੱਡੀ ਨੂੰ ਛੋਟੀ, ਛੋਟੀ ਨੂੰ ਵੱਡੀ ਬੋਲੇਗਾ ਜੀ।

੫. ਗੁਰਪ੍ਰਸਾਦਿ ਵਾਹਿਗੁਰੂ ਸੱਚੇ ਗੁਰਬਾਣੀ ਗੁਰੂ ਜੀ ਦੇ ਸ਼ੁੱਧ ਉਚਾਰਨ ਦਾ ਸੋਹਣਾ ਸੁਖੱਲਾ ਅਮੋਲਕ ਢੰਗ:- ਪੜ੍ਹਨ ਵਾਲੇ ਛੋਟੇ ਬੱਚੇ ਡਰਦੇ ਹਨ, ਉਨ੍ਹਾਂ ਨੂੰ ਕਿਹਾ ਜਾਵੇ, ਜਦੋਂ ਆਪ ਜੀ ਨੂੰ ਹੈਲਪ ਸਹਾਇਤਾ ਦੀ ਲੋੜ ਹੋਵੇ, ਨਿਝੱਕ ਦੱਸੋ, ਭਾਵ ਉਨ੍ਹਾਂ ਦੀ ਅਤੀ ਹੀ ਜ਼ਿਆਦਾ ਸਹਾਇਤਾ ਕਰਕੇ, ਪੂਰਨ ਪਿਆਰ ਨਾਲ ਜਿੱਤਿਆ ਜਾਵੇ। ਪਰਮਪੂਜਨੀਕ ਵਾਹਿਗੁਰੂ ਨਿਰੰਕਾਰ ਗੁਰਬਾਣੀ ਜੀ, ਨ ਤਾਂ ਵਿਆਕਰਨ ਗਰੈਮਰ ਅਨੁਸਾਰ ਹਨ, ਨ ਹੀ ਉਲਟ ਹਨ, ਸੁਤੰਤ੍ਰ ਪੂਰਨ ਗੁਰੂ ਜੀ ਹਨ। { (ਮੁਕਤਾ) (ਕੰਨਾ ਾ) (ਸਿਹਾਰੀ ਿ) (ਬਿਹਾਰੀ ੀ) (ਔਂਕੜ ੁ) (ਦੁਲੈਂਕੜੇ ੂ) (ਲਾਂ ੇ) (ਦੁਲਾਂ ੈ) (ਹੋੜਾ ੋ) (ਕਨੌੜਾ ੌ)ਕੁੱਲ ਲਗਾਂ ਦਸ ਹਨ।

੧.ਜਿਹੜੇ ਅੱਖਰ ਨੂੰ ਕੋਈ ਭੀ ਲਗ ਨ ਲੱਗੀ ਹੋਵੇ ਉਸ ਅੱਖਰ ਨੂੰ ਮੁਕਤਾ ਕਹਿੰਦੇ ਹਨ। ਮੁਕਤੇ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ¯ ), ਮੁਕਤਾ ਲਘੂ ਭਾਵ ਛੋਟੀ ਲਗ ਹੈ, ਮੁਕਤੇ ਨੂੰ ਛੋਟੀ ਲਗ ਸਮਝ ਕੇ ਸੰਕੋਚ ਕੇ ਹੀ ਬੋਲਣਾ, ਮੁਕਤਾ ਬੋਲਣ ਸਮੇਂ, ਮੂੰਹ ਨਹੀਂ ਅੱਡਣਾ, ਨ ਹੀ ਮੂੰਹ ਵਿੰਗਾ ਕਰਨਾ ਹੈ। ੳ ੲ ਨੂੰ ਮੁਕਤਾ ਨਹੀਂ ਲੱਗਦਾ। ਅ ਸ ਹ ਤੋਂ ਅੱਗੇ ੜਾੜੇ ਤੱਕ, ਤੇਤੀ ਅੱਖਰਾਂ ਨੂੰ ਮੁਕਤਾ ਲਾ ਕੇ ਵਿਦਿਆਰਥੀ ਜੀ ਨੂੰ ਬਾਰ ੨ ਕਹਾਉ। ਵਿਦਿਆਰਥੀ ਜੀ ਮੁਕਤਾ ਲਗ ਬੋਲਦਿਆਂ ੩੩ ਅੱਖਰ ਬਾਰ ੨ ਲਿਖਣ। ਬਾਲ ਉਪਦੇਸ ਤੋਂ ਇਕੱਲਾ ੨ ਅੱਖਰ ਲਗ, ਅਪਣੇ ਮਗਰ ਬਾਰ ੨ ਬੁਲਾ ਕੇ ਵਿਦਿਆਰਥੀ ਜੀ ਨੂੰ ਮੁਕਤਾ ਨਿਸਚਾ ਕਰਾਉ।, ਜਿਵੇਂ ਬੱ ਮੁਕਤਾ ਬੱ, ਸੱਸਾ ਮੁਕਤਾ ਸ, ਦੋਵੇਂ ਅੱਖਰ ਜੋੜ ਕੇ ਬੱਸ। ਮੁਕਤਾ ਸੰਕੋਚ ਕੇ ਸਹੀ ੨ ਹੀ ਬੋਲਣਾ ਚਾਹੀਦਾ ਹੈ। ਜਹ ਨੂੰ ਜੈਹ ਜਾਂ ਜਹਿ ਗ਼ਲਤ ਨਹੀਂ ਬੋਲਣਾ। ਸਹਸ ਸਿਆਣਪਾ ਲਖ ਹੋਹਿ; (ਸਹਸ)ਨੂੰ ਸੈਹਸ ਜਾਂ

ਸਹਿਸ ਗ਼ਲਤ ਨਹੀਂ ਬੋਲਣਾ, ਸਹਸ ਤਿੰਨੇ ਅੱਖਰ ਮੁਕਤੇ ਬੋਲੋ। ਸਾਹ, ਸੱਸੇ ਨੂੰ ਕੰਨਾ ਹੈ। (ਕੰਨੇ ਾ)ਦੇ ਸੱਜੇ ਪਾਸੇ ਹਾਹਾ ਮੁਕਤਾ ਹੈ। ਸੱਸੇ ਦਾ ਕੰਨਾ ਲੰਮਾ ਬੋਲ ਕੇ, ਹਾਹਾ ਮੁਕਤਾ ਬੋਲੋ, ਹਾਹੇ ਨੂੰ ਕੰਨਾ ਨਹੀਂ ਲਾਉਣਾ ਚਾਹੀਦਾ ਜੀ।

੨.ਦੂਜੀ ਲਗ ਕੰਨਾ ਹੈ। ਕੰਨੇ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ (ਾ)। ਕੰਨਾ ਦੀਰਘ ਭਾਵ ਵੱਡੀ ਲੌਂਗ ਲਗ ਹੈ, ਇਸ ਨੂੰ ਵੱਡੀ ਲਗ ਸਮਝ ਕੇ, ਮੂੰਹ ਅੱਡ ਕੇ ਲੰਬਾ ਲੌਂਗ ਹੀ ਬੋਲਣਾ। ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ॥ ਨੂੰ ਪਤਾਲਾ ਪਤਾਲ ਲਖ ਅਗਾਸਾ ਅਗਾਸ॥ ਗ਼ਲਤ ਨਹੀਂ ਬੋਲਣਾ, ਖ਼ਿਆਲ ਨਾਲ ਪੱਪਿਆਂ, ਐੜਿਆਂ ਨੂੰ ਮੂੰਹ ਅੱਡ ਕੇ, ਲੰਮੇ ਬੋਲ ਕੇ ਕੰਨੇ ਲਾਵੋ। ਨਾ ਓਹਿ ਮਰਹਿ; ਨ ਠਾਗੇ ਜਾਹਿ॥ (ਨਾ)ਕੰਨਾ ਪੂਰਾ ਲਾਉਣਾ, (ਨ) ਨੰਨਾ ਮੁਕਤਾ, ਸੰਕੋਚ ਕੇ ਹੀ ਬੋਲਣਾ। ਨੰਨੇ ਮੁਕਤੇ ਨੂੰ ਕੰਨਾ ਲਾਉਣਾ ਗ਼ਲਤੀ ਹੈ। ਊੜੇ ਈੜੀ ਨੂੰ ਕੰਨਾ ਨਹੀਂ ਲੱਗਦਾ। ਆ ਸਾ ਹਾ ਅੱਗੇ ੜਾੜੇ ਤੱਕ, ਤੇਤੀ ਅੱਖਰਾਂ ਨੂੰ ਕੰਨਾ ਲਾ ਕੇ ਵਿਦਿਆਰਥੀ ਜੀ ਨੂੰ ਬਾਰ ੨ ਕੰਨਾ ਕਹਾਉ। ਵਿਦਿਆਰਥੀ ਜੀ ਕੰਨਾ ਲਗ ਬੋਲਦਿਆਂ ੩੩ ਅੱਖਰਾਂ ਨਾਲ ਕੰਨਾ ਲਾ ਕੇ ਬਾਰ ੨ ਲਿਖਣ ਹਰ ਅੱਖਰ ਨਾਲ਼ ਕੰਨਾ ਬਾਰ ੨ ਬੋਲਣ। ਬਾਲ ਉਪਦੇਸ ਤੋਂ ਇਕੱਲੇ ੨ ਅੱਖਰ ਨਾਲ ਕੰਨਾ ਲਗ, ਅਪਣੇ ਮਗਰ ਬਾਰ ੨ ਬੁਲਾ ਹਾਹੇ ਦਾ ਔਂਕੜ ਛੋਟਾ ਬੋਲੋ, ਔਂਕੜ ਲੰਬਾ ਬੋਲਣ ਨਾਲ ਹੋੜਾ ਬੋਲੇਗਾ। ਰਾਹੁ ਲਾਹੁ ਵਾਹੁ ਨਾਹੁ) ਸੀਹੁ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਔਂਕੜ ਛੋਟੀ ਲਗ ਹੈ। ਸੱਸੇ ਦੀ ਬਿਹਾਰੀ ਦੱਬ ਕੇ, ਭਾਵ ਦੀਰਘ ਲੰਮੀ ਬੋਲਣੀ। ਹਾਹੇ ਦਾ ਔਂਕੜ ਲਘੂ ਸੰਕੋਚ ਕੇ ਹੀ ਬੋਲੋ।

੩.ਸਿਹਾਰੀ ਤੀਜੀ ਲਗ ਹੈ। ਸਿਹਾਰੀ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ (ਿ ) ਸਿਹਾਰੀ ਨੂੰ ਛੋਟੀ ਲਗ ਸਮਝ ਕੇ, ਸੰਕੋਚ ਕੇ ਹੀ ਬੋਲਣਾ। ਜਿਵੇਂ ਜੇਕਰ ਹੋਇ ਦੀ ਈੜੀ ਦੀ ਸਿਹਾਰੀ ਨੂੰ ਲੰਮੀ ਬੋਲਾਂਗੇ ਤਾਂ ਲਾਂ ਦੀ ਅਵਾਜ਼ ਬਣ ਜਾਵੇਗੀ। ੳ ਅ ਨੂੰ ਸਿਹਾਰੀ ਨਹੀਂ ਲੱਗਦੀ। ਇ ਸਿ ਹਿ ਅੱਗੇ ੜਾੜੇ ਤੱਕ, ਤੇਤੀ ਅੱਖਰਾਂ ਨੂੰ ਸਿਹਾਰੀ ਲਾ ਕੇ ਵਿਦਿਆਰਥੀ ਜੀ ਨੂੰ ਬਾਰ ੨ ਸਿਹਾਰੀ ਕਹਾਉ। ਵਿਦਿਆਰਥੀ ਜੀ ਸਿਹਾਰੀ ਲਗ ਬੋਲਦਿਆਂ ੩੩ ਅੱਖਰਾਂ ਨਾਲ ਸਿਹਾਰੀ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਸਿਹਾਰੀ ਬਾਰ ੨ ਬੋਲਣ। ਬਾਲ ਉਪਦੇਸ ਤੋਂ ਇਕੱਲੇ ੨ ਅੱਖਰ ਨਾਲ ਸਿਹਾਰੀ ਲਗ, ਅਪਣੇ ਮਗਰ ਬਾਰ ੨ ਬੁਲਾ ਕੇ ਵਿਦਿਆਰਥੀ ਜੀ ਨੂੰ ਸਿਹਾਰੀ ਨਿਸਚਾ ਕਰਾਉ। ਸਾਹਿ, ਸੱਸੇ ਨੂੰ ਕੰਨਾ ਹੈ। (ਕੰਨੇ ਾ)ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ। ਸੱਸੇ ਦਾ ਕੰਨਾ ਲੰਮਾ ਬੋਲ ਕੇ, ਹਾਹੇ ਨੂੰ ਸਿਹਾਰੀ ਸੰਕੋਚ ਕੇ ਹੀ ਬੋਲਣੀ, ਲੰਬੀ ਨਹੀਂ ਬੋਲਣੀ, ਲੰਬੀ ਬੋਲਣ ਨਾਲ ਲਾਂ ਦੀ ਅਵਾਜ਼ ਆਵੇਗੀ।

੪.ਚੌਥੀ ਲਗ ਬਿਹਾਰੀ ਹੈ। ਬਿਹਾਰੀ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੀ)। ਬਿਹਾਰੀ ਦੀਰਘ ਭਾਵ ਵੱਡੀ ਲਗ ਹੈ, ਵੱਡੀ ਲਗ ਸਮਝ ਕੇ, ਬਿਹਾਰੀ ਲੰਬੀ ਲੌਂਗ ਦੱਬ ਕੇ ਹੀ ਬੋਲਣੀ। ਬਿਹਾਰੀ ਪੋਲੀ ਬੋਲਣ ਨਾਲ, ਸਿਹਾਰੀ ਹੀ ਬੋਲੀ ਜਾਵੇਗੀ। ਜਿਵੇਂ ਤੁਕ:- ਸਾ ਧਰਤੀ ਭਈ ਹਰੀਆਵਲੀ; ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ ਜਿੱਥੇ ਮੇਰੇ ਸੱਚੇ ਸਤਿਗੁਰੂ ਸਾਹਿਬ ਜੀ ਆ ਕੇ

ਬੈਠੇ, (ਸਾ)ਉਹ ਧਰਤੀ (ਹਰੀਆਵਲੀ)ਹਰੀ ਦੀ ਰੰਗਤ ਕਥਾ ਕੀਰਤਨ ਸਿਮਰਨ ਮਹਿਮਾ ਵਾਲੀ ਹਰੀਆਵਲੀ (ਭਈ)ਹੋ ਗਈ। ਹਰੀਆਵਲੀ.ਰਾਰੇ ਬਿਹਾਰੀ ਦੱਬ ਕੇ ਦੀਰਘ ਬੋਲੋ, ਪੋਲੀ ਬੋਲਣ ਨਾਲ ਹਰਿਆਵਲੀ ਸਿਹਾਰੀ ਗ਼ਲਤ ਬੋਲੀ ਜਾਵੇਗੀ।

(ਨਿਰਗੁਨੀਆਰ)ਨੰਨੇ ਦੀ ਬਿਹਾਰੀ ਨੂੰ ਦੱਬ ਕੇ ਬੋਲੀਏ ਤਾਂ ਠੀਕ ਹੈ, ਪਰ ਜੇ ਨੰਨੇ ਦੀ ਬਿਹਾਰੀ ਨੂੰ ਢਿੱਲਾ ਬੋਲੀਏ ਤਾਂ ਸਿਹਾਰੀ ਬਣ ਜਾਂਦੀ ਹੈ, ਇਸ ਲਈ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ 'ਚ, ਜਿੱਥੇ ੨ ਭੀ ਬਿਹਾਰੀ ਆਵੇ, ਉੱਥੇ ੨ ਪੂਰਾ ੨ ਖ਼ਿਆਲ ਰੱਖ ਕੇ, ਬਿਹਾਰੀ ਨੂੰ ਦੱਬ ਕੇ ਹੀ ਬੋਲੋ ਜੀ। ਸੀਹ ਸੱਸੇ ਦੇ ਸੱਜੇ ਪਾਸੇ ਹਾਹਾ ਮੁਕਤਾ ਹੈ, ਸੱਸੇ ਦੀ ਬਿਹਾਰੀ ਦੱਬ ਕੇ, ਭਾਵ ਦੀਰਘ ਲੰਮੀ ਬੋਲਣੀ। ਹਾਹਾ ਸੰਕੋਚ ਕੇ ਬੋਲੋ। ਸੀਹਿ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਛੋਟੀ ਲਗ ਹੈ। ਸੱਸੇ ਦੀ ਬਿਹਾਰੀ ਦੱਬ ਕੇ, ਭਾਵ ਦੀਰਘ ਲੰਮੀ ਬੋਲਣੀ। ਹਾਹੇ ਦੀ ਸਿਹਾਰੀ ਸੰਕੋਚ ਕੇ ਬੋਲੋ।

ੳ ਅ ਨੂੰ ਬਿਹਾਰੀ ਨਹੀਂ ਲੱਗਦੀ। ਈ ਸੀ ਹੀ ਅੱਗੇ ੜਾੜੇ ਤੱਕ, ਤੇਤੀ ਅੱਖਰਾਂ ਨੂੰ ਬਿਹਾਰੀ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਬਿਹਾਰੀ ਕਹਾਉ। ਵਿਦਿਆਰਥੀ ਜੀ ਬਿਹਾਰੀ ਲਗ ਬੋਲਦਿਆਂ ੩੩ ਅੱਖਰਾਂ ਨਾਲ ਬਿਹਾਰੀ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਬਿਹਾਰੀ ਬਾਰ ੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਬਿਹਾਰੀ ਲਗ, ਅਪਣੇ ਮਗਰ ਬਾਰ ੨ ਬੁਲਾ ਕੇ, ਵਿਦਿਆਰਥੀ ਜੀ ਨੂੰ ਬਿਹਾਰੀ ਨਿਸਚਾ ਕਰਾਉ।

੫. ਔਂਕੜ ਪੰਜਵੀਂ ਲਗ ਹੈ। ਔਂਕੜ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੁ), ਔਂਕੜ ਲਘੂ ਭਾਵ ਛੋਟੀ ਲਗ ਹੈ, ਔਂਕੜ ਨੂੰ ਛੋਟੀ ਲਗ ਸਮਝ ਕੇ, ਸੰਕੋਚ ਕੇ ਹੀ ਬੋਲਣਾ। (ਸਲੋਕੁ)ਦਾ ਸੱਸਾ ਮੁਕਤਾ ਹੈ। ਕਈ ਬੇਖ਼ਿਆਲੀ 'ਚ ਕੱਕੇ ਦਾ ਔਂਕੜ ਛੱਡ ਕੇ, ਸੱਸੇ ਨੂੰ ਔਂਕੜ ਲਾ ਕੇ ਸੁਲੋਕ ਗ਼ਲਤ ਬੋਲਦੇ ਹਨ। ਪੂਰਨ ਸ਼ਰਧਾ ਸਤਿਕਾਰ ਖ਼ਿਆਲ ਸਹਿਤ ਸੱਸਾ ਮੁਕਤਾ, ਲੱਲੇ ਦਾ ਹੋੜਾ ਲੰਮਾ, ਕੱਕੇ ਦਾ ਔਂਕੜ ਸੰਕੋਚ ਕੇ ਸਹੀ ੨ ਬੋਲਣਾ ਚਾਹੀਦਾ ਹੈ। (ਕੁ)ਕੱਕੇ ਦਾ ਔਂਕੜ ਲੰਮਾ ਬੋਲਣ ਨਾਲ ਹੋੜੇ ਵੱਲ ਅਵਾਜ਼ ਚਲੀ ਜਾਂਦੀ ਹੈ। ਅ ੲ ਨੂੰ ਔਂਕੜ ਨਹੀਂ ਲੱਗਦਾ। ਉ ਸੁ ਹੁ ਅੱਗੇ ੜਾੜੇ ਤੱਕ, ਤੇਤੀ ਅੱਖਰਾਂ ਨੂੰ ਔਂਕੜ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਔਂਕੜ ਕਹਾਉ। ਵਿਦਿਆਰਥੀ ਜੀ ਔਂਕੜ ਲਗ ਬੋਲਦਿਆਂ ੩੩ ਅੱਖਰਾਂ ਨਾਲ ਔਂਕੜ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਔਂਕੜ ਬਾਰ ੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਔਂਕੜ ਲਗ, ਅਪਣੇ ਮਗਰ ਬਾਰ ੨ ਬੁਲਾ ਕੇ, ਵਿਦਿਆਰਥੀ ਜੀ ਨੂੰ ਔਂਕੜ ਨਿਸਚਾ ਕਰਾਉ।

੬. ਦੁਲੈਂਕੜੇ ਛੇਵੀਂ ਲਗ ਹੈ। ਦੁਲੈਂਕੜੇ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੂ)। ਦੁਲੈਂਕੜੇ ਦੀਰਘ ਭਾਵ ਵੱਡੀ ਲਗ ਹੈ, ਇਸ ਨੂੰ ਵੱਡੀ ਲਗ ਸਮਝ ਕੇ, ਲੰਬਾ ਲੌਂਗ ਪੂਰਾ ਹੀ ਬੋਲਣਾ। ਸੂਹ ਸੱਸੇ ਦੇ ਸੱਜੇ ਪਾਸੇ ਹਾਹਾ ਮੁਕਤਾ ਹੈ, ਸੱਸੇ ਦੇ ਦੁਲੈਂਕੜੇ ਦੀਰਘ ਭਾਵ ਲੰਮੇ ਬੋਲ ਕੇ, ਹਾਹਾ ਮੁਕਤਾ ਲਘੂ ਸੰਕੋਚ ਕੇ ਬੋਲੋ। ਸੂਹਿ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ, ਸੱਸੇ ਦੇ ਦੁਲੈਂਕੜੇ ਦੀਰਘ

ਭਾਵ ਲੰਮੇ ਬੋਲ ਕੇ, ਹਾਹੇ ਦੀ ਸਿਹਾਰੀ ਛੋਟੀ ਲਘੂ ਸੰਕੋਚ ਕੇ ਬੋਲੋ। ਸੂਹੁ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਔਂਕੜ ਹੈ, ਸੱਸੇ ਦੇ ਦੁਲੈਂਕੜੇ ਦੀਰਘ ਭਾਵ ਲੰਮੇ ਬੋਲ ਕੇ, ਹਾਹੇ ਦਾ ਔਂਕੜ ਛੋਟੀ ਲਗ.ਸੰਕੋਚ ਕੇ ਬੋਲੋ।

ਅ ੲ ਨੂੰ ਦੁਲੈਂਕੜੇ ਨਹੀਂ ਲੱਗਦੇ, ਅੱਗੇ ਊ ਸੂ ਹੂ ੜਾੜੇ ਤੱਕ, ਤੇਤੀ ਅੱਖਰਾਂ ਨੂੰ ਦੁਲੈਂਕੜੇ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਦੁਲੈਂਕੜੇ ਕਹਾਉ। ਵਿਦਿਆਰਥੀ ਜੀ ਦੁਲੈਂਕੜੇ ਲਗ ਬੋਲਦਿਆਂ ੩੩ ਅੱਖਰਾਂ ਨਾਲ ਦੁਲੈਂਕੜੇ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਦੁਲੈਂਕੜੇ ਬਾਰ ੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਦੁਲੈਂਕੜੇ ਲਗ, ਅਪਣੇ ਮਗਰ ਬਾਰ ੨ ਬੁਲਾ ਕੇ ਵਿਦਿਆਰਥੀ ਜੀ ਨੂੰ ਦੁਲੈਂਕੜੇ ਨਿਸਚਾ ਕਰਾਉ।

੭.ਲਾਂ ਸੱਤਵੀਂ ਲਗ ਹੈ। ਲਾਂ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੇ )। ਲਾਂ ਦੀਰਘ ਭਾਵ ਵੱਡੀ ਲਗ ਹੈ, ਲਾਂ ਵੱਡੀ ਲਗ ਸਮਝ ਕੇ, ਲੰਬੀ ਲੌਂਗ ਪੂਰੀ ਹੀ ਬੋਲਣੀ। ਜਿਵੇਂ ਦੇਹ, ਖੇਹ ਲਾਂ ਦੀਰਘ ਬੋਲ ਕੇ, ਹਾਹਾ ਮੁਕਤਾ ਸੰਕੋਚ ਕੇ ਹੀ ਬੋਲਣਾ। ਦੇਹ ਖੇਹ ਦੇ ਹਾਹਿਆਂ ਨੂੰ ਸਿਹਾਰੀ ਲਾ ਕੇ, ਨਹੀਂ ਬੋਲਣਾ। ਸੇਹ ਸੱਸੇ ਦੇ ਸੱਜੇ ਪਾਸੇ ਹਾਹਾ ਮੁਕਤਾ ਹੈ, ਸੱਸੇ ਦੀ ਲਾਂ ਦੀਰਘ ਭਾਵ ਲੰਮੀ ਬੋਲ ਕੇ, ਹਾਹਾ ਮੁਕਤਾ ਲਘੂ ਸੰਕੋਚ ਕੇ ਹੀ ਬੋਲੋ। ਹਾਹੇ ਨੂੰ ਸਿਹਾਰੀ ਨ ਲੱਗੇ। ਸੇਹਿ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ, ਸੱਸੇ ਦੀ ਲਾਂ ਦੀਰਘ ਭਾਵ ਲੰਮੀ ਬੋਲ ਕੇ, ਹਾਹੇ ਨੂੰ ਸਿਹਾਰੀ ਲਘੂ ਸੰਕੋਚ ਕੇ ਬੋਲੋ। ਸੇਹੁ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਔਂਕੜ ਹੈ, ਸੱਸੇ ਦੀ ਲਾਂ ਦੀਰਘ ਭਾਵ ਲੰਮੀ ਬੋਲ ਕੇ, ਹਾਹੇ ਦਾ ਔਂਕੜ ਛੋਟੀ ਲਗ ਸੰਕੋਚ ਕੇ ਹੀ ਬੋਲੋ।

ੳ ਅ ਨੂੰ ਲਾਂ ਨਹੀਂ ਲੱਗਦੀ, ਅੱਗੇ ਏ ਸੇ ਹੇ ੜਾੜੇ ਤੱਕ, ਤੇਤੀ ਅੱਖਰਾਂ ਨੂੰ ਲਾਂ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਅਪਣੇ ਮਗਰ ਲਾਂ ਕਹਾਉ। ਵਿਦਿਆਰਥੀ ਜੀ ਲਾਂ ਲਗ ਬੋਲਦਿਆਂ ੩੩ ਅੱਖਰਾਂ ਨਾਲ ਲਾਂ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਲਾਂ ਬਾਰ ੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਲਾਂ ਲਗ, ਅਪਣੇ ਮਗਰ ਬਾਰ ੨ ਬੁਲਾ ਕੇ ਵਿਦਿਆਰਥੀ ਜੀ ਨੂੰ ਲਾਂ ਨਿਸਚਾ ਕਰਾਉ।

੮.ਦੁਲਾਂ ਅੱਠਵੀਂ ਲਗ ਹੈ। ਦੁਲਾਂ ਦਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੈ )। ਦੁਲਾਂ ਦੀਰਘ ਭਾਵ ਵੱਡੀ ਲਗ ਹੈ, ਦੁਲਾਂ ਵੱਡੀ ਲਗ ਸਮਝ ਕੇ, ਲੰਬੀ ਲੌਂਗ ਪੂਰੀ ਹੀ ਬੋਲਣੀ। (ਗਾਵੈ)ਨੂੰ ਗਾਂਵਾਂ ਜਾਂ ਗਾਵੇ ਗਾਵਾ ਗ਼ਲਤ ਪਾਠ ਨਹੀਂ ਕਰਨਾ। ਸੋ ਖ਼ਿਆਲ ਨਾਲ (ਵੈ)ਵਾਵੇ ਨੂੰ ਦੁਲਾਂ ਹੀ ਲਾਉਣੀ। ਸੈਹ ਸੱਸੇ ਦੇ ਸੱਜੇ ਪਾਸੇ ਹਾਹਾ ਮੁਕਤਾ ਹੈ, ਸੱਸੇ ਦੀ ਦੁਲਾਂ ਦੀਰਘ ਭਾਵ ਲੰਮੀ ਬੋਲ ਕੇ, ਹਾਹਾ ਮੁਕਤਾ ਲਘੂ ਸੰਕੋਚ ਕੇ ਹੀ ਬੋਲੋ। ਹਾਹੇ ਨੂੰ ਸਿਹਾਰੀ ਨ ਲੱਗੇ ਜੀ। ਸੈਹਿ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ, ਸੱਸੇ ਦੀ ਦੁਲਾਂ ਦੀਰਘ ਭਾਵ ਲੰਮੀ ਬੋਲ ਕੇ, ਹਾਹੇ ਨੂੰ ਸਿਹਾਰੀ ਲਘੂ ਸੰਕੋਚ ਕੇ ਹੀ ਬੋਲੋ। ਸੈਹੁ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਔਂਕੜ ਹੈ, ਸੱਸੇ ਦੀ ਦੁਲਾਂ ਦੀਰਘ ਭਾਵ ਲੰਮੀ ਬੋਲ ਕੇ, ਹਾਹੇ ਦਾ ਔਂਕੜ ਛੋਟੀ ਲਗ ਸਮਝ ਕੇ.ਸੰਕੋਚ ਕੇ ਹੀ ਬੋਲੋ।

ਓ ੲ ਨੂੰ ਦੁਲਾਂ ਨਹੀਂ ਲੱਗਦੀ, ਅੱਗੇ ਐ ਸੈ ਹੈ ੜਾੜੇ ਤੱਕ, ਤੇਤੀ ਅੱਖਰਾਂ ਨੂੰ ਦੁਲਾਂ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਅਪਣੇ ਮਗਰ ਦੁਲਾਂ ਕਹਾਉ। ਵਿਦਿਆਰਥੀ ਜੀ ਦੁਲਾਂ ਲਗ ਬੋਲਦਿਆਂ ੩੩ ਅੱਖਰਾਂ ਨਾਲ ਦੁਲਾਂ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਦੁਲਾਂ ਬਾਰ ੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਦੁਲਾਂ ਲਗ, ਅਪਣੇ ਮਗਰ ਬਾਰ ੨ ਬੁਲਾ ਕੇ, ਵਿਦਿਆਰਥੀ ਜੀ ਨੂੰ ਦੁਲਾਂ ਨਿਸਚਾ ਕਰਾਉ।

੯.ਹੋੜਾ ਨੌਵੀਂ ਲਗ ਹੈ। ੳ ਊੜੇ ਦਾ ਮੂੰਹ ਖੁੱਲ੍ਹਾ ਹੋਵੇ ਤਾਂ ਹੋੜਾ ਬੋਲਦਾ ਹੈ। ਹੋੜਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੋ )। ਹੋੜਾ ਦੀਰਘ ਭਾਵ ਵੱਡੀ ਲਗ ਹੈ, ਹੋੜਾ ਵੱਡੀ ਲਗ ਸਮਝ ਕੇ, ਲੰਬਾ ਲੌਂਗ ਪੂਰਾ ਹੀ ਬੋਲਣਾ। ਜਿਵੇਂ ਸੋਹ ਸੱਸੇ ਦੇ ਸੱਜੇ ਪਾਸੇ ਹਾਹਾ ਮੁਕਤਾ ਹੈ, ਸਸੇ ਦਾ ਹੋੜਾ ਦੀਰਘ ਭਾਵ ਲੰਮਾ ਬੋਲ ਕੇ, ਹਾਹਾ ਮੁਕਤਾ ਲਘੂ ਸੰਕੋਚ ਕੇ ਹੀ ਬੋਲੋ। ਹਾਹੇ ਨੂੰ ਸਿਹਾਰੀ ਨ ਲੱਗੇ। ਸੋਹਿ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ, ਸੱਸੇ ਦਾ ਹੋੜਾ ਦੀਰਘ ਭਾਵ ਲੰਮਾ ਬੋਲ ਕੇ, ਹਾਹੇ ਨੂੰ ਸਿਹਾਰੀ ਲਘੂ ਸੰਕੋਚ ਕੇ ਹੀ ਬੋਲੋ। ਸੋਹੁ ਸੱਸੇ ਦੇ ਸੱਜੇ ਪਾਸੇ, ਹਾਹੇ ਨੂੰ ਔਂਕੜ ਹੈ, ਸੱਸੇ ਦਾ ਹੋੜਾ ਦੀਰਘ ਭਾਵ ਲੰਮਾ ਬੋਲ ਕੇ, ਹਾਹੇ ਦਾ ਔਂਕੜ ਛੋਟੀ ਲਗ ਸੰਕੋਚ ਕੇ ਹੀ ਬੋਲੋ। (ਹੋਹਿ)ਦੇ ਪਹਿਲੇ ਹਾਹੇ ਦੇ ਹੋੜੇ ਨੂੰ ਦੀਰਘ, ਮਗਰਲੇ ਹਾਹੇ ਦੀ ਸਿਹਾਰੀ ਨੂੰ ਲਘੂ ਭਾਵ ਘੱਟ ਬੋਲਣਾ।

ਅ ੲ ਨੂੰ ਹੋੜਾ ਨਹੀਂ ਲੱਗਦਾ, ਅੱਗੇ ਓ ਸੋ ਹੋ ੜਾੜੇ ਤੱਕ, ਤੇਤੀ ਅੱਖਰਾਂ ਨੂੰ ਹੋੜਾ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਅਪਣੇ ਮਗਰ ਹੋੜਾ ਕਹਾਉ। ਵਿਦਿਆਰਥੀ ਜੀ ਹੋੜਾ ਲਗ ਬੋਲਦਿਆਂ, ੩੩ ਅੱਖਰਾਂ ਨਾਲ ਹੋੜਾ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਹੋੜਾ ਬਾਰ ੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਹੋੜਾ ਲਗ, ਅਪਣੇ ਮਗਰ ਬਾਰ ੨ ਬੁਲਾ ਕੇ, ਵਿਦਿਆਰਥੀ ਜੀ ਨੂੰ ਹੋੜਾ ਨਿਸਚਾ ਕਰਾਉ।

੧੦.ਕਨੌੜਾ ਦਸਵੀਂ ਲਗ ਹੈ। ਕਨੌੜਾ ਸਾਈਨ ਨਿਸ਼ਾਨ ਬ੍ਰੈਕਟ 'ਚ ਹੈ ( ੌ )। ਕਨੌੜਾ ਦੀਰਘ ਭਾਵ ਵੱਡੀ ਲਗ ਹੈ, ਕਨੌੜਾ ਵੱਡੀ ਲਗ ਸਮਝ ਕੇ, ਲੰਬਾ ਲੌਂਗ ਪੂਰਾ ਚਾੜ੍ਹ ਕੇ ਹੀ ਬੋਲਣਾ। ਮੁਹੌ, ਜੀਭੌ। ਸੌਹ ਸੱਸੇ ਦੇ ਸੱਜੇ ਪਾਸੇ ਹਾਹਾ ਮੁਕਤਾ ਹੈ, ਸੱਸੇ ਦਾ ਕਨੌੜਾ ਦੀਰਘ ਭਾਵ ਲੰਮਾ ਲੌਂਗ ਬੋਲ ਕੇ, ਹਾਹਾ ਮੁਕਤਾ ਲਘੂ ਸੰਕੋਚ ਕੇ ਹੀ ਬੋਲੋ, ਹਾਹੇ ਨੂੰ ਸਿਹਾਰੀ ਨ ਲੱਗੇ। ਸੌਹਿ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ, ਸੱਸੇ ਦਾ ਕਨੌੜਾ ਦੀਰਘ ਭਾਵ ਲੰਮਾ ਬੋਲ ਕੇ, ਹਾਹੇ ਨੂੰ ਸਿਹਾਰੀ ਲਘੂ ਸੰਕੋਚ ਕੇ ਹੀ ਬੋਲੋ। ਸੌਹੁ ਸੱਸੇ ਦੇ ਸੱਜੇ ਪਾਸੇ ਹਾਹੇ ਨੂੰ ਔਂਕੜ ਹੈ, ਸੱਸੇ ਦਾ ਕਨੌੜਾ ਦੀਰਘ ਭਾਵ ਲੰਮਾ ਬੋਲ ਕੇ, ਹਾਹੇ ਦਾ ਔਂਕੜ ਛੋਟੀ ਲਗ ਸੰਕੋਚ ਕੇ ਹੀ ਬੋਲੋ। ੳ ੲ ਨੂੰ ਕਨੌੜਾ ਨਹੀਂ ਲੱਗਦਾ, ਅੱਗੇ ਔ ਸੌ ਹੌ ੜਾੜੇ ਤੱਕ, ਤੇਤੀ ਅੱਖਰਾਂ ਨੂੰ ਕਨੌੜਾ ਲਾ ਕੇ, ਵਿਦਿਆਰਥੀ ਜੀ ਨੂੰ ਬਾਰ ੨ ਅਪਣੇ ਮਗਰ ਕਨੌੜਾ ਕਹਾਉ। ਵਿਦਿਆਰਥੀ ਜੀ ਕਨੌੜਾ ਲਗ ਬੋਲਦਿਆਂ, ੩੩ ਅੱਖਰਾਂ ਨਾਲ ਕਨੌੜਾ ਲਾ ਕੇ ਬਾਰ ੨ ਲਿਖਣ, ਹਰ ਅੱਖਰ ਨਾਲ਼ ਕਨੌੜਾ ਬਾਰ

੨ ਬੋਲਣ। ਬਾਲ ਉਪਦੇਸ਼ ਤੋਂ ਇਕੱਲੇ ੨ ਅੱਖਰ ਨਾਲ ਕਨੌੜਾ ਲਗ, ਅਪਣੇ ਮਗਰ ਬਾਰ ੨ ਬੁਲਾ ਕੇ, ਵਿਦਿਆਰਥੀ ਜੀ ਨੂੰ ਕਨੌੜਾ ਨਿਸਚਾ ਕਰਾਉ।

ਇਨ੍ਹਾਂ ਦਸ ਲਗਾਂ 'ਚੋਂ (ਮੁਕਤਾ) (ਸਿਹਾਰੀ ਿ) (ਔਂਕੜ ੁ)ਤਿੰਨ ਲਗਾਂ ਲਘੂ ਭਾਵ ਛੋਟੀਆਂ ਹਨ, ਇਨ੍ਹਾਂ ਨੂੰ ਲਘੂ ਛੋਟੀਆਂ ਜਾਣ ਕੇ, ਸੰਕੋਚ ਕੇ ਹੀ ਬੋਲੋ, ਜਿਤਨੀ ਲਘੂ ਬੋਲਣੀ ਚਾਹੀਦੀ ਹੈ। ਲਘੂ ਬੋਲਣ ਲੱਗਿਆਂ ਜ਼ੋਰ ਲਾ ਕੇ ਇਤਨੀ ਛੇਤੀ ਭੀ ਨਹੀਂ ਬੋਲਣੀ, ਜਿਸ ਨਾਲ ਅੱਖਰ ਦਾ ਵਜ਼ਨ ਘਟੇ ਤੇ ਲਘੂ ਘੱਟ ਬੋਲੀ ਜਾਵੇ। ਸੋ ਲਘੂ ਬੋਲਣ ਲੱਗਿਆਂ, ਅੱਖਰ ਦਾ ਵਜ਼ਨ ਤੇ ਲਘੂ ਲਗ ਘੱਟ ਭੀ ਨਹੀਂ ਲਾਉਣੀ, ਬੋਲਣ ਲੱਗਿਆਂ ਲਘੂ ਦੀਰਘ ਤੇ ਇੱਕੋ ਜਿਹਾ ਜ਼ੋਰ ਲਾਉਣਾ ਜੀ। ਜਿੱਥੇ ੨ ਜਿਵੇਂ ੨ ਸਤਿਗੁਰੂ ਸੱਚੇ ਸਾਹਿਬ ਜੀ ਨੇ ਲਗ ਲਾਈ ਹੈ, ਉੱਥੇ ੨, ਪੂਰਨ ਸ਼ਰਧਾ ਸਤਿਕਾਰ ਖ਼ਿਆਲ ਸਹਿਤ, ਉਸੇ ਤਰ੍ਹਾਂ ਹੀ ਬੋਲਣੀ} { (ਕੰਨਾ ਾ) (ਬਿਹਾਰੀ ੀ) (ਦੁਲੈਂਕੜੇ ੂ) (ਲਾਂ ੇ) (ਦੁਲਾਂ ੈ) (ਹੋੜਾ ੋ) (ਕਨੌੜਾ ੌ)ਸੱਤ ਲਗਾਂ ਦੀਰਘ, ਲੰਬੀਆਂ ਹਨ। ਇਨ੍ਹਾਂ ਨੂੰ ਦੀਰਘ ਜਾਣ ਕੇ ਲੰਮੀਆਂ ਹੀ ਬੋਲਣੀਆਂ।

ਸੋ ਮੁਕਤੇ ਸਿਹਾਰੀ ਔਂਕੜ ਦੀ ਅਵਾਜ਼ ਲੰਮੀ ਨਹੀਂ ਬੋਲਣੀ। ਜੇਕਰ ਪਾਠਕ ਜੀ ਨੂੰ (ਦੀਰਘ)ਲੰਮੀ ਭਾਵ ਵੱਡੀ, (ਲਘੂ)ਛੋਟੀ ਲਗ ਬਾਰੇ ਪਤਾ ਹੀ ਨਹੀਂ, ਤਾਂ ਉਹ ਛੋਟੀ ਲਗ ਨੂੰ ਲੰਬੀ, ਲੰਬੀ ਨੂੰ ਛੋਟੀ ਬੋਲੇਗਾ। ਸੰਥਾ ਸ਼ੁੱਧੀ ਤੋਂ ਬਿਨਾ ਉਸ ਦੀਆਂ ਬੇਅੰਤ ਹੀ ਗ਼ਲਤੀਆਂ ਹੋਣਗੀਆਂ। ਜਿੱਥੇ ਦੀਰਘ ਤੋਂ ਬਾਅਦ ਲਘੂ ਆਉਂਦਾ ਹੈ। ਉੱਥੇ (ਦੀਰਘ)ਲੰਮੀ, (ਲਘੂ) ਛੋਟੀ ਬੋਲਣੀ। ਜਿਵੇਂ ਦੇਹ, ਖੇਹ ਲਾਂ ਦੀਰਘ ਬੋਲ ਕੇ, ਹਾਹਾ ਮੁਕਤਾ ਸੰਕੋਚ ਕੇ ਹੀ ਬੋਲਣਾ। ਦੇਹ ਖੇਹ ਦੇ ਹਾਹਿਆਂ ਨੂੰ ਸਿਹਾਰੀ ਲਾ ਕੇ ਨਹੀਂ ਬੋਲਣਾ। ਜਿਵੇਂ (ਗਾਹ)ਗੱਗੇ ਦਾ ਕੰਨਾ ਲੰਮਾ ਬੋਲ ਕੇ ਹਾਹਾ ਮੁਕਤਾ ਬੋਲੋ, ਹਾਹੇ ਨੂੰ ਕੰਨਾ ਨਹੀਂ ਲਾਉਣਾ (ਕੰਨਾ ਾ) (ਬਿਹਾਰੀ ੀ) (ਦੁਲੈਂਕੜੇ ੂ) (ਲਾਂ ੇ) (ਦੁਲਾਂ ੈ) (ਹੋੜਾ ੋ) (ਕਨੌੜਾ ੌ)ਸੱਤ ਲਗਾਂ 'ਚੋਂ ਕੋਈ ਭੀ ਲਗ, ਜਿਸ ਅੱਖਰ ਨੂੰ ਲੱਗੀ ਹੋਵੇ, ਉਸ ਅੱਖਰ ਤੋਂ ਬਾਅਦ ਉਸ ਅੱਖਰ ਦੇ ਸੱਜੇ ਪਾਸੇ, ਮੁਕਤਾ ਸਿਹਾਰੀ ਜਾਂ ਔਂਕੜ ਕੋਈ ਭੀ ਲਘੂ ਲਗ ਆਵੇ, ਉਸ ਨੂੰ ਸੰਕੋਚ ਕੇ ਹੀ ਬੋਲਣਾ, ਪਹਿਲੀ ਦੀਰਘ ਲਗ ਲੰਮੀ ਬੋਲਣੀ। ਜਿਵੇਂ ਸਾਹ, ਸੱਸੇ ਨੂੰ ਕੰਨਾ ਹੈ। (ਕੰਨੇ ਾ)ਦੇ ਸੱਜੇ ਪਾਸੇ ਹਾਹਾ ਮੁਕਤਾ ਹੈ। ਸੱਸੇ ਦਾ ਕੰਨਾ ਲੰਮਾ ਬੋਲ ਕੇ, ਹਾਹਾ ਮੁਕਤਾ ਬੋਲੋ, ਹਾਹੇ ਨੂੰ ਕੰਨਾ ਨਹੀਂ ਲਾਉਣਾ ਚਾਹੀਦਾ ਜੀ। ਸਾਹਿ, ਸੱਸੇ ਨੂੰ ਕੰਨਾ ਹੈ। (ਕੰਨੇ ਾ)ਦੇ ਸੱਜੇ ਪਾਸੇ ਹਾਹੇ ਨੂੰ ਸਿਹਾਰੀ ਹੈ। ਸੱਸੇ ਦਾ ਕੰਨਾ ਲੰਮਾ ਬੋਲ ਕੇ, ਹਾਹੇ ਨੂੰ ਸਿਹਾਰੀ ਸੰਕੋਚ ਕੇ ਹੀ ਬੋਲਣੀ, ਲੰਬੀ ਨਹੀਂ ਬੋਲਣੀ, ਲੰਬੀ ਬੋਲਣ ਨਾਲ ਲਾਂ ਦੀ ਅਵਾਜ਼ ਆਵੇਗੀ। ਹੇਠਲੀ ਪੌੜੀ 'ਚ ਹਰੇਕ ਤੁਕ ਨਾਲ ਈੜੀ ਨੂੰ ਸਿਹਾਰੀ ਹੈ, ਧਿਆਇਐ ਗਾਇਐ ਆਇਐ ਵਸਾਇਐ ਗਵਾਇਐ ਪਾਇਐ ਦਿਵਾਇਐ ਛਾਇਐ, ਖ਼ਿਆਲ ਨਾਲ ਸਿਹਾਰੀ ਹੀ ਉਚਾਰਨੀ, ਕਈ ਪ੍ਰੇਮੀ ਬਿਹਾਰੀ ਲਾ ਕੇ ਗ਼ਲਤ ਬੋਲਦੇ ਹਨ। ਪਉੜੀ॥ ਹੋਵੈ ਸੁਖੁ ਘਣਾ; ਦਯਿ ਧਿਆਇਐ॥ ਵੰਞੈ ਰੋਗਾ ਘਾਣਿ; ਹਰਿ ਗੁਣ ਗਾਇਐ॥ ਅੰਦਰਿ ਵਰਤੈ ਠਾਢਿ; ਪ੍ਰਭਿ ਚਿਤਿ ਆਇਐ॥ ਪੂਰਨ ਹੋਵੈ ਆਸ; ਨਾਇ ਮੰਨਿ ਵਸਾਇਐ॥ ਕੋਇ ਨ ਲਗੈ ਬਿਘਨੁ;

ਆਪੁ ਗਵਾਇਐ॥ ਗਿਆਨ ਪਦਾਰਥੁ ਮਤਿ; ਗੁਰ ਤੇ ਪਾਇਐ॥ ਤਿਨਿ ਪਾਏ ਸਭੇ ਥੋਕ; ਜਿਸੁ ਆਪਿ ਦਿਵਾਇਐ॥ ਤੂੰ ਸਭਨਾ ਕਾ ਖਸਮੁ; ਸਭ ਤੇਰੀ ਛਾਇਐ॥ )ਹੁਕਮੈ ਅੰਦਰਿ.ਸਭੁ ਕੋ; ਬਾਹਰਿ ਹੁਕਮ ਨ ਕੋਇ॥ (ਬਾਹਰਿ)ਰਾਰੇ ਨੂੰ ਸਿਹਾਰੀ ਹੈ, ਜੇ ਬੇਖ਼ਿਆਲੀ ਕਰੀਏ, ਤਾਂ ਹਾਹੇ ਨੂੰ ਸਿਹਾਰੀ.ਬਾਹਿਰ..ਗਲਤ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਸਰੂਪ 'ਚ (ਬਾਹਰਿ)ਦੇ ਹਾਹੇ ਨੂੰ ਸਿਹਾਰੀ ਕਿਤੇ ਭੀ ਨਹੀਂ।

ਮਤੁ ਨਿਰਗੁਣ.ਹਮ ਮੇਲੈ ਕਬਹੂੰ; ਅਪੁਨੀ ਕਿਰਪਾ ਧਾਰਿ॥ (ਮੇਲੈ)ਲੱਲੇ ਨੂੰ ਦੁਲਾਵਾਂ ਲਾਵੋ। ਮੇਲੈ ਕਸ ਕੇ ਬੋਲੋ। ਮੈਲੇ ਗ਼ਲਤ ਹੈ। ਪ੍ਰਿਤਿਪਾਰ ਜਿਹੜੇ ਅੱਖਰ ਹੇਠਾਂ ਅੱਧਾ ਰਾਰਾ ਹੋਵੇ, ਉਸ ਅੱਖਰ ਦੀ ਲਗ ਅੱਧੇ ਰਾਰੇ ਨੂੰ ਲੱਗਦੀ ਹੈ।

ਸੋ ਪਿ੍ਰਤਿਪਾਰ ਪੱਪਾ ਮੁਕਤਾ, ਅੱਧੇ ਰਾਰੇ ਨੂੰ ਸਿਹਾਰੀ ਲਾਉਣੀ, ਅੱਗੇ ਤੱਤੇ ਨੂੰ ਸਿਹਾਰੀ ਲਾਉਣੀ।

ਪਿ੍ਰਤਿਪਾਰ, ਅੱਧੇ ਰਾਰੇ ਨੂੰ ਪੋਲਾ ਬੋਲਣਾ। ਅੰਮ੍ਰਿਤਿ ਅੰਮਿ੍ਰਤਿ, ਐੜੇ ਟਿੱਪੀ ਮ ਮੁਕਤਾ, ਅੱਧੇ ਰਾਰੇ ਨੂੰ ਸਿਹਾਰੀ ਲਾਉਣੀ, ਅੱਗੇ ਤੱਤੇ ਨੂੰ ਸਿਹਾਰੀ ਲਾਉਣੀ। ਕਈ ਪ੍ਰੇਮੀਆਂ ਨੂੰ ਤਾਂ ਇਹ ਆਦਤ ਹੀ ਪੱਕ ਚੁੱਕੀ ਹੈ ਕਿ ਉਹ ਦੁਲਾਵਾਂ ਨੂੰ ਲਾਂ ਹੀ ਬੋਲਦੇ ਹਨ। ਇਹ ਗ਼ਲਤੀ ਬਹੁਤ ਹੀ ਜ਼ਿਆਦਾ ਹੈ, ਇਸ ਨੂੰ ਠੀਕ ਕਰਨ ਲਈ ਐ ਸੈ ਹੈ। ਕੈ ਖੈ ਗੈ ਘੈ ङੈ। ਚੈ ਛੈ ਜੈ ਝੈ ਞੈ। ਟੈ ਠੈ ਡੈ ਢੈ ਣੈ। ਤੈ ਥੈ ਦੈ ਧੈ ਨੈ। ਪੈ ਫੈ ਬੈ ਭੈ ਮੈ। ਯੈ ਰੈ ਲੈ ਵੈ ੜੈ। ਆਪਣੇ ਟੀਚਰ ਨੂੰ ਸੁਣਾਉ, ਸ਼ੁੱਧ ਬੋਲ ੨ ਕੇ ਬਾਰ ੨ ਅਭਿਆਸ ਕਰਕੇ ਪੂਰਨ ਸ਼ੁੱਧੀ ਕਰਕੇ ਧਿਆਨ ਨਾਲ ਦੁਲਾਵਾਂ ਲਾਉ। ਜੇ ਕਿਸੇ ਨੂੰ ਲਾਂ ਦੀ ਥਾਂ, ਦੁਲਾਂ ਬੋਲਣ ਦੀ ਪੱਕੀ ਆਦਤ ਹੋਵੇ, ਉਹ ਭੀ ਹੇਠਾਂ ਲਿਖੀ ਕੇਵਲ ਲਾਂ ਨੂੰ ਬਾਰ ੨ ਪਕਾਵੇ, ਜਿਸ ਕਰਕੇ ਲਾਂ ਮੂੰਹ.'ਤੇ ਚੜ੍ਹ ਜਾਵੇ, ਭਾਵੇਂ ਹਜ਼ਾਰ ਵਾਰੀ ਬੋਲ ਲਵੇ ਤਾਂ ਭੀ ਥੋੜੀ ਹੈ। ਏ ਸੇ ਹੇ। ਕੇ ਖੇ ਗੇ ਘੇ ङੇ। ਚੇ ਛੇ ਜੇ ਝੇ ਞੇ। ਟੇ ਠੇ ਡੇ ਢੇ ਣੇ। ਤੇ ਥੇ ਦੇ ਧੇ ਨੇ। ਪੇ ਫੇ ਬੇ ਭੇ ਮੇ। ਯੇ ਰੇ ਲੇ ਵੇ ੜੇ। ਤੱਕ ਆਪਣੇ ਉਸਤਾਦ ਨੂੰ ਸੁਣਾਵੇ, ਬਾਰ ੨ ਸੁਣਾ ਕੇ ਅਭਿਆਸ ਕਰਕੇ ਗ਼ਲਤੀ ਦੀ ਸੋਧ ਵਿਸ਼ੇਸ਼ ਧਿਆਨ ਨਾਲ ਕਰੇ, ਤਾਂ ਹੀ ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਸਾਹਿਬ ਜੀ ਦਾ ਪੂਰਨ ਅਦਬ ਸਤਿਕਾਰ ਸੱਚਾ ਪਿਆਰ ਹੈ ਜੀ। ਜੇ ਕੋਈ ਪ੍ਰੇਮੀ ਪੱਪੇ ਨੂੰ ਫੱਫਾ ਬੋਲੇ ਤਾਂ ਪੱਪੇ ਦੀ ਮੁਹਾਰਨੀ ਬੋਲ ਕੇ ਪੱਪਾ ਮੂੰਹ ਤੇ ਚਾੜ੍ਹੇ। ਜਿਹੜਾ ਅੱਖਰ ਗਲਤ ਹੋਵੇ, ਉਸ ਦੀ ਮੁਹਾਰਨੀ ਬੋਲ ਕੇ ਸ਼ੁੱਧ ਪਕਾਉਣਾ। ङ ਞ ਣ ਨ ਦੀਆਂ ਸ਼ੁੱਧ ਅਵਾਜ਼ਾਂ ਪਕਾਉ। ङ ङੰਙਾ ਉਚਾਰਨ ਕੰਠ, ਨੱਕ ਤੋਂ ਹੁੰਦਾ ਹੈ, ਞ ਞੰਞਾ, ਤਾਲੂ ਤੇ ਨੱਕ ਤੋਂ ਉਚਾਰੋ, ਣ ਣਾਣਾ, ਮੂੰਹ ਦੀ ਛੱਤ ਤੇ ਨਾਸਿਕਾਂ ਤੋਂ ਉਚਾਰੋ, ਨ ਨੰਨਾ, ਜੀਭ ਤਾਲੂ, ਨੱਕ ਦੁਆਰਾ ਉਚਾਰੋ।

੬.ਚਰਨ ਚੱਟ ਕੇ, ਸ੍ਰਬ ਵਿਆਪੀ ਵਿਸਮਾਦ ਅਮੋਲਕ ਪ੍ਰੇਮ ਬੇਨਤੀਆਂ:- ਸੰਤਾਂ ਮਹਾਂਪੁਰਖਾਂ ਨੂੰ ਪ੍ਰੇਮ ਬੇਨਤੀ ਹੈ, ਹਰੇਕ ਪ੍ਰੇਮੀ ਨੂੰ ਪੋਥੀ ਪ੍ਰਕਾਸ਼ ਕਰਕੇ ਅੰਮ੍ਰਿਤ ਕਥਾ ਕੀਰਤਨ ਸ਼ੁੱਧ ਗੁਰਬਾਣੀ ਸੁਣਨ ਦੀ ਆਦਤ ਪਾਉਣ ਜੀ। ੧. ਰਾਜੇ ਰਾਜ ਭਾਗ 'ਚ ਦੁਖੀ ਹੋ ਕੇ ਜੰਗਲ 'ਚ ਜਾ ਕੇ ਤਪ ਕਰਦੇ,

ਪਰਮਪੂਜਨੀਕ ਪਰਮ ਪਿਤਾ ਸੱਚੇ ਸਤਿਗੁਰਾਂ ਨੇ ਮਹਾਨ ਕ੍ਰਿਪਾ ਕਰਕੇ, ਗੁਰਬਾਣੀ ਜੀ ਬਖਸ਼ ਕੇ ਦਿਲ ਦਿਮਾਗ਼ ਹਰ ਸਮੇਂ ਚਾਰਜ ਕੀਤਾ ਹੈ। ਅੰਮ੍ਰਿਤ-ਰੂਪ ਗੁਰਬਾਣੀ ਪੜ੍ਹਨ ਸਮੇਂ ਪੂਰਨ ਸਤਿਕਾਰ ਸਹਿਤ ਸ਼ੁੱਧ ਤੋਂ ਸ਼ੁਧ ਪੜ੍ਹਨੀ ਹੈ ਜੀ, ਕਿਉਂਕਿ ਪਰਮਪੂਜਨੀਕ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਆਪ

ਵੇਖ ਤੇ ਸੁਣ ਰਹੇ ਹਨ ਜੀ ਯਥਾ:- ਅੰਤੁ ਨ ਵੇਖਣਿ; ਸੁਣਣਿ ਨ ਅੰਤੁ॥ )ਸਰਬ ਨੈਨ; ਆਪਿ ਪੇਖਨਹਾਰਾ॥ )ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ॥ )ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ॥ ਜੋ ਗੁਰ ਸ਼ਬਦ ਦਿਮਾਗ਼ 'ਚ ਨਹੀਂ ਆਉਂਦੇ, ਮਨ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਪਾਤਿਸ਼ਾਹ ਜੀ ਦੇ ਪਰਮਪਵਿੱਤ੍ਰ ਸਰੂਪ 'ਚ ਨਹੀਂ ਜਾਂਦਾ, ਤਾਂ ਸੱਚੇ ਸਤਿਗੁਰਾਂ ਦੇ ਚਰਨ-ਕਮਲਾਂ 'ਚ ਅਰਦਾਸ ਕਰਨੀ, ਹੇ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ! ਦਾਸਨ ਦਾਸਾਂ ਦਾ ਹਰੇਕ ਸੁਆਸ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਿਆ ਰਹੇ ਜੀ। ਯੋਗ ਦੁਆਰਾ ਦਸਵੇਂ ਦੁਆਰ ਸੁਆਸ ਚੜ੍ਹਾਉਣੇ ਵੱਡੀ ਭਾਰੀ ਔਖ ਸੀ, ਸੱਚੇ ਸਤਿਗੁਰਾਂ ਨੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬਖਸ਼ ਕੇ ਔਖ ਨੂੰ ਸੌਖ 'ਚ ਬਦਲ ਦਿਤਾ। ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ ਅਨੁਸਾਰ, ਪ੍ਰੇਮੀ ਸੇਵਕ ਦਾ ਮਨ ਹਰ ਸਮੇਂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਗੁਰ ਸਬਦਾਂ 'ਚ ਲੀਣ ਰਹੇ, ਇਹ ਬਹੁਤ ਸੌਖਾ ਸੁਖ ਹੈ ਜੀ। ਅੰਦਰ ਬਾਹਰ ਸੱਚ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਆਪਕ ਹਨ ਜੀ ਨਮਸਕਾਰ। ਗੁਰਸਿਖ ਮੀਤ, ਚਲਹੁ ਗੁਰ ਚਾਲੀ॥ ਜੋ ਗੁਰੁ ਕਹੈ ਸੋਈ ਭਲ ਮਾਨਹੁ; ਹਰਿ ਹਰਿ ਕਥਾ ਨਿਰਾਲੀ॥ ਅਨੁਸਾਰ ਹੇ ਗੁਰਸਿੱਖ ਮਿੱਤ੍ਰ ਜੀਓ! ਸ੍ਰੀ ਸੁਖਮਨੀ ਸਾਹਿਬ ਜੀ ਸੰਪਟ ਲਾ ਕੇ ਨਹੀਂ ਛਾਪਣੇ ਚਾਹੀਦੇ। ਇਉਂ ਤਾਂ ਵੱਖਰੇ ੨ ਸੰਪਟ ਲਾ ਕੇ, ਬੇਅੰਤ ਹੀ ਛਾਪੀ ਜਾਣਗੇ। ੨.ਸ੍ਰੀ ਸੁਖਮਨੀ ਸਾਹਿਬ ਜਿਤਨਾ ਪਾਠ ਹੋ ਸਕੇ ਕਰੋ। ਫੇਰ ਓਸੇ ਦਿਨ ਜਾਂ ਅਗਲੇ ਦਿਨ ਉੱਥੋਂ ਹੀ ਸ਼ੁਰੂ ਕਰ ਲਵੋ। ਜੇ ਸੰਪੂਰਨ ਕੀਤਾ ਜਾਵੇ ਜਾਂ ਹੋਰ ਵੱਧ ਕੀਤੇ ਜਾਣ ਤਾਂ ਬਹੁਤ ੨ ਸ਼ਾਬਾਸ਼! । ੩.ਪਰਮਪੂਜਨੀਕ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਨੇ ਆਦਿ ਬਾਣੀ ਕਥਾ ਰਿਕਾਰਡ ਕੀਤੀ ਹੈ, ਇਸ ਆਦਿ ਬਾਣੀ ਕਥਾ ਨੂੰ ਹਰ ਸਮੇਂ ਰਾਤ ਦਿਨੇ ਸੁਣੋ, ਮਹਾਂ ਵਿਸਮਾਦਤਾਈ ਪ੍ਰਾਪਤ ਹੋਵੇਗੀ।

ਦਾਸਨ ਦਾਸਾਂ ਪਾਸ, ਪੰਜ ਬਾਣੀਆਂ ਨਿੱਤਨੇਮ, ਸ੍ਰੀ ਰਹਰਾਸਿ ਸਾਹਿਬ ਜੀ, ਸ੍ਰੀ ਕੀਰਤਨ ਸੋਹਿਲਾ ਸਾਹਿਬ ਜੀ, ਸਬਦ ਹਜ਼ਾਰੇ, ਬਾਰਹਮਾਹਾ ਸ੍ਰੀ ਸੁਖਮਨੀ ਸਾਹਿਬ ਜੀ, ਪਰਮ ਪੂਜਨੀਕ ਨਿਰੰਕਾਰ ਗੁਰਬਾਣੀ ਜੀ ਦਾ ਸ਼ੁੱਧ ਉਚਾਰਨ ਰੀਕਾਰਡ ਹੈ। ਸਤਿਸੰਗਤ ਜੀ ਨੂੰ ਬਾਰ ੨ ਸੁਣਾ ੨ ਕੇ, ਸਤਿਗੁਰੂ ਸਾਹਿਬ ਜੀ ਨੇ ਆਪ ਮੇਹਰ ਕਰਕੇ, ਕੰਨੋ ਫੜ ਕੇ, ਪੂਰੀਆਂ ਲਗਾਂ ਲੁਆ ਕੇ, ਵਿਸ਼ੇਸ਼ ਸ਼ੁੱਧਾਈ ਕਰਵਾਈ ਹੈ ਜੀ। ਇਸ ਨੂੰ ਸੁਣਨ ਸਮੇਂ, ਪਰਮ ਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀ ਸਰੂਪ, ਸੱਚੇ ਗੁਰਬਾਣੀ ਜੀ ਦੇ ਪਰਮਪੂਜਨੀਕ ਸ੍ਰੀ ਗੁਟਕਾ ਪੋਥੀ ਸਾਹਿਬ ਜੀ ਪ੍ਰਕਾਸ਼ ਕਰਕੇ, ਪੂਰਨ ਸ਼ਰਧਾ, ਵਿਸ਼ਵਾਸ ਸਹਿਤ ਰੋਮ ੨ ਦੇ ਕੰਨਾਂ ਨਾਲ ਸੁਣਦਿਆਂ ਮਗਰ ਬੋਲ ਕੇ ਸੁਨਣਾ ਚਾਹੀਦਾ ਹੈ

ਜੀ, ਮੂਹਰੇ ਜਾਂ ਬਰਾਬਰ ਨਹੀਂ ਬੋਲਣਾ ਜੀ। ਅੱਖਰ ਲਗਾਂ ਵਿਸ਼ਰਾਮ ਅਰਥ ਗੁਰਬਾਣੀ ਜ਼ਬਾਨੀ ਯਾਦ ਕਰਨ ਦੇ ਖ਼ਿਆਲ ਨਾਲ ਗਹੁ ਕਰਕੇ, ਨੇਤ੍ਰਾਂ ਨਾਲ ਅੱਖਰ ਦੇਖਦਿਆਂ, ਇਹ ਭਾਵਨਾ ਕਰਨੀ ਕਿ ਦਾਸਨ ਦਾਸ ਨੂੰ ਸੁਰਤ'ਚ ਅੱਖਰਾਂ, ਲਗਾਂ ਅਰਥਾਂ ਸਹਿਤ ਸੱਚੇ ਗੁਰਬਾਣੀ ਜੀ ਦਿਸਣ। ਪਰਮ ਪੂਜਨੀਕ ਗੁਰਬਾਣੀ ਜੀ ਸੁਣਦਿਆਂ, ਜ਼ਬਾਨ ਹਿਲਾ ਕੇ ਮੂੰਹ'ਚ ਬੋਲਣਾ, ਇੱਕ ਭੀ ਲਗ ਅੱਖਰ ਨਹੀਂ ਛੱਡਣਾ, ਅਰਥਾਂ'ਚ ਮਨ ਲਾਉਣਾ ਚਾਹੀਦਾ ਹੈ, ਸੱਚੇ ਗੁਰਬਾਣੀ ਜੀ ਦੇ ਅਰਥਾਂ'ਚ, ਸਤਿਗੁਰੂ ਸਾਹਿਬ ਦਾ ਵਿਆਪਕ ਸੱਚਾ ਸਰੂਪ ਹੈ ਜੀ। ਅਰਥਾਂ'ਚ ਮਨ ਲਾਉਣੇ ਕਰਕੇ ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਜੀ ਦੀ ਏਕਤਾ ਸਾਖਿਆਤਤਾ ਹੁੰਦੀ ਹੈ। ਸੋ ਸੰਤਾਂ ਮਹਾਂ ਪੁਰਖਾਂ ਦੀ ਬਖ਼ਸ਼ੀ, ਆਦਿ ਬਾਣੀ ਦੀ ਕਥਾ, ਗੁਰਬਾਣੀ ਦਾ ਉਪ੍ਰੋਕਤ ਸ਼ੁੱਧ ਉਚਾਰਨ, ਹਰ ਸਮੇਂ ਰਾਤ ਦਿਨੇ ਸੁਣੋ, ਮਹਾਂ ਵਿਸਮਾਦਤਾਈ ਪ੍ਰਾਪਤ ਹੋਵੇਗੀਜੀ। ਧੰਨ ਹਨ ਧੰਨ ਹਨ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨਦੇਵ ਸਾਹਿਬ ਜੀ ਧੰਨ ਹਨ, ਜ਼ਾਲਮਾਂ ਦੇ ਘੋਰ ਭਿਆਨਕ ਜ਼ੁਲਮ ਕਰਨ ਤੋਂ, ਹੁਣ ਉੱਬਲਦੀ ਦੇਗ਼'ਚ ਬੈਠ ਰਹੇ ਹਨ। ਹੁਣ ਮੱਚਦੇ ੨ ਰੇਤੇ 'ਤੇ ਬੈਠ ਕੇ, ਮੱਚਦਾ ੨ ਰੇਤਾ ਆਪਣੇ ਮਹਾਨ ਪਰਉਪਕਾਰੀ ਧੀਰਜਧਾਰੀ, ਸ਼ੁਭ ਸੱਚੇ ਸੁੱਚੇ ਉੱਚੇ ਸੀਸ'ਤੇ ਪੁਆ ਰਹੇ ਹਨ। ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹਨ। ਪੂਰਨ ਸ਼ਰਧਾ ਵਿਸ਼ਵਾਸ ਸਹਿਤ ਰੋਮ ੨ ਦੇ ਕੰਨਾਂ ਨਾਲ ਗੁਰਬਾਣੀ ਸੁਣਦਿਆਂ, ਸਤਿਗੁਰੂ ਸਾਹਿਬ ਜੀ ਦੀ ਕੁਰਬਾਨੀ ਚਿਤਵਣੀ ਧਿਆਨ'ਚ ਲਿਆਉਣੀ ਕਿ ਵਾਹਿਗੁਰੂ ਗੁਰੂ ਜੀ ਹੁਣ ਉੱਬਲਦੀ ਦੇਗ਼'ਚ ਬੈਠੇ ਅਥਵਾ ਹੁਣ ਮੱਚਦੇ ੨ ਰੇਤੇ 'ਤੇ ਬੈਠੇ ਅਥਵਾ ਹੁਣ ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹੇ ਦਾਸਨ ਦਾਸ ਨੂੰ ਗੁਰਬਾਣੀ ਸੁਣਾ ਰਹੇ ਹਨ।

ਪੰਜ ਬਾਣੀਆਂ ਨਿੱਤਨੇਮ, ਸ੍ਰੀ ਰਹਰਾਸਿ ਸਾਹਿਬ ਜੀ, ਸਬਦ ਹਜ਼ਾਰੇ, ਬਾਰਹਮਾਹਾ ਸ੍ਰੀ ਸੁਖਮਨੀ ਸਾਹਿਬ ਜੀ, ਸ੍ਰੀ ਕੀਰਤਨ ਸੋਹਿਲਾ ਸਾਹਿਬ ਜੀ, ਪਰਮ ਪੂਜਨੀਕ ਨਿਰੰਕਾਰ ਗੁਰਬਾਣੀ ਜੀ ਦਾ ਸ਼ੁੱਧ ਉਚਾਰਣ ਅਵਾਜ਼ ਕੰਮਪਿਊਟ੍ਰ'ਚ ਪਾਉਣ ਤੋਂ ਚੌਵੀ ਘੰਟੇ ਆਪੇ ਹੀ ਬੋਲੀ ਜਾਂਦਾ ਹੈ। ਉਪ੍ਰੋਕਤ ਢੰਗ ਨਾਲ ਸ਼ੁੱਧ ਉਚਾਰਣ ਸੁਣਦਿਆਂ, ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ, ਆਪਣੇ ਪਿਆਰੇ ਗੁਰਸੇਵਕ ਜੀ ਦੇ ਹਿਰਦੇ 'ਚੋਂ ਮੁਖ 'ਚ, ਅੰਮ੍ਰਿਤ ਹਰ ਸਮੇਂ ਭੇਜਦੇ ਰਹਿੰਦੇ ਹਨ। ਆਪਣੇ ਸੇਵਕ ਦਾ ਮੁਖ ਹਰ ਸਮੇਂ ਮਿੱਠਾ ਰੱਖਦੇ ਹਨ। ਯਥਾ:- ਮਨ ਮੀਠ ਤੁਹਾਰੋ ਕੀਓ॥ ਟੇਪ ਰੀਕਾਰਡਰ ਦੁਆਰਾ ਸ਼ੁੱਧ ਉਚਾਰਣ ਚੌਵੀ ਘੰਟੇ ਸੁਨਣ ਦੇ ਬੇਅੰਤ ਹੀ ਲਾਹੇ ਹਨ। ਵਾਸ਼ਰੂਮ ਇਸ਼ਨਾਨ ਪ੍ਰਸ਼ਾਦਾ ਪਕਾਉਣ ਛਕਣ ਛਕਾਉਣ ਐਕਸਰਸਾਈਜ਼ ਕਰਦਿਆਂ ਹਰ ਸਮੇਂ ਸ਼ੁੱਧ ਉਚਾਰਨ ਲਾਈ ਰੱਖੋ ਜੀ। ਜਾਗਦਿਆਂ ਸੁੱਤਿਆਂ ਸ਼ੁੱਧ ਉਚਾਰਨ ਲਾਉਣ ਨਾਲ ਇਤਨਾ ਰਸ ਵਧ ਜਾਂਦਾ ਹੈ, ਸਰੀਰ'ਤੇ ਰਸ ਲੱਗ ਜਾਂਦਾ ਹੈ। ਪਰਮਪੂਜਨੀਕ ਸੰਤ ਬਾਬਾ ਜੀ ਖ਼ਾਲਸਾ ਜੀ ਦੀ ਰਿਕਾਰਡ ਕੀਤੀ ਆਦਿ ਕਥਾ, ਪਰਮ ਪੂਜਨੀਕ ਨਿਰੰਕਾਰ ਗੁਰਬਾਣੀ ਜੀ ਦਾ ਸ਼ੁੱਧ ਉਚਾਰਨ ਦੋਵੇਂ ਰੀਕਾਰਡਿੰਗਾਂ ਅਮੋਲਕ ਹਨ। ਯਥਾ:- ਸਾਈ ਨਾਮੁ ਅਮੋਲੁ; ਕੀਮ ਨ ਕੋਈ ਜਾਣਦੋ॥ ਆਟੋ ਰਿਵਰਸ ਟੇਪ ਰਿਕਾਰਡ, ਸੀ.ਡੀ, ਕੰਮਪਿਊਟ੍ਰ ਦੁਆਰਾ ਜਾਗਦਿਆਂ ਸੁੱਤਿਆਂ ਅੱਠੇ ਪਹਿਰ ਸੁਣਦੇ ਰਹਿਣਾ ਚਾਹੀਦਾ ਹੈ। ਜਦੋਂ ਅਸੀਂ ਸੌਂ ਜਾਂਦੇ ਹਾਂ

ਸਾਡੇ ਅੰਦਰ ਅਸੰਖ ਅਰਬ ਖਰਬ ਕੀਟਾਣੂ, ਗੁਰਬਾਣੀ ਸੁਣਦੇ ਰਹਿੰਦੇ ਹਨ। ਸੁਣਦਿਆਂ ੨ ਕੰਨ ਮਨ ਰੋਮ ੨ ਪ੍ਰੇਮ 'ਚ ਰਸਦੇ ਹਨ। ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ਭੀ ਕੰਨ ਬਣ ਜਾਂਦੇ ਹਨ। ਸੌਣ ਸਮੇਂ ਸ਼ੁੱਧ ਉਚਾਰਨ ਲਾਉ ਜੀ, ਹਰ ਸਮੇਂ ਹੀ ਲਾਈ ਰੱਖੋ ਜੀ। ਪਰਛਾਦਾ ਪਕਾਉਣ, ਛਕਣ ਸਮੇਂ ਲਾਉਣ ਨਾਲ ਇਕਾਗ੍ਰਤਾ ਸਹਿਤ ਅਨੇਕਾਂ ਹੀ

ਲਾਹੇ ਸੁਖ ਹਨ। ਦੁੱਖ ਰੋਗ ਮਹਾਂ ਪਾਪ ਸੰਸੇ ਮਾੜੇ ਫੁਰਨੇ ਸੁਪਨੇ ਨਾਸ਼ ਹੁੰਦੇ ਹਨ। ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਸੁਣਨ ਸਮੇਂ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ (੭੮੦) ਦਾ ਅਭਿਆਸ ਕਰਨ ਨਾਲ, ਕੰਨ ਸਾਵਧਾਨ ਹੋ ਕੇ, ਅੰਮ੍ਰਿਤ ਗੁਰਬਾਣੀ ਸੁਣਦੇ ਹਨ। ਅੰਮ੍ਰਿਤ ਗੁਰਬਾਣੀ ਸੁਣਦਿਆਂ ਹੀ ਦੋਵੇਂ ਹੱਥ ਜੋੜ, ਸਿਰ ਝੁਕਾ ਕੇ ਇਸ ਤੁਕ ਦਾ ਅਭਿਆਸ ਕਰਨਾ ਚਾਹੀਦਾ ਹੈ। ਅੰਮ੍ਰਿਤ ਪੋਥੀ ਪ੍ਰਕਾਸ਼ ਕਰਕੇ ਕੀਰਤਨ ਸੁਣਨਾ ਅਨੰਤ ਤੀਰਥ ਇਸ਼ਨਾਨ, ਅਰਬ ਖਰਬ ਪੁੰਨ ਦਾਨ ਨਾਲੋਂ ਭੀ ਵੱਡਾ ਪੁੰਨ ਮਹਾਤਮ ਹੈ ਜੀ। ਸੁਣਿ ਵਡਭਾਗੀਆ; ਹਰਿ ਅੰਮ੍ਰਿਤ ਬਾਣੀ ਰਾਮ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਪਰਮਪਵਿੱਤ੍ਰ ਅੰਮ੍ਰਿਤ ਰੂਪ ਕੀਰਤਨ ਸੁਣਾ ਕੇ, ਵਡਭਾਗੇ ਬਣਾਉਂਦੇ ਹਨ, ਨਿੱਤਨੇਮ ਖੂਹ ਦੇ ਪਾਣੀ ਵਾਂਗ ਹੈ, ਅੰਮ੍ਰਿਤ ਰੂਪ ਕੀਰਤਨ ਵਰਖਾ ਵਾਂਗ ਹੈ। ਪਰਮਪੂਜਨੀਕ ਸੰਤਾਂ ਮਹਾਪੁਰਖਾਂ ਦਾ ਸ਼ੁਭ ਅਮੋਲਕ ਬਚਨ ਹੈ, ਕੀਰਤਨ ਦੀ ਧੁਨ 'ਚ ਕੰਨ ਲੱਗਣ ਤਾਂ ਵਾਹਿਗੁਰੂ ਜੀ ਦੇ ਦਰਸ਼ਣ ਹੁੰਦੇ ਹਨ। ਰੇਡੀਓ ਤੋਂ ਕੀਰਤਨ ਨਿੱਤ ੩ ਹੀ ਸੁਣੋਂ ਜੀ, ਟੈਲੀਵੀਜ਼ਨ ਤੇ ਭੀ ਕੀਰਤਨ ਆਉਂਦਾ ਹੈ ਜੀ। ਨਾਮ ਅਭਿਆਸੀ ਪ੍ਰੇਮੀ ਮਹਾਂਪੁਰਖ ਅੰਮ੍ਰਿਤ ਪਰਮਪਵਿੱਤ੍ਰ ਕੀਰਤਨ ਸੁਣਦਿਆਂ, ਵਾਹਿਗੁਰੂ ਮੰਤ੍ਰ ਦਾ ਖ਼ੂਬ ਅਭਿਆਸ ਕਰਨ, ਬਹੁਤ ੨ ਫਲ਼ ਟਿਕਾਅ ਵਧੇ। ਜ਼ਬਾਨ ਜਾਪ ਕਰੇ, ਨੇਤ੍ਰ ਦਰਸ਼ਨ ਕਰਨ, ਕੰਨ ਸੁਣਨ ਚਿੱਤ ਚੇਤੇ ਕਰੇ। ਯਥਾ:- ਰਸਨਾ ਰਮਤ.ਸੁਨਤ ਸੁਖੁ ਸ੍ਰਵਨਾ; ਚਿਤ ਚੇਤੇ ਸੁਖੁ ਹੋਈ॥ ਕਹੁ ਭੀਖਨ.ਦੁਇ ਨੈਨ ਸੰਤੋਖੇ; ਜਹ ਦੇਖਾਂ ਤਹ ਸੋਈ॥

ਵਿਛੜੇ ਜੀਵ ਅੰਦਰ ਗੁਰਬਾਣੀ ਸੁਣਨ ਦੀ ਸ਼ਕਤੀ ਨਹੀਂ, ਅੰਮ੍ਰਿਤ ਗੁਰਬਾਣੀ ਸੁਣਦਿਆਂ ੨ ਹੀ ਸੁਣਨ ਦੀ ਸ਼ਕਤੀ ਪ੍ਰਾਪਤ ਹੁੰਦੀ ਹੈ। ਯਥਾ:- ਕਈ ਕੋਟਿਕ ਜਗ ਫਲਾ; ਸੁਣਿ ਗਾਵਨਹਾਰੇ ਰਾਮ॥ )ਪਉੜੀ॥ ਨਾਇ ਸੁਣਿਐ.ਸੁਚਿ ਸੰਜਮੋ; ਜਮੁ ਨੇੜਿ ਨ ਆਵੈ॥ ਨਾਇ ਸੁਣਿਐ.ਘਟਿ ਚਾਨਣਾ; ਆਨ੍ਹੇਰੁ ਗਵਾਵੈ॥ ਨਾਇ ਸੁਣਿਐ.ਆਪੁ ਬੁਝੀਐ; ਲਾਹਾ ਨਾਉ ਪਾਵੈ॥ ਨਾਇ ਸੁਣਿਐ.ਪਾਪ ਕਟੀਅਹਿ; ਨਿਰਮਲ ਸਚੁ ਪਾਵੈ॥ ਨਾਨਕ.ਨਾਇ ਸੁਣਿਐ, ਮੁਖ ਉਜਲੇ; ਨਾਉ ਗੁਰਮੁਖਿ ਧਿਆਵੈ॥ ਜਿਨ੍ਹਾਂ ਨੂੰ ਪਤਾ ਨਹੀਂ ਉਹ ਸੌਣ ਸਮੇਂ ਗੁਰਬਾਣੀ ਲਾਉਣ ਤੋਂ ਕਾਹਲੇ ਪੈਂਦੇ ਹਨ। ਉਹ ਪ੍ਰੀਤ ਹੀਨ ਮ੍ਰਿਤਕ ਹਨ। ਯਥਾ:- ਸਲੋਕੁ॥ ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ ਧਨਵੰਤ॥ ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ.ਭਗਵੰਤ॥

ਪਰਮਪੂਜਨੀਕ ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, ਗੁਰਬਾਣੀ ਫ਼ੁੱਲਾਂ ਦੀ ਸੇਜ ਹੈ।

ਗੁਰਬਾਣੀ ਸੁਨਣ ਨਾਲ ਝੱਟ ਪੱਟ ਨੀਂਦ ਆ ਜਾਂਦੀ ਹੈ। ਹਰ ਬੱਚੇ ਨੂੰ ਸੁੱਤਿਆਂ ਗੁਰਬਾਣੀ ਸੁਨਣ ਦੀ ਆਦਤ ਨਿੱਕੀ ਉਮਰ ਤੋਂ ਪਾਉ। ਸੁੱਤੇ ਨੂੰ ਵਿਕਾਰ ਮੋਹ ਭੈੜੇ ਸੁਪਨੇ ਡਰ ਦੁੱਖ ਦਿੰਦੇ ਹਨ। ਸਾਰੀ ਜ਼ਿੰਦਗੀ ਨੀਂਦ ਸਮੇਂ ਗੁਰਬਾਣੀ ਸੁਨਣ ਦਾ ਵੱਡਾ ਲਾਹਾ ਲੈਣਾ ਚਾਹੀਦਾ ਹੈ। ਗੁਰਪ੍ਰਸਾਦਿ ਚਰਨ ਚੱਟ ਕੇ ਖ਼ਾਸ ਪ੍ਰੇਮ ਬੇਨਤੀ ਹੈ, ਹਰ ਸਮੇਂ ਸੰਤਾਂ ਮਹਾਂਪੁਰਸ਼ਾਂ ਦੀ ਉਚਾਰੀ ਆਦਿ ਕਥਾ, ਸ਼ੁੱਧ ਉਚਾਰਨ ਸੁਣ ਕੇ ਨਿਹਾਲ ਹੋਵੋ ਜੀ।

ਦਾਸਨ ਦਾਸ ਆਪਣੀਆਂ ਅਸੰਖ ਜ਼ਬਾਨਾਂ ਨਾਲ ਸਚਿਆਰੇ ਗੁਰੂ ਖ਼ਾਲਸਾ ਪੰਥ ਜੀ ਦੇ ਪਰਮਪਵਿੱਤ੍ਰ ਚਰਨ ਚੱਟਦਾ ਹੈ, ਆਪਣੇ ਅਸੰਖ ਸਿਰਾਂ ਦੇ ਕੇਸਾਂ ਨਾਲ ਚਰਨ ਝਾੜ੍ਹਦਾ ਹੈ, ਪਰਮਪੂਜਨੀਕ ਚਰਨ-ਕਮਲਾਂ'ਤੇ ਮੱਥਾ ਰੱਖ ਕੇ, ਪ੍ਰੇਮ ਬੇਨਤੀ ਕਰਦਾ ਹੈ! ਖੰਡਾਂ ਬ੍ਰਹਮੰਡਾਂ ਦੇ ਉਧਾਰਣਹਾਰ ਗੁਰੂ ਪ੍ਰਮੇਸਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ, ਸਿੱਖ ਧਰਮ ਨਾਲ ਸਬੰਧਤ, ਸਮੂਹ ਧਾਰਮਿਕ, ਖ਼ਾਸ ੨ ਵਿਗਿਆਨਕ ਵੈਦਿਕ ਆਦਿ ਕੀਮਤੀ ਗ੍ਰੰਥ, ਧਰਤੀ'ਚ ਡੂੰਘੀ ਥਾਂ, ਜੰਗਾਂ ਆਦਿ ਦੇ ਅਸਰ ਤੋਂ ਸੁਰੱਖਿਅਤ ਅਸਥਾਨ ਬਣਾ ਕੇ, ਸੰਭਾਲੇ ਸਜਾਏ ਜਾਣ। ਗੁਰੂ ਜੀ ਦੇ ਸਮੂਹ ਪ੍ਰੇਮੀ ਵਿੱਦਵਾਨ ਇਕੱਤ੍ਰ ਹੋ ਕੇ, ਅੰਗ੍ਰੇਜ਼ੀ ਤੋਂ ਗੁਰਮੁਖੀ'ਚ ਟਰਾਂਸਲੇਟ ਕਰਨ ਲਈ, ਵੱਡੀ ਡਿਕਸ਼ਨਰੀ ਬਨਾਉਣ, ਅਲੰਕਾਰਾਂ ਸਾਖੀਆਂ ਦੀਆਂ ਤਸਵੀਰਾਂ ਬਨਾਉਣ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਤੋਂ ਤਰਤੀਬਵਾਰ ੧੪੩੦ ਅੰਗ, ਭਾ:ਗੁਰਦਾਸ ਸਾਹਿਬ ਜੀ ਦੀ ਬਾਣੀ ਸ੍ਰੀ ਦਸਮ, ਗੁਰੂ ਇਤਹਾਸ। ਪ੍ਰੇਮੀ ਇਹ ਸ਼ੁਭ ਸੱਚੀ ਸੇਵਾ ਪਰਉਪਕਾਰ ਕਰਕੇ, ਆਪਣਾ ਜਨਮ ਸਫ਼ਲਾ ਕਰਨ। ਅੰਗਰੇਜ਼ੀ ਪੜ੍ਹੇ ਬੱਚੇ ਗੁਰੂ ਸਾਖੀਆਂ ਕਥਾ ਕੀਰਤਨ ਨਹੀਂ ਸਮਝ ਰਹੇ, ਸਿੱਖੀ ਤੋਂ ਦੂਰ ਹੋ ਰਹੇ ਹਨ। ਆਪਣੇ ਬੱਚਿਆਂ ਨੂੰ ਕੀ ਸਿੱਖਿਆ ਦੇਣਗੇ?

ਹਰੇਕ ਪਰਮ ਪੂਜਨੀਕ ਗੁਰਸਿੱਖ ਬੱਚੇ ਬੱਚੀ ਨੂੰ ਮੁਹਾਰਨੀ ਅਨੇਕ ਵਾਰ ਕਹਾ ਕੇ, ਮੁਹਾਰਨੀ ਖ਼ੂਬ ਪਕਾ ਕੇ, ਮੁਹਾਰਨੀ ਦਾ ਟੈਸਟ ਲੈ ਕੇ, ਮੁਹਾਰਨੀ 'ਚ ਨਿਪੁੰਨ ਕਰਕੇ, ਗੁਰਮੁਖੀ ਪੜ੍ਹਾ ਲਿਖਾ ਕੇ, ਕਥਾ ਕੀਰਤਨ ਸਿਖਾਅ ਕੇ, ਗੁਰਬਾਣੀ ਪ੍ਰਚਾਰਕ ਬਣਾਇਆ ਜਾਵੇ। ਪੜ੍ਹਨ ਦਾ ਸੁਖੱਲਾ ਢੰਗ ਲਿਖਿਆ ਜਾਵੇ। ਜਿਸ ਕਰਕੇ ਸਾਰੀ ਦੁਨੀਆਂ'ਤੇ ਗੁਰਬਾਣੀ ਪੜ੍ਹੀ ਸੁਣੀ ਲਿਖੀ ਵਿਚਾਰੀ ਮੰਨੀ ਪੂਜੀ ਧਿਆਈ ਅਰਾਧੀ ਗਾਈ ਗਾਵਾਈ ਜਾਵੇ। ਵੱਧ ਤੋਂ ਵੱਧ ਪ੍ਰੇਮੀ ਗੁਰਸਿੱਖ ਹਰੇਕ ਦੇਸ਼ ਦੀ ਭਾਸ਼ਾ'ਚ ਨਿਪੁੰਨ ਹੋ ਕੇ, ਗੁਰਬਾਣੀ ਅਰਥ ਸਮੂੰਹ ਭਾਸ਼ਾਵਾਂ'ਚ ਲਿਖਣ।

੭.ਵਾਹਿਗੁਰੂ ਇਹ ਸ਼ੁਭ ਧਰਮ ਕਰਮ ਹਰ ਘਰ ਚਾਹੀਏ:- (ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ ਪੋਥੀ ਅਤੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸ੍ਰੀ ਸੁਖਮਨੀ ਸਾਹਿਬ ਜੀ ਦੇ ਅਰਥ, ਇਹ ਦੋ ਪੋਥੀਆਂ ਦਾਸਨ ਦਾਸਾਂ ਤੋਂ, ਗੁਰੂ ਜੀ ਨੇ ਮਹਾਨ ਕ੍ਰਿਪਾ ਕਰਕੇ ਲਿਖਵਾਈਆਂ ਹਨ। )ਇੱਕ ਤੁਕਾ ਤਤਕਰਾ ਗੁਰਸ਼ਬਦ ਰਤਨ ਪ੍ਰਕਾਸ਼, ਅਕਾਲੀ ਕੌਰ ਸਿੰਘ ਨਿਹੰਗ ਸਿੰਘ ਜੀ। ਮਹਾਨ ਕੋਸ਼ ਭਾਈ ਕਾਹਨ ਸਿੰਘ ਜੀ ਨਾਭਾ। ਆਪਣੇ ਘਰੇ ਅੰਮ੍ਰਿਤ ਕੀਰਤਨ ਪੋਥੀ ਪ੍ਰਕਾਸ਼ ਕਰਕੇ ਕੀਰਤਨ ਸੁਣੋ। ਹਰ ਪ੍ਰਵਾਰ ਗੁਰਦੁਆਰੇ ਜਾਂ ਆਪਣੇ ਘਰੇ, ਇਸ ਪਵਿੱਤ੍ਰ

ਪੋਥੀ ਤੋਂ ਅਰਥ ਵਿਚਾਰੋ, ਘਰ ੨ ਅਰਥਾਂ ਸਹਿਤ ਅਖੰਡ ਜਾਪ ਰੱਖ ਕੇ ਰੌਲਾਂ ਲਾਉ। ਹਰ ਘਰ ਅਰਥ ਪੜ੍ਹੋ ਪੜ੍ਹਾਉ, ਅੱਗੇ ਪ੍ਰੇਮੀਆਂ ਨੂੰ ਦੱਸੋ। ਹਰ ਘਰ 'ਚ ਅਰਥ ਵਿਚਾਰਨ ਦੀ ਪ੍ਰਪਾਟੀ ਪਵੇ। ਪਤੀ ਸਤੀ ਮਿਲ ਕੇ ਪੋਥੀ ਅਰਥ ਵੀਚਾਰ ਕੇ ਇੱਕ ਜੋਤਿ ਹੋ ਜਾਣ, ਪਿਆਰੇ ਬੱਚਿਆਂ ਨੂੰ ਭੀ ਵੀਚਾਰਨ ਲਾਉਣ। ਜੇ ਮਿਲ ਕੇ ਬੰਦਗੀ ਨਹੀਂ ਕਰਦੇ ਤਾਂ ਹੁਕਮ ਹੈ:- (ਬੀ-ਬੀ, ਅਰਥ ਬਹੂ, ਪੋਲਾ ਬੋਲੋ) ਕੂੜੁ ਮੀਆ.ਕੂੜੁ ਬੀਬੀ; ਖਪਿ ਹੋਏ [ੱ]ਖਾਰੁ॥ ਕੂੜਿ ਕੂੜੈ ਨੇਹੁ ਲਗਾ; ਵਿਸਰਿਆ ਕਰਤਾਰੁ॥ ([ੱ]ਸੁਆਹ)ਪਤੀ ਸਤੀ ਵਿਕਾਰ ਤਿਆਗ ਕੇ, ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਟੇਕ ਲੈ ਕੇ, ਇੱਕ ਜੋਤਿ ਹੋਣ। ਗੁਰਬਾਣੀ ਦੀ ਸੰਥਾ ਕਰਨੀ ਅਤੀ ਹੀ ਜ਼ਰੂਰੀ ਹੈ। ਗੁਰਬਾਣੀ ਅਰਥ ਅੰਦਰ ਬਾਹਰ ਤੱਕਣ ਲਈ, ਗੁਰਤਾ ਬਿਰਾਜਮਾਨ ਗੁਰੂ ਜੀ ਤੋਂ, ਆਪਣੇ ਦਿਲ'ਚੋਂ ਮੁਖ'ਚ ਅੰਮ੍ਰਿਤ ਪ੍ਰਾਪਤ ਕਰਨ ਲਈ, ਲਗਾਂ ਅੱਖਰ ਅਰਥ ਜ਼ਬਾਨੀ ਚੇਤੇ ਕਰਨੇ ਅਤੀ ਹੀ ਜ਼ਰੂਰੀ ਹਨ। ਇਕੱਲੀ ੨ ਲਗ ਬੋਲ ਕੇ ਸੰਥਾ ਕਰੋ ਕਰਾਉ। ਮੁਹਾਰਨੀ ਕੱਚੀ ਹੋਵੇ ਸਾਰੀ ਜ਼ਿੰਦਗੀ ਬਾਣੀ ਸ਼ੁੱਧ ਨਹੀਂ ਪੜ੍ਹ ਸਕੇਗਾ। ਸ਼ੁੱਧ ਰਿਕਾਰਡਿੰਗ ਲਾ ਕੇ, ਸ੍ਰੀ ਗੁਟਕਾ ਸਾਹਿਬ ਜੀ ਪ੍ਰਕਾਸ਼ ਕਰਕੇ ਮਗਰ ਬੋਲ ਕੇ ਨਿੱਤਨੇਮ ਸੁਖਮਨੀ ਸਾਹਿਬ ਜੀ ਅਭਿਆਸ ਕਰਕੇ ਆਪਣੀ ਸ਼ੁਧਾਈ ਸਫ਼ਾਈ ਕਰਨੀ ਚਾਹੀਏ। ਉਪ੍ਰੋਕਤ ਸ਼ੁੱਧ ਰੀਕਾਰਡਿੰਗ ਲਾਉਣ ਤੋਂ, ਇੱਕ ਟੇਪ ਸ਼ੁਧ ਬੋਲ ਰਹੀ ਹੈ, ਦੂਜਾ ਜ਼ਬਾਨ ਹਿਲਾ ਕੇ ਮੂੰਹ'ਚ ਬੋਲਣ ਨਾਲ ਡਬਲ ਪਾਠ ਹੋ ਜਾਂਦਾ ਹੈ। ਇਉਂ ਸ੍ਰੀ ਸੁਖਮਨੀ ਸਾਹਿਬ ਜੀ ਦੇ, ਜੇ ਇੱਕ ਸੌ ਇੱਕ ਪਾਠ ਕੀਤੇ ਜਾਣ, ਤਾਂ ਦੋ ਸੌ ਦੋ ਪਾਠ ਹੋ ਗਏ। ਸ਼ੁੱਧ ਬਾਣੀ ਸੁਣਦਿਆਂ, ਮਾਈ.ਮੇਰੇ ਮਨ ਕੋ ਸੁਖੁ॥ ਅਨੁਸਾਰ ਸ੍ਰਬ ਵਿਆਪੀ ਵਿਸਮਾਦ ਸੁਖ ਹੁੰਦਾ ਹੈ। ਸ਼ੁੱਧ ਉਚਾਰਣ ਅਰਥਾਂ ਸਹਿਤ ਗੁਰਸਬਦ ਪ੍ਰਾਪਤ ਕਰਕੇ, ਅੱਗੇ ਕਰਾਉਣ ਦਾ ਢੰਗ ਪੜ੍ਹ ਕੇ, ਇਹ ਸ਼ੁਭ ਗੁਣ ਪ੍ਰਾਪਤ ਕਰਕੇ, ਗੁਰੂ ਜੀ ਦੀਆਂ ਲੱਖਾਂ ਖੁਸ਼ੀਆਂ ਪ੍ਰਾਪਤ ਕਰੋਜੀ, ਅੱਗੇ ਗੁਰਸਬਦ ਸਿੱਧ ਕਰਾਉ। ਸਖ਼ਤ ਗੁਰੂ ਸੇਵਾ ਧਰਮ ਕ੍ਰਿਤ ਹੱਡ ਤੋੜਵੀਂ ਵਰਜ਼ਿਸ ਕਰਦਿਆਂ, ਗੁਰਬਾਣੀ ਭਗਤੀ ਕਰੋ ਕਰਾਉ। ਹਰੇਕ ਘਰੇ ਪੋਥੀ ਪ੍ਰਕਾਸ਼ ਕਰਕੇ ਸ਼ੁੱਧ ਬਾਣੀ ਕਥਾ ਕੀਰਤਨ ਸੁਣਨੀ ਚਾਹੀਏ। ਬੱਚੇ ਬੱਚੀਆਂ ਦੀ ਤੋਤਲੀ ਜ਼ਬਾਨ ਤੋਂ ਸੰਭਾਲ ਕਰਨੀ ਚਾਹੀਦੀ ਹੈ। ਆਪਣੇ ਘਰੇ ਗੁਰਬਾਣੀ ਨਿੱਤਨੇਮ ਸਮੇਂ ਸਪੀਕਰ ਲਾ ਕੇ, ਪਰਿਵਾਰ ਆਪਣੇ ਕੰਨਾਂ ਨੂੰ ਸੁਣਾਉ, ਧਾਰਮਿਕ ਗ੍ਰੰਥ ਬੱਚਿਆਂ ਨੂੰ ਸੁਣਾਉ ਸੁਣੋ। ਗੁਰਦੁਆਰੇ ਸਾਹਿਬ ਜੀ ਜਾ ਕੇ ਨਿੱਤਨੇਮ ਗੁਰਬਾਣੀ ਕਥਾ ਕੀਰਤਨ ਗੁਰਬਾਣੀ ਸੰਥਾ ਕਰਨੀ ਕਰਾਉਣੀ ਕੋਟਿ ਪੁੰਨ ਫਲ ਰੂਪ ਹੈ। ਜੇ ਸੁਣਨ ਵਾਲਾ ਕੋਈ ਨ ਭੀ ਹੋਵੇ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਨੂੰ ਸੁਣਾਉ। ਗੁਰੂ ਘਰਾਂ'ਚ ਗੁਰਬਾਣੀ ਪੜ੍ਹਦਿਆਂ ਸੁਣਦਿਆਂ ਮਿਲਤ'ਚ ਕਸਰਤ ਕਰਨ ਦੀ ਪ੍ਰਪਾਟੀ ਪਵੇ। ਹਰ ਸਮੇਂ ਵਾਹਿਗੁਰੂ ਜਾਪ ਕਰਨਾ। ਵਾਹਿਗੁਰੂ ਜੀ ਦੀ ਪ੍ਰਾਪਤੀ ਲਈ, ਚਾਹ ਕੌਫ਼ੀ ਤੜਕੇ ਨਸ਼ੇ ਜੂਆ ਕੁਸੰਗਤ ਵਿਸ਼ੇ ਔਗੁਣ ਤਿਆਗਣੇ। ਜਾਪਕ ਲਈ ਸਾਫ਼ ਹਵਾ ਬਹੁਤ ਹੀ ਜ਼ਰੂਰੀ ਹੈ, ਬਾਗ਼ ਵਗਦਾ ਪਾਣੀ ਫੁੱਲ ਬੂਟੇ ਜਾਪਕ ਦੇ ਮਨ ਨੂੰ ਦੇਹ ਅਰੋਗਤਾ ਇਕਾਗ੍ਰਤਾ ਸ਼ਾਂਤੀ ਦਾ ਕਾਰਨ ਹਨ। ਆਪ

ਤਿਆਗ ਕੇ ਸਭ ਦੀ ਚਰਨ-ਧੂੜ ਬਣ ਕੇ, ਆਪਣੇ ਆਪ ਨੂੰ ਸਭ ਤੋਂ ਮੰਦਾ ਸਮਝ ਕੇ, ਵਾਹਿਗੁਰੂ ਵਾਹਿਗੁਰੂ ਸੁਆਸ ੨ ਜਪਦਿਆਂ ਵਾਹਿਗੁਰੂ ਗੁਰੂ ਜੀ ਦੀ ਕੁਰਬਾਨੀ ਦਾ ਧਿਆਨ, ਕੁਰਬਾਨੀ ਹੀ ਸ੍ਰਬ ਵਿਆਪੀ ਅਬਿਨਾਸੀ ਵਾਹਿਗੁਰੂ ਜੀ ਹਨ। ਰੋਮ ੨ ਕਰਕੇ ਨਿਮਖ ੨ ਕੁਰਬਾਨੀ ਨੂੰ ਹਰ ਸਮੇਂ ਗੁਰਪ੍ਰਸਾਦਿ ਜਪਦੇ ਰਹਿਣਾ ਜੀ।

੮.ਪਰਮਪੂਜਨੀਕ ਧੰਨ ਸਤਿਗੁਰੂ ਦਸਾਂ ਪਾਤਿਸਾਹਾਂ ਦੀ ਬਖ਼ਸ਼ੀ ਵਿਸਥਾਰ ਨਾਲ

ਬ੍ਰਹਮਵਿੱਦਿਆ ਅਤੇ ਪੂਰਨ ਪ੍ਰੇਮ ਸਹਿਤ ਧਿਆਨ ਨਾਲ਼ ਪੜ੍ਹਨੇ ਯੋਗ ਖ਼ਾਸ ਪ੍ਰੇਮ ਬੇਨਤੀਆਂ:- ਪਰਮ ਪੂਜਨੀਕ ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, ਕਿ ਮੁਹਾਰਨੀ ਭਜਨ ਹੈ। ਦਾਸਨ ਦਾਸ ਨੀਚ ਕੀਟ ਨੂੰ, ਪੂਰਨ ਗੁਰੂ ਜੀ ਨੇ ਸੁਪਨੇ 'ਚ ਇਹ ਜਣਾਇਆ, ਕਿ ਹਰ ਘਰ 'ਚ, ਸਤਿਗੁਰੂ ਸਾਹਿਬ ਜੀ ਦੇ ਫ਼ੋਟੋ ਹੀ ਫ਼ੋਟੋ ਹੋਣ, ਉਨ੍ਹਾਂ 'ਤੇ ਗੁਰੂ ਜਸ ਲਿਖਿਆ ਹੋਵੇ, ਸਤਿਗੁਰੂ ਸਾਹਿਬ ਜੀ ਦੇ ਅਮੋਲਕ ਬੋਲੇ, ਅਮੋਲਕ ਦੋ ਦੋ ਤੁਕਾਂ, ਸੰਪੂਰਨ ਗੁਰਸਬਦ ਲਿਖੇ ਹੋਣ, ਘਰ ਵਾਲੇ ਸਾਰੇ, ਮੁਹਾਰਨੀ 'ਚ ਖ਼ੂਬ ਮਾਹਰ ਹੋਣ। ਪਰਮ-ਪਿਆਰੇ ਬੱਚੇ ਨੂੰ ਤੋਤਲੀ ਜ਼ਬਾਨ ਤੋਂ ਇੱਕਲੀ ੨ ਲਗ ਬੋਲ ਕੇ, ਸ਼ੁੱਧ ਉਚਾਰਣ ਕਰਕੇ, ਅਪਨੇ ਮਗਰ ਕਹਾ ੨ ਕੇ, ਮਿੱਠਾ ਤੋਤਾ ਬਣਾ ਦੇਣ। ਨਿੱਕੇ ਤੋਂ ਸਾਰੇ ਬੋਲੇ ਪਰਮਾਰਥ ਗੁਰਸਬਦ ਸੁਣ ਕੇ, ਪਰਮ ਪ੍ਰਸੰਨ ਹੋਣ। ਸੁਪਨੇ ਦਾ ਹੋਰ ਅਮੋਲਕ ਬਚਨ, ਪਰਮ-ਪਿਆਰੇ ਬੱਚੇ ਨੂੰ ਪਾਲਣ ਵਾਲੇ ਜਿਹੜੀ ਚੀਜ਼ ਦੇਖਣ, ਉਸ ਦੀ ਇਕੱਲੀ ੨ ਲਗ ਬੋਲ ਕੇ, ਮਗਰ ਕਹਾਉਣ, ਜਿਵੇਂ ਪਾਣੀ, ਰੋਟੀ ਗਲਾਸ ਆਦਿ, ਇਉਂ ਇੱਕਲੀ ੨ ਲਗ ਬੁਲਾਉਣ ਨਾਲ ਬੱਚਾ ਛੇਤੀ ਪੜ੍ਹ ਜਾਵੇਗਾ। ਸੋ ਅਪਨੇ ਪਿਆਰੇ ਬੱਚੇ ਨੂੰ ਗੁਰ ਸਾਖੀਆਂ, ਗੁਰਬਾਣੀ ਨਿਰੰਕਾਰ ਜੀ ਦੇ ਅਰਥ ਆਪ ਪੜ੍ਹਾਉ ਤੇ ਸੁਣੋ, ਉੱਚਾ ਚਾਲਚਲਣ ਉੱਚੀ ਪਤਿ ਵਾਲਾ ਗੁਰਮੁਖਿ ਬਣਾਉ।

ਦਾਸਨ ਦਾਸਾਂ ਪਾਸ ਮੁਹਾਰਨੀ ਪਕਾਉਣ ਗੁਰਮੁਖੀ ਸਿੱਖਣ ਵਾਲੀ ਟੇਪ ਹੈ, ਸਤਿਗੁਰੂ ਸਾਹਿਬ ਜੀ ਨੇ ਆਪ ਮੇਹਰ ਕਰਕੇ, ਕੰਨੋ ਫੜ ਕੇ, ਪੂਰੀਆਂ ਲਗਾਂ ਲੁਆ ਕੇ, ਵਿਸ਼ੇਸ਼ ਸ਼ੁੱਧਾਈ ਕਰਵਾਈ ਹੈ। ਇਸ ਨੂੰ ਸੁਣਨ ਸਮੇਂ, ਸਤਿਗੁਰੂ ਰਾਮਦਾਸ ਸਾਹਿਬ ਜੀ ਰੂਪ, ਸੱਚੇ ਗੁਰਬਾਣੀ ਜੀ ਦੇ ਪਰਮਪੂਜਨੀਕ ਸ੍ਰੀ ਗੁਟਕਾ ਸਾਹਿਬ ਜੀ ਪ੍ਰਕਾਸ਼ ਕਰਕੇ, ਪੂਰਨ ਸ਼ਰਧਾ ਵਿਸ਼ਵਾਸ ਸਹਿਤ, ਰੋਮ ੨ ਦੇ ਕੰਨਾਂ ਨਾਲ ਸੁਣਦਿਆਂ, ਮਗਰ ਬੋਲ ਕੇ ਸੁਨਣਾ ਚਾਹੀਦਾ ਹੈ, ਮੂਹਰੇ ਜਾਂ ਬਰਾਬਰ ਨਹੀਂ ਬੋਲਣਾ। ਅੱਖਰ ਲਗਾਂ ਵਿਸ਼ਰਾਮ ਅਰਥ ਜ਼ਬਾਨੀ ਯਾਦ ਕਰਨ ਦੇ ਖ਼ਿਆਲ ਨਾਲ ਗਹੁ ਕਰਕੇ, ਨੇਤ੍ਰਾਂ ਨਾਲ ਅੱਖਰ ਦੇਖਦਿਆਂ, ਇਹ ਭਾਵਨਾ ਕਰਨੀ ਕਿ ਦਾਸਨਦਾਸ ਨੂੰ ਸੁਰਤ 'ਚ ਅੱਖਰ, ਲਗਾਂ ਅਰਥਾਂ ਸਹਿਤ ਸੱਚੇ ਗੁਰਬਾਣੀ ਜੀ ਦਿਸਣ। ਬੱਚਿਆਂ ਸਮੇਤ.੧੦੧.ਵਾਰ ਸੁਣੋ। ਟੇਪ ਮੁਹਾਰਨੀ ਬੋਲੇ ਤਾਂ ਮੁਹਾਰਨੀ ਵਾਲੇ ਛਪੇ ਅੱਖਰ ਦੇਖ ਕੇ ਮਗਰ ਬੋਲਣਾ, ਬਰਾਬਰ ਨਹੀਂ ਬੋਲਣਾ। ਵਾਹਿਗੁਰੂ ਪ੍ਰੇਮ ਬਿਨੈ:- ਨਿਮ੍ਰਤਾ ਪ੍ਰੇਮ ਇਕਾਗ੍ਰਤਾ ਸਹਿਤ, ਪਰਮ ਪੂਜਨੀਕ ਸਤਿਗੁਰੂ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਅੱਗੇ ਅਰਦਾਸਿ ਕਰਕੇ ਬ੍ਰਹਮਵਿੱਦਿਆ ਪੜ੍ਹਨੀ ਪੜ੍ਹਾਉਣੀ ਆਰੰਭ ਕਰਨੀ ਚਾਹੀਦੀ ਹੈ। ਗੁਰਮੁਖੀ ਲਿੱਪੀ, ਜਪੁ ਜੀ ਸਾਹਿਬ ਜੀ, ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ ਆਦਿ ਕੋਈ ਭੀ ਸੰਥਾ ਆਰੰਭ ਕਰਨੀ ਹੋਵੇ, ਹਰੇਕ ਕਾਰਜ ਦੇ ਆਰੰਭ'ਚ ਅਰਦਾਸਿ ਕਰਨੀ ਚਾਹੀਦੀ ਹੈ। ਬ੍ਰਹਮਵਿੱਦਿਆ ਪੜ੍ਹਾਉਂਦਿਆਂ, ਵਿਦਿਆਰਥੀਆਂ ਦੇ ਵਿਦਿਆਰਥੀ ਦਾਸਨ ਦਾਸ ਹੀ ਬਨਣਾ ਜੀ, ਇਹ ਸ਼ੁਭ ਇੱਛਾ ਰੱਖਣੀ ਕਿ ਗੁਰੂ ਜੀ ਦਾ ਸਰਬੱਤ ਦੇ ਭਲੇ ਦਾ ਮਤਿ ਖੰਡ ਬ੍ਰਹਮੰਡ'ਚ ਫ਼ੈਲੇ ਜੀ।

ਆਪਣੇ ਅਸੰਖ ਸਿਰਾਂ ਦੇ ਕੇਸਾਂ ਨਾਲ ਸੂਬੱਤ ਸਤਿਸੰਗਤ ਜੀ ਦੇ ਪਰਮਪਵਿੱਤ੍ਰ ਚਰਨ ਝਾੜ੍ਹ ਕੇ, ਅਸੰਖ ਜ਼ਬਾਨਾਂ ਨਾਲ ਚਰਨ ਚੱਟ ਕੇ, ਚਰਨਕਮਲਾਂ'ਤੇ ਮੱਥਾ ਰੱਖ ਕੇ ਸੂਬੱਤ ਸਤਿਸੰਗਤ ਜੀ ਨੂੰ ਪ੍ਰੇਮ ਬੇਨਤੀ ਹੈ ਕਿ ਪਰਮਪੂਜਨੀਕ, ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਜਪਾ ਜਾਪ ਨਿਰਗੁਨ ਬ੍ਰਹਮ ਜੀ ਦਾ, ਗੁਸਾਈਂ; ਪਰਤਾਪੁ ਤੁਹਾਰੋ ਡੀਠਾ॥ ਅਨੁਸਾਰ ਬਹੁਤ ਹੀ ਵੱਡੇ ਤੋਂ ਵੱਡਾ ਅਚਰਜ ਮਹਾਂ ਵਿਸਮਾਦ ਸ੍ਰਬ ਵਿਆਪੀ ਪ੍ਰਤਾਪ ਹੈ। ਜੋ ਪਰਮਪੂਜਨੀਕ ਸਤਿਗੁਰੂ ਦਸਾਂ ਪਾਤਿਸਾਹਾਂ, ਗੁਰੂ ਜੀ ਦੇ ਸਨਮੁਖ ਭਗਤਾਂ ਮਹਾਂਪੁਰਸ਼ਾਂ ਗੁਰੂ ਹਿਤ ਕੁਰਬਾਨ ਹੋਣ ਵਾਲਿਆਂ ਸ਼ਹੀਦਾਂ ਦੇ ਸਰੂਪ'ਚ ਪ੍ਰਗਟ ਹੋਏ ਹਨ, ਬਹੁਤ ਵੱਡੇ ਪਰਉਪਕਾਰ ਕਾਰਨਾਮੇ ਕੌਤਕ ਕਰਕੇ, ਸ਼ਹੀਦੀਆਂ ਕੁਰਬਾਨੀਆਂ ਸੀਸ ਕੁਰਬਾਨ ਕਰਕੇ ਹੁਣ ਪਰਮਪਵਿੱਤ੍ਰ ਪਰਮਪੂਜਨੀਕ ਨਿਰੰਕਾਰ ਗੁਰਸਬਦ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਗੁਰਤਾ ਬਿਰਾਜਮਾਨ ਹੋ ਕੇ ਪ੍ਰੇਮੀਆਂ ਦੇ ਦਿਲ ਦਿਮਾਗ'ਚ ਹਰ ਸਮੇਂ ਗੁਰਬਾਣੀ ਭੇਜ ਕੇ ਸੂਬੱਤ ਦਾ ਭਲਾ ਕਰ ਰਹੇ ਹਨ। ਆਪੇ ਆਪ ਹੀ ਗੁਰਬਾਣੀ ਭੇਜ ਕੇ ਉਨ੍ਹਾਂ ਦੇ ਦਿਲ 'ਚੋਂ ਅੰਮ੍ਰਿਤ ਮੁਖ 'ਚ ਹਰ ਸਮੇਂ ਭੇਜ ਕੇ, ਅੰਮ੍ਰਿਤ ਨਾਲ ਤ੍ਰਿਪਤ ਕਰਕੇ ਪਾਲ਼ਦੇ ਰਹਿੰਦੇ ਹਨ। ਯਥਾ:- ਸੇਵਕ ਕਉ; ਪ੍ਰਭ ਪਾਲਨਹਾਰਾ॥ ਸੇਵਕ ਕੀ; ਰਾਖੈ ਨਿਰੰਕਾਰਾ॥ ) ਸਤਿਗੁਰ ਸਿਖ ਕੀ; ਕਰੈ ਪ੍ਰਤਿਪਾਲ॥ ਸੇਵਕ ਕਉ; ਗੁਰੁ ਸਦਾ ਦਇਆਲ॥

ਜੋ ੨ ਭੀ ਜੀਵ ਕਲਜੁੱਗ 'ਚ ਜੰਮਦਾ ਹੈ, ਉਸ ਨੂੰ, ਕਲਜੁਗਿ ਰਥੁ ਅਗਨਿ ਕਾ; ਕੂੜੁ ਅਗੈ ਰਥਵਾਹੁ॥ ਅਨੁਸਾਰ ਕਲਜੁੱਗ ਦੀ ਅੱਗ ਸਾੜਦੀ ਹੈ। ਭਾਵੇਂ ਚੌਰਾਸੀ ਲੱਖ ਜੂਨ ਭੋਗਣ ਤੋਂ ਬਾਦ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ, ਪਰ ਅਸੀਂ ਸਾਰੇ ਅਗਿਆਨ ਮੋਹ ਹੰਕਾਰ ਵਿਕਾਰ ਨਿੰਦਾ ਚੁਗਲੀ ਚੋਰੀ ਵੈਰ ਔਗੁਣਾਂ ਦੋਸ਼ਾਂ ਨਸ਼ਿਆਂ ਵਿਸ਼ਿਆਂ ਕਰਕੇ ਸੜ ਰਹੇ ਹਾਂ। ਯਥਾ:- ਕਾਮਿ ਕਰੋਧਿ; ਜਲੈ ਸਭੁ ਕੋਈ॥ ) ਨਾਨਕ; ਦੁਖੀਆ ਸਭੁ ਸੰਸਾਰੁ॥ ਅਨੁਸਾਰ ਸਭ ਕੋਈ ਦੁਖੀ ਹੈ। ਤੀਨਿ ਭਉਨੇ ਲਪਟਾਇ ਰਹੀ; ਕਾਚ ਕਰਮਿ ਨ ਜਾਤ ਸਹੀ; ਉਨਮਤ ਅੰਧ ਧੰਧ ਰਚਿਤ, ਜੈਸੇ ਮਹਾ ਸਾਗਰ ਹੋਹੇ॥ ਅਨੁਸਾਰ ਇਸ ਅੱਗ ਦੇ ਸਮੁੰਦ੍ਰ 'ਚ, ਡੁੱਬ ਸੜ ਦੁੱਖ ਭੋਗ ਰਹੇ ਜੀਵ ਨੂੰ, ਸਤਿਗੁਰੂ ਗ੍ਰੰਥ ਸਾਹਿਬ ਜੀ, ਬਾਂਹ ਫੜ ਕੇ ਕੱਢਦੇ ਹਨ। ਯਥਾ:- ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ॥ )ਅਗਨਿ ਸਾਗਰ; ਬੂਡਤ ਸੰਸਾਰਾ॥ ਨਾਨਕ.ਬਾਹ ਪਕਰਿ; ਸਤਿਗੁਰਿ ਨਿਸਤਾਰਾ॥ )ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥ ) ਬ੍ਰਹਮਗਿਆਨੀ; ਸਗਲ ਕੀ ਰੀਨਾ॥

)ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਅਨੁਸਾਰ ਜੀਵਨ ਮੁਕਤ ਸਭ ਦੀ ਚਰਨ-ਧੂੜ, ਪਾਤਿਸਾਹਾਂ ਦੇ ਪਾਤਿਸਾਹ ਬਣਾਉਂਦੇ ਹਨ। ਯਥਾ:- ਜਿਸ ਨੋ ਬਖਸੇ; ਸਿਫਤਿ ਸਾਲਾਹ॥ ਨਾਨਕ; ਪਾਤਿਸਾਹੀ ਪਾਤਿਸਾਹੁ॥

ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ॥ ਨਾਨਕ; ਉਤਮੁ ਨੀਚੁ ਨ ਕੋਇ॥ ਅਨੁਸਾਰ ਜੀਵ ਆਪਣੇ ਜੋਰ ਯਤਨ ਨਾਲ ਸੁਖੀ ਨਹੀਂ ਹੋ ਸਕਦਾ, ਭਾਵੇਂ ਚੱਕ੍ਰਵਰਤੀ ਰਾਜਾ ਭੀ ਕਿਉਂ ਨ ਹੋਵੇ। ਯਥਾ:- ਸਗਲ ਸ੍ਰਿਸਟਿ ਕੋ; ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ; ਹੋਇ ਸੁਖੀਆ॥) ਛਤ੍ਰਧਾਰ

ਬਾਦਿਸਾਹੀਆ; ਵਿਚਿ ਸਹਸੇ ਪਰੀਆ॥ ੧॥ )ਜਿਸ ਕੈ ਅੰਤਰਿ; ਰਾਜ ਅਭਿਮਾਨੁ॥ ਸੋ ਨਰਕ ਪਾਤੀ; ਹੋਵਤ ਸੁਆਨੁ॥ ਗੁਰਤਾ ਬਿਰਾਜਮਾਨ ਸੱਚੇ ਪਾਤਿਸ਼ਾਹ ਜੀ, ਆਪਣੇ ਪ੍ਰੇਮੀ ਜੀ ਦੇ ਦਿਲ ਦਿਮਾਗ 'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਰਿਦੇ 'ਚੋਂ ਅੰਮ੍ਰਿਤ ਮੁਖ 'ਚ ਬਖ਼ਸ਼ ਕੇ, ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਦੇ ਰਹਿੰਦੇ ਹਨ। ਸਭ ਤੇ ਵਡਾ ਸਤਿਗੁਰੁ ਨਾਨਕੁ; ਦੇਵ ਸਾਹਿਬ ਜੀ ਦਾ ਧਰਮ, ਸ੍ਰੇਸ਼ਟ ਸ੍ਰਬੱਤ ਦੇ ਭਲੇ ਦਾ ਸ੍ਰਬ ਸ਼੍ਰੋਮਣੀ ਹੈ। ਨਾਨਕ ਨਾਮ ਚੜਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ। )ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਪਰਮਪੂਜਨੀਕ ਗੁਰਤਾ ਬਿਰਾਜਮਾਨ ਸੱਚੇ ਪਾਤਿਸਾਹ ਜੀ ਤੋਂ ਗੁਰਬਾਣੀ ਪਰਮ ਸੁਖ ਬ੍ਰਹਮਾਨੰਦ ਦੀ ਪ੍ਰਾਪਤੀ ਲਈ, ਆਪਣੇ ਤੇ ਆਪਣੇ ਬੱਚਿਆਂ ਸਬੰਧੀਆਂ ਸਮੂਹ ਜੱਗ ਦੇ ਭਵਿੱਖ ਨੂੰ ਸੁਖੱਲਾ ਬਨਾਉਣ ਲਈ, ਦੇਹ ਅਰੋਗਤਾ ਹਰ ਬਿਮਾਰੀ ਦੀ ਨਿਵਿਰਤੀ ਲਈ, ਧਨ ਪਦਾਰਥ ਸਪੂਤ ਹਰ ਤਰ੍ਹਾਂ ਦੀ ਸ਼ੁਭ ਕਾਮਨਾ ਦੀ ਪੂਰਤੀ ਲਈ, ਟੈਸਟ ਤੋਂ ਪਾਸ ਹੋਣ ਲਈ, ਮੁਕਦਮਾ ਜਿੱਤਣ ਲਈ, ਵਿਦੇਸ਼ ਨੂੰ ਜਾਣ ਲਈ, ਵੈਰ ਵਿਕਾਰ ਔਗੁਣਾਂ ਦੇ ਤਿਆਗ, ਉੱਚੇ ਇਖ਼ਲਾਕ ਜਤ ਸਤ ਨਿਮ੍ਰਤਾ ਖਿਮਾ ਆਦਿ ਅਨੰਤ ਸ਼ੁਭ ਗੁਣਾਂ ਸਹਿਤ ਗੁਰਮੁਖਿ ਜੀਵਨ ਦੀ ਪ੍ਰਾਪਤੀ ਲਈ, ਮਰਨ ਜਮਾਂ ਜੂਨਾਂ ਦੇ ਕਸ਼ਟ ਦੀ ਨਿਵਿਰਤੀ ਲਈ, ਆਪੋ ਵਿੱਚੀਂ ਕਲੇਸ਼ ਦੀ ਨਿਵਿਰਤੀ ਕਰਕੇ ਇੱਕ ਜੋਤਿ ਹੋਣ ਲਈ, ਗੁਰਮੁਖੀ ਪੜ੍ਹ ਕੇ ਸ਼ੁੱਧ ਉਚਾਰਨ ਦਾ ਢੰਗ ਪ੍ਰਾਪਤ ਕਰਕੇ, ਗੁਰਬਾਣੀ ਗੁਰਸਬਦ ਸਾਖਿਆਤ ਕਰਕੇ ਅੱਗੇ ਕਰਾਉਣ ਦਾ ਢੰਗ ਸਿੱਖੋ, ਜੋ ਅੱਗੇ ਆ ਰਿਹਾ ਹੈ। ਅੱਗੇ ਸ੍ਰੀ ਸੁਖਮਨੀ ਸਾਹਿਬ ਜੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ 'ਚ ਪ੍ਰਵਿਰਤ ਹੋਵੋ, ਸੋ ਸ਼ਾਦੀ ਤੋਂ ਪਹਿਲਾਂ ਜਾਂ ਮਗਰੋਂ ਇਹ ਜੁਗਤੀ ਅਨਤਕਲਾਵਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਕਰੋ, ਆਪਣੇ ਬੱਚਿਆਂ ਨੂੰ ਕਰਵਾ ਕੇ ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਹੋਵੋ। ਜੀਵ ਨੂੰ ਅੰਦੇਸਾ ਹੁੰਦਾ ਹੈ ਕਿ ਮੇਰਾ ਭਵਿੱਖ ਸੌਖਾ ਕਿਵੇਂ ਹੋਵੇ?ਕਈ ਪਾਂਡੇ ਨੂੰ ਹੱਥ ਦਿਖਾਉਂਦੇ ਹਨ। ਵਾਹਿਗੁਰੂ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ, ਹਰ ਪ੍ਰਾਣੀ ਦਾ ਭਵਿੱਖ ਚੰਗਾ ਸੁਖੱਲਾ ਉੱਚਾ ਸੁੱਚਾ ਬਣਾਉਂਦੇ ਹਨ, ਸੱਚੇ ਪਾਤਿਸਾਹ ਜੀ ਦਾ ਪੂਜਨ ਭਗਤੀ ਸੇਵਾ ਕਰਕੇ, ਬ੍ਰਹਮਵਿੱਦਿਆ ਪੜ੍ਹ ਪੜ੍ਹਾ ਕੇ ਹਰ ਪ੍ਰਾਣੀ ਆਪਣੇ ਭਵਿੱਖ ਨੂੰ ਸੁਖੱਲਾ ਬਣਾਵੇ। ਸੱਚੇ ਪਾਤਿਸਾਹ ਜੀ ਦੀ ਗੁਰਸਿੱਖੀ ਸਾਰੇ ਸੰਸਾਰ 'ਤੇ ਫ਼ੈਲਣੀ ਹੈ। ਗੁਰਤਾ ਬਿਰਾਜਮਾਨ ਪੂਰੇ ਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ, ਅਗਮ ਅਪਾਰ ਕ੍ਰਿਪਾ ਕਰਕੇ, ਸਤਿ ਸੰਤੋਖ ਦਇਆ ਧਰਮ

ਵੀਚਾਰ ਨਿਮ੍ਰਤਾ ਖਿਮਾ ਧੀਰਜ ਗ੍ਰੀਬੀ ਸਹਿਨਸ਼ੀਲਤਾ ਇਕਾਗ੍ਰਤਾ ਸ਼ਾਂਤੀ ਆਦਿ ਅਸੰਖ ਸ਼ੁਭ ਗੁਣਾਂ ਦੀਆਂ ਅਨਤ ਕਲਾਂ ਸਹਿਤ, ਹਰ ਪ੍ਰਾਣੀ ਦੇ ਅੰਦਰ ਬਾਹਰ ਹਰ ਸਮੇਂ ਅਜਪਾ ਜਾਪ ਕਰ ਰਹੇ, ਭਰਪੂਰ ਵਾਹਿਗੁਰੂ ਜੀ ਦੀ ਸਾਖਿਆਤਤਾ ਬਖ਼ਸ਼ਦੇ ਹਨ। ਨਾਮ ਤੋਂ ਬਿਨਾ ਜੀਵ ਕੰਗਾਲ ਬੇਤਾਲ ਹੈ। ਯਥਾ:- ਹਰਿ ਕੇ ਨਾਮ ਹੀਨ; ਬੇਤਾਲ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਨਾਮੁ ਦੀ ਦਾਤਿ ਬਖ਼ਸ਼ਣ ਤੋਂ ਕੰਗਾਲ ਭੀ ਬਾਦਸ਼ਾਹ ਹੈ। ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਇਸ ਲਈ ਦੇਹਧਾਰੀ ਦੰਭੀ ਗੁਰੂ ਦੀ ਲੋੜ ਨਹੀਂ।

ਪਰਮ ਪੂਜਨੀਕ ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, ਕਿ ਮੁਹਾਰਨੀ ਭਜਨ ਹੈ। ਹਰ ਪ੍ਰਾਣੀ ਗੁਰੂ ਪੰਥ ਜੀ, ਮੁਹਾਰਨੀ ਚੇਤੇ ਕਰਕੇ ਅੱਗੇ ਕਰਾਉਣ, ਪੂਰੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ, ਦੇਹਧਾਰੀ ਲੋੜ ਖ਼ਤਮ ਹੋ ਜਾਂਦੀ ਹੈ, ਮੁਹਾਰਨੀ ਪਕਾਉਣ ਨਾਲ।

੯. ਗੁਰਪ੍ਰਸਾਦਿ ਵਾਹਿਗੁਰੂ ਸੱਚੇ ਗੁਰਬਾਣੀ ਗੁਰੂ ਜੀ ਦੇ ਸ਼ੁੱਧ ਉਚਾਰਨ ਦੀ ਮਹਾਨ ਮਹਾਨਤਾ'ਤੇ ਅਮੋਲਕ ਗੁਰੂ ਸਾਖੀਆਂ, ਸ਼ੁੱਧ ਉਚਾਰਨ ਦੇ ਲਾਹੇ ਹੀ ਲਾਹੇ:- ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ, ਸ਼ੁੱਧ ਉਚਾਰਨ ਦੀ ਮਹਾਨ ਮਹਾਨਤਾ ਇਉਂ ਬਖ਼ਸ਼ੀ:- ਪੰਜਿ ਪਿਆਲੇ ਪੰਜ ਪੀਰ; ਛਠਮੁ ਪੀਰੁ ਬੈਠਾ.ਗੁਰੁ ਭਾਰੀ। ਪਰਮ ਪੂਜਨੀਕ ਅਕਾਲ ਰੂਪ ਸਤਿਗੁਰੂ ਪਹਿਲੇ ਦੂਜੇ ਤੀਜੇ ਚੌਥੇ ਪੰਜਵੇਂ ਪਾਤਿਸਾਹ ਜੀ ਤੱਕ, ਪੰਜ ਗੁਰੂ ਸਾਹਿਬਾਨ ਜੀ ਸ੍ਰਬ ਵਿਆਪੀ ਅਨਤਕਲਾਵਾਨ ਸ਼ਕਤੀ ਸਹਿਤ ਪੀਰਾਨ ਪੀਰ ਸਾਹਿਬ ਜੀ ਹੋਏ, ਜਿਨ੍ਹਾਂ ਨੇ ਸਤਿ ਸੰਤੋਖ ਗਿਆਨ ਪ੍ਰੇਮ ਧੀਰਜ ਆਦਿ ਸ਼ੁਭ ਗੁਣਾਂ ਰੂਪੀ ਅੰਮ੍ਰਿਤ ਦੇ ਪੰਜਿ ਪਿਆਲੇ ਪੀਤੇ। ਪੰਜਿ ਪਿਆਲੇ ਪੀਣ ਵਾਲੇ ਸਤਿਗੁਰਾਂ ਦੇ ਸਰੂਪ ਸ੍ਰਬ ਵਿਆਪੀ ਅਨਤਕਲਾ ਸ਼ਕਤੀ ਸਹਿਤ ਪੀਰਾਨ ਪੀਰੁ ਸਤਿ ਗੁਰੁ (ਛਠਮੁ)ਛੇਵੇਂ ਪਾਤਿਸ਼ਾਹ ਜੀ, ਮੀਰੀ ਪੀਰੀ ਦੀਆਂ ਦੋ ਤਲਵਾਰਾਂ ਸਜਾ ਕੇ, ਸ੍ਰੀ ਅਕਾਲ ਤਖ਼ਤ ਸਾਹਿਬ ਜੀ'ਤੇ ਭਾਰੀ ਬੀਰ-ਰਸ ਸਹਿਤ (ਬੈਠਾ)ਸਜੇ ਭਾਵ ਸ਼ਾਂਤ ਰਸ ਨਾਲ ਬੀਰ-ਰਸ ਧਾਰਿਆ। ਅਰਜਨ ਕਾਇਆ ਪਲਟਿ ਕੈ; ਮੂਰਤਿ ਹਰਗੋਬਿੰਦ ਸਵਾਰੀ। ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਪ੍ਰਤੱਖ ਹਰੀ ਜੀ ਨੇ, ਆਪਣੀ (ਕਾਇਆ)ਦੇਹ (ਪਲਟਿ)ਬਦਲ ਕੈ ਸਤਿਗੁਰੂ ਹਰਗੋਬਿੰਦ ਸਾਹਿਬ ਜੀ ਦੀ ਸੋਹਣੀ ਸੱਚੀ ਮੂਰਤਿ (ਸਵਾਰੀ) ਸੁਆਰਨਾ ਕੀਤੀ। ਚਲੀ ਪੀੜੀ ਸੋਢੀਆ; ਰੂਪੁ ਦਿਖਾਵਣਿ ਵਾਰੋ ਵਾਰੀ। ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ, ਪੰਜਵੇਂ ਛੇਵੇਂ ਸੱਤਵੇਂ ਅੱਠਵੇਂ ਨਾਵੇਂ ਦਸਵੇਂ ਪਾਤਿਸਾਹ, ਚਾਰੇ ਸਾਹਿਬਜ਼ਾਦੇ ਜੀ ਆਦਿ ਆਪੋ ਆਪਣੀ ਵਾਰੀ ਅਨੁਸਾਰ ਵਾਰੋ ਵਾਰੀ ਕੁਰਬਾਨੀ ਦੇਣ ਲਈ, (ਰੂਪੁ)ਸਰੂਪ (ਦਿਖਾਵਣਿ)ਦਿਖਾਉਣ ਲਈ, ਸਤਿਗੁਰੂ ਰਾਮਦਾਸ ਸਾਹਿਬ ਜੀ ਤੋਂ ਪਰਮਪਵਿੱਤ੍ਰ ਪਰਮਪੂਜਨੀਕ ਸੋਢੀਆ ਦੀ ਪੀੜੀ ਚਲੀ। ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਦੁਸਟ ਅਹੰਕਾਰੀਆਂ ਦੇ (ਦਲ)ਦਲਾਂ ਨੂੰ (ਭੰਜਨ)ਭੰਨਣ ਵਾਲੇ ਬਹੁ ਭਾਰੀ ਪਰਉਪਕਾਰੀ, ਮਹਾਨ (ਵਡ)ਵੱਡੇ (ਸੂਰਮਾ)ਸੂਰਮੇ ਬਹਾਦਰ ਸੂਰਬੀਰ (ਜੋਧਾ)ਯੋਧੇ ਸਤਿ ਗੁਰੁ ਛੇਵੇਂ

ਪਾਤਿਸਾਹ ਜੀ ਗੁਰਤਾ ਗੱਦੀ ਤਖ਼ਤ'ਤੇ ਸੁਭਾਇਮਾਨ ਹੋਏ। ਸ੍ਰਬ ਵਿਆਪੀ ਪੂਰਨ ਬ੍ਰਹਮ ਜੀ ਦੇ ਸਰਗੁਨ ਅਵਤਾਰ, ਛੱਤ੍ਰੀ ਧਰਮ ਦੇ ਪ੍ਰਕਾਸ਼ਕ, ਪਾਪ ਬਿਨਾਸ਼ਕ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ, ਸ੍ਰੀ ਹਰਿਗੋਬਿੰਦਪੁਰੇ ਦਾ ਦੂਜਾ ਮਹਾਨ ਧਰਮ ਯੁੱਧ ਜਿੱਤਿਆ। ਜਿਹੜੇ ਦੁਸ਼ਮਣ ਯੋਧੇ ਹੁੰਦੇ, ਆਪ ਜੀ ਉਨ੍ਹਾਂ ਦਾ ਭੀ ਸਤਿਕਾਰ ਕਰਦੇ। ਇਹ ਮਹਾਨ ਬੀਰ-ਰਸੀ ਉੱਚੀ ਦ੍ਰਿਸ਼ਟੀ ਹੈ। ਇਸ ਅਨੁਸਾਰ ਮੁਸਲਮਾਨ ਜਰਨੈਲਾਂ ਦੀਆਂ ਲਾਸ਼ਾਂ ਇੱਕ ਜਗ੍ਹਾ ਦਬਾ ਕੇ, ਉਨ੍ਹਾਂ ਦੇ ਉੱਪਰ ਉੱਚਾ ਦਮਦਮਾ ਰਚਿਆ। ਉਨ੍ਹਾਂ ਦੀ ਕਲਿਆਣ ਲਈ, ਉੱਚੇ ਸ੍ਰੀ ਦਮਦਮੇ ਸਾਹਿਬ ਜੀ ਉੱਪਰ ਮਹਾਨ ਸੁੰਦਰ ਦੀਵਾਨ ਸਜਾਇਆ। ਸਭ ਦੇ ਮਨਾਂ ਨੂੰ ਖਿੱਚਣ ਵਾਲੇ ਅੰਮ੍ਰਿਤ ਰਸ ਭਿੰਨੇ ਪਰਮ ਮਨੋਹਰ ਕੀਰਤਨ ਤੋਂ ਮਗਰੋਂ, ਢਾਡੀਆਂ ਨੇ ਬੀਰ-ਰਸੀ ਵਾਰਾਂ ਗਾਈਆਂ, ਉਪ੍ਰੰਤ ਆਪ ਜੀ ਨੇ ਗੁਰਸਬਦ ਅਰਥ ਵੀਚਾਰ, ਭਾਰੀ ਬੀਰ-ਰਸੀ ਪ੍ਰਚਾਰ ਸੁਣਾਇਆ। ਸਾਰੇ ਦੀਵਾਨ'ਚ ਬੀਰ-ਰਸ ਭਰ ਗਿਆ। {ਹੇ ਦਾਤੇ ਦਾਤਾਰ ਪ੍ਰਭੂ ਸਤਿਗੁਰੂ ਸਾਹਿਬ ਜੀ! ਆਪ ਜੀ ਦੀਆਂ ਵੇਪਰਵਾਹੀਆਂ ਹਨ, ਭਾਵੇਂ ਜੰਗ'ਚ ਸ੍ਰੀਰ ਟੁੱਟੇ ਭੱਜੇ ਸਨ, ਪਰ ਫਿਰ ਭੀ ਦੀਵਾਨ ਸਜਵਾ ਰਹੇ ਹੋਂ ਜੀ। ਆਪ ਜੀ ਨੂੰ ਡੰਡਉਤ ਬੰਦਨਾ ਅਨਿਕ ਬਾਰ ਨਮਸਕਾਰ ਬਲਿਹਾਰ। }ਆਪ ਜੀ ਨੇ ਆਪਣੀ ਜ਼ਾਹਰ ਕਲਾ ਦੁਆਰਾ ਸਭ ਦੇ ਮਨ ਇਕਾਗ੍ਰ ਕਰ ਲਏ। ਜਿਹੜੇ ੨ ਪ੍ਰੇਮੀ ਬਹਾਦਰੀ ਨਾਲ ਧਰਮਯੁੱਧ ਲੜੇ, ਸਭ ਨੂੰ ਪੂਰਨ ਆਦਰ ਸਹਿਤ ਵਰ ਸਿਰੋਪਉ ਧਨ ਸ਼ੁਭ ਅਸੀਸਾਂ ਵਰ ਬਖਸ਼ੇ। ਗੁਰੂ ਘਰ 'ਚ ਸ਼ਸਤ੍ਰਾਂ ਘੋੜਿਆਂ ਦਾ ਬੇਅੰਤ ਹੀ ਵਾਧਾ ਹੋਇਆ। ਸੱਚੇ ਪਾਤਿਸਾਹ ਜੀ, ਗੁਰਸਿੱਖਾਂ ਨੂੰ ਜੰਗ ਜਿੱਤ ਕੇ ਮਹਾਨ ਖ਼ੁਸ਼ੀ ਹੋਈ। ਸਿੱਖਾਂ ਨੇ ਆਪਣੇ ਬਹਾਦਰ ਗੁਰੂ ਪ੍ਰਮੇਸਰ ਜੀ ਦੇ ਕਮਾਲ ਭਰੇ ਜੰਗੀ ਸੱਚੇ ਜੌਹਰ ਵੇਖੇ। ਸਤਿਗੁਰੂ ਸਾਹਿਬ ਜੀ ਨੇ ਭੀ ਬਾਬਾ ਬਿਧੀ ਚੰਦ ਜੈਸੇ ਸੂਰਬੀਰਾਂ ਦੇ ਜੰਗੀ ਕਾਰਨਾਮੇ ਵੇਖੇ। ਕਾਦਰ ਦੀ ਰਜ਼ਾ ਅਨੁਸਾਰ ਇੱਕ ਕੰਮ ਚੰਗਾ ਹੋ ਜਾਵੇ, ਦੂਜਾ ਭੀ ਚੰਗਾ ਹੋ ਜਾਂਦਾ ਹੈ। ਧਰਮਯੁੱਧ ਦੀ ਜਿੱਤ ਤੋਂ ਮਗਰੋਂ ਸਭ ਨੇ ਵਧਾਈਆਂ ਦਿਤੀਆਂ। ਸਤਿਗੁਰੂ ਸਾਹਿਬ ਜੀ ਦਾ ਮਹਾਨ ਜੈ ਜੈਕਾਰ ਹੋਇਆ। ਯਥਾ:- ਜੈ ਜੈਕਾਰੁ ਭਇਆ ਜਗ ਅੰਤਰਿ; ਲਾਥੇ ਸਗਲ ਵਿਸੂਰੇ॥ )ਜੈ ਜੈਕਾਰੁ; ਕਰੇ ਸਭੁ ਕੋਈ॥ ਲਾੜੇ ਸਤਿਗੁਰੂ ਸਾਹਿਬ ਜੀ ਨੇ ਲਾੜੀ ਜਿੱਤ ਨੂੰ ਵਰਿਆ। ਸਜੇ ਦੀਵਾਨ 'ਚ ਹਜ਼ਾਰਾਂ ਸੂਰਮੇਂ ਬੈਠੇ ਸਨ। ਕੋਟਾਨ ਕੋਟਿ ਖੰਡਾਂ ਬ੍ਰਹਮੰਡਾਂ ਦੇ ਮਾਲਕ ਅਵਤਾਰੀ ਸੱਚੇ ਪਾਤਿਸਾਹ ਜੀ ਨੇ ਅਤਿਅੰਤ ਪ੍ਰੇਮ ਸਤਿਕਾਰ ਪਿਆਰ ਨਾਲ, ਨਾਨਕ ਨਦਰੀ; ਨਦਰਿ ਨਿਹਾਲ॥ ਵਾਲੀ ਦ੍ਰਿਸ਼ਟੀ ਪਾ ਕੇ ਕਿਹਾ, "ਹੈ ਕੋਈ; ਰਾਮ ਪਿਆਰੋ ਗਾਵੈ॥ ਅਨੁਸਾਰ ਕੋਈ ਧੰਨ ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸਾਹ ਜੀ ਦਾ ਅਤੀ ਪਿਆਰਾ ਨਿਰਮਲ ਸ਼ੁੱਧ ਸਿੱਖ, ਦਾਸਨ ਦਾਸ ਨੂੰ ਪੂਰਨ ਲਗਾਂ ਲਾ ਕੇ ਸ਼ੁੱਧ ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਰੂਪ ਪਾਠ ਸੁਣਾਵੇ। "ਏਕ ਦਿਵਸ; ਸਾਹਿਬ ਅਵਤਾਰੀ॥ ਸ੍ਰੀ ਮੁਖ ਸੋਂ; ਤਬ ਕੀਨ ਉਚਾਰੀ॥ ਕੋਊ ਹੈ ਸਿਖ; ਨਿਰਮਲ ਬੁਧ॥ ਕਰੇ ਪਾਠ; ਅਤਿਸੈ ਸਭ ਸ਼ੁੱਧ॥ (ਗੁ:ਬਿ:ਪਾ:੬)

ਵਾਹਿਗੁਰੂ॥ ਹਾਫ਼ਜ਼ਾਬਾਦੀ ਭਾਈ ਗੋਪਾਲਾ ਨਾਮੇ ਗੁਰੂ ਪ੍ਰੇਮੀ ਸਿੱਖ ਨੇ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਤੋਂ ਗੁਰਬਾਣੀ ਸ਼ੁੱਧੀ ਪ੍ਰਾਪਤ ਕੀਤੀ ਸੀ, ਜੋ ਸ਼ੁੱਧ ਉਚਾਰਨ'ਚ ਮਾਹਰ ਸਨ। ਗਲ਼'ਚ ਪੱਲਾ ਪਾ ਸਿਰ ਝੁਕਾ ਕੇ, ਪੂਰਨ ਅਦਬ ਸਤਿਕਾਰ ਸਹਿਤ ਸਨਮੁਖ ਖੜ੍ਹੇ ਹੋ ਗਏ। ਖ਼ਾਸ ਪ੍ਰੇਮ ਨਾਲ ਦੋਵੇਂ ਹੱਥ ਜੋੜ ਕੇ ਪ੍ਰੇਮ ਬੇਨਤੀ ਕੀਤੀ, "ਹੇ ਗ਼ਰੀਬ ਨਿਵਾਜ ਜੀ! ਜੇਕਰ ਆਪ ਜੀ ਕ੍ਰਿਪਾ ਕਰੋਂ, ਤਾਂ ਦਾਸਨ ਦਾਸ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਸੁਣਾਵੇ। "ਆਪ ਜੀ ਨੇ ਪਰਮ ਪ੍ਰਸੰਨ ਹੋ ਕੇ ਕਿਹਾ, "ਆ ਭਾਈ! ਸੁਣਾ। " ਆਪਣੇ ਸਾਹਮਣੇ ਆਪਣੇ ਨਾਲੋਂ ਉੱਚਾ ਆਸਣ ਦਿਤਾ। {ਧੰਨ ਸਤਿਗੁਰੂ ਪ੍ਰਭੂ ਜੀ ਗੁਰਬਾਣੀ ਦਾ ਕਿਤਨਾ ਭਾਰੀ ਸਤਿਕਾਰ ਕਰ ਰਹੇ ਹਨ। }ਬੈਠਯੋ ਸਨਮੁਖ; ਲੱਗਯੋ ਉਚਾਰਨ॥ ਸਿਮਰਯੋ, ਗੁਰੂ ਨਾਨਕ ਸੁਖ ਕਾਰਨ॥ (ਗੁ:ਪ੍ਰ:ਸੂ)ਗੁਰਮੁਖਿ ਮਹਾਂਪੁਰਸ਼ ਭਾਈ ਗੋਪਾਲਾ ਜੀ, ਵਾਹਿਗੁਰੂ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਸਾਹਮਣੇ ਬੈਠ ਗਏ। ਸੁਖਾਂ ਦੇ ਕਾਰਨ ਧੰਨ ਵਾਹਿਗੁਰੂ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਅਤੀ ਹੀ ਪ੍ਰੇਮ ਨਾਲ ਯਾਦ ਕਰਕੇ ਨਮਸਕਾਰ ਕਰਕੇ ਇੱਕਓਅੰਕਾਰ ਜੀ ਉਚਾਰੇ। ਪੂਰਬ ਕਹਿ, ਇੱਕਓਅੰਕਾਰ॥ ਸਤਿਨਾਮੁ ਕੋ, ਬਹੁਰ ਉਚਾਰ॥ ਇਹ ਸੁਣ ਕੇ ਸੱਚੇ ਪਿਤਾ ਪੂਰਨ ਗੁਰਦੇਵ ਜੀ ਨੇ ਪੂਰਨ ਅਦਬ ਸਹਿਤ ਇੱਕਓਅੰਕਾਰ ਜੀ ਨੂੰ ਨਮਸਕਾਰ ਕੀਤੀ। ਇੱਕਓਅੰਕਾਰ, ਜਬ ਮੁਖੋਂ ਉਚਾਰਾ॥ ਨਮਸਕਾਰ ਕਰ, ਗੁਰ ਕਰਤਾਰਾ॥ ਗੁਰੂ ਹਰਿਗੋਬਿੰਦ ਸੁਨਿ ਕਰ ਜੋਰਿ॥ ਨਮਸਕਾਰ ਕੀਨੀ, ਸਿਖ ਓਰਿ॥ ਸੱਚੇ ਸਤਿਗੁਰੂ ਪ੍ਰਭੂ ਜੀ ਦੇ ਪਰਮ ਮਨੋਹਰ ਸੱਚੇ ਦਰਸ਼ਨ ਕਰਕੇ, ਸ਼ੁੱਧ ਗੁਰਬਾਣੀ ਸੁਣਾਉਂਦਿਆਂ, ਭਾਈ ਸਾਹਿਬ ਜੀ ਦਾ ਚਿੱਤ ਵਿਸਮਾਦ ਇਕਾਗ੍ਰ ਹੋ ਗਿਆ। ਐਸੀ ਵਿਸਮਾਦਤਾਈ ਛਾਈ, ਜਿਸ ਨੂੰ ਹਜ਼ੂਰ ਨੇ ਇਉਂ ਕਿਹਾ ਹੈ:- ਬਿਸਮਨ ਬਿਸਮ; ਭਏ ਬਿਸਮਾਦ॥ ਜਿਨਿ ਬੂਝਿਆ; ਤਿਸੁ ਆਇਆ ਸ੍ਵਾਦ॥ )ਕਹੁ ਕਬੀਰ.ਗੂੰਗੈ ਗੁੜੁ ਖਾਇਆ; ਪੂਛੇ ਤੇ.ਕਿਆ ਕਹੀਐ॥ ਆਪਣੇ ਕੰਨਾਂ ਨੂੰ ਗੁਰਬਾਣੀ ਜੀ ਦੀ ਖ਼ੂਬ ਮਿੱਠੀ ਧੁਨਿ ਸੁਣਾਉਂਦਿਆਂ, ਪੂਰਨ ਲਗਾਂ ਲਾ ਕੇ ਸ਼ੁੱਧ ਪਾਠ ਕਰ ਰਹੇ ਸਨ। ਕਮਾਲ ਦੀ ਪੂਰਨ ਸ਼ੁੱਧ ਬਾਣੀ ਸੁਣ ਕੇ, ਸੱਚੇ ਸਤਿਗੁਰੂ ਪ੍ਰਭੂ ਜੀ ਭਾਰੀ ਪ੍ਰਸੰਨ ਹੋ ਗਏ। ਦੋਹਰਾ॥ ਅਤਿ ਪ੍ਰਸੰਨ ਸਤਿਗੁਰ ਭਏ; ਸੁਨਤ ਪਾਠ ਨਿਰਧਾਰ॥ ਨਿੱਜ ਮਨ ਮੈਂ ਐਸੇ ਕਹਾ; ਕਿਆ ਦੇਵੋਂ ਇਹ ਵਾਰ॥ (ਨਿਰਧਾਰ)ਨਿਸਚਾ ਕਰਕੇ ਆਪਣੇ ਮਨ'ਚ ਇਸ ਤਰ੍ਹਾਂ ਵੀਚਾਰਿਆ, -ਇਸ (ਵਾਰ)ਸਮੇਂ ਇਨ੍ਹਾਂ ਨੂੰ ਕੀ ਦੇਵਾਂ? ਬ੍ਰਹਮਪੁਰੀ; ਨਿਹਚਲੁ ਨਹੀ ਰਹਣਾ॥ ਸਿਵਪੁਰੀ ਕਾ; ਹੋਇਗਾ ਕਾਲਾ॥ ਅਨੁਸਾਰ ਦੁਨਿਆਵੀ ਰਾਜ ਸਭ ਨਾਸਵੰਤ ਹਨ, ਇਸ ਲਈ ਇਨ੍ਹਾਂ ਨੂੰ ਗੁਰਤਾਗੱਦੀ ਹੀ ਦੇ ਦੇਵਾਂ। -ਅੰਮ੍ਰਿਤ ਰੂਪ ਗੁਰਬਾਣੀ ਗੁਰੂ ਜੀ ਦੇ ਸ਼ੁੱਧ ਉਚਾਰਨ ਨੂੰ ਸੁਣ ਕੇ ਹਜ਼ੂਰ ਇਤਨੇ ਭਾਰੀ ਪ੍ਰਸੰਨ ਹੋਏ। ਭਾਈ ਸਾਹਿਬ ਜੀ ਦੇ ਨਾਨਕ ਨਦਰੀ; ਨਦਰਿ ਨਿਹਾਲ॥ ਪੜ੍ਹਨ ਤੋਂ ਗੁਰਤਾ ਬਖ਼ਸ਼ਣ ਲਈ, ਹਜ਼ੂਰ ਨੇ ਆਪਣਾ ਗੋਡਾ ਚੁੱਕਿਆ। ਯਥਾ:- ਨਾਨਕ ਨਦਰੀ; ਨਦਰਿ ਨਿਹਾਲ॥ ਇਹ ਤੁਕ ਪਠੀ, ਪ੍ਰੀਤ ਕੇ ਨਾਲ॥ ਤਬਿ ਸਤਿਗੁਰ, ਮਨ ਮੋਦ ਉਪਾਯੋ॥ ਜਾਨੁੰ, ਉਠਬੇ ਹੇਤ ਉਠਾਯੋ॥ ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੇ (ਜਾਨੁੰ)ਗੋਡਾ ਚੁੱਕਣ ਤੋਂ, ਸਲੋਕੁ ਆਰੰਭ ਕਰਦਿਆਂ ਹੀ, ਭਾਈ ਸਾਹਿਬ ਜੀ ਨੂੰ

ਸੰਸਾ ਫੁਰਿਆ, -ਸੱਚੇ ਸਤਿਗੁਰੂ ਸਾਹਿਬ ਜੀ ਬਖ਼ਸ਼ਿਸ਼ ਕਰਨ ਤੋਂ ਬਿਨਾ ਹੀ ਉੱਠ ਕੇ ਜਾਣ ਲੱਗੇ ਹਨ। ਜੇਕਰ ਬੈਠੇ ਰਹਿੰਦੇ ਤਾਂ ਸਵਾ ਲੱਖ ਦਾ ਘੋੜਾ ਸੁਨਹਿਰੀ ਕਾਠੀ ਸਮੇਤ ਦਾਸ ਨੂੰ ਬਖ਼ਸ਼ ਦਿੰਦੇ, ਜਿਸ'ਤੇ ਚੜ੍ਹ ਕੇ ਮਹਾਂ ਅਨੰਦ ਆਉਂਦਾ। -ਮੇਰਾ.ਅੰਤਰਜਾਮੀ ਹਰਿ ਰਾਇਆ॥ ਜੀ ਨੇ ਇਸ ਦੇ ਦਿਲ ਦਾ ਫੁਰਨਾ ਜਾਣ ਲਿਆ ਤਾਂ ਪੂਰਨ ਮਿਹਰਵਾਨ ਸਤਿਗੁਰੂ ਪ੍ਰਭੂ ਜੀ ਬੋਲੇ, "ਇਸ ਨੂੰ ਅਚੱਲ ਰਾਜ ਦੇਣ ਲੱਗਾ ਸੀ, ਇਸ ਨੇ ਇਹ ਕੀ ਕਾਰ ਕੀਤੀ ਹੈ?" ਯਥਾ:- ਦੋਹਰਾ॥ ਦਿਲੀ ਪਿਆਰਾ ਸਮਝ ਕੈ; ਬੋਲੇ ਗੁਰ ਕਰਤਾਰ॥ ਅਚੱਲ ਰਾਜ ਦੇਵਨ ਲੱਗੇ; ਕਿਆ ਕੀਨੀ ਇਹ ਕਾਰ॥ "ਸ੍ਰੀ ਗੁਰੂ ਨਾਨਕ, ਗਾਦੀ ਬਡਿਆਈ॥ ਸਗਰੇ ਜੱਗ ਕੀ, ਬਰ ਗੁਰਿਆਈ॥ ਸ਼੍ਰੋਮਣੀ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੱਚੀ ਗੁਰਤਾਗੱਦੀ ਦੀ ਸੱਚੀ ਵੱਡੀ ਵਡਿਆਈ ਹੈ, ਜੋ ਸਾਰੇ ਜੱਗ ਦੀ

(ਬਰ)ਸ੍ਰੇਸ਼ਟ ਸੱਚੀ ਗੁਰਿਆਈ ਹੈ। ਹਜ਼ੂਰ ਨੇ ਪਰਮ ਪ੍ਰਸੰਨ ਹੋ ਕੇ ਵਰ ਬਖ਼ਸ਼ੇ, "ਭਾਈ! ਆਪ ਜੀ ਦਾ ਜਨਮ ਧੰਨ ਹੈ, ਜੰਮਣ ਮਰਨ ਮਿਟ ਗਿਆ! " ਯਥਾ:- ਧੰਨ ਜਨਮ ਅਬ, ਤੁਮਰਾ ਭਯੋ॥ ਜਨਮ ਮਰਨ, ਸਗਲਾ ਦੁਖ ਗਯੋ॥ ਜੋ ਤੁਮ ਮਨ ਮੈ, ਇਛਾ ਧਾਰੋ॥ ਸੋ ਲੇਵੋ; ਨਹਿੰ ਦੇਰ ਬਿਚਾਰੋ॥ "ਹੇ ਭਾਈ ਸਾਹਿਬ ਜੀ! ਆਪ ਜੀ ਆਪਣੇ ਮਨ'ਚ ਜੋ ਸ਼ੁਭ ਇੱਛਾ ਧਾਰਦੇ ਹੋਂ, ਉਹ ਹੀ ਦਾਤਿ ਲੈ ਲਵੋ। "ਉਪ੍ਰੋਕਤ ਵਰ ਬਖ਼ਸ਼ ਕੇ, ਤਬੇਲੇ'ਚੋਂ ਸਵਾ ਲੱਖ ਦਾ ਘੋੜਾ, ਸੁਨੈਹਰੀ ਕਾਠੀ ਸਮੇਤ ਬਖ਼ਸ਼ ਦਿਤਾ। ਹੋਰ ਸੁੰਦਰ ਬਸਤ੍ਰ, ਮਾਇਆ ਭੀ ਬਖ਼ਸ਼ੀ। "ਹੇ ਭਾਈ! ਆਪ ਜੀ ਦੀਆਂ ਸਭ ਕੁਲਾਂ ਦਾ ਉਧਾਰ ਹੋਵੇਗਾ। "ਧੰਨ ੨ ਗੁਰਦੇਵ ਜੀ ਦੀ ਮਹਾਨ ਤੋਂ ਭੀ ਮਹਾਂ ਮਹਾਨ ਸੱਚੀ ਮਹਿਮਾ ਹੈ, ਜੋ ਸੱਚੀ ਗੁਰਬਾਣੀ ਦੀ ਸ਼ੁੱਧੀ ਦੀ ਮਰਯਾਦਾ ਬਨਾਉਣਾ ਕੀਤੀ ਹੈ। ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਮਹਾਨਤਾ ਤਿੰਨਾਂ ਲੋਕਾਂ ਦੇ ਰਾਜ, ਬ੍ਰਹਮਾ ਵਿਸ਼ਨੂੰ ਸ਼ਿਵ ਪਦਵੀਆਂ ਨਾਲੋਂ ਭੀ ਵੱਡੀ ਦਰਸਾਈ ਹੈ।

੧੦. ਸ਼ੁੱਧ ਉਚਾਰਨ ਦੀ ਮਾਨਤਾ ਮਹਾਨਤਾ ਦੂਜੀ ਸਾਖੀ ਮਹੱਲਾ ਦਸਵਾਂ ਜੀ, ਸ੍ਰੀ ਦਮਦਮੀ ਟਕਸਾਲ ਚਲਣ ਦਾ ਕਾਰਣ:- ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸੁਖ ਅਰਾਮ ਲਈ, ਗੁਰੂ ਸੰਗਤਾਂ ਨੇ ਪਰਮ ਪਿਆਰ ਸਤਿਕਾਰ ਨਾਲ ਸ੍ਰੀ ਕੇਸਗੜ੍ਹ ਸਾਹਿਬ ਜੀ ਵਿਖੇ ਹਵਾਦਾਰ ਸੁਨੈਹਰੀ ਬੰਗਲਾ ਬਣਾਇਆ। ਜਿਸ'ਚ ਚੌਹਾਂ ਤਰਫਾਂ ਤੋਂ ਹਵਾ ਦੇ ਬੁੱਲੇ ਆਉਂਦੇ ਸਨ। ਗਰਮੀ ਦੇ ਸਮੇਂ ਸ੍ਰੀ ਗੁਰੂ ਸਾਹਿਬ ਜੀ ਇਸ ਬੰਗਲੇ'ਚ ਬੰਦਗੀ ਕਰਦੇ, ਇੱਥੇ ਹੀ ਬਿਰਾਜਦੇ ਸਨ। ਰਾਜਾਨ ਰਾਜ॥ ਭਾਨਾਨ ਭਾਨ॥ ਦੇਵਾਨ ਦੇਵ॥ ਉਪਮਾ ਮਹਾਨ॥ ਰੂਪ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਜੀ ਹੋਲੇ ਮਹੱਲੇ ਵਾਲੇ ਦਿਨ ਅੰਮ੍ਰਿਤ ਵੇਲੇ ਸੁੰਦਰ ਬੰਗਲੇ'ਚ ਗੁਰਬਾਣੀ ਪੜ੍ਹ ਰਹੇ ਸਨ, ਇੱਕ ਪ੍ਰੇਮੀ ਜ਼ਬਾਨੀ ਦੱਖਣੀ ਓਅੰਕਾਰ ਦਾ ਪਾਠ ਕਰ ਰਿਹਾ ਸੀ, ਜਿਸ ਨੂੰ ਅਰਥਾਂ ਦੀ ਸਮਝ ਨਹੀਂ ਸੀ। ਪੜ੍ਹਦਿਆਂ ਤੁਕ ਆਈ, ਕਰਤੇ ਕੀ ਮਿਤਿ.ਕਰਤਾ ਜਾਣੈ; ਕੈ ਜਾਣੈ ਗੁਰੁ ਸੂਰਾ॥ ਪਰ ਇਸ ਨੇ ਕੈ ਨੂੰ ਕੇ ਪੜ੍ਹਿਆ। ਇੱਕ ਲਾਂ ਛੱਡਣੇ ਕਰਕੇ ਅਨਰਥ ਹੋ ਗਿਆ। ਹਜ਼ੂਰ ਗੱਜ ਕੇ ਦੋ ਵਾਰੀ ਬੋਲੇ, "ਸਿੰਘਾ! ਸ਼ੁੱਧ ਗੁਰਬਾਣੀ ਪੜ੍ਹ। "ਪਰ ਇਸ ਨੇ ਗੁਰਬਾਣੀ ਦੀ ਮਿੱਠੀ ਧੁਨ 'ਚ ਲੀਣ ਹੋਏ ਨੇ ਸਤਿਗੁਰੂ ਸਾਹਿਬ ਜੀ ਦੀ ਅਵਾਜ਼ ਹੀ ਨ ਸੁਣੀ। ਸ੍ਰੀ ਗੁਰੂ ਸਾਹਿਬ ਜੀ ਨੇ ਗੜਵਈ

ਸਿੰਘ ਨੂੰ ਕਿਹਾ, "ਭਾਈ! ਜਾ ਕੇ ਉਸ ਦੇ ਚਪੇੜਾਂ ਮਾਰ। "ਆਗਿਆਕਾਰੀ ਅਨੁਸਾਰੀ ਸਿੰਘ ਝੱਟ ਪੱਟ ਗਿਆ, ਜਾ ਕੇ ਚਪੇੜਾਂ ਮਾਰੀਆਂ। ਸਿੱਖਾਂ ਨੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਗੁਰਬਾਣੀ ਪੜ੍ਹਦੇ ਦੇ ਚਪੇੜਾਂ ਕਿਉਂ ਮਰਵਾਈਆਂ ਹਨ?"ਸ੍ਰੀ ਗੁਰੂ ਸਾਹਿਬ ਜੀ ਨੇ ਕਿਹਾ, "ਉਸ ਸਿੰਘ ਨੂੰ ਬੁਲਾ ਕੇ ਲਿਆਉ। "ਲੈ ਗਏ। ਕਿਹਾ, "ਭਾਈ! ਕਰਤੇ ਕੀ ਮਿਤਿ.ਕਰਤਾ ਜਾਣੈ; ਤੋਂ ਅੱਗੇ ਤੁਕ ਪੜ੍ਹ। "ਸੁਣ ਕੇ, "; ਕੇ ਜਾਣੈ ਗੁਰੁ ਸੂਰਾ॥ "ਗ਼ਲਤ ਪੜ੍ਹਿਆ। ਹਜ਼ੂਰ ਨੇ ਕਿਹਾ, "ਕਰਤੇ ਜੀ (ਕੀ)ਦੀ (ਮਿਤਿ)ਮਰਯਾਦਾ ਕਰਤਾ ਜੀ ਹੀ (ਜਾਣੈ)ਜਾਣਦੇ ਹਨ, (ਕੈ)ਅਥਵਾ ਗੁਰੁ (ਸੂਰਾ)ਸੂਰਮੇ ਸਭ ਤੋਂ ਵੱਡੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਭੀ (ਜਾਣੈ)ਜਾਣਦੇ ਹਨ। ਕਰਤੇ ਦੀ ਮਿਤਿ ਨੂੰ ਗੁਰੂ ਸੂਰਮੇ (ਕੇ)ਕੀ ਜਾਣਦੇ ਹਨ?ਭਾਵ ਨਹੀਂ ਜਾਣਦੇ। ਇਹ ਅਨਰਥ ਬਣ ਗਿਆ।

ਅਨਤ ਕਲਾ ਹੋਇ; ਠਾਕੁਰੁ ਚੜਿਆ॥ ਅਨੁਸਾਰ ਅਨਤ ਕਲਾ ਦੇ (ਠਾਕੁਰੁ)ਮਾਲਕ ਵਾਹਿਗੁਰੂ ਜੀ ਨੇ ਆਪਣੇ ਆਪ ਨੂੰ ਜਨਾਉਣ ਲਈ, ਸਤਿਗੁਰੂ ਸੂਰਮੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚਾ ਅਵਤਾਰ ਧਾਰਿਆ ਹੈ। ਸਤਿਗੁਰੂ ਸਾਹਿਬਾਨ ਜੀ ਦੇ ਸੁੰਦਰ ਦਰਸ਼ਨ ਹੀ ਬ੍ਰਹਮ ਜੀ ਦੇ ਦਰਸ਼ਨ ਹਨ, ਕਿਉਂਕਿ ਸ੍ਰੀ ਸਤਿਗੁਰੂ ਸਾਹਿਬ ਜੀ ਪੂਰਨ ਪਾਰਬ੍ਰਹਮ ਜੀ ਦੇ ਪੂਰਨ ਮੇਹਰਵਾਨ ਅਨਤਕਲਾਵਾਨ ਅਵਤਾਰ ਹਨ। ਗੁਰਬਾਣੀ ਦਾਸਨਦਾਸ ਦੇ ਅੰਗ ਹਨ, ਜਿਸ ਤਰ੍ਹਾਂ ਆਪ ਜੀ ਨੂੰ ਚਪੇੜਾਂ ਵੱਜਣ ਤੋਂ ਦੁੱਖ ਹੋਇਆ ਹੈ, ਇਸ ਤਰ੍ਹਾਂ ਗੁਰਬਾਣੀ ਗਲਤ ਪੜ੍ਹਨ ਤੋਂ ਦਾਸ ਨੂੰ ਦੁੱਖ ਹੋਇਆ ਸੀ। ਜਿਹੜਾ ਸ਼ੁੱਧ ਪਾਠ ਨਹੀਂ ਕਰਦਾ, ਉਸ ਅੰਦਰ ਪੂਰਨ ਗੁਰੂ ਜੀ ਦਾ ਨਾ ਅਦਬ ਹੈ, ਨ ਹੀ ਸਤਿਕਾਰ ਹੈ, ਉਹ ਪੂਰਨ ਗੁਰੂ ਜੀ ਨੂੰ ਨਹੀਂ ਭਾਉਂਦਾ। ਯਥਾ:- ਐਸੇ ਸੰਤ; ਨ ਮੋਕਉ ਭਾਵਹਿ॥ ਡਾਲਾ ਸਿਉ; ਪੇਡਾ ਗਟਕਾਵਹਿ॥ ੧॥ "

ਇਹ ਸੁਣ ਕੇ ਪਿਆਰੇ ਦਇਆ ਸਿੰਘ ਸਾਹਿਬ ਜੀ ਆਦਿ ਮੁਖੀ ਗੁਰਮੁਖਿ ਪ੍ਰੇਮੀਆਂ ਨੇ ਅਤਿਅੰਤ ਨਿਮ੍ਰਤਾ ਨਮਸਕਾਰ ਸਹਿਤ, ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀ! ਅਰਥਾਂ ਤੋਂ ਬਿਨਾ ਗੁਰਬਾਣੀ ਜੀ ਦੀ ਸ਼ੁੱਧੀ ਦਾ ਪਤਾ ਹੀ ਨਹੀਂ ਲੱਗਦਾ, ਇਸ ਲਈ ਆਪ ਜੀ ਅਰਥ ਪੜ੍ਹਾਉ। "ਆਪ ਜੀ ਨੇ ਕਿਹਾ, "ਹੁਣ ਧਰਮਯੁੱਧ ਕਰਨੇ ਹਨ, ਇਨ੍ਹਾਂ ਤੋਂ ਵਿਹਲਾ ਹੋ ਕੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਜਾ ਕੇ ਅਰਥ ਪੜ੍ਹਾਵਾਂਗਾ "ਸ੍ਰਵੰਸ ਵਾਰ ਕੇ, ਸ੍ਰੀ ਅਨੰਦਪੁਰ ਸਾਹਿਬ ਚਮਕੌਰ ਸਾਹਿਬ ਸ੍ਰੀ ਮੁਕਤਸਰ ਸਾਹਿਬ ਜੀ'ਚ ਬੇਅੰਤ ਮਲੇਸ਼ਾਂ ਨੂੰ ਖਪਾ ਕੇ, ਸ੍ਰੀ ਦਮਦਮੇ ਸਾਹਿਬ ਜੀ ਵਿਖੇ ਜਾ ਕੇ, ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਕੰਠੋਂ ਉਚਾਰ ਕੇ ਅਰਥ ਪੜ੍ਹਾਏ। ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਗੋਬਿੰਦਸਿੰਘ ਜੀਓ! ਧੰਨ ਹਨ। ਗੁਰਬਾਣੀ ਨੂੰ ਆਪਣੇ ਅੰਗ ਮੰਨਦਿਆਂ ਸ਼ੁੱਧ ਗੁਰਬਾਣੀ ਉਚਾਰਨ ਦਾ ਇਹ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਬਖ਼ਸ਼ ਰਹੇ ਹਨ:- ਸਿਖਹੁ ਸੁਨਹੁ; ਸੀਖ ਇਹੁ ਮੇਰੀ॥ ਬਾਨੀ ਪਢਹੁ ਸ਼ੁੱਧ; ਗੁਰ ਕੇਰੀ॥ ਪਢੈ ਮਹਾਤਮ; ਲਹੈ ਬਿਸਾਲ॥ ਹਲਤ ਪਲਤ ਮਹਿ; ਹੋਇ ਨਿਹਾਲ॥ ਜੇ ਅਸ਼ੁੱਧ ਹੈ; ਪਢੀਐ ਸ਼ੁੱਧ ਕਰ॥ ਬਿਗਰੀ ਵਸਤ ਸ਼ੁੱਧਾਰਹਿ ਜਿਮ ਕਰ॥

(ਗੁ:ਪ੍ਰ:ਸੂ:)ਜਿਵੇਂ ਪਤੀਬ੍ਰਤਾ ਪੂਰਨ ਪਿਆਰ ਨਾਲ ਆਪਣੇ ਪਿਆਰੇ ਪਤੀ ਜੀ ਨੂੰ ਤੱਕਦੀ ਹੈ, ਤਿਵੇਂ ਪੂਰਨ ਪ੍ਰੇਮੀ ਜੀ ਨੇ ਗੁਰੂ ਬਾਣੀ ਗੁਰੂ ਜੀ ਨੂੰ ਅਤੀ ਹੀ ਪਿਆਰ ਸਤਿਕਾਰ ਨਮਸਕਾਰ ਨਾਲ ਤੱਕਣਾ ਹੈ। ਗੂੜ੍ਹੇ ਪਿਆਰ ਨਾਲ ਤੱਕਦਿਆਂ, ਲਗਾਂ ਚੇਤੇ ਕਰਨ ਦੇ ਖ਼ਿਆਲ ਨਾਲ ਪੂਰੀਆਂ ਲਗਾਂ ਲਾ ਕੇ ਸ਼ੁੱਧ ਉਚਾਰਨ ਕਰਨਾ ਹੈ, ਲਗ ਛੱਡਣੀ ਨਹੀਂ। ਜਿਵੇਂ ਪਤੀਬ੍ਰਤਾ ਪੂਰਨ ਪਿਆਰ ਨਾਲ ਆਪਣੇ ਪਿਆਰੇ ਪਤੀ ਜੀ ਦਾ ਧਿਆਨ ਜਸ ਕਰਦੀ ਹੈ, ਤਿਵੇਂ ਪੂਰਨ ਪ੍ਰੇਮੀ ਜੀ ਨੇ, ਗੁਰੂ ਬਾਣੀ ਗੁਰੂ ਜੀ ਦਾ ਹਰ ਸਮੇਂ ਸ਼ੁੱਧ ਉਚਾਰਣ ਕਰਨਾ ਕਰਾਉਣਾ। ਹਰ ਸਮੇਂ ਸ਼ੁੱਧ ਉਚਾਰਣ ਦੀ ਹੀ ਗੱਲ ਕਰਨੀ।

ਸ੍ਰੀ ਦਮਦਮੀ ਟਕਸਾਲ ਦਾ ਸ਼ੁੱਭ ਨਾਮ ਜੱਥਾ ਭਿੰਡਰਾਂ ਪੈਣ ਦਾ ਕਾਰਣ:- ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਤੱਤਬੇਤੇ ਮਹਾਨ ਪਰਉਪਕਾਰੀ ਧੀਰਜਧਾਰੀ ਪੂਰਨ ਵੈਰਾਗੀ ਤਿਆਗੀ

ਬ੍ਰਹਮਵਿੱਦਿਆ ਦੇ ਦਾਤੇ, ਨਾਮ ਰਸੀਏ ਪੂਰਨ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਦਾ ਪਿੰਡ ਭਿੰਡਰ ਕਲਾਂ, ਮੋਗੇ ਜ਼ਿਲੇ 'ਚ ਹੈ ਆਪ ਜੀ, ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਤੋਂ ਚੱਲੀ ਸ੍ਰੀ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਮਹਾਂਪੁਰਸ਼ ਹੋਏ ਹਨ। ਆਪ ਜੀ ਦੇ ਪਿੰਡ ਦੇ ਨਾਮ 'ਤੇ ਆਪ ਜੀ ਨੂੰ ਸੰਤ ਭਿੰਡਰਾਂ ਵਾਲੇ ਕਹਿਣ ਲੱਗੇ, ਸ੍ਰੀ ਦਮਦਮੀ ਟਕਸਾਲ ਜਥੇਬੰਦੀ ਦਾ ਨਾਮ ਜੱਥਾ ਭਿੰਡਰਾਂ ਪ੍ਰਸਿੱਧ ਹੋ ਗਿਆ। ਆਪ ਜੀ ਸੰਤ ਬਾਬਾ ਬਿਸ਼ਨ ਸਿੰਘ ਸਾਹਿਬ ਜੀ, ਮਹਾਂਪੁਰਖਾਂ ਤੋਂ ਬ੍ਰਹਮ ਵਿੱਦਿਆ ਪੜ੍ਹੇ। ਆਪ ਜੀ ਤੋਂ ਵਰੋਸਾਏ ਪਰਮਪੂਜਨੀਕ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜੀ ਖ਼ਾਲਸਾ ਜੀ, ਸ੍ਰੀ ਦਮਦਮੀ ਟਕਸਾਲ ਦੇ ੧੨ਵੇਂ, ਪਰਮਪੂਜਨੀਕ ਪੂਰਨ ਪਰਉਪਕਾਰੀ ਸੰਤ ਬਾਬਾ ਕਰਤਾਰ ਸਿੰਘ ਸਾਹਿਬ ਜੀ 'ਖਾਲਸਾ' ਜੀ ੧੩ਵੇਂ, ਪਰਮਪੂਜਨੀਕ ਪੂਰਨ ਪਰਉਪਕਾਰੀ ਸੰਤ ਬਾਬਾ ਜਰਨੈਲ ਸਿੰਘ ਸਾਹਿਬ ਜੀ ਖ਼ਾਲਸਾ ਜੀ ੧੪ਵੇਂ, ਪਰਮਪੂਜਨੀਕ ਬਜ਼ੁਰਗ ਗੁਰਮੁਖਿ ਨਾਮ ਬਾਣੀ ਰਸੀਏ ਠਾਕੁਰ ਸਰੂਪ, ਪੂਰਨ ਸੰਤ ਬਾਬਾ ਠਾਕੁਰ ਸਿੰਘ ਸਾਹਿਬ ਜੀ ੧੫ ਵੇਂ ਮੁਖੀ। ਪਿੰਡ ਮਹਿਤੇ ਸਾਹਿਬ ਜੀ ਵਿਖੇ, ਸੰਤ ਹਰਿਨਾਮ ਸਿੰਘ ਜੀ ਨੂੰ ਪੰਜਾਂ ਪਿਆਰਿਆਂ ਨੇ ਟਕਸਾਲ ਚਲਾਉਣ ਲਈ ਦਸਤਾਰ ਬਖ਼ਸ਼ੀ ਹੈ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਸ੍ਰਬ ਵਿਆਪੀ ਮਹਾਂ ਵਿਸਮਾਦ ਪੂਰਨ ਕ੍ਰਿਪਾ ਕਰਕੇ ਸਦਾ ਚੜ੍ਹਦੀਆਂ ਕਲਾਂ ਕਰਨ ਜੀ। ਇਸੇ ਪਰਮਪਵਿੱਤ੍ਰ ਅਸਥਾਨ 'ਤੇ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਜੀ ਖ਼ਾਲਸਾ ਜੀ ਸੱਚਖੰਡ ਗਏ ਹਨ। ਇੱਥੇ ਹੀ ਪਰਮਪੂਜਨੀਕ ਸੰਤ ਬ੍ਰਹਮਗਿਆਨੀ ਕਰਤਾਰ ਸਿੰਘ ਸਾਹਿਬ ਜੀ 'ਖ਼ਾਲਸਾ' ਜੀ ਦੇ ਸਸਕਾਰ ਅਸਥਾਨ 'ਤੇ ਹੁਣ ਸ੍ਰੀ ਨਿਸ਼ਾਨ ਸਾਹਿਬ ਜੀ ਝੁੱਲ ਰਹੇ ਹਨ।

੧੧. ਇੱਕ ਲਗ ਦੀ ਅਮੋਲਕਤਾ ਮਹਾਨ ਮਹਾਨਤਾ'ਤੇ ਭਾਈ ਗੁਰਦਾਸ ਸਾਹਿਬ ਜੀ:- ਝੋਲਨਾ। ਸਿੰਮ੍ਰਿਤਿ ਪੁਰਾਨ ਕੋਟਾਨਿ.ਬਖਾਨ ਬਹੁ; ਭਾਗਵਤ ਬੇਦ ਬਿਆਕਰਨ ਗੀਤਾ॥ ਸੇਸ ਮਰਜੇਸ ਅਖਲੇਸ.ਸੁਰ ਮਹੇਸ ਮੁਨਿ; ਜਗਤ ਅਰੁ ਭਗਤਿ.ਸੁਰ ਨਰ ਅਤੀਤਾ॥ ਗਿਆਨ ਅਰੁ

ਧਿਆਨ.ਉਨਮਾਨ ਉਨਮਨ ਉਕਤਿ; ਰਾਗ ਨਾਦਿ ਦਿਜ ਸੁਰ ਮਤਿ ਨੀਤਾ॥ ਅਰਧ ਲਗ ਮਾਤ੍ਰ.ਗੁਰ ਸਬਦ ਅਖਰ ਮੇਕ; ਅਗਮ ਅਤਿ ਅਗਮ.ਅਗਾਧਿ ਮੀਤਾ॥ ੫੪੦॥ )ਕੋਟਾਨਿ ਕੋਟਿ (ਸਿੰਮ੍ਰਿਤਿ) ਸਿੰਮ੍ਰਤੀਆਂ ਪੁਰਾਨ ਭਾਗਵਤ ਬੇਦ ਬਿਆਕਰਨ ਗੀਤਾ ਆਦਿ ਤਮਾਮ ਧਾਰਮਿਕ ਗ੍ਰੰਥਾਂ ਨੂੰ ਜ਼ਬਾਨੀ ਕੰਠ ਕਰਕੇ ਇਨ੍ਹਾਂ ਦਾ ਸਿਧਾਂਤ ਕੱਢ ੨ ਕੇ ਕ੍ਰੋੜਾਂ ਹੀ ਵਿੱਦਵਾਨ ਭਾਵੇਂ (ਬਹੁ)ਬਹੁਤ ੨ (ਬਖਾਨ)ਵਖਿਆਨ ਕਰਨ। ਸੇਸ ਨਾਗ (ਮਰਜੇਸ)ਧਰਮਰਾਜਾ (ਅਖਲੇਸ)ਸਮੂਹ.ਰਾਜੇ (ਸੁਰ)ਦੇਵਤੇ (ਮਹੇਸ)ਸ਼ਿਵਜੀ (ਮੁਨਿ)ਮੁਨੀ, ਸਾਰਾ ਜਗਤ ਅਰੁ ਭਗਤਿ, (ਸੁਰ ਨਰ)ਦੇਵਤੇਪੁਰਸ਼ (ਅਤੀਤਾ)ਬਿਰੱਕਤ ਆਪੋ ਆਪਣੀ ਮਤਿ ਉਪਦੇਸ਼ ਦੇ ਕ੍ਰੋੜਾਂ ਹੀ ਕ੍ਰੋੜਾਂ ਵਖਿਆਨ ਕਰਨ। (ਉਨਮਨ)ਦੁਨੀਆਂ ਦੇ ਮੋਹ ਤੋਂ ਉਪਰਾਮ (ਉਨਮਾਨ)ਵਿਚਾਰ ਦੇ ਗਿਆਨ ਅਰੁ ਧਿਆਨ ਦਾ (ਉਕਤਿ)ਕਥਨ ਕਰਨੇ ਕਰਕੇ, (ਦਿਜ)ਬ੍ਰਾਹਮਣਾਂ (ਸੁਰ)ਦੇਵਤਿਆਂ ਦੇ ਮਤਿ ਉਪਦੇਸ਼ ਨੂੰ ਰਾਗ ਦੀ (ਨਾਦਿ)ਧੁਨ ਦੁਆਰਾ ਭਾਵੇਂ (ਨੀਤਾ)ਨਿੱਤ ੨ ਹੀ ਗਾਵੇ, ਫਿਰ ਭੀ ਹੇ (ਮੀਤਾ)ਮਿੱਤ੍ਰ! ਗੁਰੂ ਸਰੂਪ

ਗੁਰ ਸਬਦ ਜੀ ਦੀ ਪਰਮ ਪੂਜਨੀਕ ਨਿਰੰਕਾਰ ਸਰੂਪ (ਅਰਧ)ਅੱਧੀ ਲਗ ਮਾਤ੍ਰ ਜਾਂ (ਮੇਕ)ਇੱਕ ਅਖਰ ਦੀ ਮਹਿਮਾ ਉਪ੍ਰੋਕਤ ਜੋ ਗਿਣੇ ਹਨ, ਉਨ੍ਹਾਂ ਦੀ (ਅਗਮ)ਗੰਮਿਤਾ ਤੋਂ ਪਰੇ ਹੋਰ (ਅਗਮ)ਗੰਮਿਤਾ ਤੋਂ ਪਰੇ (ਅਤਿ)ਅਤਿਅੰਤ (ਅਗਾਧਿ)ਡੂੰਘੀ ਤੋਂ ਡੂੰਘੀ ਹੈ।

ਜੈਸੇ ਲਗ ਮਾਤ੍ਰ ਹੀਨ.ਪੜਤ ਅਉਰ ਕਉ ਅਉਰ, ਪਿਤਾ ਪੂਤ, ਪੂਤ ਪਿਤਾ, ਸਮਸਰਿ ਜਾਨੀਐ॥ )

੧੨.ਸ਼ੁੱਧ ਉਚਾਰਣ ਬਾਰੇ ਖ਼ਾਸ ਪ੍ਰੇਮ ਬੇਨਤੀ, ਸ਼ੁੱਧ ਉਚਾਰਣ ਦੇ ਬੇਅੰਤ ਲਾਹੇ ਹੀ ਲਾਹੇ।

ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ, ਭਾਈ ਗੁਰਦਾਸ ਸਾਹਿਬ ਜੀ ਨੇ, ਗੁਰਬਾਣੀ ਦੀ ਅੱਧੀ ਲਗ ਦੀ ਕਿਤਨੀ ਮਹਾਨਤਾ ਜਣਾਈ ਹੈ। ਇਸ ਲਈ ਔਂਕੜ ਸਿਹਾਰੀ ਮੁਕਤਾ ਲਘੂ ਲਗ ਲਾਉਣ ਲੱਗਿਆਂ, ਅੱਖਰ ਦਾ ਪੂਰਾ ਵਜ਼ਨ ਰਹੇ, ਬਹੁਤੀ ਛੇਤੀ ਬੋਲ ਕੇ ਵਜ਼ਨ ਨਹੀਂ ਘਟਾਉਣਾ, ਨਾ ਹੀ ਅਧਿਕ ਲਾਉਣਾ। ਅੱਖਰ ਦਾ ਵਜ਼ਨ ਜੈਸਾ ਦੀਰਘ ਲਗ ਬੋਲਣ ਸਮੇਂ ਹੋਵੇ, ਤੈਸਾ ਹੀ ਲਘੂ ਬੋਲਣ ਸਮੇਂ ਹੋਵੇ। ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਾਹਿਬ ਜੀਓ ਧੰਨ ਹਨ। ਹੁਣ ਉੱਬਲਦੀ ਦੇਗ਼'ਚ ਚੌਂਕੜਾ ਲਾ ਰਹੇ ਹਨ। ਸ਼ਹੀਦਾਂ ਦੇ ਸਿਰਤਾਜ, ਗੁਰੂ ਗ਼੍ਰੀਬ ਨਿਵਾਜ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਪੂਰੀਆਂ ਲਗਾਂ ਲਾ ਕੇ, ਸ਼ੁੱਧ ਗੁਰਬਾਣੀ ਉਚਾਰਦੇ, ਜਿਸ ਨੂੰ ਸੁਣ ਕੇ ਭਾਈ ਗੁਰਦਾਸ ਸਾਹਿਬ ਜੀ, ਉਸੇ ਤਰ੍ਹਾਂ ਹੀ ਲਿਖੀ ਜਾਂਦੇ। ਉੱਤਮ ਬਕਤੇ ਦੇ ਮਨ'ਚ ਇਹ ਸ਼ੁਭ ਖ਼ਿਆਲ ਹੋਵੇ, ਕਿ ਦਾਸਨ ਦਾਸ ਸ਼ੁੱਧ ਸੱਚੀ ਬਾਣੀ ਉਚਾਰ ਕੇ, ਅੱਖਰਾਂ ਲਗਾਂ ਸਮੇਤ ਸ੍ਰੋਤੇ ਨੂੰ ਸੁਰਤ'ਚ ਦਿਖਾ ਦੇਵੇ। ਉੱਤਮ ਸ੍ਰੋਤੇ ਦੇ ਮਨ'ਚ ਇਹ ਸੱਚੀ ਪ੍ਰੀਤ ਹੋਵੇ ਕਿ ਦਾਸ ਨੇ ਲਗਾਂ ਸਹਿਤ ਸ਼ੁੱਧ ਸੱਚੀ ਗੁਰਬਾਣੀ ਨੂੰ ਸੁਰਤ'ਚ ਤੱਕਣਾ ਹੈ। ਗੁਰੂ ਪ੍ਰਮੇਸਰ ਜੀ ਨੇ ਵਿਸ਼ੇਸ਼ ਕ੍ਰਿਪਾ ਕਰਕੇ, ਅੰਮ੍ਰਿਤ ਗੁਰਬਾਣੀ'ਚ ਖ਼ਾਸ ਉੱਚੇ ਸੁੱਚੇ ਅਤੀ ਸੁਚੱਜੇ ਢੰਗ ਨਾਲ ਲਗਾਂ ਲਾਈਆਂ ਹਨ, ਉਸੇ ਤਰ੍ਹਾਂ ਸੱਚੀ

ਸ਼ਰਧਾ ਸੱਚੇ ਪ੍ਰੇਮ ਸਹਿਤ, ਲਗਾਂ ਲਾ ਕੇ ਅੰਮ੍ਰਿਤ ਗੁਰਬਾਣੀ ਸ਼ੁੱਧ ਹੀ ਉਚਾਰੀ ਜਾਵੇ ਤਾਂ ਸੱਚੇ ਪਾਤਿਸਾਹ ਜੀ ਦੀ ਲੱਖ ਖ਼ੁਸ਼ੀਆਂ ਸਹਿਤ ਨਦਰਿ ਹੋਵੇਗੀ। ਯਥਾ:- ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥ ਪਰਮਪਵਿੱਤ੍ਰ ਸੱਚੀ ਅੰਮ੍ਰਿਤ ਗੁਰਬਾਣੀ ਜੀ ਦੀ ਸ਼ੁੱਧੀ ਲਈ, ਪ੍ਰੇਮੀਂ ਜਨ ਮਹਾਪੁਰਖਾਂ ਦੀ ਸੱਚੀ ਸੇਵਾ ਕਰਕੇ, ਉਨ੍ਹਾਂ ਤੋਂ ਸ਼ੁੱਧ ਸੰਥਾ ਕਰਾ ਕੇ, ੨੫ ਵਾਰ ਪੜ੍ਹ ਕੇ ਪਕਾਉਂਦੇ ਹਨ, ਬਾਰ ੨ ਸੰਥਾ ਪੜ੍ਹ ੨ ਕੇ, ਕਠਿਨ ਪਾਠਾਂ ਨੂੰ ਦ੍ਰਿੜ੍ਹ ਕਰਦੇ ਹਨ। ਪਰਮਪਵਿੱਤ੍ਰ ਉੱਚੀ ਸੁੱਚੀ ਸੱਚੀ ਸੇਵਾ, ਸ਼ਰਧਾ ਸਹਿਤ ਕਰਕੇ, ਸੱਚੀ ਅੰਮ੍ਰਿਤ ਗੁਰਬਾਣੀ ਜੀ ਦੀ ਪ੍ਰਾਪਤੀ ਦਾ ਅਧਿਕਾਰ ਬਣਦਾ ਹੈ। ਸੇਵਾ'ਤੇ ਪ੍ਰਸੰਨ ਹੋ ਕੇ ਮਹਾਂਪੁਰਖ ਬਖ਼ਸ਼ਿਸ਼ ਕਰ ਦਿੰਦੇ ਹਨ। ਪਰਮਪੂਜਨੀਕ ਸਤਿਗੁਰੂ ਸਾਹਿਬ ਗੁਰਬਾਣੀ ਜੀ ਉਚਾਰਨ ਸਮੇਂ, ਪੂਰੀਆਂ ਲਗਾਂ ਲਾਉਣ ਦੇ ਕ੍ਰੋੜਾਂ ਹੀ ਲਾਭ ਹਨ। ਗੂੜ੍ਹੇ ਪਿਆਰ ਨਾਲ ਤੱਕਦਿਆਂ, ਲਗਾਂ ਚੇਤੇ ਕਰਨ ਦੇ ਖ਼ਿਆਲ ਨਾਲ ਪੂਰੀਆਂ ਲਗਾਂ ਲਾ ਕੇ, ਸ਼ੁੱਧ ਉਚਾਰਨ ਕਰਨ ਨਾਲ ਛਾਤੀ ਰਸ ਨਾਲ ਭਰ ਜਾਂਦੀ ਹੈ। ਸ਼ੁੱਧ ਉਚਾਰਨ ਕਰਨ ਨਾਲ, ਸੱਚੀ

ਗੁਰਬਾਣੀ ਦਿਲ ਦੀ ਡੂੰਘਿਆਈ'ਚ ਜਮ੍ਹਾਂ ਹੋ ਜਾਂਦੀ ਹੈ। ਦਿਲ ਦੀ ਡੂੰਘਿਆਈ'ਚੋਂ ਅੰਮ੍ਰਿਤ ਮੁਖ'ਚ ਮਾਰ ਕੇ, ਦਿਮਾਗ਼'ਚ ਆ ਜਾਂਦੀ ਹੈ। ਉਹ ਸੁਖ ਦੱਸਿਆ ਨਹੀਂ ਜਾ ਸਕਦਾ। ਯਥਾ:- ਸਾਰਗ ਮਹਲਾ ੫॥ ਓਇ ਸੁਖ, ਕਾ ਸਿਉ ਬਰਨਿ ਸੁਨਾਵਤ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ; ਮਨਿ ਮੰਗਲ ਗੁਨ ਗਾਵਤ॥ ੧॥ ਰਹਾਉ॥ ਬਿਸਮ ਭਈ ਪੇਖਿ ਬਿਸਮਾਦੀ; ਪੂਰਿ ਰਹੇ ਕਿਰਪਾਵਤ॥ ਪੀਓ ਅੰਮ੍ਰਿਤ ਨਾਮੁ ਅਮੋਲਕ; ਜਿਉ ਚਾਖਿ ਗੂੰਗਾ ਮੁਸਕਾਵਤ॥ ੧॥ ਸੱਚੀ ਗੁਰਬਾਣੀ ਦੀ ਸੰਥਾ ਸ਼ੁੱਧੀ ਕਰਾਉਣੇ ਕਰਕੇ ਹੀ ਸੱਚੀ ਗੁਰਬਾਣੀ ਦੀਆਂ ਟਕਸਾਲਾਂ ਚੱਲੀਆਂ। ਜਿਵੇਂ ਹੋਰ ਲਿਖਤਾਂ ਪੜ੍ਹਨ ਸਮੇਂ ਅਸੀਂ ਲਗਾਂ ਦਾ ਖ਼ਾਸ ਧਿਆਨ ਨਹੀਂ ਰੱਖਦੇ, ਉਨ੍ਹਾਂ ਨੂੰ ਪੜ੍ਹਨ ਨਾਲ ਮਨ ਖਿਲਾਰੇ'ਚ ਹੀ ਰਹਿੰਦਾ ਹੈ। ਪਰਮਪੂਜਨੀਕ ਪਰਮਪਵਿੱਤ੍ਰ ਸੱਚੀ ਗੁਰਬਾਣੀ ਜੀ ਨੂੰ ਪ੍ਰੇਮ ਸਹਿਤ ਸ਼ੁੱਧ ਉਚਾਰਨ ਨਾਲ ਮਨ ਟਿਕਦਾ ਹੈ। ਅੰਮ੍ਰਿਤ ਸੱਚੀ ਬਾਣੀ ਦੇ ਸ਼ੁੱਧ ਉਚਾਰਨ ਦੇ ਪ੍ਰਯੋਜਨ ਨੂੰ ਲੈ ਕੇ, ਬਹੁਤੇ ਪ੍ਰੇਮੀ ਆਪਣੀਆਂ ੨ ਪੋਥੀਆਂ ਪ੍ਰਕਾਸ਼ ਕਰਕੇ, ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੇ ਲਿਖੇ ਅਨੁਸਾਰ ਸ਼ੁੱਧ ਉਚਾਰਨ ਕਰਦੇ ਹਨ। ਜਦੋਂ ਇੱਕ ਪ੍ਰੇਮੀ ਪੜ੍ਹਦਾ ਹੈ, ਦੂਜੇ ਪ੍ਰੇਮੀ ਗਹੁ ਨਾਲ ਅੱਖਰ ਦੇਖਦੇ, ਸ਼ਰਧਾ ਸਹਿਤ ਸੁਣਦੇ ਹਨ। ਜਿੱਥੇ ੨ ਗ਼ਲਤੀ ਹੋਵੇ, ਉੱਥੇ ੨ ਇੱਕ ਦੂਜੇ ਨੂੰ ਪ੍ਰੇਮ ਨਾਲ ਦਸਦੇ ਹਨ, ਇਸ ਤਰ੍ਹਾਂ ਪਾਠਾਂ ਦੇ ਆਪੋ ਵਿੱਚੀਂ ਦੇ ਫਰਕ, ਛਾਪੇ ਦੀਆਂ ਗ਼ਲਤੀਆਂ ਭੀ ਦੂਰ ਹੋ ਜਾਂਦੀਆਂ ਹਨ। ਇਕੱਠੇ ਪੜ੍ਹਨੇ ਕਰਕੇ ਸਾਵਧਾਨ ਹੋ ਕੇ ਪੜ੍ਹਨਾ ਪੈਂਦਾ ਹੈ, ਸੋ ਜੇ ਕੋਈ ਗ਼ਲਤੀ ਦੱਸੇ, ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ। ਜਿਹੜਾ ਬੰਦਾ ਗੁਰੂ ਕੀ ਟਕਸਾਲ'ਚ ਨਹੀਂ ਰਿਹਾ, ਭਾਵੇਂ ਉਸ ਦੀਆਂ ਬੇਅੰਤ ਹੀ ਗ਼ਲਤੀਆਂ ਕਿਉਂ ਨ ਹੋਣ, ਪਰ ਜੇ ਕੋਈ ਉਸ ਦੀ ਗ਼ਲਤੀ ਦੱਸੇ ਤਾਂ ਉਹ ਗੁੱਸੇ ਹੋ ਜਾਂਦਾ ਹੈ।

ਜਦੋਂ ਆਪ ਜੀ, ਸਿਹਾਰੀ ਲਘੂ ਲਾ ਕੇ ਹਰਿ ਬੋਲੋਂਗੇ, ਭਾਵ ਹਰ ਥਾਂ ਸਿਹਾਰੀ ਲਾਵੋਂਗੇ, ਜਿਹੜਾ ਸਿਹਾਰੀ ਨਹੀਂ ਲਾਉਂਦਾ, ਉਹ ਕਹੇਗਾ, ਤੁਸੀਂ ਲਾਂ ਲਾਉਂਦੇ ਹੋਂ, ਉਸ ਨੂੰ ਪੂਰਨ ਗ੍ਰੀਬੀ ਸਹਿਤ, ਹਰੇ ਲਾਂ ਦੀਰਘ ਲੰਬੀ ਬੋਲ ਕੇ, ਸਿਹਾਰੀ ਲਘੂ ਛੋਟੀ ਬੋਲ ਕੇ, ਦੋਹਾਂ ਦਾ ਫ਼ਰਕ ਸੁਣਾਉ,

ਲਘੂ ਦੀਰਘ ਦਾ ਬਹੁਤ ਫ਼ਰਕ ਹੈ। ਜਦੋਂ ਆਪ ਜੀ, ਔਂਕੜ ਲਘੂ ਲਾ ਕੇ, ਸਲੋਕੁ ਦੇ ਕੱਕੇ ਨੂੰ ਔਂਕੜ ਬੋਲੋਂਗੇ, ਭਾਵ ਹਰ ਥਾਂ ਔਂਕੜ ਲਾਵੋਂਗੇ, ਜਿਹੜਾ ਔਂਕੜ ਨਹੀਂ ਲਾਉਂਦਾ, ਉਹ ਕਹੇਗਾ, ਤੁਸੀਂ ਹੋੜਾ ਲਾਉਂਦੇ ਹੋਂ, ਉਸ ਨੂੰ ਪੂਰਨ ਗ੍ਰੀਬੀ ਸਹਿਤ, ਹੋੜਾ ਦੀਰਘ ਲੰਬਾ ਬੋਲ ਕੇ, ਔਂਕੜ ਲਘੂ ਛੋਟਾ ਬੋਲ ਕੇ, ਦੋਹਾਂ ਦਾ ਫ਼ਰਕ ਸੁਣਾਉ, ਲਘੂ ਦੀਰਘ ਦਾ ਬਹੁਤ ਫ਼ਰਕ ਹੈ। ਜਿਹੜਾ ਪ੍ਰੇਮੀ ਪੂਰੀਆਂ ਲਗਾਂ ਨਹੀਂ ਲਾਉਂਦਾ, ਉਸ ਦੀਆਂ ਢੇਰ ਗ਼ਲਤੀਆਂ ਹਨ, ਬਿਨਾ ਮੁਹਾਰਨੀ ਭਾਵ ਮੁਹਾਰਨੀ ਕੱਚੀ ਹੈ, ਸੰਥਾ ਕੀਤੀ ਨਹੀਂ, ਮੇਹਨਤ ਨਹੀਂ ਕੀਤੀ, ਕੇਵਲ ਮਾਇਆ ਲਈ ਪਾਠ ਕਰ ਰਿਹਾ ਹੈ। ਆਪ ਜੀ ਦੇ ਕੀਤੇ ਸ਼ੁੱਧ ਉਚਾਰਨ ਨੂੰ ਟੋਕ ਰਿਹਾ ਹੈ, ਖਿਝ ਰਿਹਾ ਹੈ, ਘਬਰਾਉਣਾ ਲੜਨਾ ਨਹੀਂ, ਸ਼ੁੱਧ ਉਚਾਰਣ ਤੋਂ ਡੋਲਣਾ ਨਹੀਂ। ਗਲ਼ ’ਚ ਪੱਲਾ ਪਾ ਕੇ, ਦੋਵੇਂ ਹੱਥ ਜੋੜ ਕੇ, ਸਿਰ ਝੁਕਾ ਕੇ, ਗ਼ਲਤ ਉਚਾਰਣ ਵਾਲੇ ਸਾਜਨ ਮੀਤ ਪਿਆਰੇ ਜੀ ਨੂੰ, ਸ਼ੁੱਧ ਉਚਾਰਣ ਦੇ ਲਾਹੇ ਪੁੱਛੋ, ਤਾਂ ਦੱਸ ਨਹੀਂ ਸਕੇਗਾ, ਕਿਉਂਕਿ ਉਸ ਨੇ ਸ਼ੁੱਧ ਉਚਾਰਣ ਦਾ ਪਰਮ-ਅਨੰਦ ਲਾਹਾ ਨਹੀਂ ਲਿਆ, ਸ਼ੁੱਧ ਉਚਾਰਣ ਦੇ

ਲਾਹੇ ਰਸ ਅੰਮ੍ਰਿਤ ਬ੍ਰਹਮਾਨੰਦ ਨੂੰ ਓਹ ਪ੍ਰੇਮੀ ਗੁਰਸੇਵਕ ਜੀ ਹੀ ਲੈ ਸਕਦੇ ਹਨ, ਜਿਸ ਨੂੰ ਪੂਰਨ ਗੁਰੂ ਜੀ ਪੂਰਨ ਕ੍ਰਿਪਾ ਕਰਕੇ ਸ਼ੁੱਧ ਉਚਾਰਣ ਆਪ ਬਖ਼ਸ਼ਦੇ ਹਨ। ਯਥਾ:- ਦਾਤੈ ਦਾਤਿ ਰਖੀ ਹਥਿ ਅਪਣੈ; ਜਿਸੁ ਭਾਵੈ ਤਿਸੁ ਦੇਈ॥ ਨਾਨਕ ਨਾਮਿ ਰਤੇ ਸੁਖੁ ਪਾਇਆ; ਦਰਗਹ ਜਾਪਹਿ ਸੇਈ॥

ਸ਼ੁੱਧ ਪਾਠ ਤੇ ਅਰਥ ਸ਼ੁੱਧ, ਸ਼ੁੱਧ ਅਰਥ ਸ਼ੁੱਧ ਬੋਧ॥ ਸ਼ੁੱਧ ਬੋਧ ਵਿਗਿਆਨ ਸ਼ੁੱਧ; ਬੋਧ ਅਬੋਧ ਸੁਬੋਧ॥ ਪਰਮਪੂਜਨੀਕ ਅੰਮ੍ਰਿਤ ਗੁਰਬਾਣੀ ਜੀ ਦਾ ਪੂਰਨ ਸ਼ੁੱਧ ਪਾਠ ਕਰਨ ਨਾਲ ਸ਼ੁੱਧ ਅਰਥਾਂ ਦੀ ਪ੍ਰਾਪਤੀ ਹੁੰਦੀ ਹੈ, ਭਾਵ ਜੇ ਪਾਠ ਅਸ਼ੁੱਧ ਕਰੇ ਤਾਂ ਅਰਥ ਦਾ ਅਨਰਥ ਬਣ ਜਾਂਦਾ ਹੈ। ਸ਼ੁੱਧ ਅਰਥ ਤੋਂ ਸ਼ੁੱਧ ਸਰੂਪ ਵਾਹਿਗੁਰੂ ਜੀ ਦਾ ਸ਼ੁੱਧ (ਬੋਧ)ਗਿਆਨ ਪ੍ਰਾਪਤ ਹੁੰਦਾ ਹੈ। ਸ਼ੁੱਧ ਗਿਆਨ ਦੀ ਪ੍ਰਾਪਤੀ ਤੋਂ (ਵਿਗਿਆਨ) ਨਿਰਗੁਨ ਸਰਗੁਨ ਦੀ ਏਕਤਾ ਦਾ (ਵਿ)ਵਿਸ਼ੇਸ਼ ਗਿਆਨ ਪ੍ਰਾਪਤ ਹੁੰਦਾ ਹੈ। (ਅਬੋਧ)ਗਿਆਨ ਰਹਿਤ ਪੁਰਖ, ਸ਼ੁੱਧ ਉਚਾਰਨ ਕਰਕੇ (ਬੋਧ)ਗਿਆਨ ਸਹਿਤ (ਸੁਬੋਧ) (ਸੁ)ਸ੍ਰੇਸ਼ਟ ਗਿਆਨਵਾਨ ਬਣ ਜਾਂਦਾ ਹੈ।

ਸ਼ੁੱਧ ਉਚਾਰਨ, ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਗੰਢ ਪਾਉਂਦਾ ਹੈ। ਗੁਰਬਾਣੀ ਸ਼ੁੱਧ ਉਚਾਰਨ ਸੁਣਦਿਆਂ ੨, ਰੋਮਾਂ ਦੁਆਰਾ ਗੁਰਬਾਣੀ ਜੀ ਅੰਦਰ ਪ੍ਰਵੇਸ਼ ਕਰਦੇ ਹਨ। ਜਾਗਦਿਆਂ ਸੁੱਤਿਆਂ, ਮਰਿਆਂ, ਪ੍ਰੇਤਾਂ ਪਸ਼ੂਆਂ ਪੱਥਰਾਂ ਕੌੜਿਆਂ ਰੀਠਿਆਂ ’ਤੇ ਗੁਰਬਾਣੀ ਜੀ ਦੇ ਸ਼ੁੱਧ ਉਚਾਰਨ ਜੀ ਸਾਚ ਨਾਮ ਕੀ ਅੰਮ੍ਰਿਤ ਵਰਖਾ॥ ਕਰਕੇ ਕਲਿਆਣ ਕਰਦੇ ਹਨ। ਯਥਾ:- ਕਰਿ ਕਿਰਪਾ; ਅੰਤਰਿ ਉਰ ਧਾਰੈ॥ ਪਸੁ ਪ੍ਰੇਤ ਮੁਘਦ; ਪਾਥਰ ਕਉ ਤਾਰੈ॥ )ਗੁਰੁ ਬੋਹਿਥੁ; ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ; ਪਾਥਰ ਤਰਿਆ॥ )ਪਸੂ ਪਰੇਤ ਮੁਗਧ ਕਉ ਤਾਰੇ; ਪਾਹਨ ਪਾਰਿ ਉਤਾਰੈ॥ ਨਾਨਕ ਦਾਸ ਤੇਰੀ ਸਰਣਾਈ; ਸਦਾ ਸਦਾ ਬਲਿਹਾਰੈ॥ )ਗੁਰਬਾਣੀ ਜੀ ਦੇ ਸ਼ੁੱਧ ਉਚਾਰਨ ਜੀ ਰਾਤ ਦਿਨ ਸੁਨਣ ਦੇ ਬੇਅੰਤ ੩ ਲਾਹੇ ਹੀ ਲਾਹੇ ਹਨ। ਸੁੱਤਿਆਂ ਸ਼ੁੱਧ ਉਚਾਰਨ ਸੁਣਦਿਆਂ, ਪੂਰਨ ਗੁਰੂ ਜੀ ਮਹਾਂ ਵਿਸਮਾਦ ਕ੍ਰਿਪਾ ਕਰਕੇ ਸੁਪਨੇ ’ਚ ਸ਼ੁੱਧ ਉਚਾਰਨ ਗੁਰਬਾਣੀ ਜੀ ਸੁਣਾਉਂਦੇ

ਹਨ। ਅਪਣੇ ਅਤੇ ਮਹਾਂ ਪੁਰਖਾਂ, ਸਤਿਸੰਗਤਿ ਜੀ ਦੇ ਸ਼ੁਭ ਸੱਚੇ ਦਰਸਨ ਬਖ਼ਸ਼ਦੇ ਹਨ। ਸ਼ੁੱਧ ਉਚਾਰਨ ਵਾਲਾ ਪ੍ਰੇਮੀ ਸੁਪਨੇ 'ਚ ਬਰੜਾਉਂਦਿਆਂ, ਗੁਰਬਾਣੀ ਪੜ੍ਹਦਾ ਹੈ, ਜਿਸ ਦੀ ਮਹਾਂ ੩ ਮਹਾਨਤਾ ਹੈ। ਯਥਾ:- ਕਬੀਰ ਸੁਪਨੈ ਹੂ ਬਰੜਾਇ ਕੈ; ਜਿਹ ਮੁਖ ਨਿਕਸੈ ਰਾਮੁ॥ ਤਾ ਕੇ ਪਗ ਕੀ ਪਾਨਹੀ; ਮੇਰੇ ਤਨ ਕੋ ਚਾਮੁ॥

ਗੁਰਬਾਣੀ ਜੀ ਦੀ ਸ਼ੁੱਧ ਸੰਥਾ ਕੀਤੀ ਬਿਨਾ ਵਾਹਿਗੁਰੂ ਜੀ ਦੀ ਪ੍ਰਾਪਤੀ ਨਹੀਂ ਹੁੰਦੀ। ਸ਼ੁੱਧ ਉਚਾਰਨ ਨਾਲ ਅਰਥ'ਚ ਮਨ ਲੱਗਦਾ ਹੈ, ਸ਼ੁੱਧ ਉਚਾਰਨ ਅਰਥ ਭੀ ਜਣਾਉਂਦਾ ਹੈ। ਜਿਸ ਪ੍ਰੇਮੀ ਦਾ ਸ਼ੁੱਧ ਉਚਾਰਨ ਹੋਵੇ ਉਹ ਹੀ ਟਕਸਾਲ ਚਲਾਉਣ ਦਾ ਉੱਤਮ ਅਧਿਕਾਰੀ ਹੈ। ਉਹ ਹੀ ਅੱਗੇ ਸ਼ੁੱਧ ਸੰਥਾ ਕਰਵਾ ਸਕਦਾ ਹੈ। ਉਹ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਗੁਰੂ ਤਖ਼ਤਾਂ'ਤੇ, ਗੁਰੂ ਸੇਵਾ'ਚ ਲੱਗਣ ਦਾ ਉੱਤਮ ਅਧਿਕਾਰੀ ਹੈ। ਸ਼ੁੱਧ ਉਚਾਰਨ ਕਰਕੇ ਹੀ ਮਨ ਇਕਾਗ੍ਰ ਹੁੰਦਾ ਹੈ। ਸ਼ੁੱਧ ਉਚਾਰਨ ਸੁਣਨ ਵਾਲੇ ਭੀ ਗਦ ੨ ਹੋ ਜਾਂਦੇ ਹਨ। ਸ਼ੁੱਧ ਉਚਾਰਨ ਹੀ ਮਨ ਦੇ ਟਿਕਾਅ ਦਾ ਅਭਿਆਸ ਹੈ।

ਜਦੋਂ ਪ੍ਰੇਮੀ ਜਨ ਮਿਲ ਕੇ ਸ਼ੁੱਧ ਉਚਾਰਨ ਕਰਦੇ ਹਨ ਤਾਂ ਉਨ੍ਹਾਂ ਦੇ ਸਮੂਹ ਮਹਾਂ ਪਾਪ ਨਿਵਿਰਤ ਹੁੰਦੇ ਹਨ। ਸਭ ਦੇ ਰੋਮ ੨'ਤੇ ਸ਼ੁੱਧੀ ਦਾ ਰਸ ਪ੍ਰਭਾਵ ਛਾ ਜਾਂਦਾ ਹੈ, ਮਨ ਦਾ ਵਿਸਮਾਦ ਟਿਕਾਅ ਹੁੰਦਾ ਹੈ। ਸ਼ੁੱਧ ਉਚਾਰਨ ਕਰਕੇ ਛਾਪੇ ਦੀਆਂ ਗ਼ਲਤੀਆਂ ਭੀ ਦੂਰ ਹੁੰਦੀਆਂ ਹਨ। ਸ਼ੁੱਧ ਉਚਾਰਨ ਕਰਕੇ ਦਿਲ ਭੀ ਸ਼ੁੱਧ ਹੁੰਦਾ ਹੈ। ਸ਼ੁੱਧ ਸਰੂਪ ਵਾਹਿਗੁਰੂ ਜੀਉ ਦੀ (ਸ਼ੁੱਧ) ਗਿਆਤ ਪ੍ਰਾਪਤ ਹੁੰਦੀ ਹੈ। ਸ਼ੁੱਧ ਉਚਾਰਨ ਵਾਲੇ ਦੀ ਜ਼ਬਾਨ ਭੀ ਸ਼ੁੱਧ ਹੋ ਜਾਂਦੀ ਹੈ। ਸ਼ੁੱਧ ਉਚਾਰਨ ਵਾਲੇ ਦਾ ਸਾਰੇ ਜੱਗ'ਤੇ ਸ਼ੁੱਧ ਸਤਿਕਾਰ ਸ਼ੁੱਧ ਜਸ ਹੁੰਦਾ ਹੈ। ਸ਼ੁੱਧ ਉਚਾਰਨੇ ਕਰਕੇ ਹੀ ਅੰਮ੍ਰਿਤ ਗੁਰਬਾਣੀ ਜੀ ਦਾ ਪੂਰਨ ਸੱਚਾ ਸਤਿਕਾਰ ਹੈ ਜੀ। ਪੂਰਨ ਸ਼ੁੱਧ ਉਚਾਰਨ ਵਾਲੇ ਵਾਹਿਗੁਰੂ ਮੰਤ੍ਰ ਦੇ ਜਾਪਕ ਪ੍ਰੇਮੀ ਦੇ ਦਿਲ ਦਿਮਾਗ'ਚ, ਵਾਹਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਹਰ ਸਮੇਂ ਗੁਰਬਾਣੀ ਬਖ਼ਸ਼ਦੇ ਰਹਿੰਦੇ ਹਨ। ਹੇ ਪੂਰਨ ਬ੍ਰਹਮ!; ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀਉ! ਆਪਣੇ ਗ੍ਰੀਬ ਦਾਸਾਂ ਨੂੰ ਸ਼ੁੱਧ ਗੁਰਬਾਣੀ ਉਚਾਰਨ ਦੀ ਬਖ਼ਸ਼ਿਸ਼ ਕਰੋ ਜੀ। ਸ਼ੁੱਧ ਉਚਾਰਨ ਦੀ ਬਹੁਤ ੨ ਮਾਨਤਾ ਮਹਾਨਤਾ ਹੈ। ਸ਼ੁੱਧ ਉਚਾਰਨ ਕਰਨੇ ਕਰਕੇ ਨੇਤ੍ਰ ਬਹੁਤੇ ਹੀ ਖ਼ਿਆਲ ਨਾਲ ਬਾਣੀ ਨੂੰ ਤੱਕ ਕੇ ਅਨੰਦੀ ਹੁੰਦੇ ਹਨ। ਜ਼ਬਾਨ ਸ਼ੁੱਧ ਬੋਲ ਕੇ ਅਨੰਦੀ ਹੁੰਦੀ ਹੈ, ਕੰਨ ਸੁਣ ਕੇ ਅਨੰਦੀ ਹੁੰਦੇ ਹਨ, ਰਸਨਾ ਸ਼ੁੱਧ ਉਚਾਰਨ ਦਾ ਰਸ ਲੈ ਕੇ ਅਨੰਦੀ ਹੁੰਦੀ ਹੈ, ਸ਼ੁੱਧ ਉਚਾਰਨ ਤੋਂ ਬਿਨਾ ਸੁਰਤ ਬਾਣੀ ਗ੍ਰਹਿਣ ਨਹੀਂ ਕਰ ਸਕਦੀ, ਸੋ ਸ਼ੁੱਧ ਉਚਾਰਨ ਕਰਕੇ ਹੀ ਸੁਰਤ ਗੁਰਬਾਣੀ ਨੂੰ ਪ੍ਰਾਪਤ ਕਰਕੇ ਅਨੰਦੀ ਹੁੰਦੀ ਹੈ। ਮਨ ਹਰ ਵਕਤ ਸ਼ੁੱਧ ਉਚਾਰਨ ਦੇ ਪ੍ਰੇਮ'ਚ ਪਰਚਿਆ ਰਹਿੰਦਾ ਹੈ ਜੀ। ਸ਼ੁੱਧ ਉਚਾਰਨ ਸੁਣ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦਿਲ ਦਿਮਾਗ'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ। ਸ਼ੁੱਧ ਉਚਾਰਨ ਦੀ ਪ੍ਰਾਪਤੀ ਲਈ ਦੀਰਘ ਲਘੂ ਲਗਾਂ ਯਾਦ ਕਰੋ। ਪਹਿਲਾਂ ਗੁਰਸ਼ਬਦ ਦਾ ਸ਼ੁੱਧ ਉਚਾਰਨ ਹੋਵੇ, ਫਿਰ ਉਸ ਦੇ ਅਰਥ ਫੇਰ ਸ਼ੁੱਧੀ ਸਹਿਤ ਉਸ ਦਾ ਕੀਰਤਨ ਹੋਵੇ। ਸੁਣਨ ਵਾਲੇ ਪ੍ਰੇਮੀ ਪੋਥੀਆਂ ਪ੍ਰਕਾਸ਼ ਕਰਕੇ

ਸੁਣਦਿਆਂ, ਪੂਰੀਆਂ ਲਗਾਂ ਲਾ ਕੇ ਆਪਣੇ ਮੁਖ'ਚ ਬੋਲਣ ਤਾਂ ਨਿਹਾਲ ਹੋਵਣ। ਸ਼ੁੱਧ ਉਚਾਰਨ ਕਰਕੇ ਹੀ ਮਨ ਇਕਾਗ੍ਰ ਹੁੰਦਾ ਹੈ।

੧੩.ਸਮੂਹ ਸੰਸਾਰ ਦਾ ਭਵਿੱਖ ਕਿਵੇਂ ਸੌਖਾ ਹੋਵੇ?ਅਤੇ ਸ਼ੁੱਧ ਉਚਾਰਣ। ਪਰਮਪੂਜਨੀਕ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼'ਚ ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਹਰ ਜੀਵ ਹਰ ਸੁਆਸ ਸਤਿਗੁਰੂ ਸਾਹਿਬ ਜੀ ਨੂੰ ਨਮਸਕਾਰ ਕਰਕੇ ਗੁਰਤਾ ਬਿਰਾਜਮਾਨ ਗੁਰੂ ਜੀ ਤੋਂ ਗੁਰਬਾਣੀ ਪ੍ਰਾਪਤ ਕਰਦਾ ਰਹੇ। ਨਿਰਯਤਨ ਸੁਖੀ ਰਹੇ। ਯਥਾ:- ਊਠਤ ਸੁਖੀਆ.ਬੈਠਤ ਸੁਖੀਆ॥ ਭਉ ਨਹੀ ਲਾਗੈ; ਜਾਂ ਐਸੇ ਬੁਝੀਆ॥ )ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ॥ )ਸੋ ਸਰਬ ਸੁਖਾ ਕਾ ਦਾਤਾ ਸਤਿਗੁਰੁ; ਤਾ ਕੀ ਸਰਨੀ ਪਾਈਐ॥ ਅਨੁਸਾਰ ਗੁਰਤਾ ਬਿਰਾਜਮਾਨ ਗੁਰੂ ਸਾਹਿਬ ਜੀ ਦੀ ਸ਼ਰਨ ਪੈ ਕੇ, ਹਰ ਸਮੇਂ ਆਪਣੇ ਦਿਲ ਦਿਮਾਗ'ਚ ਗੁਰਪ੍ਰਸਾਦਿ ਗੁਰਸ਼ਬਦ ਪ੍ਰਾਪਤ ਕਰਕੇ, ਆਤਮ ਸੁਖ ਨੂੰ ਪ੍ਰਾਪਤ ਹੋ ਕੇ.ਸੁਖੀ ਸੌਖਾ ਹੋਵੇ।

੧੪.ਆਪੋ ਵਿੱਚੀਂ ਮਿਲਤ ਕਰਕੇ, ਪਰਮਪੂਜਨੀਕ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਵਾਹਿਗੁਰੂ ਜੀ ਤੋਂ ਆਪਣੇ ਦਿਲ'ਚੋਂ, ਆਪਣੇ ਮੁਖ'ਚ ਅੰਮ੍ਰਿਤ ਦੀ ਪ੍ਰਾਪਤੀ, ਦਿਮਾਗ'ਚ ਗੁਰਬਾਣੀ ਪ੍ਰਾਪਤ ਕਰਨ ਲਈ, ਪੂਰਨ ਪ੍ਰੇਮ ਨਿਮ੍ਰਤਾ ਖਿਮਾ ਗ੍ਰੀਬੀ ਸਹਿਤ, ਗੁਰਬਾਣੀ ਸੰਥਾ ਸ਼ੁੱਧੀ ਕਰਨ ਕਰਾਉਣ, ਗੁਰਸਬਦਾਂ ਨੂੰ ਛਾਪੇ ਅਨੁਸਾਰ ਸੁੰਦਰ ਲਿਖਣ ਦਾ ਸੁਖੱਲਾ ਢੰਗ:- ਗੁਰੂ ਪ੍ਰਮੇਸਰ ਜੀ ਕ੍ਰਿਪਾ ਕਰਕੇ ਗੁਰਸਿੱਖ ਦੇ ਰਿਦੇ 'ਚ ਗੁਰਬਾਣੀ ਦਾ ਸੁਖ ਮਹਿਲ ਉਸਾਰਦੇ ਹਨ, ਸ਼ੁੱਧ ਉਚਾਰਨ ਹੀ ਪੱਕੀ ਬੁਨਿਆਦ ਹੈ। ਇਸ ਲਈ ਪ੍ਰੇਮੀ ਸ਼ੁੱਧ ਉਚਾਰਨ ਦਾ ਖ਼ੂਬ ਅਭਿਆਸ ਕਰੇ। ਪ੍ਰੇਮੀ ਪੂਰੀਆਂ ਲਗਾਂ ਲਾ ਕੇ ਜਦੋਂ ਸ਼ੁੱਧ ਗੁਰਬਾਣੀ ਉਚਾਰਦਾ ਹੈ, ਤਦੋਂ ਉਸ ਦੇ ਆਪਣੇ ਕੰਨ ਸੁਣਦੇ ਹਨ। ਗੁਰੂ ਪ੍ਰਮੇਸਰ ਜੀ, ਗੁਰੂ ਸੰਗਤ ਜੀ ਆਪ ਸ਼ੁੱਧ ਉਚਾਰਨ ਸੁਣ ਕੇ ਭਾਰੀ ਪ੍ਰਸੰਨ ਹੁੰਦੇ ਹਨ, ਸ਼ੁੱਧ ਉਚਾਰਨ ਦੀ ਲੈਅ ਅਤਿਅੰਤ ਸੁੰਦਰ ਮਿਠੀ ਪਿਆਰੀ ਸਚਿਆਰੀ ਅਪਾਰੀ ਨਿਰਾਰੀ, ਸੱਚੇ ਸਤਿਗੁਰੂ ਸਾਹਿਬ ਜੀ ਦੇ ਮਨ ਨੂੰ ਭਾਉਂਦੀ ਹੈ। ਜਿਸ ਆਪਣੇ ਦਾਸਰੇ'ਤੇ ਪੂਰਨ ਕ੍ਰਿਪਾ ਕਰਦੇ ਹਨ, ਉਸ ਤੋਂ ਨਿਸ਼ਕਾਮ ਭਾਵ ਨਾਲ ਸੁੰਦਰ ਖੁਸ਼ਖੱਤ ਗੁਰਬਾਣੀ ਲਿਖਵਾਉਂਦੇ ਵਿਚਰਾਉਂਦੇ ਪੜਾਉਂਦੇ, ਕਥਾ ਕੀਰਤਨ ਕਰਾਉਂਦੇ ਹਨ, ਅੱਗੇ ਸੰਥਾ ਕਰਵਾਉਂਦੇ ਹਨ, ਅਨੇਕ ਪ੍ਰਕਾਰ ਦੇ ਰੰਗਾਂ ੨ ਦੇ ਪਰਉਪਕਾਰ ਕਰਾ ਕੇ, ਸਮੂਹ ਸ਼ੁਭ ਗੁਣਾਂ ਦੀ ਧਾਰਨਾ ਕਰਾਉਂਦੇ ਹਨ। ਆਪਣੇ ਪ੍ਰੇਮੀ ਦੇ ਹਿਰਦੇ'ਚ ਹਰ ਵੇਲੇ ਗੁਰਬਾਣੀ ਭੇਜ ੨ ਕੇ, ਰਸਨਾ'ਤੇ ਵਸ ਕੇ, ਗੁਰਬਾਣੀ ਦੇ ਸ਼ੁੱਧ ਉਚਾਰਨ ਦੁਆਰਾ, ਸ਼ੁੱਧ ਅਰਥ ਸ਼ੁੱਧ ਕੀਰਤਨ ਗੁਰਬਾਣੀ ਦਾ ਮਹਿਲ ਆਪ ਉਸਾਰ ਕੇ, ਉਸ 'ਚ ਆਪ ਹੀ ਵਸਦੇ ਹਨ।

ਗੁਰੂ ਇਤਿਹਾਸ'ਚ ਤਰਤੀਬਵਾਰ ਗੁਰੂ ਪ੍ਰਮੇਸਰ ਜੀ ਦੇ ਫੋਟੋ ਹੋਣ। ਪੂਰੀਆਂ ਲਗਾਂ ਲਾਉਣ, ਚੇਤੇ ਕਰਨ ਵਾਲੇ ਪ੍ਰੇਮੀ, ਪ੍ਰਤੱਖ ਗੁਰੂ ਪ੍ਰਮੇਸਰ ਜੀ ਦੇ ਦਰਸ਼ਨ ਸਮਝ ਕੇ ਤੱਕਣ, ਜਿਸ ਵਿਸਮਾਦ ਸ਼ੁੱਧ ਸੁੰਦਰ ਲੈ'ਚ ਉਚਾਰਨ ਕਰਕੇ ਵਿਸਮਾਦ ਅੰਮ੍ਰਿਤ ਰਸ ਪੀਣ ਲਈ, ਗੁਰੂ ਪ੍ਰਮੇਸਰ ਜੀ ਨੇ ਲਗਾਂ

ਲਾਈਆਂ ਹਨ, ਗੁਰੂ ਜੀ ਆਪਣੇ ਲਾਲੇ ਗੋਲੇ ਜੀ ਤੋਂ ਸ਼ੁੱਧ ਉਚਾਰਨ ਕਰਵਾ ਕੇ, ਉਸ ਦੇ ਰਿਦੇ'ਚੋਂ ਮਹਾਨ ਅਨੰਦ ਅੰਮ੍ਰਿਤ, ਉਸ ਦੇ ਮੁਖ'ਚ ਭੇਜਦੇ ਹਨ, ਸ਼ੁੱਧ ਉਚਾਰਨ ਵਾਲੇ ਦਾਸਰੇ ਬ੍ਰਹਮਾਨੰਦ ਰਸ ਪੀਂਦੇ ੨ ਮੌਜਾਂ ਮਾਣਦੇ ਹਨ। ਸੁੰਦਰ ਸ਼ੁਧ ਲੈਅ ਦੀ ਵਿਸਮਾਦ ਧੁਨ ਨੂੰ, ਵਾਹਿਗੁਰੂ ਗੁਰੂ ਪ੍ਰਮੇਸਰ ਜੀ ਆਪ ਸਰਗੁਨ ਸਰੂਪ ਧਾਰ ਕੇ ਸੁਣਦੇ ਹਨ। ਇਸ ਸੁੰਦਰ ਸ਼ੁੱਧ ਲੈਅ ਉਚਾਰਨ ਵਾਲੇ ਪ੍ਰੇਮੀ ਨੂੰ ਵਿਸਮਾਦਤਾਈ ਦਾ ਰੰਗ ਬਖ਼ਸ਼ਦੇ ਹਨ, ਇਸ ਸ਼ੁੱਧ ਸੁੰਦਰ ਲੈਅ ਉਚਾਰਨ ਵਾਲੇ ਪ੍ਰੇਮੀ ਦੇ ਅੰਦਰ, ਗੁਰਬਾਣੀ ਜੀ ਪ੍ਰਵੇਸ਼ ਕਰਦੇ ਹਨ। ਸ਼ੁੱਧ ਪੜ੍ਹਨ ਸੁਨਣ ਵਾਲੇ ਨੂੰ ਵਿਸਮਾਦ ਰੰਗ ਅਨੰਦ ਪ੍ਰਾਪਤ ਹੁੰਦਾ ਹੈ। ਗੁਰਬਾਣੀ ਜੀ ਦੇ ਸ਼ੁੱਧ ਉਚਾਰਨ ਦੀ ਰੀਕਾਰਡਿੰਗ ਦਾਸਾਂ ਪਾਸ ਹੈ। ਇਸ ਨੂੰ ਲਾ ਕੇ ਸ੍ਰੀ ਗੁਟਕਾ ਸਾਹਿਬ ਜੀ ਪ੍ਰਕਾਸ਼ ਕਰਕੇ, ਰੋਮ ੨ ਦੇ ਪ੍ਰੇਮ ਸਤਿਕਾਰ ਨਾਲ ਸੁੰਦਰ ਧੁਨ ਸੁਨਣੀ, ਸੁਣ ਕੇ ਮੁਖ'ਚ ਮਗਰ ਬੋਲਣਾ, ਬਰਾਬਰ ਨਹੀਂ ਬੋਲਣ, ਮੂਹਰੇ ਭੀ ਨਹੀਂ ਬੋਲਣਾ, ਮੁਖ'ਚ ਜ਼ਬਾਨ ਨਾਲ ਪੂਰੀਆਂ ਲਗਾਂ ਲਾਉਣੀਆਂ, ਲਗਾਂ ਗੁਰੂ ਜੀ ਦੇ ਅੰਗ ਹਨ, ਪੂਰੇ ੨ ਅੱਖਰ ਬੋਲਣੇ ਵਜ਼ਨ ਭੀ ਪੂਰਾ ੨ ਹੋਵੇ, ਲਘੂ ਲਗਾਂ ਦੇ ਅੱਖਰ ਦਾ ਵਜ਼ਨ ਪੂਰਾ ੨ ਹੋਵੇ, ਲਘੂ ਮਾਤ੍ਰਾ ਤੋਂ ਘਟ ਭੀ ਨ ਹੋਵੇ। ਇਸ ਢੰਗ ਨਾਲ

ਗੁਰਬਾਣੀ ਜੀ ਅੰਦਰ ਪ੍ਰਵੇਸ਼ ਕਰਦੇ ਹਨ। ਗੁਰਬਾਣੀ ਜੀ ਦੇ ਉਚਾਰਨ 'ਚ ਲਗਾਂ ਲਾਉਣੀਆਂ ਅਤਿਅੰਤ ਹੀ ਜ਼ਰੂਰੀ ਹਨ, ਔਂਕੜ ਸਿਹਾਰੀ ਬੋਲਣ ਦੀ ਲੋੜ ਨ ਹੁੰਦੀ, ਤਾਂ ਫਿਰ ਗੁਰੂ ਸਾਹਿਬ ਜੀ ਸਿੱਧਾ ਹੀ ਲਿਖ ਦਿੰਦੇ। ਗੁਰਬਾਣੀ ਜੀ ਦੀ ਵਿਸ਼ੇਸ਼ਤਾਈ ਕੀ ਹੋਈ?ਗੁਰਬਾਣੀ ਜੀ ਦੇ ਦਰਸ਼ਨਾਂ ਨੂੰ ਗਹੁ ਪਿਆਰ ਸਤਿਕਾਰ ਧਿਆਨ'ਚ ਤੱਕਣ ਲਈ, ਸੱਚੇ ਸਤਿਗੁਰੂ ਸਾਹਿਬਾਨ ਜੀ, ਧਰਮੀ ਸ਼ਹੀਦਾਂ ਦੀ ਸ਼ਹੀਦੀ ਦੇ ਦ੍ਰਿਸ਼ ਦਿਮਾਗ'ਚ ਤੱਕਣੇ।

੧.ਇਕਾਂਤ ਦੇਸ਼ ਲੰਮਾ ਸਮਾਂ ਸਿਮਰਨ ਅਭਿਆਸ ਕਰਨਾ। ੨.ਨਿਸ਼ਕਾਮ ਗੁਰ ਸੇਵਾ'ਚ ਜੀਵਨ ਅਰਪਣਾ। ੩.ਪ੍ਰੇਮ ਭਾਵਨਾ ਨਿਮ੍ਰਤਾ ਨਿਸ਼ਕਾਮਤਾ ਨਾਲ ਅੱਗੇ ਸੰਥਾ ਕਰਾਉਣੀ। ੪.ਪੂਰਨ ਲਗਾਂ ਲਾ ਕੇ ਸ਼ੁੱਧ ਉਚਾਰਨ ਖ਼ੂਬ ਅਭਿਆਸ ਕਰਕੇ ਪਕਾਉਣਾ। ੫.ਕਥਾ ਕੀਰਤਨ ਸੁਣਦਿਆਂ ਪੋਥੀ ਪ੍ਰਕਾਸ਼ ਕਰਨੀ, ਅਰਥਾਂ ਸਹਿਤ ਗੁਰਸ਼ਬਦ ਛਪੇ ਹੋਣ। ੬.ਟੇਪ ਰੀਕਾਰਡ ਦੁਆਰਾ ਇਕਾਂਤ ਕੀਰਤਨ ਅਰਥ ਸੁਣਦਿਆਂ ਖ਼ੂਬ ਵਰਜਿਸ਼ ਕਰਨੀ, ਨਾਲੇ ਮੂੰਹ 'ਚ ਸਿਮਰਨ ਕਰੀ ਜਾਣਾ। ੭.ਗੁਰਸ਼ਬਦ ਦਾ ਆਪ ਨਿਸ਼ਕਾਮ ਕੀਰਤਨ ਕਰਨਾ, ਅੱਗੇ ਸਿਖਾਉਣਾ, ਗੁਰਬਾਣੀ ਸੰਥਿਆ ਬ੍ਰਹਮਵਿੱਦਿਆ ਪੜ੍ਹ ਕੇ ਪੜ੍ਹਾਉਣੀ। ੮.ਸ਼ੁੱਧ ਸੁੰਦਰ ਲਿਖਣ ਦਾ ਢੰਗ ਪ੍ਰਾਪਤ ਕਰਕੇ ਸ਼ੁੱਧ ਸੁੰਦਰ ਲਿਖਣਾ ਤੇ ਲਿਖਾਉਣਾ, ਬਲੈਕ ਬੋਰਡ'ਤੇ ਗੁਰਸ਼ਬਦ ਅਰਥ ਸਹਿਤ ਲਿਖ ਕੇ, ਸਾਹਮਣੇ ਖੜ੍ਹ ਕੇ ਵਰਜਿਸ਼ ਕਰਨੀ। ੯.ਪ੍ਰਛਾਦਾ ਛਕਣ ਸਮੇਂ ਨੇਤ੍ਰਾਂ ਨਾਲ ਗੁਰਸਬਦ ਪੜ੍ਹਨੇ। ੧੦.ਵਾਸ਼ਰੂਮ ਤੋਂ ਬਾਹਰ ਟੇਪ ਰੀਕਾਰਡ ਲਾ ਕੇ, ਮਾਲਸ਼ ਇਸ਼ਨਾਨ ਕਰਦਿਆਂ ਕੀਰਤਨ ਕਥਾ ਗੁਰਬਾਣੀ ਸੁਣਨੀ, ਸਾਰੇ ਘਰ'ਚ ਅੱਠੇ ਪਹਿਰ ਗੁਰਬਾਣੀ ਦੀ ਅਵਾਜ਼ ਅੰਮ੍ਰਿਤ ਵਰਸਾਈ ਜਾਵੇ। ੧੧.ਕੰਨਾਂ'ਤੇ ਹੱਥ ਰੱਖ ਕੇ ਬੋਲਣ ਨਾਲ ਅਵਾਜ਼ ਮਿੱਠੀ ੨ ਸੁਣਦੀ ਹੈ, ਇਸ ਲਈ ਦੋਹਾਂ ਕੰਨਾਂ 'ਤੇ ਹੱਥ ਰੱਖ ਕੇ, ਗੁਰਸ਼ਬਦ ਗਾਵਣੇ। ਕੰਨਾਂ'ਤੇ ਹੱਥ ਰੱਖ ਕੇ ਸ਼ਹੀਦੀ ਜਪਣੀ, ਮਨ ਨੂੰ ਢਾਲ਼ਣਾ, ਪ੍ਰੇਮ ਵੈਰਾਗ

ਸ਼ਰਧਾ ਇਕਾਗ੍ਰਤਾ ਬਨਾਉਣੀ। ਹਰੇਕ ਪ੍ਰੇਮੀ ਨੂੰ ਪੂਰਨ ਸ਼ੁੱਧੀ ਦੀ ਗੁੜ੍ਹਤੀ ਦਿਤੀ ਜਾਵੇ। ਮਨ ਦੀ ਕਮਜ਼ੋਰੀ ਕਰਕੇ ਕਿਸੇ ਤੋਂ ਡਰਦਿਆਂ ਕਈ ਵਾਰੀ ਉਲਟਾ ਉਚਾਰਨ ਹੋ ਜਾਂਦਾ ਹੈ, ਜਿਵੇਂ ਚਾਰ ਨੂੰ ਰਾਚ ਪੜ੍ਹ ਦੇਣਾ, ਇਸ ਗ਼ਲਤੀ ਦੀ ਨਿਵਿਰਤੀ ਲਈ:- [੧]ਸੱਚੇ ਸਤਿਗੁਰੂ ਸਾਹਿਬ ਜੀ ਅੱਗੇ ਅਰਦਾਸਿ ਕਰੇ। [੨]ਪਰਮਪੂਜਨੀਕ ਗੁਰੂ ਸਾਹਿਬ ਸਤਿਸੰਗਤਿ ਜੀ ਦੀ ਸ਼ੁਭ ਸੱਚੀ ਸੇਵਾ ਪ੍ਰੇਮ ਸਹਿਤ ਕਰੇ। [੩]ਬ੍ਰਹਮਵਿੱਦਿਆ ਦੇ ਦਾਤੇ ਜੀ ਦੀ ਸੇਵਾ ਭੀ ਚਾਅ ਨਾਲ ਕਰੇ। [੪]ਗੁਰੂ ਸਿਮਰਨ ਕਰਕੇ ਮਨ ਦੀ ਕਮਜ਼ੋਰੀ ਦੂਰ ਕਰੇ। [੫]ਮਹਾਂਪੁਰਸ਼ਾਂ ਤੋਂ ਡਰ ਕੇ ਘਬਰਾਏ ਨਾ। [੬]ਮੁਹਾਰਨੀ ਦੀ ਮਿਹਨਤ ਕਰਕੇ, ਬਾਰ ੨ ਸੰਥਾ ਪਕਾਵੇ। [੭]ਨਿਸ਼ਕਾਮ ਭਾਵਨਾ ਨਾਲ ਜੂਠੇ ਭਾਂਡੇ ਮਾਂਜੇ, ਜੋੜੇ ਝਾੜੇ। [੮]ਚੌਰ ਆਦਿ ਦੀ ਸ਼ੁਭ ਸੱਚੀ ਸੇਵਾ ਕਰੇ, ਜੀਵਤ ਭਾਵ ਤੋਂ ਮਰੇ।

ਪਰਮ ਸਤਿਕਾਰ ਯੋਗ ਟੀਚਰ ਜੀ ਪੂਰਨ ਮੇਹਰਵਾਨ ਉੱਦਮੀ ਤਰਸਵਾਨ ਸਾਵਧਾਨ ਹੋਣ। ਹਰੇਕ ਵਿਦਿਆਲੇ'ਚ ਇਕੱਲਾ ੨ ਅੱਖਰ ਲਗ ਮੂਹਰੇ ਬੋਲ ਕੇ ਵਿੱਦਿਆਰਥੀ ਨੂੰ ਮਗਰ ਬੁਲਾ ਕੇ,

ਪ੍ਰੇਮ ਸਹਿਤ ਪੜ੍ਹਾਇਆ ਜਾਵੇ। ਇਕੱਲਾ ੨ ਅੱਖਰ ਲਗ ਬਾਰ ੨ ਸੁਣਿਆਂ ਜਾਵੇ। ਇਹ ਬਹੁਤ ਹੀ ਜ਼ਰੂਰੀ ਹੈ। ਬੱਚੇ ਨੂੰ ਅੱਖਰ ਲਗਾਂ ਬਾਰੇ ਪੂਰੀ ੨ ਜਾਣਕਾਰੀ ਦੇਵੋ। ਸੁੰਦਰ ਲਿਖਣਾ ਅਤੀ ਹੀ ਜ਼ਰੂਰੀ ਹੈ, ਕਿਉਂ ਜੋ ਸੁੰਦਰ ਲਿਖਣ ਸਮੇਂ ਦਿਲ ਦਿਮਾਗ ਨੇਤ੍ਰ ਸੁਰਤੀ ਗੁਰਬਾਣੀ ਗੁਰੂ ਜੀ ਨੂੰ ਪੂਰਨ ਗਹੁ ਨਾਲ ਤੱਕਦੇ ਹਨ, ਹੱਥ ਗੁਰਸਬਦ ਲਿਖ ਕੇ ਪਵਿੱਤ੍ਰ ਹੁੰਦੇ ਹਨ। ਯਥਾ:- ਸੇ ਕਰ ਭਲੇ; ਜਿਨੀ ਹਰਿ ਜਸੁ ਲੇਖਾ॥ )ਹਰਿ ਜਸੁ ਲਿਖਹਿ.ਲਾਇ ਭਾਵਨੀ; ਸੇ ਹਸਤ ਪਵਿਤਾ॥ )ਹਰਿ ਪੜੁ ਹਰਿ ਲਿਖੁ.ਹਰਿ ਜਪਿ ਹਰਿ ਗਾਉ; ਹਰਿ. ਭਉਜਲੁ ਪਾਰਿ ਉਤਾਰੀ॥ )ਲਿਖੁ ਨਾਮੁ ਸਾਲਾਹ ਲਿਖੁ; ਲਿਖੁ.ਅੰਤੁ ਨ ਪਾਰਾਵਾਰੁ॥ ਸੁੰਦਰ ਲਿਖਾਈ ਤੋਂ ਬਿਨਾ ਸੰਥਾ ਅਧੂਰੀ.ਹੈ। ਅਤਿਅੰਤ ਅਮੋਲਕ ਅਲੌਕਿਕ ਵਿਸਮਾਦ ਗੁਣਕਾਰੀ ਉਪਕਾਰੀ ਖ਼ਾਸ ਧਿਆਨ ਦੇ ਕੇ ਸੁਣਨ ਯੋਗ ਪ੍ਰੇਮ ਬੇਨਤੀ ਹੈ, ਜੋ ਹਰੇਕ ਬੱਚੇ ਨੂੰ ਛੋਟੀ ਉਮਰ'ਚ ਟੀਚਰ, ਮਾਪੇ ਸੁੰਦਰ ਲਿਖਾਈ ਪ੍ਰਪੱਕ ਕਰਾਉਣ, ਜਿਸ ਕਰਕੇ ਛੋਟੀ ਉਮਰ ਤੋਂ ਹੀ ਅਤਿੰਅਤ ਸੁੰਦਰ ਸੋਹਣੀ ਲਿਖਾਈ ਬਣੇ। ਲੱਖਾਂ'ਚ ਕੋਈ ਵਿਰਲਾ ਹੀ ਪ੍ਰੇਮੀ ਇਸ ਬੇਨਤੀ ਨੂੰ ਜਾਣਦਾ ਹੋਵੇਗਾ ਕਿ ਲਿਖਾਈ ਛਾਪੇ ਅਨੁਸਾਰ ਚਾਹੀਦੀ ਹੈ। ਕੋਈ ਵਿਰਲਾ ਪ੍ਰੇਮੀ ਛੱਡ ਕੇ, ਸਭ ਦੀ ਲਿਖਾਈ ਛਾਪੇ ਅਨੁਸਾਰ ਨਹੀਂ ਹੁੰਦੀ। ਜਿਵੇਂ ਰਫ਼ਤਾਰ ਦਸਤਾਰ, ਗੁਫ਼ਤਾਰ ਬੋਲਣ ਦਾ ਢੰਗ ਵੱਖ ੨ ਹੁੰਦਾ ਹੈ, ਇਸ ਤਰ੍ਹਾਂ ਸਭ ਦੀ ਲਿਖਾਈ ਭੀ ਵੱਖ ੨ ਹੀ ਹੁੰਦੀ ਹੈ। ਜੇ ਛਾਪੇ ਅਨੁਸਾਰ ਲਿਖਿਆ ਹੋਵੇ ਤਾਂ ਸਭ ਦੀ ਲਿਖਾਈ ਮਿਲਦੀ ਜੁਲਦੀ ਬਹੁਤ ਹੀ ਸੁੰਦਰ ਹੋਵੇ। ਵਿੱਦਿਆਰਥੀ ਦੀ ਕਲਮ ਫੜ੍ਹ ਕੇ ਸੁਲੇਖ ਅਨੁਸਾਰ ਸਿੱਧੀ ਕਲਮ ਚਲਾਉਣ ਦਾ ਢੰਗ ਦੱਸੋ। ਨਿੱਕੇ ਬੱਚੇ ਨੂੰ ਅੱਖਰ ਲਿਖਣੇ ਸਿਖਾਉਣ ਤੋਂ ਪਹਿਲਾਂ ਲਕੀਰਾਂ ਵਾਲੀ ਕਾਪੀ'ਤੇ ਖੱਬੇ ਤੋਂ ਸੱਜੇ ਨੂੰ ਸਿੱਧੀ ਲਕੀਰ ਖਿੱਚਣ ਦੀ ਮੇਹਨਤ ਕਰਵਾ ਕੇ, ਹੁਸ਼ਿਆਰ ਬਣਾਇਆ ਜਾਵੇ। ਅੱਖਰ ਦੇ ਆਰੰਭ ਦੀ ਲਕੀਰ ਜੋ ਖੱਬਿਉਂ ਸੱਜੇ ਨੂੰ ਖਿੱਚੀਦੀ ਹੈ, ਉਹ ਬਿਲਕੁਲ ਸਿੱਧੀ ਖਿੱਚਣੀ, ਜੋ ਅੱਖਰ ਦੀ ਬੁਨਿਆਦ ਹੈ। ਜੇ ਇਹ ਲਕੀਰ ਵਿੰਗੀ ਹੋ ਗਈ, ਅੱਖਰ ਸੁੰਦਰ ਨਹੀਂ ਬਣੇਗਾ। ਇਸ ਲਕੀਰ ਤੋਂ ਹੇਠਾਂ ਨੂੰ ਲਕੀਰ, ਨੱਬੇ ਦਾ ਕੋਣ

ਬਣਾ ਕੇ ਭਾਵ ਸਿੱਧੀ ਖਿੱਚਣੀ। ਛਾਪੇ ਦੇ ਅੱਖਰਾਂ ਅਨੁਸਾਰ ਅੱਖਰ ਲਿਖਣੇ ਚਾਹੀਦੇ ਹਨ। ਕੁੱਝ ਅੱਖਰਾਂ ਦੀਆਂ ਹੇਠਲੀਆਂ ਲਕੀਰਾਂ ਉੱਪਰਲੀ ਲਕੀਰ ਦੇ (ਪੈਰਲਲ)ਸਮਾਨਅੰਤਰ ਭਾਵ ਰੇਲ ਦੀ ਲਾਈਨ ਵਾਂਗ ਹੁੰਦੀਆਂ ਹਨ, ਜਿਵੇਂ ਸ ਜ ਦ ਚ ਆਦਿ। ਕੁੱਝ ਅੱਖਰ ਸੁਤੰਤ੍ਰ ਢੰਗ ਨਾਲ ਲਿਖੀਦੇ ਹਨ, ਜਿਵੇਂ ਲ ਵ ਘ ਆਦਿ।

ਬਿਲਕੁਲ ਅਣਜਾਣ ਵਿੱਦਿਆਰਥੀ ਨੂੰ ਧਰਤੀ ਖੋਦ ਕੇ ਅੱਖਰ ਉੱਕਰ ਦੇਣੇ, ਜਾਂ ਚੰਗੀ ਧਾਤ'ਚ ਅੱਖਰ ਉੱਕਰੇ ਜਾਣ, ਜਿਨ੍ਹਾਂ 'ਚ ਉਂਗਲ਼ ਫੇਰੀ ਜਾ ਸਕੇ। ਉਸ ਦੇ ਸੱਜੇ ਹੱਥ ਦੇ ਅੰਗੂਠੇ ਦੇ ਨਾਲ ਦੀ ਉਂਗਲ਼ੀ ਫੜ ਕੇ ਉੱਕਰੇ ਅੱਖਰਾਂ'ਚ ਇਸ ਤਰ੍ਹਾਂ ਫੇਰਨੀ, ਜਿਵੇਂ ਸਿੱਧਾ ਅੱਖਰ ਲਿਖੀਦਾ ਹੈ। ਅਣਜਾਣ ਹੇਠਾਂ ਤੋਂ ਉੱਪਰ ਨੂੰ ਪੁੱਠੀ ਕਲਮ ਵਗਾਉਂਦੇ ਹਨ। ਜਿਸ ਕਰਕੇ ਕਲਮ ਕਾਗਜ਼ 'ਚ ਖੁੱਭ ਜਾਂਦੀ ਹੈ। ਜਿਹੜਾ ਅੱਖਰ ਲਿਖਣਾ ਹੋਵੇ, ਲਿਖਣ ਵਾਲਾ ਉਸ ਅੱਖਰ ਦੇ ਸਾਹਮਣੇ, ਨੱਕ ਦੀ ਸੇਧ ਜੋੜਾ ਲਾਹ ਕੇ, ਸਤਿਕਾਰ ਸਹਿਤ ਬੈਠੇ। ਜਿਸ ਤਰ੍ਹਾਂ ਛਾਪੇ ਦੇ ਅੱਖਰ ਹੁੰਦੇ ਹਨ, ਬਿਲਕੁਲ ਉਸੇ

ਤਰ੍ਹਾਂ ਹੀ ਸੋਹਣਾ ਸੁੰਦਰ ਲਿਖਣਾ। ਊੜੇ ਦੀ ਉਤਲੀ ਲਕੀਰ ਵੱਡੀ, ਉਸ ਤੋਂ ਹੇਠਲੀ ਛੋਟੀ ਤੇ ਹੇਠਾਂ ਤੋਂ ਗੋਲ਼ ਕਰਕੇ, ਖੱਬੇ ਨੂੰ ਉੱਪਰ ਲਿਜਾ ਕੇ ਗੋਲ਼ ਕਰਨੀ। ਡੱਡੇ ਦੀ ਹੇਠਲੀ ਘੁੰਡੀ ਗੋਲ਼ ਨਹੀਂ ਹੁੰਦੀ, ਜਿਸ ਤਰ੍ਹਾਂ ਛਾਪੇ'ਚ ਹੈ, ਉਸੇ ਤਰ੍ਹਾਂ ਹੀ ਲਿਖਣੀ ਹੈ। ਘੱਘੇ ਦਾ ਸੱਜਾ ਖਾਨਾ ਹੇਠਾਂ ਨੂੰ ਹੈ, ਉਸ'ਚ ਥੋੜੀ ਜਗ੍ਹਾ ਜ਼ਿਆਦਾ ਹੈ ਖੱਬੇ ਖਾਨੇ ਨਾਲੋਂ। ਅ ਸ ਚ ਜ ਢ ਦ ਮ ਆਦਿ ਅੱਖਰਾਂ ਦੀਆਂ ਘੁੰਡੀਆਂ 'ਚ ਖਾਲੀ ਜਗ੍ਹਾ ਨਹੀਂ ਛੱਡਣੀ। ਜਿਸ ਤਰ੍ਹਾਂ ਥੱਥੇ, ਬੱਬੇ'ਚ ਫ਼ਰਕ ਹੈ, ਇਹ ਭੀ ਨਿਰਨਾ ਦੇ ਦੇਣਾ। ਕਈ ਬੱਬੇ ਨੂੰ ਥੱਥਾ ਹੀ ਲਿਖਦੇ ਹਨ। ਖੁਸ਼ਖੱਤ ਲਿਖਣ ਲੱਗਿਆਂ ਲੱਲਾ ਛਾਪੇ ਅਨੁਸਾਰ ਲਿਖਣਾ। ਵਾਵਾ ਲਿਖਣ ਲੱਗਿਆਂ ਲਕੀਰ ਦੇ ਸੱਜੇ ਸਿਰੇ ਤੋਂ ਹੇਠਾਂ ਨੂੰ ਸਿੱਧੀ ਥੋੜੀ ਹੀ ਖਿੱਚਣੀ, ਖੱਬੇ ਨੂੰ ਨਾਲ ੨ ਦੀ ਮੋੜਨੀ। ਉਤਲੀਆਂ ਦੋਹਾਂ ਲਕੀਰਾਂ ਦੀ ਜਗ੍ਹਾ ਬਿਲਕੁਲ ਘੱਟ, ਛਾਪੇ ਅਨੁਸਾਰ ਹੋਵੇ। ਜਦੋਂ ਅਸੀਂ ਵਾਵੇ ਦੀ ਲਕੀਰ ਹੇਠਾਂ ਨੂੰ ਵੱਡੀ ਕੱਢਾਂਗੇ, ਤਾਂ ਸੋਹਣਾ ਨਹੀਂ ਲੱਗੇਗਾ। ਜਿਵੇਂ ਅਸੀਂ ਛਾਪੇ ਦੇ ਅੱਖਰ ਤੱਕਦੇ ਹਾਂ, ਉਸ ਨੂੰ ਗਹੁ ਨਾਲ ਤੱਕ ਕੇ ਛਾਪੇ ਦੇ ਅੱਖਰ ਦੇ ਉੱਪਰ ਬਿਨਾ ਸਿਆਹੀ ਦੇ ਬਿਲਕੁਲ ਪੋਲੀ ੨ ਕਲਮ ਫੇਰਨੀ ਹੈ, ਫਿਰ ਅੱਖਰ ਦਾ ਦਿਮਾਗ਼'ਚ ਫੋਟੋ ਖਿੱਚ ਲੈਣਾ। ਖੁਸ਼ਖੱਤ ਲਿਖਣ ਦਾ ਅਭਿਆਸ ਕਰਨਾ ਹੋਵੇ, ਤਾਂ ਇੱਕੋ ਅੱਖਰ ਨੂੰ ਕਤਾਰਾਂ'ਚ ਬਹੁਗਿਣਤੀ 'ਚ ਲਿਖੋ। ਇੱਕ ਸੇਧ'ਚ ਅੱਖਰ ਇੱਕੋ ਜਹੇ ਲਿਖਣੇ। ਪਹਿਲੇ ਅੱਖਰ ਨੂੰ ਦੇਖ ਕੇ ਦੂਜਾ ਅੱਖਰ ਲਿਖਣਾ, ਪਹਿਲੇ ਦੋ ਦੇਖ ਕੇ ਤੀਜਾ ਅੱਖਰ ਲਿਖਣਾ। ਜਿਵੇਂ ਗੋਲ਼ੀ ਦਾ ਨਿਸ਼ਾਨਾ ਲਾਉਣ ਸਮੇਂ ਸੁਆਸ ਰੋਕੀਦਾ ਹੈ, ਇਸ ਤਰ੍ਹਾਂ ਖੁਸ਼ਖੱਤ ਲਿਖਣ ਸਮੇਂ ਸੁਆਸ ਰੋਕ ਕੇ ਲਿਖਣਾ। ਖੁਸ਼ਖੱਤ ਲਿਖਣ ਸਮੇਂ ਖੱਬਾ ਗੋਡਾ ਧਰਤੀ'ਤੇ ਰੱਖ ਕੇ, ਸੱਜਾ ਗੋਡਾ ਖੜ੍ਹਾ ਕਰਕੇ, ਬੀਰ ਆਸਣ ਬੈਠ ਕੇ, ਜਿਹੜੀ ਚੀਜ਼'ਤੇ ਲਿਖਣਾ ਹੋਵੇ, ਉਹ ਸੱਜੇ ਗੋਡੇ'ਤੇ ਰੱਖਣੀ। ਜਿਹੜਾ ਅੱਖਰ ਲਿਖਣਾ ਹੋਵੇ, ਉਹ ਨੱਕ ਦੀ ਸੇਧ'ਚ ਹੋਵੇ। ਆਮ ਤੌਰ'ਤੇ ਅੱਖਰ ਖੁਸ਼ਖੱਤ ਲਿਖਣ ਵਾਲੇ ਭਾਵੇਂ ਜੋਰ ਲਾ ਕੇ ਲਿਖਣ, ਤਾਂ ਭੀ ਇਹ ਸੁੰਦਰ ਨਹੀਂ ਹੋ

ਸਕਦੇ, ਕਿਉਂਕਿ ਉਨ੍ਹਾਂ ਨੇ ਦਿਮਾਗ਼'ਚ ਅੱਖਰ ਨੋਟ ਨਹੀਂ ਕੀਤੇ ਹੁੰਦੇ। ਇਹ ਅੱਖਰ ਬ੍ਰਹਮ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪ ਘੜੇ ਹਨ, ਇਸ ਲਈ ਸਾਰੇ ਜਾਪ ਰੂਪ ਹੀ ਹਨ। ਜੇਕਰ ਅੱਖਰ ਲਿਖਣ ਤੋਂ ਪਹਿਲਾਂ ਅੱਖਰ ਧਿਆਨ 'ਚ ਆ ਜਾਵੇ, ਤਾਂ ਉਹ ਅੱਖਰ ਖੁਸ਼ਖੱਤ ਵਧੀਆ ਹੋਵੇਗਾ। ਆਮ ਤੌਰ'ਤੇ ਕਈਆਂ ਨੂੰ ਬੋਲਣ'ਚ ਭੁਲੇਖਾ ਪੈ ਜਾਂਦਾ ਹੈ। ਨੰਨਾ, ਣਾਣਾ. ਙੰਙਾ, ਞੰਞਾ, ਇਹ ਨਿਰਨੇ ਸਹਿਤ ਚੇਤੇ ਕਰਨੇ। ਕਈ (ਝ)ਲਕੀਰ ਖਿੱਚ ਕੇ ਕਾਟੇ ਜਿਹੇ ਮਾਰ ਕੇ ਅਧੂਰਾ ਹੀ ਲਿਖਦੇ ਹਨ, ਛਾਪੇ ਅਨੁਸਾਰ ਠੀਕ ਸੁੰਦਰ ਲਿਖਣਾ ਚਾਹੀਦਾ ਹੈ। ਗ਼ਰੀਬ ਦਾਸਨ ਦਾਸਾਂ ਨੇ ਗੁਰਬਾਣੀ ਜੀ ਦੇ ਅੱਖਰਾਂ ਨੂੰ ਆਪਣੇ ਦਿਲ ਸੁਰਤ, ਰੋਮ ੨ 'ਚ ਤੱਕਣਾ ਹੈ। ਯ ਆਦਿ ਔਖੇ ਅੱਖਰ ਜ਼ਿਆਦਾ ਵਾਰੀ ਲਿਖ ਕੇ, ਅਭਿਆਸ ਕਰਾਉਣਾ। ਚੁਣ ੨ ਕੇ ਸੁੰਦਰ ਸ਼ਬਦ ਲਿਖੇ ਜਾਣ, ਜਿਨ੍ਹਾਂ ਨੂੰ ਰੀਝ ਸਤਿਕਾਰ ਨਾਲ ਲਿਮੀਨੇਸ਼ਨ ਕਰਕੇ ਸ਼ੀਸ਼ਿਆਂ 'ਚ ਸੰਭਾਲਿਆ ਜਾਵੇ, ਜਿਸ ਕਰਕੇ ਆਉਣ ਵਾਲੀਆਂ ਪੀੜ੍ਹੀਆਂ ਦੇਖ ਕੇ, ਲਿਖਣ ਦਾ ਚਾਅ ਕਰਨ। ਪਹਿਲਾਂ ਛਾਪੇ ਨਹੀਂ ਸਨ, ਬਜ਼ੁਰਗ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਤੇ ਪੋਥੀਆਂ ਹੱਥੀਂ ਲਿਖਦੇ ਸਨ, ਕੁੱਝ ਤਾਂ ਹਨ, ਪਰ ਕੁਝ

ਬੇਸੰਭਾਲ ਦੇ ਕਾਰਨ ਅਲੋਪ ਹੋ ਗਈਆਂ ਹਨ। ਅੱਖਰ ਲਿਖਣ ਲੱਗਿਆਂ ਕਲਮ ਕਿਵੇਂ ਵਗਾਉਣੀ ਹੈ?ਇਹ ਸੁਲੇਖ ਪੋਥੀ ਤੋਂ ਦੇਖ ਕੇ, ਮਿਹਨਤ ਕਰੋ। ਪੜ੍ਹਾਉਣ ਵਾਲਾ ਛਾਪੇ ਨਾਲ ਮਿਲਾ ਕੇ ਸੋਹਣੇ ਤੋਂ ਸੋਹਣੇ ਸਾਫ਼ ਅੱਖਰ ਵਿੱਦਿਆਰਥੀ ਨੂੰ ਲਿਖ ਕੇ ਦੇਵੇ। ਉਸਤਾਦ ਬਲੈਕ ਬੋਰਡ'ਤੇ ਇੱਕ ੨ ਅੱਖਰ ਛਾਪੇ ਅਨੁਸਾਰ ਲਿਖ ਕੇ, ਸਿੱਧੀ ਕਲਮ ਵਗਾਉਣ ਦਾ ਢੰਗ ਬਾਰ ੨ ਦੱਸ ਕੇ ਸਮਝਾ ਦੇਵੇ, ਫੇਰ ਉਸ ਅੱਖ਼ਰ ਦੇ ਟਿੱਕਣੇ ਲਾ ਕੇ ਟਿੱਕਣਿਆਂ ਉੱਪਰ ਲਿਖਾਵੇ, ਜਿੱਥੋਂ ਫ਼ਰਕ ਹੋਵੇ, ਪੂਰਨ ਪਿਆਰ ਸਤਿਕਾਰ ਨਾਲ ਸਮਝਾਵੇ ਪੜ੍ਹਾਵੇ, ਓਸੇ ਅੱਖ਼ਰ ਨੂੰ ਪੱਚੀ ਵਾਰ ਲਿਖਾਵੇ। ਬੱਚਿਆਂ ਨੂੰ ਕਹੇ ਕਿ ਤੁਸੀਂ ਇਸੇ ਅੱਖਰ ਨੂੰ ਖੁਸ਼ਖੱਤ ਪੰਜਾਹ ਜਾਂ ਸੌ ਵਾਰੀ ਲਿਖੋ। ਬੁਹਤੇ ਵਾਰੀ ਲਿਖ ਕੇ ਅੱਖਰ ਦੀ ਜਾਂਚ ਕਰੀ ਕਰਾਈ ਜਾਵੇ। ਭੁੰਞੇ ਅੱਖਰ ਲਿਖਾਉਣ ਸਮੇਂ ਲਿਖੇ ਅੱਖਰਾਂ ਨੂੰ ਚੰਗੀ ਤਰ੍ਹਾਂ ਮੇਟੋ, ਉਨ੍ਹਾਂ ਉੱਤੋਂ ਨਹੀਂ ਲੰਘਣਾ। ਸਿਆਹੀ ਤੇ ਲਿਖੇ ਅੱਖਰਾਂ'ਤੇ ਫੂਕ ਨਹੀਂ ਮਾਰਨੀ। ਸਲੇਟ ਜਾਂ ਫੱਟੀ ਉਪਰ ਇੱਕ ਲਾਈਨ ਛਾਪੀ ਹੋਵੇ। ਫਿਰ ਇੱਕ ਛਾਪੀ ਨੂੰ ਦੇਖ ਕੇ ਹੇਠਾਂ ਖਾਲੀ ਲਾਈਨ'ਚ ਲਿਖੇ। ਜਿਸ ਅੱਖਰ ਦੇ ਉੱਪਰ ਲਿਖਣਾ ਹੋਵੇ, ਉਹ (ਬਿੰਦੀਆਂ)ਟਿੱਕਣਿਆਂ ਨਾਲ ਭੀ ਲਿਖਿਆ ਜਾਵੇ, ਜਾਂ ਸੁਲੇਖ'ਤੇ ਲਿਖਿਆ ਹੁੰਦਾ ਹੈ। ਟੀਚਰ.ਛਪੇ ਅੱਖਰਾਂ'ਤੇ, ਸ਼ਾਹੀ ਬਿਨਾ ਪਿੰਨ ਪੋਲਾ ੨ ਫਿਰਾਵੇ, ਅੱਖਰਾਂ ਨੂੰ ਦਿਮਾਗ਼'ਚ ਨੋਟ ਕਰਾ ਦੇਵੇ। ਗੁਰਬਾਣੀ ਦੇ ਅੱਖਰਾਂ'ਤੇ ਪਿੰਨ ਨਹੀਂ ਫੇਰਨਾ।

ਮਾਪੇ ਸਿੱਖਿਆ ਦਾਤੇ ਆਪਣੇ ਪਿਆਰੇ ਬੱਚਿਆਂ ਨੂੰ ਇਖ਼ਲਾਕ ਬਾਰੇ ਸ਼ਬਦ ਸਾਖੀਆਂ ਚੇਤੇ ਕਰਾ ਕੇ ਸੁਣਦੇ ਸੁਣਾਉਂਦੇ ਰਹਿਣ। ਇਆਣੇ ਬੱਚੇ ਨੂੰ ਇੱਕ ੨ ਅੱਖਰ ਦਿਖਾ ਕੇ, ਬਹੁਤੇ ਵਾਰੀਂ ਕਹਾਈ ਜਾਵੋ, ਜਦੋਂ ਦੇਖੋਂ ਇਸ ਨੂੰ ਨਿਸਚੇ ਦੱਸਣਾ ਆਉਂਦਾ ਹੈ, ਫਿਰ ਪੁੱਛੋ, ਦੱਸਣ ਤੋਂ ਸ਼ਾਬਾਸ਼

ਕਹਿ ਕੇ ਦਿਲ ਵਧਾਉ। ਜਿੱਥੋਂ ਪੜ੍ਹਾਉਣਾ ਸ਼ੁਰੂ ਕਰਨਾ ਹੈ, ਉਸ ਤੋਂ ਪਹਿਲਾ ਅਧਿਆਇ ਸੁਣੋ, ਜਿਹੜੇ ਉਸ ਨੂੰ ਚੰਗੀ ਤਰ੍ਹਾਂ ਆਉਂਦੇ ਹੋਣ, ਇਉਂ ਨਿੱਤ ਹੀ ਪਹਿਲਾਂ ਸੌਖੇ ਅਧਿਆਇ ਸੁਣ ਕੇ, ਦਿਲ ਵਧਾ ਕੇ ਅੱਗੇ ਪੜ੍ਹਾਉ। ਦੀਰਘ ਲਘੂ ਦੱਸ ਕੇ ਲਿਖੀ ਵਾਰਤਿਕ'ਚੋਂ ਪੁੱਛੋ, ਅਭਿਆਸ ਕਰਾਉ, ਦੀਰਘ ਲਘੂ ਚੇਤੇ ਕਰਾਉਣੇ ਬਹੁਤ ਹੀ ਜ਼ਰੂਰੀ ਹਨ। ਦੀਰਘ ਲਘੂ ਚੇਤੇ ਨ ਹੋਣੇ ਕਰਕੇ, ਦੀਰਘ ਨੂੰ ਲਘੂ ਤੇ ਲਘੂ ਨੂੰ ਦੀਰਘ ਬੋਲ ਕੇ ਗ਼ਲਤੀ ਕਰਦਾ ੨ ਡਰਦਾ ਰਹੇਗਾ। ਮਹਿੰਗੇ ਅੱਖਰਾਂ ਨੂੰ ਬਾਰ ੨ ਇਕੱਲੀ ੨ ਲਗ ਅੱਖਰ ਬੋਲ ਕੇ ਕਹਾਉ। ਅੰਗਰੇਜ਼ੀ ਪੜ੍ਹੇ ਨੂੰ, ੜਾੜੇ ਦੀ ਮੁਹਾਰਨੀ ਬਾਰ ੨ ਕਹਾਈ ਸੁਣੀ ਜਾਵੇ, ਕਿਉਂ ਜੋ ੜਾੜੇ ਨੂੰ ਰਾਰਾ ਬੋਲਦੇ ਹਨ। ਪੈਂਤੀ ਅੱਖਰ ਹਨ, ਦਸ ਲਗਾਂ ਹਨ। ਜਿਹੜੇ ਅੱਖਰ ਨੂੰ ਕੋਈ ਲਗ ਨ ਹੋਵੇ ਉਸ ਨੂੰ ਮੁਕਤਾ ਕਹੀਦਾ ਹੈ। ਟਿੱਪੀ ਬਿੰਦੀ ਅਧਿਕ ਲਗਾਖਰ ਹਨ, ਟੈਂਕੇ ਨੂੰ ਟਿੱਪੀ ਨੱਕ'ਚ ਬੋਲਣੀ, ਮਾਤ੍ਰਾ ਮੁਕਤਾ ਹੀ ਰਹੇਗੀ। ਟਿੱਪੀ ਬਿੰਦੀ ਮਾਤ੍ਰਾ'ਚ ਫਰਕ ਨਹੀਂ ਪਾਉਂਦੀਆਂ, ਅਧਿਕ ਤੋਂ ਅੱਗਲੇ ਅੱਖਰ ਦੀ ਅਵਾਜ਼ ਦੂਣੀ ਹੋ ਜਾਂਦੀ ਹੈ।

ਸੰਥਾ ਆਰੰਭ 'ਚ ਵਿੱਦਿਆਰਥੀ ਨੂੰ ਪ੍ਰਪੱਕ ਨਿਸਚਾ ਕਰਾਉਣਾ ਕਿ ਗੁਰਬਾਣੀ ਲਗਾਂ ਅੱਖਰ

ਅਰਥ ਵਿਸ਼ਰਾਮ ਜ਼ਬਾਨੀ ਚੇਤੇ ਕਰਕੇ ਧਿਆਨ'ਚ ਟਿਕਾਉਣੇ ਹਨ। ਪੂਰਨ ਪ੍ਰੇਮ ਕਰਕੇ ਹੀ ਪ੍ਰਾਪਤੀ ਹੈ। ਯਥਾ:- ਸਾਚੁ ਕਹੌ.ਸੁਨ ਲੇਹੁ ਸਭੈ; ਜਿਨ ਪ੍ਰੇਮੁ ਕੀਓ.ਤਿਨ ਹੀ ਪ੍ਰਭੁ ਪਾਇਓ॥ ਗੁਰਮੁਖਿ ਪ੍ਰੇਮੀ ਮਿਲ ਕੇ ਪੂਰਨ ਲਗਾਂ ਲਾ ਕੇ, ਇੱਕ ੨ ਗੁਰਸ਼ਬਦ ਪੜ੍ਹਨ ਸੁਣਨ, ਧੰਨ ੩ ਹੋ ਜਾਵੇ। ਬਈ ਕੋਈ ਲਗ ਛੱਡਣੀ ਨਹੀਂ। ਮਹਾਨ ਪਰਉਪਕਾਰੀ ਸੰਤ ਬਾਬਾ ਲਹੌਰਾ ਸਿੰਘ ਜੀ ਦੇ ਪਾਸ ਪੜ੍ਹਨ ਵਾਲੇ ਵਿੱਦਿਆਰਥੀ ਨੇ, ਉਨ੍ਹਾਂ ਦੇ ਆਸਣ'ਤੇ ਵਿਹੜੇ 'ਚ ਮੈਦਾਨ ਕਰ ਦਿਤਾ। ਧੰਨ ਬਾਬਾ ਜੀ ਦੀ ਨਿਮ੍ਰਤਾ ਗ੍ਰੀਬੀ ਸਹਿਨਸ਼ੀਲਤਾ ਖਿਮਾ, ਕਿਸੇ ਨੂੰ ਭੀ ਨਹੀਂ ਦੱਸਿਆ, ਚੁੱਕ ਕੇ ਬਾਹਰ ਸੁੱਟ ਆਏ। ਉਸ ਨੂੰ ਭੀ ਸ੍ਰੀ ਅਖੰਡ ਪਾਠੀ ਬਣਾ ਦਿਤਾ।

ਗੁਰਮੁਖੀ ਸਿੱਖਣ ਲਈ, ਸੌਖੀ ਗੁਰੂ ਸਾਖੀ ਇਕੱਲਾ ੨ ਅੱਖਰ ਲਗ ਬੁਲਾ ਕੇ, ਰੀਕਾਰਡਿੰਗ ਕੀਤੀ ਜਾਵੇ। ਆਦਿ ਬਾਣੀ ਦਾ ਇਕੱਲਾ ੨ ਅੱਖਰ ਲਗ ਬੁਲਾ ਕੇ ਸੰਥਾ ਕੀਤੀ ਜਾਵੇ, ਮੁਹਾਰਨੀ ਰੀਕਾਰਡ ਕੀਤੀ ਜਾਵੇ। ਗੁਰਬਾਣੀ ਕਥਾ ਕੀਰਤਨ ਦੀ ਖ਼ੂਬ ਸ਼ੁੱਧ ਰੀਕਾਰਡਿੰਗ ਪੂਰਨ ਲਗਾਂ ਲਾ ਕੇ ਕੀਤੀ ਜਾਵੇ, ਪੋਥੀ ਪ੍ਰਕਾਸ਼ ਕਰਕੇ ਲਗਾਂ ਚੇਤੇ ਕਰਨ ਦੇ ਖ਼ਿਆਲ ਨਾਲ ਬਾਰ ੨ ਸੁਣੀ ਜਾਵੇ। ਸੁਆਸ ੨ ਧੰਨ ਗੁਰੂ ਨਾਨਕ ਸਾਹਿਬ ਜੀ ਜਪਿਆ ਜਾਵੇ ਤਾਂ ਸੌਖੀ ਛੇਤੀ ਗੁਰਬਾਣੀ ਪੜ੍ਹਨੀ ਆ ਜਾਵੇ। ਆਦਿ ਕਥਾ ਸਿੱਖਣ ਲਈ ਆਦਿ ਬਾਣੀ ਦੀ ਕਥਾ ਸ਼ੁੱਧ ਰੀਕਾਰਡ ਕਰਕੇ, ਪੋਥੀ ਪ੍ਰਕਾਸ਼ ਕਰਕੇ ਸੁਣੀ ਜਾਵੇ। ਟੇਪ ਨੂੰ ਰੋਕ ੨ ਕੇ ਸੁਣ ਕੇ ਲਿਖੀ ਜਾਵੇ ਤੇ ਬਾਰ ੨ ਵੀਚਾਰੀ ਜਾਵੇ।

੧.ਅੰਮ੍ਰਿਤ ਗੁਰਬਾਣੀ ਜੀ ਦੀ ਸੰਥਾ ਦੇਣ ਵਾਲੇ ਮਹਾਂਪੁਰਸ਼ ਜੀ ਨੂੰ ਚਰਨ ਚੱਟ ਕੇ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ, ਪੂਰਨ ਗੁਰੂ ਜੀ ਦੇ ਨਿੱਕੇ ਤੋਂ ਨਿੱਕੇ ਕੀੜੇ ਬਣ ਕੇ ਪੂਰਨ ਗ੍ਰੀਬੀ ਨਾਲ, ਪਿਆਰੇ ਵਿਦਿਆਰਥੀ ਜੀ ਦਾ ਪੂਰਨ ਅਦਬ ਸਤਿਕਾਰ ਕਰਨ, ਆਪ ਵੱਡੇ ਨ ਬਨਣ, ਪੂਰਨ ਅਦਬ

ਸਤਿਕਾਰ ਕਰਕੇ ਵਿਦਿਆਰਥੀ ਨੂੰ ਪੂਰਨ ਪ੍ਰੇਮ ਦੀ ਡੋਰੀ ਪਾ ਕੇ ਬੰਨ੍ਹ ਲੈਣ, ਜੀ ਕਹਿ ਕੇ ਬਹੁ ਵਚਨ ਬੋਲਣ, ਚਰਣੀ ਲੱਗਣ, ਪ੍ਰੇਮ ਠਗਉਰੀ ਪਾ ਕੇ ਠੱਗਣ। ਕਿ ਆਪ ਪੋਥੀ ਪ੍ਰਕਾਸ਼ ਕਰਕੇ ਸੰਥਾ ਕਰਾਉਣ, ਜਿਸ ਕਰਕੇ ਆਪ ਲਗਾਂ ਚੇਤੇ ਕਰਨ ਕਰਾਉਣ। ਸੰਥਾ ਕਰਨ ਕਰਾਉਣ ਵਾਲੇ ਅੱਖਰ ਤੋਂ ਨਿਗ੍ਹਾ ਪਰੇ ਨ ਕਰਨ, ਜਿਸ ਕਰਕੇ ਥੋੜ੍ਹੇ ਤੋਂ ਥੋੜ੍ਹੇ ਸਮੇਂ'ਚ ਜ਼ਿਆਦਾ ਲਾਹਾ ਲਿਆ ਜਾ ਸਕੇ। ਅੰਮ੍ਰਿਤ ਗੁਰਬਾਣੀ ਗੁਰੂ ਜੀ ਦੇ ਅੱਖਰੀ ਦਰਸ਼ਨਾਂ ਦਾ ਬਹੁਤ ਭਾਰੀ ਅਨੰਦ ਹੈ। ਜਿਤਨੀ ਸੰਥਾ ਕਰਨੀ ਹੋਵੇ, ਤਿਤਨੀ ਸੰਥਾ, ਵਿਸ਼ਰਾਮਾ ਵਾਲੀ ਟਕਸਾਲੀ ਪੋਥੀ ਤੋਂ ਪੱਚੀ ਵਾਰੀ, ਆਪਣੇ ਟੀਚਰ ਨੂੰ ਸੁਣਾਉ। ਵਿਸ਼ਰਾਮ ਪਾਠ ਨਿਸਚੇ ਕਰਕੇ ਸੰਥਾ ਕਰੋ। ਇਸ ਪੋਥੀ'ਤੇ ਵਿਸ਼ਰਾਮ ਲਿਖੇ ਹਨ।

੨.ਵਿੱਦਿਆਰਥੀ ਨੂੰ ਆਪਣੇ ਨਾਲੋਂ ਨੀਵਾਂ ਨਹੀਂ ਬਿਠਾਉਣਾ, ਕਿਉਂਕਿ ਉਹ ਪੋਥੀ ਪ੍ਰਕਾਸ਼ ਕਰਕੇ ਸੰਥਾ ਕਰ ਰਿਹਾ ਹੈ। ਸ੍ਰੀ ਦਮਦਮੀ ਟਕਸਾਲ'ਚ ਸੰਥਾ ਕਰਾਉਣ ਵਾਲੇ, ਗੁਰਬਾਣੀ ਪੋਥੀ ਨਾਲੋਂ ਉੱਚੇ ਨਹੀਂ ਬੈਠਦੇ। ਕਈ ਆਪ ਉੱਚੇ ਬੈਠ ਕੇ, ਬੱਚਿਆਂ ਨੂੰ ਨੀਵੇਂ ਬਿਠਾ ਕੇ ਸੰਥਾ ਕਰਾਉਂਦੇ ਹਨ।

੧.ਜਿਤਨੀ ਸੰਥਾ ਕਰਨੀ ਹੋਵੇ, ਸੰਥਾ ਤੋਂ ਪਹਿਲਾਂ, ਗੁਰਬਾਣੀ ਪਾਠ ਦਰਪਣ ਟਕਸਾਲੀ ਪੋਥੀ ਤੋਂ, ਪੱਚੀ ਪਾਠ ਵਿਦਿਆਰਥੀ ਤੋਂ, ਟੀਚਰ ਜੀ ਸੁਨਣ, ਫੇਰ ਸੰਥਾ ਸੁਨਣ, ਮਹਿੰਗੇ ਪਾਠ ਨਿਸਚੇ ਕਰਵਾ ਦੇਣ। ਸ੍ਰੀ ਸਟੀਕ ਸਾਹਿਬ ਜੀ ਤੋਂ ਅਰਥਾਂ ਸਹਿਤ ਸੰਥਾ ਕਰਵਾਈ ਜਾਵੇ, ਧੰਨ ੩ ਹੀ ਹੋ ਜਾਵੇ। ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, ਮੁਹਾਰਨੀ ਭਜਨ ੩ ਹੈ। (ਮੁਹਾਰਨੀ) (ਮੁ)ਮੂੰਹ ਨੂੰ (ਹਾਰਨੀ)ਥਕਾਉਣੀ ਭਾਵ ਜਿਸ ਨੂੰ ਬੋਲਦਿਆਂ ੨ ਮੂੰਹ ਥੱਕ ਜਾਵੇ। ਸ਼ੁੱਧ ਮੁਹਾਰਨੀ ਦਾ ਸ਼ੁੱਧ ਅਭਿਆਸ, ਦਿਲ ਦਿਮਾਗ਼'ਚ ਪਾਣੀ ਤੇ ਚਿਕਨਾਈ ਵਾਂਗ ਅਸਰ ਕਰਦਾ ਹੈ। ਅੰਮ੍ਰਿਤ ਗੁਰਬਾਣੀ ਦਾ ਉਚਾਰਨ ਸ਼ੁੱਧ ਬਣਾ ਦਿੰਦਾ ਹੈ, ਭਾਵ ਮੁਹਾਰਨੀ ਦਾ ਖ਼ੂਬ ਅਭਿਆਸ ਕਰਨਾ। ੨.ਹਮੇਸ਼ਾ ਹੀ ਗੁਰਬਾਣੀ ਅੱਖਰ ਲਗਾਂ ਸਮੇਤ ਚੇਤੇ ਕਰਨ ਲਈ, ਸਤਿਸੰਗਤ ਜੀ ਦੀ ਮਿਲਤ'ਚ ਗੁਰਬਾਣੀ ਪੜ੍ਹਨੀ ਪੜ੍ਹਾਉਣੀ ਅਤਿਅੰਤ ਹੀ ਜ਼ਰੂਰੀ ਹੈ। ਵਿੱਦਿਆਰਥੀ ਦਾ ਮਨ ਬਾਰ ੨ ਟੋਕਣ ਤੋਂ, ਕੁਦਰਤੀ ਕਾਹਲ਼ਾ ਪਵੇਗਾ, ਕਿਉਂਕਿ ਉਹ ਬਾਣੀ ਦੀ ਸ਼ੁੱਧੀ ਸਿੱਖ ਰਿਹਾ ਹੈ, ਇਸ ਲਈ ਸਿਖਾਉਣ ਵਾਲਾ ਕਾਹਲ਼ਾ ਨ ਪਵੇ, ਧੀਰਜ ਨਿਮ੍ਰਤਾ ਸਹਿਤ ਵਿੱਦਿਆ ਦੇਵੇ। ਗੁਰਬਾਣੀ ਸ਼ੁੱਧ, ਖੁਸ਼ਖੱਤ ਲਿਖਣੀ ਬਹੁਤ ਹੀ ਜ਼ਰੂਰੀ ਹੈ। ਖੁਸ਼ਖੱਤ ਲਿਖਾਈ ਸਿੱਖਣ ਤੋਂ ਬਿਨਾ, ਸੰਥਾ ਬਹੁਤ ਹੀ ਅਧੂਰੀ ਹੈ। ਵਿੱਦਿਆਰਥੀ ਤੋਂ ਬਲੈਕ ਬੋਰਡ'ਤੇ ਖੁਸ਼ਖੱਤ ਲਿਖਾਇਆ ਜਾਵੇ, ਫਿਰ ਉਸਤਾਦ ਜੀ ਸ਼ੁੱਧ ਕਹਾ ਕੇ ਵਿਸ਼ਰਾਮ ਜਮਕੀ ਠਮ੍ਹਕੀ ਚੇਤੇ ਕਰਾਉਣ। ਫਿਰ ਸਾਰੇ ਰਲ਼ ਕੇ ਗਾ ਕੇ ਪੜ੍ਹਨ, ਬਿਅੰਤ ਰਸ ਪ੍ਰਾਪਤ ਹੋਵੇ। ਇਕੱਲੇ ੨ ਅੱਖਰ ਦੀ ਲਗ ਬੁਲਾ ਕੇ ਅੱਖਰ ਜੋੜ ਕੇ, ਸ਼ਿਸ਼ ਤੋਂ ਮਗਰ ਕਹਾਇਆ ਜਾਵੇ। ਸੰਥਾ ਸੁਨਣ ਸਮੇਂ ਭੀ ਉਸੇ ਤਰ੍ਹਾਂ ਵਿੱਦਿਆਰਥੀ ਇਕੱਲੇ ੨ ਅੱਖਰ ਦੀ ਲਗ ਦੀਰਘ ਲਘੂ ਦੱਸੇ, ਬਈ ਇਹ ਲਘੂ ਹੈ, ਦੀਰਘ

ਹੈ, ਜੇ ਦੀਰਘ ਲਘੂ ਲਗਾਂ ਚੇਤੇ ਨਹੀਂ ਹੁੰਦੀਆਂ ਤਾਂ ਬਾਰ ੨ ਦੱਸੀਆਂ ਪੁੱਛੀਆਂ ਜਾਣ, ਦੀਰਘ ਲਘੂ ਦੱਸ ਕੇ ਪਿਆਰ ਨਾਲ ਚੇਤੇ ਕਰਾ ਦਿਤੀਆਂ ਜਾਣ। ਵਿੱਦਿਆਰਥੀ ਇਕੱਲਾ ੨ ਅੱਖਰ ਲਗ ਬੋਲ ਕੇ ਸੰਥਾ ਸੁਣਾਵੇ। ਇਸ ਤਰ੍ਹਾਂ ਸੰਥਾ ਦਾ ਅਭਿਆਸ ਕਰਨ ਕਰਾਉਣ ਨਾਲ ਵਿੱਦਿਆਰਥੀ ਨੂੰ ਅੱਖਰ, ਲਗਾਂ ਦੀ ਅਵਾਜ਼, ਦੀਰਘ ਲਘੂ ਦੀ ਪੂਰੀ ੨ ਸਮਝ ਆ ਜਾਵੇਗੀ, ਇਹੋ ਕਾਮਯਾਬੀ ਦਾ ਅਸਲ ਤਰੀਕਾ ਹੈ। ਘੋਟੇ ਲਾ ੨ ਕੇ ਚੇਤੇ ਕਰਨ ਨਾਲ ਵਿੱਦਿਆਰਥੀ ਘੁੱਟਿਆ ਮੁੰਦਿਆ ਹੀ ਰਹਿ ਜਾਂਦਾ ਹੈ ਭਾਵ ਫੁੱਲ ਵਾਂਗੂ ਖਿੜਦਾ ਨਹੀਂ। ਇਹੋ ਹੀ ਕਾਰਨ ਹੈ ਕਿ ਛੇ ਜਮਾਤਾਂ ਪੜ੍ਹੇ ਬੱਚੇ ਭੁਲਾਵੇਂ ਅੱਖਰ ਤੇ ਮੁਹਾਰਨੀ ਤੋਂ ਭੀ ਅਣਜਾਣ ਹੀ ਹਨ। ਜੇਕਰ ਇਕੱਲੇ ੨ ਅੱਖਰ, ਲਗ ਦਾ ਜੋੜ ਕਰਕੇ ਵਿੱਦਿਆ ਪੜ੍ਹਾਈ ਜਾਵੇ, ਤਾਂ ਕਮਜ਼ੋਰ ਵਿੱਦਿਅਰਥੀ ਨੂੰ ਲਗਾਂ ਦੀ ਪਹਿਚਾਣ, ਸ਼ੁੱਧ ਅਵਾਜ਼ ਭੀ ਪੱਕ ਜਾਵੇ। ਇੱਕ ੨ ਅੱਖਰ ਨੂੰ ਲਗ ਸਮੇਤ ਜ਼ਿਆਦਾ ਵਾਰੀ ਕਹਾ ਕੇ, ਉਸੇ ਵੇਲੇ ਇਕੱਲੇ ੨ ਅੱਖਰ ਦੀ ਲਗ ਬੁਲਾ ਕੇ ਸੁਣਿਆਂ ਜਾਵੇ। ਜੇ ਕਮਜ਼ੋਰੀ ਹੋਵੇ ਹੋਰ ਕਹਾਇਆ ਜਾਵੇ। ਵਿੱਦਿਆਰਥੀ ਲਗਾਂ ਲਾਉਣ ਕਿਵੇਂ ਗਿੱਝੇ?ਹਰ ਮਹੀਨੇ ਮਗਰੋਂ ਵਿੱਦਿਆਰਥੀ ਦਾ ਟੈਸਟ ਹੋਵੇ, ਇਹ ਨੰਬਰ ਸਲਾਨਾ ਟੈਸਟ ਮਗਰੋਂ ਜਮ੍ਹਾਂ ਕੀਤੇ ਜਾਣ, ਇਕੱਲੀ ੨ ਲਗ ਅੱਖਰ ਬੋਲ ਕੇ ਸੁਣਾਵੇ, ਇਕੱਲੀ ੨ ਲਗ ਬੋਲ ਕੇ ਕਹਾਈ ਤੇ

ਸੁਣੀ ਜਾਵੇ, ਇਸ ਤਰ੍ਹਾਂ ਮੂੰਹ ਗਿੱਝੇਗਾ, ਬਾਣੀ ਅੰਦਰ ਪ੍ਰਵੇਸ਼ ਕਰੇਗੀ। ਸੰਤ ਮਾਰਗ'ਤੇ ਚੱਲਣ, ਜਾਂ ਬੱਚਿਆਂ ਨੂੰ ਗੁਰਮੁਖਿ ਬਨਾਉਣ ਲਈ, ਸੰਪੂਰਨ ਨਿੱਤਨੇਮ.ਸ੍ਰੀ ਸੁਖਮਨੀ ਸਾਹਿਬ ਜੀ ਇਕੱਲੀ ੨ ਲਗ ਬੋਲ ਕੇ ਕਰੇ ਤੇ ਕਰਾਵੇ। ੩.ਆਪ ਜੀ ਗ੍ਰੀਬ ਬੱਚਿਆਂ'ਤੇ ਤਰਸ ਕਰਕੇ ਪੜ੍ਹਾਉ, ਰੱਬ ਜੀ ਨੇ ਆਪ ਜੀ'ਤੇ ਤਰਸ ਕੀਤਾ ਹੈ, ਹੁਣ ਕਰ ਰਹੇ ਹਨ ਤੇ ਅੱਗੇ ਨੂੰ ਭੀ ਕਰਨਗੇ। ਵਿੱਦਿਆਰਥੀ ਨੂੰ ਪਿਆਰ ਦਿਲਾਸਾ ਹੌਂਸਲਾ ਦੇ ਕੇ ਬਾਰ ੨ ਸਮਝਾ ਕੇ ਵਿੱਦਿਆ ਦੇਵੋ ਜੀ। ਜ਼ਿਆਦਾ ਤਾੜਨ ਨਾਲ ਉਸ ਦੀ ਆਤਮਾ ਸਹਿਮ ਜਾਵੇਗੀ, ਕਿਉਂਕਿ ਉਹ ਪਹਿਲਾਂ ਹੀ ਕਮਜ਼ੋਰ ਹੈ, ਦੂਜਾ ਘੂਰਨ ਨਾਲ ਹੋਰ ਭੀ ਦਬ ਜਾਵੇਗਾ।

੪.ਜਿਵੇਂ ਦੁਲਾਵਾਂ ਦੀ ਥਾਂ ਲਾਂ, ਲਾਂ ਦੀ ਥਾਂ ਦੁਲਾਵਾਂ, ਔਂਕੜ ਨੂੰ ਹੋੜਾ, ਹੋੜੇ ਨੂੰ ਔਂਕੜ, ਸਿਹਾਰੀ ਨੂੰ ਬਿਹਾਰੀ, ਲਾਂ ਨੂੰ ਸਿਹਾਰੀ, ਸਿਹਾਰੀ ਨੂੰ ਲਾਂ ਗ਼ਲਤ ਬੋਲਦੇ ਹਨ, ਇਕੱਲੇ ੨ ਅੱਖਰ ਦੀ ਲਗ ਬੋਲਣ ਨਾਲ ਇਹ ਗ਼ਲਤੀ ਨਹੀਂ ਹੋਵੇਗੀ। ਵਿੱਦਿਆਰਥੀ ਇਕੱਲਾ ੨ ਅੱਖਰ ਬੋਲਣ ਤੋਂ ਕਾਹਲ਼ਾ ਪੈ ਕੇ ਘੋਟਾ ਲਾ ਕੇ ਹੀ ਚੇਤੇ ਕਰੇਗਾ, ਉਵੇਂ ਹੀ ਸੁਣਾਏਗਾ?ਉਸ ਨੂੰ ਦਿਲਾਸੇ ਨਾਲ, ਖਿਮਾ ਭਾਵਨਾ ਨਾਲ ਮੋੜ ਕੇ ਇਕੱਲਾ ੨ ਅੱਖਰ ਲਗ ਬੁਲਾ ਕੇ ਪਿਆਰ ਨਾਲ ਸੁਣ ਕੇ ਅਭਿਆਸ ਕਰਾਇਆ ਜਾਵੇ। ਜਦੋਂ ਅੱਖਰ ਤੁਰ ਪੈਣ, ਲਗਾਂ ਸ਼ੁੱਧ ਚੇਤੇ ਹੋ ਜਾਣ, ਤਦੋਂ ਇਕੱਲਾ ੨ ਅੱਖਰ ਸੁਣਨ ਦੀ ਲੋੜ ਨਹੀਂ। ਖਾਣ ਸੌਣ ਪੈਨ੍ਹਣ ਨਸ਼ਿਆਂ ਦੇ ਤਿਆਗ ਰੰਗਾਂ ੨ ਦੀ ਸਿੱਖਿਆ ਦੀਆਂ ਦੋ ਤੁਕਾਂ ਗੁਰਬਾਣੀ ਦੀਆਂ ਲਿਖਣੀਆਂ, ਅੰਗਰੇਜ਼ੀ ਗੁਰਮੁਖੀ 'ਚ ਅਰਥ ਲਿਖਣੇ, ਚੇਤੇ ਕਰਾਉਣੇ, ਬਾਰ ੨ ਸੁਨਣੇ। ਉਨ੍ਹਾਂ ਤੁਕਾਂ 'ਤੇ ਸਾਖੀ ਸੁਨਾਉਣੀ, ਲਿਖਾਉਣੀ, ਪੜ੍ਹਾਉਣੀ ਸਤਿਸੰਗਤ ਜੀ 'ਚ ਜ਼ਬਾਨੀ

ਇਕੱਲੇ ੨ ਵਿਦਿਆਰਥੀ ਤੋਂ ਸਾਖੀ ਸੁਨਣੀ, ਭਾਵ ਸੰਥਾ ਦੇ ਅਰੰਭ ਤੋਂ ਅਰਥਾਂ ਸਾਖੀਆਂ ਸਹਿਤ ਸੰਥਾ ਹੋਵੇ ਜੀ ਜਿਸ ਕਰਕੇ ਸੇਹਤ ਸੋਹਣੀ ਬਣੇ, ਦੇਹ ਅਰੋਗ ਹੋਵੇ, ਜਤ ਸਤ ਇਜ਼ਤ ਵਾਲਾ ਗੁਰਮੁਖਿ ਜੀਵਣ ਬਣੇ। ਪੂਰੀਆਂ ਲਗਾਂ ਲਾ ਕੇ ਸ਼ੁੱਧ ਉਚਾਰਣ ਅਤੇ ਅਰਥਾਂ ਬਿਨਾ ਸੰਥਾ ਅਧੂਰੀ ਹੈ। ਗੁਰ ਸਬਦ ਪਦ ਕਾਪੀਆਂ 'ਚ ਸੁੰਦਰ ਲਿਖਾਉਣੇ, ਸਾਰੇ ਵਿਦਿਆਰਥੀ ਇਕੱਠੇ ਬੈਠ ਕੇ, ਕਾਪੀਆਂ ਤੋਂ ਦੇਖ ਕੇ, ਅਵਾਜ਼ ਮਿਲਾ ਕੇ, ਮਿੱਠਾ ੨ ਗਾ ਕੇ ਬੋਲਣ। ਜਿਨਾ ਚਿਰ ਨੀਂਦ ਨਹੀਂ ਆਉਂਦੀ, ਸੌਣ ਤੋਂ ਪਹਿਲਾਂ ਸ਼ੁੱਧ ਕੀਤੇ ਸਬਦ ਪਦ ਇਕੱਲਾ ੨ ਵਿਦਿਆਰਥੀ ਗਾਵੇ। ਹਰ ਸਮੇਂ ਗਾਉਣ ਦਾ ਸੁਭਾਅ ਬਣਾਵੇ ਜੀ।

੫.ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, "ਜਿਹੜਾ ਪੜ੍ਹੇ ਉਹ ਪੜਾਉਂਦਾ ਹੈ, ਜਿਹੜਾ ਪੜ੍ਹਾਵੇ ਉਹ ਪੜ੍ਹਦਾ ਹੈ।"ਜਦੋਂ ਆਪ ਜੀ ਸੰਥਾ ਕਰਾਵੋਂਗੇ, ਤਦੋਂ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਲੱਗੇਗਾ, ਕਿ ਇਹ ਬਿਲਕੁਲ ਹੀ ਸਹੀ ਸਚਾਈ ਹੈ। ਬ੍ਰਹਮਵਿੱਦਿਆ ਪੜ੍ਹਾਉਂਦਿਆਂ ੨ ਯੋਗਤਾ ਵਧਦੀ ਹੈ। ਇਸ ਦਾ ਭਾਵ ਇਹ ਹੈ, ਜਿਹੜੀ ਵਿੱਦਿਆ ਪੜ੍ਹਾਉਣੀ ਹੋਵੇ, ਉਸ ਦਾ ਪਹਿਲਾਂ ਆਪ ਅਭਿਆਸ ਕਰਨਾ ਪੈਂਦਾ ਹੈ, ਫਿਰ ਵਿੱਦਿਆਰਥੀ ਨੂੰ ਪੜ੍ਹਾਉਣ ਸਮੇਂ ਹੁੰਦਾ ਹੈ। ਇਉਂ ਪੜ੍ਹਨੇ ਪੜ੍ਹਾਉਣੇ ਕਰਕੇ ਵਿੱਦਿਆ ਦਾ ਅਭਿਆਸ ਵਧਦਾ ਹੈ। ਬ੍ਰਹਮਵਿੱਦਿਆ ਦਾ ਦਾਨ ਬਹੁਤ ਹੀ ਵੱਡਾ ਹੈ, ਇਹ ਅਮਰ ਫ਼ਲ ਹੈ। ਇਸ ਫ਼ਲ ਨੂੰ ਖਾ ਕੇ ਜ਼ਿੰਦਗੀ ਅਮਰ ਹੁੰਦੀ ਹੈ। ਇਸ ਲਈ ਪੜ੍ਹਾਉਣ ਵਾਲਾ ਹਰ ਵੇਲੇ ਅਮਰ ਫ਼ਲ ਛਕਦਾ, ਸੰਥਾ ਕਰਾ ਕੇ ਛਕਾਉਂਦਾ ਰਹਿੰਦਾ ਹੈ।

੬.ਸੰਥਾ ਕਰਾਉਣ ਨਾਲ; ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਮਿਸ਼ਨ 'ਚ ਪ੍ਰਚਾਰ ਦਾ ਭਾਰੀ ਵਾਧਾ ਹੁੰਦਾ ਹੈ। ਅਤਿਅੰਤ ਨਿਮ੍ਰਤਾ ਪ੍ਰੇਮ ਹਲੀਮੀ ਨਾਲ ਸੰਥਾ ਕਰਾਉਣੀ, ਬਹੁਤ ਹੀ ਵੱਡਾ ਉੱਤਮ ਗੁਣਾਂ ਸਿਰ ਸ਼੍ਰੋਮਣੀ ਗੁਣ ਹੈ। ਇਸ ਬਾਰੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਕਿਹਾ ਹੈ, "ਜਿਹੜਾ ਗੁਰਮੁਖਿ ਬ੍ਰਹਮਵਿੱਦਿਆ ਪੜ੍ਹਾਉਂਦਾ ਹੈ, ਅਕਾਲ ਪੁਰਖੁ ਜੀ ਉਸ ਨੂੰ ਜੀਵਨ ਮੁਕਤੀ ਬਖ਼ਸ਼ਦੇ ਹਨ।"ਯਥਾ:- "ਜੋ ਸਤਿਗੁਰ ਕੀ ਬਾਣੀ ਸਿਖਲਾਵੈ। ਜੀਵਨ ਮੁਕਤਿ ਪਦਾਰਥ ਪਾਵੈ।"ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, "ਜਿਹੜਾ ਵਿੱਦਿਆ ਪੜ੍ਹ ਕੇ ਅੱਗੇ ਨਹੀਂ ਪੜ੍ਹਾਉਂਦਾ, ਉਹ ਕੱਛੂ ਬਣਦਾ ਹੈ।"ਗੁਰਮੁਖਿ ਪਿਆਰੇ ਬਾਣੀ ਦੇ ਰਸੀਏ ਰਾਗੀ ਭਾਈ ਸੋਹਣ ਸਿੰਘ ਜੀ, ਬੱਚਿਆਂ ਨੂੰ ਇਸ ਲਈ ਰਾਗ ਵਿੱਦਿਆ ਦਿੰਦੇ ਹਨ ਕਿ ਸੰਤਾਂ ਮਹਾਂਪੁਰਖਾਂ ਦੇ ਕਹੇ ਅਨੁਸਾਰ ਕੱਛੂ ਨ ਬਣਨਾ ਪਵੇ।

੭.ਸ੍ਰੀ ਦਮਦਮੀ ਟਕਸਾਲ 'ਚ ਪੱਚੀ ਵਾਰ ਸੰਥਾ ਪੜ੍ਹਨ ਦੀ ਮਰਯਾਦਾ ਹੈ। ਮਿਲਤ 'ਚ ਸੰਥਾ ਕਰਕੇ, ਮਿਲ ਕੇ ਵਿਸ਼ਰਾਮ ਚੇਤੇ ਕਰਨੇ ਚਾਹੀਦੇ ਹਨ। ੮.ਵਿੱਦਿਆਰਥੀ ਦੇ ਅਧਿਕਾਰ ਅਨੁਸਾਰ ਜਿਤਨੀ ਵਾਰੀ ਲੋੜ ਹੋਵੇ, ਤਿੰਨ ਜਾਂ ਪੰਜ ਜਾਂ ਵੀਹ ਵਾਰੀ ਅੱਗੇ ਕਹਾ ੨ ਕੇ ਸੰਥਾ ਕਰਾਵੇ। ਇਉਂ

ਢਿੱਲੇ ਤੋਂ ਢਿੱਲੇ ਨੂੰ ਭੀ ਤੋਰ ਲੈਣਾ ਚਾਹੀਦਾ ਹੈ। ਉਸ ਤੋਂ ਮਗਰੋਂ ਸੰਥਾ ਕਰਾਉਣ ਵਾਲੇ ਪ੍ਰੇਮੀ ਜੀ ਪੰਗਤੀ ਦੇ ਆਰੰਭ ਤੋਂ ਵਿਸ਼ਰਾਮ ਤੱਕ, ਅੱਧੀ ਪੰਗਤੀ ਬੋਲਣ, ਸੰਥਾ ਕਰਨ ਵਾਲੇ ਅਗਲੀ ਅੱਧੀ ਪੰਗਤੀ ਬੋਲਣ, ਇਸ ਤਰੀਕੇ ਨਾਲ ਮਿਲ ਕੇ, ਵਿਸ਼ਰਾਮ ਚੇਤੇ ਹੋਣਗੇ, ਬੜਾ ਭਾਰੀ ਅਨੰਦ ਤ੍ਰਿਪਤੀ ਹੋਵੇਗੀ। ਯਥਾ:- ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ; ਮਿਲਿ ਸੰਗਤਿ ਗੁਣ ਪਰਗਾਸਿ॥ ਇਸੇ ਤਰ੍ਹਾਂ ਦੋ ਤਿੰਨ ਵਾਰੀ ਕਹੀ ਕਹਾਈ ਜਾਵੇ। ਮਗਰ ਬੋਲਣ ਵਾਲਾ ਵਿਸ਼ਰਾਮ ਦਾ ਪੂਰਾ ੨ ਖ਼ਿਆਲ ਰੱਖੇ। ੯.ਸੰਥਾ ਕਰਨ ਵਾਲੇ ਪ੍ਰੇਮੀ ਆਪੋ ਆਪਣੀ ਕਾਪੀ ਕੋਲ਼ ਰੱਖਣ, ਜਿਸ ’ਤੇ ਅਰਥ, ਵਿਸ਼ਰਾਮ, ਅਰਧ ਵਿਸ਼ਰਾਮ, ਔਖੇ ਪਾਠ ਨੋਟ ਕਰਦੇ ਰਹਿਣ। ਜਿਹੜਾ ਪਾਠ ਔਖਾ ਹੋਵੇ, ਉਸ ਨੂੰ ਜ਼ਿਆਦਾ ਵਾਰ ਕਹਿ ੨ ਕੇ ਅਰਥਾਂ ਸਹਿਤ ਪਕਾ ਲੈਣਾ। ੧੦.ਸੰਥਾ ਅਰਥਾਂ ਦੇ ਅਧਾਰ ਤੇ ਕਰਾਈ ਜਾਵੇ। ਅਰਥ ਦੀ ਟੇਕ’ਤੇ ਵਿਸ਼ਰਾਮ, ਅਰਧ ਵਿਸ਼ਰਾਮ ਦਾ ਸੌਖਾ ਹੀ ਪਤਾ ਲੱਗਦਾ ਹੈ। ਅਰਥ ਸਹਿਤ ਦਿਮਾਗ਼’ਤੇ ਬੋਝ ਨਹੀਂ ਪੈਂਦਾ। ਘੋਟਾ ਲਾ ਕੇ ਚੇਤੇ ਕੀਤੇ ਵਿਸ਼ਰਾਮ ਫਿਰ ਮੁੜ ੨ ਕੇ ਭੁੱਲਦੇ ਹਨ। ਭੁੱਲਿਆ ਵਿਸ਼ਰਾਮ ਅਰਥ ਨਾਲ ਚੇਤੇ ਆ ਜਾਂਦਾ ਹੈ। ਅਬਿਨਾਸੀ; ਨਾਹੀ ਕਿਛੁ ਖੰਡ॥ ਵਾਹਿਗੁਰੂ ਜੀ ਅਬਿਨਾਸੀ ਹਨ, ਉਨ੍ਹਾਂ’ਚੋਂ ਕੁੱਝ ਭੀ (ਖੰਡ)ਨਾਸ ਨਹੀਂ ਹੁੰਦਾ। ਜੇਕਰ ਅਬਿਨਾਸੀ ਨਾਹੀ’ਤੇ ਵਿਸ਼ਰਾਮ ਲਾਈਏ ਤਾਂ ਅਨਰਥ ਬਣਦਾ ਹੈ। ਅਰਥ ਸਮਝਣ ਤੋਂ ਬਿਨਾ, ਅਨਜਾਣ ਇਤਨਾ ਗ਼ਲਤ ਪਾਠ ਕਰਦੇ ਹਨ, ਜਿਵੇਂ, ਕੰਧਚ ਮਾਤਾ ਕੰਧਚ ਪਿਤਾ ਇਹ ਭਾਰੀ ਬਿਅਦਬੀ ਹੈ, ਪਰ ਸਹੀ ਪਾਠ

ਕਤੰਚ ਮਾਤਾ ਕਤੰਚ ਪਿਤਾ; ਹੈ। ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਰਨ ਤੋਂ ਪਹਿਲਾਂ ਗੁਰਬਾਣੀ ਅਰਥਾਂ ਦਾ ਅਭਿਆਸ ਕਰਾਇਆ ਜਾਵੇ, ਤਾਂ ਜੋ ਵਿੱਦਿਆਰਥੀ ਅਰਥਾਂ ਸਹਿਤ ਸੰਥਾ ਕਰਕੇ ਵਿਸ਼ੇਸ਼ ਲਾਹਾ ਲਵੇ। ਵਿਦੇਸ਼ਾਂ’ਚ ਬੱਚਿਆਂ ਨੂੰ ਅੰਗ੍ਰੇਜ਼ੀ ਤੋਂ ਗੁਰਮੁਖੀ’ਚ ਅਰਥ ਦੱਸੇ ਜਾਣ ਭਾਵ ਬਾਲ ਉਪਦੇਸ਼’ਤੇ ਅੰਗ੍ਰੇਜ਼ੀ ਭੀ ਲਿਖੀ ਜਾਵੇ। ਅਸਲ ਸੰਥਾ ਉਸ ਦੀ ਹੈ, ਜਿਹੜਾ ਪੂਰੀਆਂ ਲਗਾਂ ਧਿਆਨ ਨਾਲ ਦੇਖ ਕੇ ਲਾਵੇ। ਸੰਥਾ ਕਰਨ ਦੇ ਤਰੀਕੇ ਨਾਲ ਧੀਰੇ ੨ ਸੰਥਾ ਕਰਨੀ ਹੈ, ਅਰਥ, ਵਿਸ਼ਰਾਮ, ਅਰਧ ਵਿਸ਼ਰਾਮ, ਉਥਾਨਕਾ ਆਦਿ ਵਿਚਾਰ ਕੇ ਪੁੱਛਦੇ ਦੱਸਦੇ ਰਹਿਣਾ ਚਾਹੀਦਾ ਹੈ। ਸੰਥਾ ਕਰਨ ਸਮੇਂ ਕਾਹਲ਼ ਨਹੀਂ ਕਰਨੀ। ੧੧.ਜਿਸ ਤਰ੍ਹਾਂ ਈਸਾਈ ਮਤਿ ਵਾਲੇ ਆਪਣੇ ਛੋਟੇ ਬੱਚਿਆਂ ਨੂੰ ਸਕੂਲਾਂ’ਚ ਹੀ ਜੀਸਿਸ ਕਰਾਈਸਟ’ਤੇ ਨਿਸਚਾ ਬਨ੍ਹਾਉਂਦੇ ਹਨ। ਸਮਰੱਥ ਸਤਿਗੁਰੂ ਪ੍ਰਭੂ ਜੀ, ਸੰਤਾਂ ਭਗਤਾਂ ਗੁਰਸਿੱਖਾਂ ਦੇ ਫੋਟੋਆਂ ਮੂਵੀਆਂ ਦੁਆਰਾ ਬੱਚਿਆਂ ਨੂੰ ਪ੍ਰਭਾਵਿਤ ਕੀਤਾ ਜਾਵੇ। ਗੁਰੂ ਸਾਖੀਆਂ ਇਖ਼ਲਾਕ ਦੀ ਸ਼ੁਭ ਸਿੱਖਿਆ ਸੁਣਾਈ ਜਾਵੇ। ਸਤਿਗੁਰੂ ਗਰੰਥ ਸਾਹਿਬ ਗੁਰਬਾਣੀ ਪੋਥੀਆਂ ਆਦਿ ਨੂੰ ਮੱਥਾ ਟੇਕਿਆ ਟਿਕਾਇਆ ਜਾਵੇ। ਬੱਚੇ ਨੂੰ ਘਰ’ਚ, ਸ੍ਰੀ ਗੁਟਕੇ ਪੋਥੀਆਂ’ਤੇ ਚੌਰ ਕਰਨ ਦੀ ਆਦਤ ਪਾ ਕੇ ਬ੍ਰਹਮਵਿੱਦਿਆ ਦੀ ਰੁਚੀ ਪੈਦਾ ਕੀਤੀ ਜਾਵੇ। ਇਉਂ ਨੰਨ੍ਹੀ ਉਮਰ’ਚ ਦਿਲ’ਚ ਅਸਰ ਵਧ ਜਾਂਦਾ ਹੈ। ੧੨.ਸਾਰੀਆਂ ਲਗਾਂ ਲਾ ਕੇ ਵਿੱਦਿਆਰਥੀ ਨੂੰ ਸ਼ੁੱਧ ਸੰਥਾ ਕਰਾਈ ਜਾਵੇ, ਫਿਰ ਪੂਰੀਆਂ ਲਗਾਂ ਲਾਉਣ ਦਾ ਸ਼ੁੱਧ ਅਭਿਆਸ ਕਰੇ, ਨਹੀਂ ਤਾਂ ਸੰਥਾ ਅਧੂਰੀ ਤੇ ਅਸ਼ੁੱਧ ਹੀ ਰਹਿ ਜਾਵੇਗੀ। ਉਸ ਦੀ ਲਗਾਂ ਦੀ ਪਕਿਆਈ,

ਮਿਹਨਤ ਨਹੀਂ ਹੋਵੇਗੀ, ਜ਼ਬਾਨ ਸ਼ੁੱਧ ਨਹੀਂ ਗਿੱਝੇਗੀ। ਔਂਕੜ, ਸਿਹਾਰੀ, ਕਨੌੜਾ ਆਦਿ ਲਗਾਂ ਪੂਰੀਆਂ ਨਹੀਂ ਲਾ ਸਕੇਗਾ। ਜਿਸ ਤਰ੍ਹਾਂ ਸ੍ਰੀ ਜਪੁ ਜੀ ਸਾਹਿਬ ਦੇ ਕੁੱਲ ਅੱਖਰ, ਲਗਾਂ ਸਮੇਤ ਅਠਤਾਲੀ ਸੌ ਹਨ। ਇਹ ਪੂਰੇ ੨ ਲਾ ਕੇ ਲਗਾਂ ਅੱਖਰ ਅਰਥ ਜ਼ਬਾਨੀ ਚੇਤੇ ਕਰਨ ਦੇ ਖ਼ਿਆਲ ਨਾਲ ਸੰਥਾ ਕਰੇ ਕਰਾਵੇ ਪਕਾਵੇ, ਬਈ ਦਾਸਨ ਦਾਸ ਦੀ ਸੁਰਤ ਦਿਲ ਦਿਮਾਗ'ਚ ਸਤਿਗੁਰੂ ਗ੍ਰੰਥ ਸਾਹਿਬ ਜੀ ਹਰ ਸਮੇਂ ਗੁਰਬਾਣੀ ਭੇਜਣ। ਅੰਦਰ ਬਾਹਰ ਹਰ ਸਮੇਂ ਅਰਥਾਂ ਸਹਿਤ ਗੁਰਬਾਣੀ ਜੀ ਦੇ ਦਰਸ਼ਨ ਹੋਣ। ਲਗਾਂ ਗੌਰ ਨਾਲ ਲਾਉਣੇ ਕਰਕੇ ਪ੍ਰੈਸ ਦੀਆਂ ਗ਼ਲਤੀਆਂ ਭੀ ਦੂਰ ਹੋ ਜਾਂਦੀਆਂ ਹਨ। ਪੂਰੀਆਂ ਲਗਾਂ ਲਾ ਕੇ ਸ਼ੁੱਧ ਉਚਾਰਨ ਕੀਤੇ ਤੋਂ ਬਿਨਾ, ਮੁਹਾਰਨੀ ਕੱਚੀ ਹੀ ਰਹਿ ਜਾਂਦੀ ਹੈ। ਸ਼ੁੱਧ ਉਚਾਰਨ ਕਰਨ ਨਾਲ ਅਰਥਾਂ ਦਾ ਭੀ ਪਤਾ ਲੱਗਦਾ ਹੈ। ੧੩.ਸ਼ੁੱਧ ਗੁਰਬਾਣੀ ਸੁਣ ਕੇ ਸਮਰੱਥ ਪ੍ਰਭੂ ਸਤਿਗੁਰੂ ਸਾਹਿਬ ਜੀ ਭੀ ਭਾਰੀ ਪ੍ਰਸੰਨ ਹੁੰਦੇ ਹਨ। ਜਿਹੜੇ ਸੰਥਾ ਕਰਨ ਕਰਾਉਣ ਵਾਲੇ ਪ੍ਰੇਮੀ ਹਰੇਕ ਗੁਰਸ਼ਬਦ ਦੇ ਭੋਗ'ਤੇ ਗੁਰਸ਼ਬਦ ਨੂੰ ਮੱਥਾ ਟੇਕਦੇ, ਟਿਕਾਉਂਦੇ ਹਨ, ਉਨ੍ਹਾਂ ਨੂੰ ਗਲ੍'ਚ ਪੱਲਾ ਪਾ ਕੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਅਤਿਅੰਤ ਨਿਮ੍ਰਤਾ ਸਹਿਤ ਮੱਥਾ ਟੇਕਦਾ ਹਾਂਜੀ। ੧੪.ਸੰਥਾ ਕਰਾਉਣ ਵਾਲੇ ਗੁਰਮੁਖਿ ਮਹਾਂਪੁਰਸ਼ ਨੂੰ ਅਤਿਅੰਤ ਨਿਮ੍ਰਤਾ ਪ੍ਰੇਮ ਸਹਿਤ ਬੇਨਤੀ ਹੈ ਕਿ ਔਖੇ ਪਾਠ ਲਿਖ ਕੇ ਦੇਣ। ਵਿੱਦਿਆਰਥੀ ਦੇ ਸੰਥਾ ਸੁਣਾਉਂਦਿਆਂ, ਟੀਚਰ ਜੀ ਲਿਖ ਸਕਦੇ ਹਨ। ਜਿਨ੍ਹਾਂ'ਚ ਬੋਲਣ ਦੀ ਜੁਗਤ ਭੀ ਦੱਸੀ ਜਾਵੇ। ਜਿਹੜਾ ਅੱਖਰ ਬੋਲਣ'ਚ ਔਖਾ ਹੋਵੇ, ਛੇਤੀ ਬੋਲਿਆ ਜ਼ਬਾਨ'ਤੇ ਨਹੀਂ ਚੜ੍ਹਦਾ, ਜਿਵੇਂ ਸਮਰਣੇਨ ਨੂੰ ਜੇਕਰ ਕਾਹਲ਼ੀ ਬੋਲੀਏ ਤਾਂ ਸਮਰੇਣ ਗ਼ਲਤ ਬੋਲਿਆ ਜਾਂਦਾ ਹੈ। ਣਾਣੇ ਦੀ ਥਾਂ ਰਾਰੇ ਨੂੰ ਲਾਂ ਲੱਗ ਜਾਂਦੀ ਹੈ। ਦਿਲ'ਚ ਦੋ ਪਦ ਬਣਾ ਕੇ ਸਮਰਣੇਨ ਸਮਰ+ਣੇਨ ਧੀਰੇ ੨ ਬੋਲ ਕੇ ਜ਼ਬਾਨ'ਤੇ ਚੜ੍ਹਾ ਲੈਣਾ ਚਾਹੀਦਾ ਹੈ। ਸਮਰਣੇਨ ਪਾਠ ਇੱਕਠਾ ਹੈ। ਜਦੋਂ ਜ਼ਬਾਨ'ਤੇ ਸਹੀ ਚੜ੍ਹ ਗਿਆ ਫਿਰ ਛੇਤੀ ਭੀ ਬੋਲਿਆ ਜਾ ਸਕੇਗਾ। ਜਦੋਂ ਵਿੱਦਿਆਰਥੀ ਔਖੇ ਅੱਖਰ ਨੂੰ ਦੇਖ ਕੇ ਘਬਰਾ ਜਾਂਦਾ ਹੈ, ਤਦੋਂ ਉਸ ਤੋਂ ਅੱਖਰ ਗ਼ਲਤ ਬੋਲਿਆ ਜਾਂਦਾ ਹੈ। ਕਈ ਪ੍ਰੇਮੀਆਂ ਦੀ ਜ਼ਬਾਨ ਬੁੱਧੀ ਮੋਟੀ ਹੁੰਦੀ ਹੈ, ਜੇਕਰ ਉਹ ਭੀ ਸਮਾਂ ਦੇ ਕੇ ਸ਼ੁੱਧੀ ਦੀ ਮਿਹਨਤ ਕਰਦੇ ਰਹਿਣ, ਤਾਂ ਉਹ ਭੀ ਸ਼ੁੱਧ ਉਚਾਰਨ ਕਰਕੇ, ਸ਼ੁੱਧ ਉਚਾਰਨ ਦੀ ਮਹਾਨਤਾ, ਸਤਿਗੁਰੂ ਸਾਹਿਬ ਜੀ ਦੀ ਖ਼ੁਸ਼ੀ ਪ੍ਰਾਪਤ ਕਰ ਲੈਣ। ਧੰਨ ਗੁਰੂ ਨਾਨਕ ਨਿਰੰਕਾਰ॥ ਅਨਿਕ ਬਾਰ ਨਮੋ ਨਮਸਕਾਰ॥ ੧੫.ਪ੍ਰੇਮੀ ਵਿੱਦਿਆਰਥੀ ਮਹਾਂਪੁਰਸ਼ਾਂ ਦੀ ਸੱਚੀ ਸੇਵਾ ਕਰਕੇ ਪਰਮ ਪ੍ਰਸੰਨਤਾ ਲੈਂਦੇ ਹਨ। ਨਾਮ ਬਾਣੀ ਦੇ ਰਸੀਏ, ; ਸੰਤ ਰਿਦਾ ਭੰਡਾਰੁ॥ ਅਨੁਸਾਰ ਜਿਨ੍ਹਾਂ ਦੇ ਰਿਦੇ ਅੰਮ੍ਰਿਤ ਬਾਣੀ ਦਾ ਭੰਡਾਰ ਬਣੇ ਹੋਏ ਹਨ। ਵਿੱਦਿਆਰਥੀ'ਤੇ ਪ੍ਰਸੰਨ ਹੋ ਕੇ, ਉਥਾਨਕਾ ਸਾਖੀਆਂ ਸੁਣਾ ਕੇ ਸੰਥਾ ਕਰਾਉਂਦੇ ਹਨ। ਸੰਥਾ ਕਰਾਉਣ ਵਾਲੇ ਮਹਾਂਪੁਰਸ਼ ਨੂੰ ਚਾਹੀਦਾ ਹੈ ਕਿ ਗੁਰੂ ਸਾਹਿਬ ਜੀ ਦੀ ਸ਼ਰਨ ਆਇਆ ਹੈ, ਉਸ ਨੂੰ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਿੱਖ ਸੇਵਕ ਜਾਣ ਕੇ, ਪ੍ਰੇਮ ਸਹਿਤ ਹੀ ਸੰਥਾ ਕਰਾਉਣੀ ਚਾਹੀਦੀ ਹੈ। ਅਮੀਰ ਨੂੰ ਤਾਂ ਹਰ ਕੋਈ ਪ੍ਰੇਮ ਕਰਦਾ ਹੈ, ਪਰ ਗ੍ਰੀਬ ਨੂੰ ਕੋਈ ੨ ਰੱਬੀ ਪਿਆਰ ਨੂੰ ਪਹੁੰਚਿਆ ਬਖ਼ਸ਼ਿਆ ਹੀ ਪ੍ਰੇਮ ਕਰਦਾ ਹੈ। ੧੬.ਦਾਸਨ ਦਾਸ ਅਤੀ ਹੀ

ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਕਰਦਾ ਹੈ, ਕਿ ਆਮ ਤੌਰ'ਤੇ ਪੜ੍ਹਾਉਣ ਵਾਲੇ ਹੁਸ਼ਿਆਰ ਵਿੱਦਿਆਥੀਆਂ ਦਾ ਆਦਰ ਸਤਿਕਾਰ ਕਰਦੇ ਹਨ, ਪਰ ਕਮਜ਼ੋਰ ਵਿੱਦਿਆਰਥੀ ਦਾ ਹਮੇਸ਼ਾ ਤ੍ਰਿਸਕਾਰ ਹੀ ਹੁੰਦਾ ਹੈ, ਜਿਸ ਕਰਕੇ ਉਸ ਦੀ ਆਤਮਾ ਦੱਬੀ ਹੀ ਰਹਿੰਦੀ ਹੈ, ਉਸ'ਚ ਨੁਕਸ ਕੱਢ ਕੇ ਉਸ ਨੂੰ ਤਿਆਗ ਹੀ ਦਿੰਦੇ ਹਨ। ਜੇਕਰ ਉਸ ਨੂੰ ਘੂਰਿਆ ਜਾਵੇ, ਫਿਰ ਉਸ ਦਾ ਆਦਰ ਭੀ ਕੀਤਾ ਜਾਵੇ। (ਕਾਮਲ)ਪੂਰਨ ਉਸਤਾਦ ਉਹ ਹੈ, ਜੇਹੜਾ ਗੁਰਬਾਣੀ ਅਰਥਾਂ 'ਚ ਮਾਹਰ ਹੋਵੇ। ਕਮਜ਼ੋਰ ਤੋਂ ਕਮਜ਼ੋਰ ਵਿੱਦਿਆਰਥੀ ਨੂੰ ਉਸ ਦੀ ਬੁੱਧੀ ਅਨੁਸਾਰ ਵਿੱਦਿਆ ਦੇ ਕੇ, ਡਿੱਗੇ ਨੂੰ ਚੁੱਕ ਲਵੇ, ਫਿਰ ਉਸ'ਤੇ ਸਤਿਗੁਰੂ ਸਾਹਿਬ ਜੀ ਦੀ ਅਪਾਰ ਕ੍ਰਿਪਾ ਹੁੰਦੀ ਹੈ। ਜੇਕਰ ਕਮਜ਼ੋਰ ਨੂੰ ਆਦਰ ਸਹਿਤ ਪੜ੍ਹਾਇਆ ਜਾਵੇ ਤਾਂ ਕਮਜ਼ੋਰ ਭੀ ਸਭ ਵਿੱਦਿਆਰਥੀਆਂ'ਚੋਂ ਅੱਵਲ ਹੋ ਜਾਵੇ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ।

੧੭.ਅੰਮ੍ਰਿਤ ਰੂਪ ਗੁਰਸ਼ਬਦ ਗੁਰੂ ਜੀ ਦੀ ਸਾਖਿਆਤਤਾ ਲਈ, ਗੁਰਸ਼ਬਦ ਨੂੰ ਸ਼ੁੱਧ ਬੋਲ ਕੇ ਮਗਰ ਕਹਾਇਆ ਜਾਵੇ। ਵਿਸ਼ਰਾਮ, ਅਰਧ ਵਿਸ਼ਰਾਮ ਇਕੱਲੇ ੨ ਅੱਖਰ ਦੇ ਅਰਥ ਦੱਸ ਕੇ ਲਿਖਾਉਣੇ ਜਾਂ ਆਪ ਲਿਖ ਕੇ ਦੇਣੇ, ਫਿਰ ਸਾਰੇ ਸ਼ਬਦ ਦੇ ਅਰਥ ਜੋੜ ਕੇ ਸੁਨਾਉਣੇ ਚਾਹੀਦੇ ਹਨ। ਸ੍ਰੀ ਸਟੀਕ ਸਾਹਿਬ ਜੀ ਤੋਂ ਭੀ ਚੇਤੇ ਕੀਤੇ ਜਾ ਸਕਦੇ ਹਨ। ਸਾਰਾ ਪ੍ਰਵਾਰ ਜਾਂ ਸਤਿਸੰਗੀ ਮਿਲ ਕੇ

ਸ਼ਲਾਘਾ ਯੋਗ ਉੱਦਮ ਕਰਨ, ਫਿਰ ਜ਼ਬਾਨੀ ਓਸੇ ਸ਼ਬਦ ਦਾ ਮਿਲ ਕੇ ਕੀਰਤਨ ਕਥਾ ਕਰਨ ਜਾਂ ਸੁਣਨ, ਲਿਖਤੀ ਟੈਸਟ ਲੈਣਾ, ਨੰਬਰ ਦੇਣ ਸਮੇਂ ਲਗਾਂ ਦੇਖਣੀਆਂ। ਵਿਸ਼ਰਾਮ, ਅਰਧ ਵਿਸ਼ਰਾਮ ਭੀ ਪੁੱਛਣਾ, ਉਚਾਰਨ ਭੀ ਸੁਣਨਾ, ਜੇ ਔਂਕੜ ਸਿਹਾਰੀ ਮੁਕਤਾ ਸਹੀ ਨ ਲਾਵੇ, ਤਾਂ ਭੀ ਨੰਬਰਾਂ ਦਾ ਖ਼ਿਆਲ ਰੱਖਣਾ। ਲਿਖਾ ਕੇ ਖੁਸ਼ਖੱਤ ਦੇ ਨੰਬਰ ਦਿਤੇ ਜਾਣ, ਅਰਥ ਭੀ ਸੁਣਨੇ, ਅਰਥਾਂ ਦੇ ਨੰਬਰ ਭੀ ਦਿਤੇ ਜਾਣ। ਜੇ ਸਮਾਂ ਘੱਟ ਹੋਵੇ ਜਾਂ ਵਿੱਦਿਆਰਥੀ ਘੱਟ ਯੋਗਤਾ ਰੱਖਦੇ ਹੋਣ ਤਾਂ ਉਪ੍ਰੋਕਤ ਬੇਨਤੀ ਅਨੁਸਾਰ ਦੋ ਤੁਕਾਂ ਦੀ ਸੰਥਾ ਕਰਾਉਣੀਜੀ।

੧੮.ਉਪ੍ਰੋਕਤ ਪ੍ਰੇਮ ਬੇਨਤੀ ਅਨੁਸਾਰ ਮਿਲ ਕੇ ਜੋ ੨ ਸਬਦ ਜਾਂ ਤੁਕਾਂ ਸਾਖਿਆਤ ਕੀਤੇ ਜਾਣ, ਇੱਕ ਦੂਜੇ ਦੇ ਦਰਸ਼ਨ ਕਰਨ ਤੋਂ ਜਾਂ ਦੂਰ ਬੈਠਿਆਂ ਇੱਕ ਦੂਜੇ ਨੂੰ ਚੇਤੇ ਕਰਨ ਤੋਂ, ਦਿਲ ਦਿਮਾਗ'ਚ ਦਿਸਣਗੇ, ਜਾਂ ਨਿਰਯਤਨ ਦਿਸਦੇ ਰਹਿਣਗੇ। ਐਸੇ ਪ੍ਰੇਮੀ ਗੁਰਸਿੱਖਾਂ ਦੀ ਚਰਨ-ਧੂੜ ਸਤਿਗੁਰੂ ਸਾਹਿਬ ਜੀ ਮੰਗਦੇ ਹਨ। ਯਥਾ:- ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥

੧੯.ਗੁਰਮੁਖਿ ਪਿਆਰੇ ਬ੍ਰਹਮਵਿੱਦਿਆ ਦੇ ਦਾਤੇ, ਪਰਉਪਕਾਰੀ ਆਪਣੇ ਪਿਆਰੇ ਸ਼ਿਸ਼ ਦੇ ਨਾਲ, ਆਪ ਸ੍ਰੀ ਗੁਟਕਾ ਸਾਹਿਬ ਜੀ ਪ੍ਰਕਾਸ਼ ਕਰਕੇ, ਨਿੱਤਨੇਮ, ਸ੍ਰੀ ਸੁਖਮਨੀ ਸਾਹਿਬ ਜੀ, ਆਸਾ

ਜੀ ਦੀ ਵਾਰ ਆਦਿ ਸੁਣ ਕੇ ਸ਼ੁੱਧੀ ਕਰਾਉਣ। ਕੁੱਝ ਸਮੇਂ ਮਗਰੋਂ ਨਿੱਤਨੇਮ'ਚ ਗ਼ਲਤੀਆਂ ਪੈ ਜਾਂਦੀਆਂ ਹਨ। ਇਸ ਲਈ ਆਪੋ ਵਿੱਚੀਂ ਬਾਰ ੨ ਨਿੱਤਨੇਮ ਸੁਣਦੇ ਸੁਣਾਉਂਦੇ ਰਹਿਣ, ਨਮਸਕਾਰ।

੨੦.ਵਿੱਦਿਆਰਥੀ ਨੂੰ ਨਿਮ੍ਰਤਾ ਹਲੀਮੀ ਗ੍ਰੀਬੀ ਧਾਰ ਕੇ ਸੰਥਾ ਪੜ੍ਹਨੀ ਚਾਹੀਦੀ ਹੈ, ਬਈ ਦਾਸਨ ਦਾਸ ਪੜ੍ਹ ਰਿਹਾ ਹੈ। ਚੋਰੀ ਯਾਰੀ ਸਮੂਹ ਔਗੁਣਾਂ ਦਾ ਤਿਆਗ ਕਰਕੇ, ਬ੍ਰਹਮਵਿੱਦਿਆ ਪ੍ਰਾਪਤ ਕਰਨੀ ਚਾਹੀਦੀ ਹੈ।

੨੧.ਸੌਖੀਆਂ ਗੁਰੂ ਸਾਖੀਆਂ ਇਕੱਲੀ ੨ ਲਗ ਅੱਖਰ ਅਵਾਜ਼ ਬੋਲ ਕੇ, ਰੀਕਾਰਡ ਕੀਤੀਆਂ ਹੋਣ, ਇਸ ਤਰ੍ਹਾਂ ਗੁਰਸਬਦ ਪਦ ਇਕੱਲੀ ੨ ਲਗ ਅੱਖਰ ਮੁਹਾਰਨੀ ਬੋਲ ਕੇ, ਰੀਕਾਰਡ ਕੀਤੇ ਹੋਣ, ਓਹੀ ਅੱਖਰ ਛਪੇ ਦੇਖ ਕੇ, ਪ੍ਰੇਮੀ ਜਨ ਸੁਣ ਕੇ ਬੋਲਣ, ਇੱਕੇ ਟਾਈਮ ਅੱਖਾਂ ਦੇਖਦੀਆਂ ਹਨ, ਕੰਨ ਸੁਣਦੇ ਹਨ, ਜ਼ਬਾਨ ਬੋਲਦੀ ਹੈ, ਰਸਨਾ ਬ੍ਰਹਮਾਨੰਦ ਰਸ ਲੈਂਦੀ ਹੈ, ਸੁਰਤੀ ਗੁਰਬਾਣੀ ਜੀ ਨੂੰ ਨੋਟ ਕਰਦੀ ਹੈ, ਭਾਵ ਫੋਟੋ ਖਿੱਚਦੀ ਹੈ, ਸ਼ੁੱਧ ਉਚਾਰਨ ਦੀ ਧੁਨ'ਚੋਂ ਬਹੁਤ ਹੀ ਇਕਾਗ੍ਰਤਾ ਸ਼ਾਂਤੀ ਪ੍ਰਾਪਤ ਹੁੰਦੀ ਹੈ, ਇਉਂ ਨਿੱਕੀ ਉਮਰ ਤੋਂ ਬੱਚਿਆਂ ਨੂੰ ਰੌਲ਼ਾਂ ਲਾਉਣ ਗਿਝਾਇਆ ਜਾਵੇ। ਹੁਣ ਤੋਂ ਆਉਣ ਵਾਲੇ ਸਮੇਂ ਨੂੰ ਇੱਕ ਭੀ ਸਿੱਖ, ਗੁਰਮੁਖੀ ਸਿੱਖਣ, ਗੁਰਬਾਣੀ ਜੀ ਦੀ ਸੰਥਾ ਤੋਂ ਵਾਂਝਾ ਨ ਰਹੇ।

੨੨.ਅੰਮ੍ਰਿਤ ਗੁਰਬਾਣੀ ਗੁਰੂ ਸਾਹਿਬ ਜੀ ਦਾ ਸ਼ੁੱਧ ਉਚਾਰਨ ਸ਼ੁੱਧ ਸੰਥਾ ਦੀ ਪ੍ਰਾਪਤੀ ਲਈ ਆਰੰਭ'ਚ ਹੀ ਮੁਹਾਰਨੀ ਦੀ ਖ਼ਾਸ ਮਿਹਨਤ ਕੀਤੀ ਜਾਵੇ। ਆਰੰਭ ਤੋਂ ਹੀ ਅੱਖਰ ਸ਼ੁੱਧ ਪੱਕ ਗਏ

ਤਾਂ ਸਮਝੋ ਸਾਰੀ ਸੰਥਾ ਹੀ ਸ਼ੁੱਧ ਹੋ ਗਈ। ਇਸ ਲਈ ਵਿੱਦਿਆਰਥੀ ਆਰੰਭ'ਚ ਮਿਹਨਤ ਕਰਨੋ ਘਬਰਾਵੇ ਨਾ, ਕਿਉਂਕਿ ਇਹ ਆਰੰਭ ਤੋਂ ਹੀ ਵੱਡੀ ਤੋਂ ਵੱਡੀ ਬ੍ਰਹਮਵਿੱਦਿਆ ਦੀ ਪਦਵੀ ਹੈ। ਵਿੱਦਿਆਰਥੀ ਨੂੰ ਸ਼ੁੱਧੀ ਬਾਰੇ ਵਿਸ਼ੇਸ਼ ਹੀ ਪ੍ਰੇਰਨਾ ਦਿਤੀ ਜਾਵੇ। ਸ੍ਰੀ ਜਪੁ ਜੀ ਸਾਹਿਬ ਜੀ ਦੀ ਸੰਥਾ ਇਕੱਲੀ ੨ ਲਗ ਬੋਲ ਕੇ, ਵਿਸ਼ੇਸ਼ ਸਮਾਂ ਲਾ ਕੇ, ਅਦਬ ਸਤਿਕਾਰ ਨਾਲ ਕੀਤੀ ਜਾਵੇ। ਜਿਸ ਕਰਕੇ ਲਗਾਂ ਬੋਲਣ ਦੀ ਆਦਤ ਭੀ ਪੱਕ ਜਾਵੇ। ਜਿਹੜੇ ਅਣਜਾਣ ਆਰੰਭ'ਚ ਮਿਹਨਤ ਕਰਨੋਂ ਕਾਹਲ਼ੇ ਪੈਂਦੇ ਹਨ ਜਾਂ ਉਸਤਾਦ ਮਿਹਨਤ ਨਹੀਂ ਕਰਾਉਂਦੇ, ਕਈ ਸਾਲਾਂ ਦੀ ਪੜ੍ਹਾਈ ਤੋਂ ਬਾਅਦ ਭੀ ਸ਼ੁੱਧ ਨਹੀਂ ਬੋਲ ਸਕਦੇ, ਕਿਉਂਕਿ ਜ਼ਬਾਨ ਗ਼ਲਤ ਅੱਖਰ ਪਕਾ ਲੈਂਦੀ ਹੈ। ਗੁਣੀ ਸੰਤ ਜੀ ਤੇ ਸਮੂਹ ਪ੍ਰੇਮੀ ਆਪਣਾ ਨਿੱਤਨੇਮ ਰੀਕਾਰਡ ਕਰਕੇ ਸ਼ੁੱਧੀ ਵਾਲੇ ਗੁਰਸੇਵਕ ਜਾਂ ਸਤਿਸੰਗਤ ਜੀ ਤੋਂ ਆਪਣੀਆਂ ਗ਼ਲਤੀਆਂ ਕਢਾਉਣ। ਪਰਮਪੂਜਨੀਕ ਬਾਬਾ ਗੁਰਬਚਨ ਸਿੰਘ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ "ਭਾਈ! ਬ੍ਰਹਮਵਿੱਦਿਆ ਨੌਕਰੀ ਲਈ ਨਹੀਂ ਪੜ੍ਹੀਦੀ। "ਕਿਉਂ ਜੋ ਅੱਗੇ ਬ੍ਰਹਮਵਿੱਦਿਆ ਨਹੀਂ ਪੜ੍ਹਾ ਸਕਦਾ। ਨੌਕਰੀ ਗ਼ੁਲਾਮੀ ਹੈ, ਨਿਰੰਜਨ ਜੀ ਨੂੰ ਕਿਵੇਂ ਪਾਵੇਗਾ? ਜਿਹੜਾ ਪ੍ਰੇਮੀ ਇਸ ਨੂੰ ਪ੍ਰਾਪਤ ਕਰਕੇ, ਗ੍ਰੀਬੀ ਨਾਲ ਅੱਗੇ ਵੰਡਦਾ ਹੈ, ਉਹ ਮਹਾਂਪੁਰਖ ਬਣ ਜਾਂਦਾ ਹੈ, ਕਿਉਂਕਿ ਬ੍ਰਹਮਵਿੱਦਿਆ ਦਾ ਦਾਨ ਸਭ ਤੋਂ ਵੱਡਾ ਦਾਨ ਹੈ। ਜਿਵੇਂ ਬਾਬਾ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ, ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ, ਸੰਤ

ਬਾਬਾ ਸੁੰਦਰ ਸਿੰਘ ਸਾਹਿਬ ਜੀ ਆਦਿ ਹੋਰ ਭੀ ਬੇਅੰਤ ਮਹਾਂਪੁਰਸ਼ ਬ੍ਰਹਮਵਿੱਦਿਆ ਦਾ ਦਾਨ ਦੇ ਕੇ ਸਦਾ ਅਮਰ ਪ੍ਰਸਿੱਧ ਹਨ, ਉਨ੍ਹਾਂ ਨੂੰ ਰੋਮ ੨ ਕਰਕੇ ਸਦਾ ੨ ਨਮਸਕਾਰ ਹੈ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਧੰਨ ਹਨ।

੨੩.ਆਪ ਜੀ ਦੇ ਚਰਨ-ਕਮਲਾਂ'ਤੇ, ਅਤੀ ਹੀ ਪ੍ਰੇਮ ਸਹਿਤ ਮੱਥਾ ਰੱਖ ਕੇ, ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ, ਕਿ ਸੰਥਾ ਕਰਨ ਦੇ ਸਮੇਂ ਜਾਂ ਸੁਤੇ ਸਿੱਧ, ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਪੜ੍ਹਨ ਸਮੇਂ ਜਿਹੜੀ ਤੁਕ ਪੜ੍ਹਦੇ ਹੋਵੋਂ, ਉਸ ਤੋਂ ਉੱਪਰਲੀ ਤੁਕ'ਤੇ ਪਲਕ ਰੱਖੋ, ਜਿਵੇਂ ੨ ਤੁਕ ਪੜ੍ਹਦੇ ਜਾਵੋਂ, ਤਿਵੇਂ ੨ ਪਲਕ ਹੇਠਾਂ ਕਰਦੇ ਜਾਵੋ। ਜੇਕਰ ਨਿਗ੍ਹਾ ਕਮਜ਼ੋਰ ਜਾਂ ਨਿਆਣਾ ਚੰਚਲ ਮਤਿ ਵਾਲਾ ਸੰਥਾ ਕਰੇ ਜਾਂ ਕੋਈ ਪੜ੍ਹੇ, ਉਸ ਲਈ ਖ਼ਾਸ ਹੀ ਲਾਭ ਹੋਵੇਗਾ, ਤੁਕ ਤੋਂ ਨਿਗ੍ਹਾ ਨਹੀਂ ਖੁੰਝੇਗੀ, ਨਿਗ੍ਹਾ ਘੱਟ ਖਰਚ ਹੋਵੇਗੀ। ਪਲਕ ਦੇਣੇ ਕਰਕੇ, ਪੋਥੀ ਪੱਤ੍ਰੇ ਮੈਲ਼ੇ ਭੀ ਨਹੀਂ ਹੁੰਦੇ। ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਆਪਣੀ ਮਿਹਰ ਕਰਕੇ ਅੰਮ੍ਰਿਤ ਗੁਰਬਾਣੀ ਗੁਰੂ ਜੀ ਦਾ ਪੂਰਨ ਅਦਬ ਸਤਿਕਾਰ ਬਖ਼ਸ਼ੋਜੀ।

੨੪.ਹਰ ਇੱਕ ਵਿੱਦਿਆਰਥੀ ਕੋਲ਼, ਆਪਣਾ ਟੇਪ ਰੀਕਾਰਡਰ, ਬਲੈਕ ਬੋਰਡ ਜਾਂ ਕਾਪੀ ਹੋਵੇ, ਜਿਸ'ਤੇ ਵਿਸ਼ਰਾਮ ਅਰਥ ਤੁਕਾਂ ਸ਼ਬਦਾਂ ਜ਼ਰੂਰੀ ਕਵਿਤਾਵਾਂ, ਸ੍ਰੀ ਗੁਰੂ ਦਸਮ ਜੀ ਦੀ ਅੰਮ੍ਰਿਤ ਗੁਰਬਾਣੀ, ਭਾਈ ਨੰਦ ਲਾਲ ਜੀ ਦੀ ਬਾਣੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ, ਗੁਰਬੰਸਾਵਲੀ, ਜ਼ਰੂਰੀ ਸੰਮਤ ਆਦਿ ਕੀਮਤੀ ਗੱਲਾਂ ਲਿਖ ਕੇ, ਰੀਕਾਰਡ ਕਰਕੇ ਚੇਤੇ ਕਰਦਾ ਰਹੇ।

੨੫.ਵਿੱਦਿਆਰਥੀ ਦੀ ਬੁੱਧੀ ਅਨੁਸਾਰ ਇੱਕ ਦਿਨ'ਚ ਥੋੜ੍ਹੀ ਸੰਥਾ ਕਰਾਈ ਜਾਵੇ, ਉਸ ਨੂੰ ਪਕਾ ਕੇ ਸੁਨਾਉਣ ਤੋਂ ਫਿਰ ਉਸੇ ਦਿਨ ਥੋੜ੍ਹੀ ਹੋਰ ਸੰਥਾ ਕਰਾਈ ਜਾਵੇ, ਨਾਲ ੨ ਸੁਣੀ ਜਾਵੇ। ਇਉਂ ਕਈ ਵਾਰੀ ਸੰਥਾ ਕਰਾਉਣ, ਸੁਣਨੇ ਕਰਕੇ ਕਮਜ਼ੋਰ ਵਿੱਦਿਆਰਥੀ ਦਾ ਦਿਲ ਵਧ ਜਾਵੇਗਾ, ਸੰਥਾ ਦੀ ਸ਼ੁੱਧੀ ਵਿਸ਼ੇਸ਼ ਹੀ ਹੋਵੇਗੀ। ਉਸਤਾਦ ਸ਼ਾਗਿਰਦ ਦਾ ਸਾਂਝਾ ਆਸ਼ਾ ਹੋਵੇ, ਕਿ ਉਹ ਗੁਰਬਾਣੀ ਜੀ ਦੇ ਸਤਿਕਾਰ ਲਈ, ਗੁਰਬਾਣੀ'ਚ ਲੀਣ ਹੋਣ ਲਈ ਸ਼ੁੱਧ ਸੰਥਾ ਪੜ੍ਹ, ਪੜ੍ਹਾ ਰਹੇ ਹਨ।

੨੬.ਜਿਵੇਂ ਇੱਕ ਪਹਿਲਵਾਨ ਆਪਣੇ ਸ਼ਾਗਿਰਦ ਨੂੰ ਖ਼ੂਬ ਚੰਡਦਾ ਹੈ, ਭਾਵ ਉਸ ਦੀ ਚੰਗੀ ਤਰ੍ਹਾਂ ਕਸਰਤ ਕਰਾਉਂਦਾ ਹੈ। ਉਸ ਨਾਲ ਕੁਸ਼ਤੀ ਲੜ ਕੇ, ਦਾਅ ਸਿਖਾਅ ਕੇ, ਉਸ ਨੂੰ ਆਟੇ ਵਾਂਗ ਗੁੰਨ੍ਹ ਕੇ, ਕੁੱਟ ੨ ਕੇ ਭੱਠੇ ਦੀ ਇੱਟ ਵਾਂਗ ਪਕਾਉਂਦਾ ਹੈ। ਜਦੋਂ ਉਹ ਨਿਪੁੰਨ ਹੋ ਜਾਵੇ, ਫਿਰ ਉਸ ਦੀ ਕੁਸ਼ਤੀ ਵੇਖਣ ਦਾ ਅਨੰਦ ਮਾਣਦਾ ਹੈ। ਜਿੱਤ ਦੀ ਵਧਾਈ ਮਿਲਣ ਤੋਂ, ਉਸਤਾਦ ਮਹਾਂ ਸੁਖੀ ਹੁੰਦਾ ਹੈ। ਆਪਣੇ ਸ਼ਾਗਿਰਦ ਨੂੰ ਦੇਸ਼ਾਂ ਪ੍ਰਦੇਸ਼ਾਂ'ਚ ਜਿੱਤ ਪ੍ਰਾਪਤ ਕਰਦਾ ਜਾਣ ਕੇ, ਵਧਾਈ ਦਾ ਪਾਤ੍ਰ ਬਣਦਾ ਹੈ, ਜਿਵੇਂ ਪਹਿਲਵਾਨ ਆਪਣੇ ਸ਼ਾਗਿਰਦ ਦੀ ਕੁਸ਼ਤੀ ਦੇਖ ਕੇ ਪ੍ਰਸੰਨ ਹੁੰਦਾ ਹੈ, ਇਸੇ ਤਰ੍ਹਾਂ ਬ੍ਰਹਮਵਿੱਦਿਆ ਦੇ ਦਾਤੇ ਟੀਚਰ ਜੀ ਭੀ, ਆਪਣੇ ਸ਼ਾਗਿਰਦ ਤੋਂ ਕਥਾ ਕੀਰਤਨ ਸ਼ੁੱਧ ਗੁਰਬਾਣੀ ਨਿੱਤਨੇਮ ਸੁਣ ਕੇ ਭਾਰੀ ਪ੍ਰਸੰਨ ਹੁੰਦੇ ਹਨ।

੨੭.ਵਿੱਦਿਆਰਥੀ ਦਾ ਜ਼ਰੂਰੀ ਫਰਜ਼ ਹੈ ਕਿ ਆਪਣੇ ਪਰਮਪੂਜਨੀਕ ਉਸਤਾਦ ਜੀ ਨੂੰ ਅੰਮ੍ਰਿਤ ਗੁਰਬਾਣੀ ਕਥਾ ਕੀਰਤਨ ਸੁਣਾਵੇ। ਉਸਤਾਦ ਤੋਂ ਬਲ ੨ ਜਾਵੇ, ਸੱਚੇ ਸਤਿਗੁਰੂ ਸਾਹਿਬਾਨ ਜੀ ਨੂੰ ਭਾਵੇ, ਜਨਮ ਨ ਆਵੇ, ਆਤਮ ਸੁਖ ਪਾਵੇ।

੨੮.ਪਿਛਲੀ ਸੰਥਾ ਸੁਣ ਕੇ, ਅਗਲੀ ਸੰਥਾ ਕਰਵਾਉ, ਜਿਸ ਕਰਕੇ ਵਿੱਦਿਆਰਥੀ ਦਾ ਪਤਾ ਲੱਗਦਾ ਰਹੇ ਕਿ ਕਿੱਥੇ ਕੁ ਖੇਲਦਾ ਹੈ?ਪ੍ਰੀਖਿਆ ਲੈਣ ਨਾਲ ਵਿੱਦਿਆਰਥੀ ਸਾਵਧਾਨ ਰਹੇਗਾ ਜੀ।

੨੯.ਸੰਥਾ ਕਰਨ ਕਰਾਉਣ ਵਾਲੇ ਪ੍ਰੇਮੀਆਂ ਦੇ ਗਲ਼ਾਂ 'ਚ ਪਰਨੇ ਹੋਣੇ ਅਤੀ ਹੀ ਜ਼ਰੂਰੀ ਹਨ। ਨਿਤਾ ਪ੍ਰਤੀ ਸੰਥਾ ਆਰੰਭ ਕਰਨ ਸਮੇਂ ਦਸਾਂ ਪਾਤਿਸ਼ਾਹੀਆਂ ਜੀ ਦੇ ਨਾਮ, ਅਵਤਾਰ ਗੁਰਤਾ ਬਿਰਾਜਮਾਨ ਜੋਤੀ ਜੋਤਿ ਅਸਥਾਨਾਂ ਦੇ ਨਾਮ, ਪਰਮ ਪਿਆਰ ਅਦਬ ਸਤਿਕਾਰ ਨਾਲ ਲੈਣੇ ਚਾਹੀਦੇ ਹਨ।

੩੦.ਸੰਥਾ ਕਰਨ ਵਾਲੇ ਵਿੱਦਿਆਰਥੀ ਭੀ ਆਪਣੇ ਉਸਤਾਦ ਜੀ ਦੀ ਸੇਵਾ ਕਰਕੇ ਬੇਨਤੀ ਕਰਨ, "ਉਸਤਾਦ ਜੀ! ਪੋਥੀ ਪ੍ਰਕਾਸ਼ ਕਰਕੇ ਸੰਥਾ ਕਰਵਾਉ ਜੀ। "੩੧.ਇਕੱਠੇ ਬੈਠ ਕੇ ਸੰਥਾ ਕਰਨ ਵਾਲੇ ਹੁਸ਼ਿਆਰ ਵਿੱਦਿਆਰਥੀਆਂ ਨੂੰ ਸਨਿਮਰ ਪ੍ਰੇਮ ਬੇਨਤੀ ਹੈ ਕਿ ਜਿਹੜੇ ਵਿੱਦਿਆਰਥੀਆਂ ਦੇ ਅੱਖਰ ਕਮਜ਼ੋਰ ਹੋਣ, ਉਨ੍ਹਾਂ ਨੂੰ ਅੱਖਰ ਦੱਸ ਕੇ ਹੌਂਸਲਾ ਦੇ ਕੇ ਆਪਣੇ ਨਾਲ ਰਲ਼ਾ ਲੈਣ। ਉਸ ਦੇ ਗ਼ਲਤ ਪੜ੍ਹਨ ਤੋਂ ਉਸ ਨੂੰ ਮਸ਼ਕਰੀ ਨ ਕਰਨ। ਪਰਮ ਪਿਆਰ ਨਾਲ ਹੌਂਸਲਾ ਦੇਣ ਤੋਂ, ਦਾਤੇ ਜੀ ਦੀ ਮਿਹਰ ਨਾਲ ਉਸ ਦਾ ਉਚਾਰਨ ਭੀ ਸ਼ੁੱਧ ਹੋ ਜਾਵੇਗਾ। ਵਿੱਦਿਆਰਥੀ ਇੱਕ ਦੂਜੇ ਨਾਲ ਈਰਖਾ ਬਿਲਕੁਲ ਹੀ ਨ ਕਰਨ, ਆਪ ਤੋਂ ਕਮਜ਼ੋਰ ਵਿੱਦਿਆਰਥੀ ਦੀ ਰੱਜ ਕੇ ਸਹਾਇਤਾ ਕਰਨ, ਈਰਖਾ ਕਰਨ ਵਾਲਾ ਆਪਣੇ ਆਪ ਹੀ ਸੜ ਬਲ਼ ਜਾਂਦਾ ਹੈ। ਸਤਿਗੁਰੂ ਪ੍ਰਭੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਮਿਸ਼ਨ'ਚ ਭਾਰੀ ਵਾਧਾ ਹੋਵੇ। ਸੱਚੇ ਪਾਤਿਸ਼ਾਹ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਹੋਣ।

੩੨.ਬੈਠਿਆਂ ਜਾਂ ਤੁਰੇ ਫਿਰਦਿਆਂ, ਵਿੱਦਿਆਰਥੀ ਜ਼ਬਾਨੀ ਮੂਲ ਦੀ ਤੁਕ ਪੜ੍ਹੇ, ਉਸਤਾਦ ਅਰਥ ਕਰੇ, ਇਸ ਤਰ੍ਹਾਂ ਦੋ ਤੁਕਾਂ ਦੇ ਅਰਥ ਬਾਰ ੨ ਕਰਨੇ। ਫੇਰ ਹੋਰ ਦੋ ਤੁਕਾਂ ਜਾਂ ਗੁਰਸਬਦਾਂ ਦੇ ਅਰਥ ਵੀਚਾਰਨੇ, ਇਉਂ ਅਰਥਾਂ ਦਾ ਅਭਿਆਸ ਕਰਨ ਕਰਾਉਣ ਨਾਲ ਵਿੱਦਿਆਰਥੀ ਦੇ ਵਿਸ਼ੇਸ਼ ਅਰਥ ਚੇਤੇ ਹੋ ਜਾਣਗੇ, ਨਾਲੇ ਪ੍ਰੇਮ ਪ੍ਰਚਾਵਾ ਵਧੇਗਾ। ਸ਼ੁੱਧ ਸੰਥਾ ਕਰਾਕੇ ਵਿੱਦਿਆਰਥੀਆਂ ਨਾਲ ਮਿਲ ਕੇ ਸ਼ਬਦ ਗਾਉਣੇ।

੩੩.ਬੋਰਡ'ਤੇ ਸਿਰਫ਼ ਦੋ ਤੁਕਾਂ ਲਿਖ ਕੇ ਸ਼ੁੱਧਾਈ ਕਰਾਈ ਜਾਵੇ। ਅਰਥ ਭੀ ਚੇਤੇ ਕਰਾਏ ਜਾਣ, ਫੇਰ ਮਿਲ ਕੇ ਤੁਕਾਂ ਗਾਈਆਂ ਜਾਣ। ਫਿਰ ਸਾਰੇ ਵਿੱਦਿਆਰਥੀ ਉਸ ਦਾ ਅਭਿਆਸ ਕਰਕੇ ਪ੍ਰੀਖਿਆ ਦੇਣ। ਕੀਰਤਨ ਸਿੱਖਣ ਵਾਲੇ ਵਿੱਦਿਆਰਥੀ ਬਲੈਕ ਬੋਰਡ'ਤੇ ਅਰਥਾਂ ਸਹਿਤ ਸ਼ਬਦ ਲਿਖਣ, ਜਿਹੜੇ ਸ਼ਬਦ ਵਾਜੇ'ਤੇ ਸਿੱਖਣ, ਉਹ ਬਲੈਕ ਬੋਰਡ'ਤੇ ਲਿਖੇ ਹੋਣ ਜਾਂ ਕੰਪਿਊਟ੍ਰ'ਤੇ ਗੁਰ

ਸ਼ਬਦ ਅਰਥ ਹੋਣ, ਸਾਹਮਣੇ ਬੈਠ ਕੇ ਵਾਜੇ'ਤੇ ਕੱਢਣ। ਬਲੈਕ ਬੋਰਡ ਦੇ ਸਾਹਮਣੇ ਇਕੱਠੇ ਹੋ ਕੇ, ਗਾ ੨ ਕੇ ਜ਼ਬਾਨੀ ਕੰਠ ਕਰਨ।

੩੪.ਵਿਰਲੇ ੨ ਪ੍ਰੇਮੀ ਹਨ ਜਿਹੜੇ ਮਾਇਆ ਦੀ ਪ੍ਰਾਪਤੀ ਤੋਂ ਬਿਨਾ ਕੀਰਤਨ ਕਥਾ ਜਾਂ ਮਿਲਤ'ਚ ਗੁਰਦੁਆਰੇ ਜਾ ਕੇ ਮਿਲ ਕੇ ਸਪੀਕ੍ਰ'ਚ ਗੁਰਬਾਣੀ ਗਾਉਂਦੇ ਹਨ, ਜਾਂ ਜਿਹੜੀ ਮਾਇਆ ਆਵੇ ਉਸ ਨੂੰ ਗੁਰੂ ਹਿਤ ਲਾਉਂਦੇ ਹਨ। ਜੇਕਰ ਘੱਟ ਤੋਂ ਘੱਟ ਦੋ ਪ੍ਰੇਮੀ ਗੁਰਬਾਣੀ ਸਪੀਕ੍ਰ'ਚ ਗਾ ਕੇ ਸੁਨਾਉਣ ਤਾਂ ਬਹੁਤ ਲਾਹਾ ਹੋਵੇ। ਦੋ ਤੋਂ ਜਿਤਨੇ ਵੱਧ ਹੋਣ, ਹੋਰ ਭੀ ਚੰਗਾ ਹੈ। ਸ਼ਰਤ ਇਹ ਹੈ ਕਿ ਅਵਾਜ਼ ਰਲਾਉਣ। ਆਪਣੀਆਂ ੨ ਕਾਪੀਆਂ'ਤੇ ਲਿਖੇ ਸ਼ਬਦ ਪ੍ਰੇਮੀ ਜਨ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜ੍ਹ ਕੇ ਜਾਂ ਬੈਠ ਕੇ ਗਾਉਣ ਤਾਂ ਬਹੁਤ ੨ ਲਾਭ ਹੋਵੇ। ਜੇ ਬਹੁਤੇ ਨ ਹੋਣ, ਦੋ ਹੀ ਹੋਣ ਜਾਂ ਇਕੱਲੇ ਹੋਈਏ ਤਾਂ ਭੀ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਖੜ੍ਹ ਕੇ ਸ਼ਬਦ ਪੜ੍ਹਨੇ ਚਾਹੀਦੇ ਹਨ। ਜੇਕਰ ਬਹੁਤੇ ਬੋਰਡਾਂ'ਤੇ ਇੱਕ ਸ਼ਬਦ ਲਿਖਿਆ ਹੋਵੇ, ਗੁਰੂ ਪੰਥ ਜੀ, ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜ੍ਹ ਕੇ ਮਿਲ ਕੇ ਗਾਵੇ।

੩੫.ਵਿੱਦਿਆਰਥੀ ਨਿੱਤਨੇਮੀ ਕੀਰਤਨੀਏ ਗੁਰਸ਼ਬਦਾਂ ਨੂੰ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਖੜ੍ਹ ਕੇ, ਸਤਿਗੁਰੂ ਸਾਹਿਬ ਜੀ ਨੂੰ ਸੁਣਾਉਂਦੇ ਰਹਿਣ। ਇਕੱਲਾ ੨ ਪ੍ਰੇਮੀ ਭੀ ਇਹ ਅਮਲ ਕਰੇ। ਜਿਸ ਕਰਕੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਅਤੀ ਖ਼ੁਸ਼ੀ ਪ੍ਰਾਪਤ ਹੋਵੇ। ਟੈਲੀਵੀਜ਼ਨ ਦੁਆਰਾ ਜਾਂ ਬਲੈਕ ਬੋਰਡ'ਤੇ ਅੱਖਰ ਦਿਖਾ ਕੇ ਰੰਗਾਂ ੨ ਦੇ ਢੰਗਾਂ ਨਾਲ ਸੰਥਾ ਕਰਵਾਈ ਜਾਵੇ। ਜਿਵੇਂ ਇੱਥੇ ਢੰਗ ਲਿਖੇ ਹਨ।

੩੬.ਖਾਸ ਜ਼ਰੂਰੀ ਪ੍ਰੇਮ ਬੇਨਤੀ ਹੈ ਸ੍ਰੀ ਦਮਦਮੀ ਟਕਸਾਲ'ਚ ਸਭ ਤੋਂ ਪਹਿਲਾਂ ਗੁਰਬਾਣੀ ਦੀ ਸੰਥਾ ਕਰਾਈ ਜਾਂਦੀ ਹੈ, ਇਸ ਲਈ ਰਾਗ ਵਿੱਦਿਆ ਤੋਂ ਪਹਿਲਾਂ ਆਦਿ ਦੀ ਸੰਥਾ ਕੀਤੀ ਜਾਵੇ। ਜਿਹੜੇ ਰਾਗੀਆਂ ਨੇ ਸੰਥਾ ਨਹੀਂ ਕੀਤੀ, ਉਨ੍ਹਾਂ ਨੂੰ ਭੀ ਪ੍ਰੇਮ ਬੇਨਤੀ ਹੈ, ਉਹ ਸ਼ੁੱਧ ਸੰਥਾ ਪਕਾ ਕੇ ਪੂਰੀ ੨ ਸੋਧ ਕਰਕੇ ਸਤਿਗੁਰੂ ਸਾਹਿਬ ਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਵਿਸਮਾਦ ਖ਼ੁਸ਼ੀ ਪ੍ਰਾਪਤ ਕਰਨ। ਬਹੁਤੇ ਰਾਗੀ ਮਿਲ ਕੇ ਪੂਰੀ ਸ਼ੁੱਧੀ ਕਰਨ। ਪੂਰੀ ਸ਼ੁੱਧੀ ਤੋਂ ਮਗਰੋਂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਅੰਮ੍ਰਿਤ ਕੀਰਤਨ ਟੇਪ ਦੁਆਰਾ ਰੀਕਾਰਡ ਕਰਨ।

ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉੱਬਲਦੀ ਦੇਗ'ਚ ਚੌਂਕੜਾ ਲਾ ਰਹੇ ਹਨ। ਸ਼ਹੀਦਾਂ ਦੇ ਸਿਰਤਾਜ ਗੁਰੂ ਗ੍ਰੀਬ ਨਿਵਾਜ ਜੀ ਦੀ ਕ੍ਰਿਪਾ ਦਾ ਸਦਕਾ, ਜੇਕਰ ਪ੍ਰੇਮੀ ਜਨ ਇਕੱਤ੍ਰ ਹੋ ਕੇ, ਮਨ ਦੇ ਮੇਲੀ ਹੋ ਕੇ ਅਤੀ ਹੀ ਪ੍ਰੇਮ ਨਾਲ ਗੁਰੂ ਚਰਨ-ਕਮਲਾਂ ਦਾ ਧਿਆਨ ਕਰਕੇ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀਓ! ਧੰਨ ਹਨ। ਕਹਿ ਕੇ ਅਵਾਜ਼ ਮਿਲਾ ਕੇ ਮਿੱਠੀ ਪਿਆਰੀ ਸੁਰ 'ਚ ਇਕੱਠੇ ਜਾਪ ਕਰਨ, ਤਾਂ ਉਨ੍ਹਾਂ'ਚੋਂ ਇੱਕ ਪ੍ਰੇਮੀ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ

ਦੇ ਪਰਉਪਕਾਰ, ਕੌਤਕ ਸੁਣਾਵੇ। ਜਿਵੇਂ ਦੌਲਤਾਂ ਦਾਈ ਨੂੰ ਨਿਹਾਲ ਕਰ ਰਹੇ ਹਨ, ਰਾਏ ਬੁਲਾਰ ਜੀ ਨੂੰ ਤਾਰ ਰਹੇ ਹਨ, ਆਪ ਜੀ ਨੂੰ ਸ਼ੇਸ਼ਨਾਗ ਜੀ ਛਾਂ ਕਰ ਰਹੇ ਹਨ, ਗੋਪਾਲ ਪਾਂਧੇ ਨੂੰ ਤਾਰ ਰਹੇ ਹਨ, ਨੂਰਦੀਨ ਮੁੱਲਾਂ ਨੂੰ ਤਾਰ ਰਹੇ ਹਨ, ਪਰਮਪੂਜਨੀਕ ਸੱਚੇ ਚਰਨ-ਕਮਲਾਂ ਨਾਲ, ਮੱਕਾ ਘੁਮਾ ਰਹੇ ਹਨ, ਕੌੜੇ ਰੀਠੇ ਮਿੱਠੇ ਕਰ ਰਹੇ ਹਨ, ਸੱਜਣ ਠੱਗ, ਭੂਮੀਏ ਚੋਰ, ਕਾਰੂ ਪਾਤਿਸਾਹ, ਲਾਜਵਰਦ ਦੇਵਲੂਤ, ਕੌਡਾ ਆਦਿ ਰਾਕਸ਼ਾਂ ਨੂੰ ਤਾਰ ਰਹੇ ਹਨ। ਯਥਾ:- ਤਾਰੇ ਗਨੇ ਜਾਤ; ਤੇਰੇ ਤਾਰੇ ਨਾ ਗਿਨਾਤ ਹੈ। ਇਸ ਤਰ੍ਹਾਂ ਜਾਪ ਕਰਨ ਵਾਲੇ ਆਪਣੇ ਕੰਨਾਂ'ਤੇ ਹੱਥ ਰੱਖ ਕੇ ਜਾਪ ਕਰਨ, ਜਸ ਸੁਨਾਉਣ ਵਾਲੇ ਤੋਂ ਜਸ ਭੀ ਸੁਣਦੇ ਜਾਣ। ਜਸ ਸੁਨਾਉਣ ਵਾਲਾ, ਗੁਰੂ ਜਸ ਆਪਣੇ ਕੰਨਾਂ'ਤੇ ਹੱਥ ਰੱਖ ਕੇ ਸੁਣਾਈ ਜਾਵੇ, ਨਾਲੇ ਜਾਪਕਾਂ ਤੋਂ ਜਾਪ ਭੀ ਸੁਣਦਾ ਰਹੇ। ਸਮੇਂ ਅਨੁਸਾਰ ਤਰਤੀਬ ਨਾਲ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਸਮੇਤ, ਦਸਾਂ ਪਾਤਿਸਾਹਾਂ ਦਾ ਜਾਪ ਨੰਬਰਵਾਰ ਪ੍ਰੇਮ'ਚ ਰਸ ੨ ਕੇ ਕੀਤਾ ਜਾਵੇ, ਤਾਂ ਬਹੁਤ ੨ ਹੀ ਅਨੰਦ ਹੋਵੇ। ਹਰੇਕ ਸਤਿਗੁਰੂ ਸਾਹਿਬ ਜੀ ਦੇ ਨਾਮ ਨਾਲ ਉਪ੍ਰੋਕਤ ਜਾਪ ਵਾਂਗ ਪਰਉਪਕਾਰ ਸੁਣਾਏ ਜਾਣ। ਇਸ ਤਰ੍ਹਾਂ ਜੇ ਪੰਜ ਮਿੰਟ ਇੱਕ ਪਾਤਿਸਾਹੀ ਜੀ ਦਾ ਪਰਮਪਵਿੱਤ੍ਰ ਨਾਮ ਜਪਿਆ ਜਾਵੇ, ਤਾਂ ੫੫ ਮਿੰਟ ਸਮਾਂ ਹੋ ਗਿਆ, ਸਮਾਂ ਤੁਹਾਡੀ ਮੌਜ ਅਨੁਸਾਰ ਹੈ। ਮਿਲ ਕੇ ਜਾਪ ਕਰਨ ਦੇ ਬਹੁਤ ਹੀ ਜ਼ਿਆਦਾ ਫਾਇਦੇ ਹਨ। ਇਸ ਤਰ੍ਹਾਂ ਮਿਲਤ ਨਾਲ ਸਾਰਾ ਪ੍ਰਵਾਰ ਹੀ ਜਾਪ ਕਰੇ।

ਜਿਹੜੇ ਮਾਪੇ ਆਪ ਗੁਰਬਾਣੀ ਗੁਰੂ ਭਗਤੀ ਗੁਰੂ ਸੇਵਾ ਕਰਦੇ, ਆਪਣੇ ਪਿਆਰੇ ਬੱਚੇ ਨੂੰ ਕਰਾਉਂਦੇ ਹਨ, ਉਨ੍ਹਾਂ ਦੇ ਚਰਨ ਚੱਟਦਾ ਹਾਂ ਜੀ। ਧੰਨ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸ਼ਾਹ

ਜੀ ਦੇ ਨਾਮ'ਤੇ ਆਪਣੇ ਪਿਆਰੇ ਬੱਚੇ ਦੇ ਜੰਮਣ ਤੋਂ ਉਸ ਦੇ ਨਾਮ'ਤੇ ਜੇਕਰ ਪੰਜ ਹਜ਼ਾਰ ਰੁਪਯਾ ਜਮ੍ਹਾਂ ਕਰਾਉਣ, ਪਿਆਰੇ ਬੱਚੇ ਨੂੰ ਗੁਰੂ ਪ੍ਰੇਮੀ ਭਗਤ ਬਨਾਉਣ ਸਮਝਾਉਣ ਸਿਖਾਉਣ। ਬੱਚੇ ਦੇ ਸਿਆਣੇ ਹੋਣ ਤੋਂ, ਗੁਰੂ ਘਰ ਲਿਜਾ ਕੇ ਇਸ ਮਾਇਆ ਦੀ ਅਰਦਾਸ ਕਰਨ ਬਈ ਇਹ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਮਾਇਆ ਹੈ, ਸ੍ਰਬੱਤ ਦੇ ਭਲੇ ਦੇ ਅਨੇਕਾਂ ਹੀ ਕਾਰਜ ਨਿਰਯਤਨ ਹੋਈ ਜਾਣ, ਬੱਚੇ ਨੂੰ ਪੱਕੇ ਸੰਸਕਾਰ ਹੋਣ ਕਿ ਮੈਂ ਮਾਇਆ ਨਹੀਂ ਵਰਤਣੀ, ਅਰਦਾਸ ਹੋ ਚੁਕੀ ਹੈ। ਇਹ ਮਾਇਆ ੪੦ ਵਰ੍ਹੇ ਮਗਰੋਂ ਕਢਾ ਕੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਮ'ਤੇ ਗੁਰੂ ਘਰ ਸਿੱਖੀ ਪ੍ਰਚਾਰ ਧਾਰਮਿਕ ਗ੍ਰੰਥ ਮੁਫ਼ਤ ਦੇ ਕੇ, ਸਕੂਲ ਹਸਪਤਾਲ ਆਦਿ ਭੁੱਖੇ ਨੰਗੇ ਗ੍ਰੀਬਾਂ ਦੀ ਸੇਵਾ ਸ੍ਰਬੱਤ ਦੇ ਭਲੇ ਦੇ ਧਰਮ ਕਾਰਜਾਂ'ਚ ਲਾਉਣੀ ਹੈ। ਮਾਲੀ ਹਾਲਤ ਅਨੁਸਾਰ ਪੈਸੇ ਹੋਰ ਭੀ ਜਮ੍ਹਾਂ ਹੋ ਸਕਦੇ ਹਨ। ਗੁਰਮੁਖਿ ਪ੍ਰੇਮੀ ਪ੍ਰੇਮ ਦੀ ਖੇਲ ਖੇਲਦਿਆਂ, ਆਪਣੇ ਦਸਵੰਧ'ਚੋਂ ਇਸ ਨੂੰ ਹੋਰ ਭੀ ਵਧਾ ਸਕਦੇ ਹਨ। ਧਨੀ ਤਾਂ ਦੁਨੀਆਂ'ਤੇ ਵਧੇਰੇ ਹਨ, ਗੁਰੂ ਸੇਵਾ ਤੋਂ ਬਿਨਾ ਮੁਰਦੇ ਸਮਾਨ ਹਨ। ਰਾਇਬੁਲਾਰ ਕੋਈ ਵਿਰਲਾ ਹੀ ਹੈ। ਹਰ ਇੱਕ ਪ੍ਰੇਮੀ ਆਪਣੇ ਬੱਚੇ ਦੇ ਨਾਮ ਸਾਂਝਾ ਅਕਾਊਂਟ ਖੁਲ੍ਹਾਵੇ। ਪਰਉਪਕਾਰ ਕਰਕੇ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੀ ਸੁਰਤ'ਚ ਗੁਰਬਾਣੀ ਪ੍ਰਾਪਤ ਕਰਕੇ ਲੱਖਾਂ ਖ਼ੁਸ਼ੀਆਂ ਦੀਆਂ ਲੱਖਾਂ ਪਾਤਿਸਾਹੀਆਂ ਪ੍ਰਾਪਤ ਕਰੋ।

੧੫.ਬ੍ਰਹਮਵਿੱਦਿਆ ਅਰਥ:- ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਨਿਰਗੁਨ ਨਿਰੰਕਾਰ ਸਰੂਪ ਸਤਿ ਸੰਤੋਖ ਨਿਮ੍ਰਤਾ ਖਿਮਾ ਧੀਰਜ ਗ੍ਰੀਬੀ ਨ੍ਰਿਵਿਕਾਰਤਾ ਸਹਿਨਸ਼ੀਲਤਾ ਆਦਿ ਅਸੰਖ ਗੁਣਾਂ ਸਹਿਤ ਭਰਪੂਰ, ਪਰਮਪੂਜਨੀਕ ਜੁੱਗੋ ਜੁੱਗ ਅਟੱਲ ਗੁਰਤਾ ਬਿਰਾਜਮਾਨ.ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਅਕਾਲੀ ਗੁਰਬਾਣੀ ਸਤਿਗੁਰੂ ਗ੍ਰੰਥ ਸਾਹਿਬ ਜੀ ਬ੍ਰਹਮਵਿੱਦਿਆ ਦੇ ਦਾਤੇ ਹਨ। ਜਿਨ੍ਹਾਂ'ਚ ਬਿਦਿਆ ਤਪੁ ਜੋਗੁ; ਪ੍ਰਭ ਧਿਆਨੁ॥ ਅਨੁਸਾਰ (ਪ੍ਰਭ)ਵਾਹਿਗੁਰੂ ਜੀ ਦਾ ਧਿਆਨੁ, ਵਾਹਿਗੁਰੂ ਜੀ'ਚ (ਜੋਗੁ)ਜੁੜਨ ਰੂਪ ਤਪੁ, ਬ੍ਰਹਮ ਜੀ ਨੂੰ (ਬਿਦਿਆ)ਜਾਨਣ ਜਨਾਉਣ ਦਾ, ਗੁਰੂ ਪ੍ਰੇਮਾ-ਭਗਤੀ ਸੇਵਾ ਸਿਮਰਨ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਸਹਿਤ, ਬ੍ਰਹਮਗਿਆਨੀ; ਸਗਲ ਕੀ ਰੀਨਾ॥ ਸਰੂਪ ਪੂਰਨ ਬ੍ਰਹਮਗਿਆਨ ਹੈ। ਆਪ ਹੀ ਕ੍ਰਿਪਾ ਕਰਕੇ ਬ੍ਰਹਮ ਜੀ ਨੂੰ ਜਣਾਉਂਦੇ ਹਨ। ਜਿਸ ਵਿੱਦਿਆ ਦੁਆਰਾ ਬ੍ਰਹਮ ਜੀ ਜਾਣੇ ਜਣਾਏ ਜਾਣ, ਸੋ ਅਤਿਅੰਤ ਮਿੱਠੀ ਸੇ ਮਿੱਠੀ ਪਿਆਰੀ ਪਰਮਪੂਜਨੀਕ ਬ੍ਰਹਮਵਿੱਦਿਆ ਹੈ। ਨਿਰੰਕਾਰ ਸਰੂਪ ਅਸੰਖ ਅਨੰਤ ਗੁਣਾਂ ਦੇ ਭੰਡਾਰ, ਦਾਤੇ ਧੰਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਬ੍ਰਹਮਵਿੱਦਿਆ ਦੇ ਦਾਤੇ ਹਨ, ਆਪ ਜੀ ਆਪਣੇ ਪ੍ਰੇਮੀ ਸੇਵਕ ਦੇ ਦਿਲ ਦਿਮਾਗ਼'ਚ ਗੁਰਬਾਣੀ, ਗੁਰਬਾਣੀ ਦੇ ਅਰਥ ਭੇਜ ਕੇ ਬ੍ਰਹਮ ਜੀ ਨੂੰ ਜਣਾਉਂਦੇ ਹਨ। ਬਿਦਿਆ ਤਪੁ ਜੋਗੁ; ਪ੍ਰਭ ਧਿਆਨੁ॥ ਅਨੁਸਾਰ ਪ੍ਰਭੂ ਸਤਿਗੁਰੂ ਦਸੇ ਪਾਤਿਸਾਹ ਜੀ ਦਾ ਧਿਆਨ, ਸੰਤਾਂ ਮਹਾਂਪੁਰਸ਼ਾਂ ਸ਼ਹੀਦਾਂ ਭਗਤਾਂ ਦੇ ਕਾਰਨਾਮੇ ਕੌਤਕਾਂ ਦਾ ਧਿਆਨ, ਗੁਰਬਾਣੀ ਅਰਥਾਂ ਨੂੰ ਅੰਦਰ ਬਾਹਰ ਧਿਆਨ ਨਾਲ ਤੱਕਣਾ ਹੀ ਬ੍ਰਹਮਵਿੱਦਿਆ ਹੈ। ਵਿਦਿਆ ਵੀਚਾਰੀ; ਤਾਂ ਪਰਉਪਕਾਰੀ॥ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਐਸੀ ਬ੍ਰਹਮਵਿੱਦਿਆ ਵੀਚਾਰੀ, ਤਾਂ

ਅਨੇਕਾਂ ਹੀ ਪਰਉਪਕਾਰੀ ਮਹਾਂਪੁਰਸ਼ ਪੈਦਾ ਹੋਏ, ਹੋ ਰਹੇ ਹਨ, ਹੁੰਦੇ ਰਹਿਣਗੇ, ਸੋ ਉਹ ਹੀ ਬ੍ਰਹਮਵਿੱਦਿਆ ਹੈ, ਜੋ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਪੰਜਵੇਂ ਸਰੂਪ ਅੰਦਰ ਉੱਬਲਦੀ ਦੇਗ਼'ਚ ਬੈਠ ਕੇ, ਨੌਵੇਂ ਸਰੂਪ ਅੰਦਰ ਲੋਹੇ ਦੇ ਤੰਗ ਪਿੰਜਰੇ'ਚ ਬੈਠ ਕੇ, ਸੀਸ ਕੁਰਬਾਨ ਕਰਕੇ, ਦਸਵੇਂ ਸਰੂਪ ਅੰਦਰ ਸ੍ਰਵੰਸ ਕੁਰਬਾਨ ਕਰਕੇ ਬਖ਼ਸ਼ ਰਹੇ ਹਨ।

੧੬.ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ, ਅਪਣੇ ਦਿਮਾਗ਼ 'ਚ, ਹਰ ਸਮੇਂ ਗੁਰਬਾਣੀ ਅਤੇ ਦਿਲ 'ਚੋਂ ਮੁਖ 'ਚ ਅੰਮ੍ਰਿਤ ਦੀ ਪ੍ਰਾਪਤੀ ਲਈ, ਹੇਠਾਂ ਲਿਖੀ ਸੰਖੇਪ ਪ੍ਰੇਮ ਬੇਨਤੀ ਸਹਿਤ ਜੁਗਤੀ ਤੋਂ ਮਗਰੋਂ ਵਿਸਥਾਰ ਨਾਲ ਪ੍ਰੇਮ ਬੇਨਤੀਆਂ ਜੁਗਤੀਆਂ ਪ੍ਰੇਮ ਨਾਲ ਮੰਨੋ:- {ਵਾਹਿਗੁਰੂ ਸੰਖੇਪ ਪ੍ਰੇਮ ਬੇਨਤੀ ਸਹਿਤ ਜੁਗਤੀ ਤੋਂ ਮਗਰੋਂ ਵਿਸਥਾਰ ਨਾਲ ਅੱਗੇ ਪੜ੍ਹਨਾ:- ਬ੍ਰਹਮਵਿੱਦਿਆ ਦੇ ਦਾਤੇ, ਸ਼ਾਗਿਰਦ, ਗੁਰਸਿੱਖ ਪ੍ਰਵਾਰ ਆਪੋ ਵਿੱਚੀਂ ਦਿਲ ਕਰਕੇ ਮਿਲਤ ਕਰਨ, ਦ੍ਰਿਸ਼ਟਾਂਤ ਵਜੋਂ, ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥ }{ਜਿਸ ਨੂੰ ਸਤਿਗੁਰੂ ਸਾਹਿਬ ਜੀ ਸੰਤੋਖ ਬਖ਼ਸ਼ਣ, ਉਹ ਹੀ ਗੁਰਮੁਖਿ ਜੀ ਰੱਜਦੇ ਹਨ। ਸਤਿਗੁਰਾਂ ਦੇ ਬਖ਼ਸ਼ੇ ਸੰਤੋਖ ਤੋਂ ਬਿਨਾ, ਇੰਦ੍ਰਿਆਂ ਦੇ ਭੋਗਾਂ ਮਾਇਆ ਪਦਾਰਥਾਂ ਕਰਕੇ, ਜਿਉਂ ਕੇ (ਕੋਊ)ਕੋਈ ਭੀ (ਰਾਜੈ)ਰੱਜਦਾ ਨਹੀ। ਯਥਾ:- ਅਖੀ.ਵੇਖਿ ਨ ਰਜੀਆ; ਬਹੁ ਰੰਗ ਤਮਾਸੇ।

ਉਸਤਤਿ ਨਿੰਦਾ ਕੰਨਿ ਸੁਣਿ; ਰੋਵਣਿ ਤੈ ਹਾਸੇ। ਸਾਦੀ.ਜੀਭ ਨ ਰਜੀਆ; ਕਰਿ ਭੋਗ ਬਿਲਾਸੇ। ਨਕ ਨ ਰਜਾ.ਵਾਸੁ ਲੈ; ਦੁਰਗੰਧ ਸੁਵਾਸੇ। ਰਜਿ.ਨ ਕੋਈ ਜੀਵਿਆ; ਕੂੜੇ ਭਰਵਾਸੇ। ਪੀਰ ਮੁਰੀਦਾਂ ਪਿਰਹੜੀ; ਸਚੀ ਰਹਰਾਸੇ॥ ਜਿਵੇਂ ਸੁਪਨ ਅਵਸਥਾ ਦੇ (ਕਾਜੈ)ਕੰਮ (ਮਨੋਰਥ)ਕਾਮਨਾਵਾਂ ਸੰਕਲਪ ਵਿਕਲਪ ਸਭ (ਬ੍ਰਿਥੇ) ਨਿਕੰਮੇ, ਬਿਅਰਥ ਹੁੰਦੇ ਹਨ, ਤਿਵੇਂ ਗੁਰ ਸੇਵਾ ਪ੍ਰੇਮਾ-ਭਗਤੀ ਨਾਮ ਸਿਮਰਨ ਪਰਉਪਕਾਰ ਤੋਂ ਬਿਨਾ, ਰਾਜ ਭਾਗ ਵਿਸ਼ੇ ਰਸਨਾ ਨਸ਼ੇ ਸੁਆਦ ਆਦਿ ਸਭ ਬਿਅਰਥ, ਸਾਡੇ ਵੈਰੀ ਹਨ। ਜਿਵੇਂ ੨ ਇਨ੍ਹਾਂ'ਚ ਲੱਗਦਾ ਹੈ, ਤਿਵੇਂ ੨ ਭੁੱਖ ਵਧਦੀ ਹੀ ਵਧਦੀ ਜਾਂਦੀ ਹੈ, ਕੇਤੇ; ਖਪਿ ਤੁਟਹਿ ਵੇਕਾਰ॥ ਅਨੁਸਾਰ ਖਪ ੨ ਕੇ ਟੁੱਟ ਜਾਂਦਾ ਹੈ। ਯਥਾ:- ਰਾਜੇ ਇੰਦ੍ਰ ਸਮਸਰਿ.ਗ੍ਰਿਹ ਆਸਨ; ਬਿਨੁ ਹਰਿ ਭਗਤਿ.ਕਹਹੁ ਕਿਹ ਲੇਖੈ॥ )ਗੋਬਿਦ ਭਜਨ ਬਿਨੁ; ਬ੍ਰਿਥੇ ਸਭ ਕਾਮ॥ ਜਿਉ ਕਿਰਪਨ ਕੇ; ਨਿਰਾਰਥ ਦਾਮ॥ )ਜਿਉ ਸੁਪਨੈ; ਹੋਇ ਬੈਸਤ ਰਾਜਾ॥ ਨੇਤ੍ਰ ਪਸਾਰੈ; ਤਾ ਨਿਰਾਰਥ ਕਾਜਾ॥ }ਸਤਿਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨ ਜੋੜਨ ਗੁਰਸਬਦ ਦੀ ਪ੍ਰਾਪਤੀ ਲਈ, ਇਨ੍ਹਾਂ ਦੋਹਾਂ ਤੁਕਾਂ ਦੇ ਵਿਸ਼ਰਾਮ ਲਗਾਂ ਅੱਖਰ ਅਰਥ ਜ਼ਬਾਨੀ ਚੇਤੇ ਕਰਨੇ, ਇਕੱਤ੍ਰ ਹੋ ਕੇ ਇਕੱਲੀ ੨ ਲਗ ਬੋਲ ਕੇ ਦੋਵੇਂ ਤੁਕਾਂ ਵਾਰੀ ੨ ਸੁਨਾਉਣੀਆਂ, ਵਿਸ਼ਰਾਮ ਦੇ ਖ਼ਿਆਲ ਨਾਲ ਦੋਵਾਂ ਕੰਨਾਂ'ਤੇ ਹੱਥ ਰੱਖ ਕੇ, ਅਵਾਜ਼ ਰਲਾ ਕੇ ਧੀਰਜ ਨਾਲ ਗਾਉਣੀਆਂ, ਅਵਾਜ਼ ਰਲਾਉਣ ਦਾ ਢੰਗ ਪੋਥੀ'ਚੋਂ ਪੜ੍ਹੋ। ਸਤਿਗੁਰੂ ਸਾਹਿਬਾਨ, ਸਤਿਗੁਰੂ ਸਾਹਿਬਾਨ ਜੀ ਦੇ ਸ਼ਹੀਦਾਂ ਦੇ ਫ਼ੋਟੋ ਸਾਹਮਣੇ ਰੱਖਣੇ, ਜਿੱਥੇ ਗੁਰਬਾਣੀ ਜੀ ਗਾਉਣੇ ਹਨ, ਉੱਥੇ ਸਤਿਗੁਰੂ ਸਾਹਿਬ ਜੀ ਦੀ ਸ਼ਹੀਦੀ ਭੀ ਨਾਲ ਬੋਲਣੀ ਹੈ, ਅੱਖਰ ਸਾਹਮਣੇ ਲਿਖ

ਕੇ ਰੱਖਣੇ, ਦੇਖ ਕੇ ਪੜ੍ਹਨੇ, ਜਿਉਂ ਹੀ ਪਿਆਰੇ ਪ੍ਰੀਤਮ ਸਾਹਿਬਜ਼ਾਦਿਆਂ ਗੁਰੂ ਪਿਆਰਿਆਂ ਸਤਿਗੁਰੂ ਸਾਹਿਬਾਨ ਜੀ ਦੀ ਸ਼ਹੀਦੀ ਜਪਦੇ ਜਪਾਉਂਦੇ ਹਾਂ, ਤਿਉਂ ਹੀ ਸਤਿਗੁਰੂ ਗ੍ਰੰਥ ਸਾਹਿਬ ਜੀ ਗੁਰਬਾਣੀ ਖ਼ਜ਼ਾਨਾ, ਦਿਲ ਦਿਮਾਗ'ਚ ਭੇਜ ਕੇ ਨਿਹਾਲ ਕਰਦੇ ਹਨ, ਸਤਿਗੁਰੂ ਸਾਹਿਬ ਜੀ ਬਖ਼ਸ਼ਿਸ਼ ਕਰਨ ਲੱਗਿਆਂ ਦੇਰੀ ਨਹੀਂ ਕਰਦੇ। ਯਥਾ:- ਕਹਿ ਕਬੀਰ.ਤੁਮ ਸੰਮ੍ਰਥ ਦਾਤੇ; ਚਾਰਿ ਪਦਾਰਥ ਦੇਤ ਨ ਬਾਰ॥ ਸਾਡੇ 'ਚ ਚੂਕ ਹੈ। ਯਥਾ:- ਕਬੀਰ.ਸਾਚਾ ਸਤਿਗੁਰੁ ਕਿਆ ਕਰੈ; ਜਉ ਸਿਖਾ ਮਹਿ ਚੂਕ॥ ਅੰਧੇ.ਏਕ ਨ ਲਾਗਈ; ਜਿਉ ਬਾਂਸੁ ਬਜਾਈਐ ਫੂਕ॥

ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ, ਗੁਰੂ ਜੀ ਦੇ ਪਿਆਰਿਆਂ ਦੀ ਸ਼ਹੀਦੀ ਦੇ ਦ੍ਰਿਸ਼ ਦਿਮਾਗ਼ ਸੋਚਣੀ ਚਿਤਵਣੀ 'ਚ ਲਿਆਉਣੇ, ਬਈ ਹੁਣ ਸ਼ਹੀਦੀ ਦੇ ਰਹੇ ਹਨ।

ਜਿਵੇਂ ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੁਣ ਉੱਬਲਦੀ ਦੇਗ'ਚ ਬੈਠ ਰਹੇ ਹਨ, ਵਾਹਿਗੁਰੂ ਮਹੱਲਾ ਨੌਵਾਂ ਜੀ ਹੁਣ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ ਬੈਠ ਰਹੇ ਹਨ, ਹੁਣ ਸੀਸ ਸਾਹਿਬ ਜੀ ਕੁਰਬਾਨ ਕਰ ਰਹੇ ਹਨ, ਆਪ ਜੀ ਦੇ ਸ਼ਹੀਦ ਹੋਏ ਪਰਮਪਵਿੱਤ੍ਰ ਪਰਮਪੂਜਨੀਕ ਸ਼ੁਭ ਸੱਚੇ ਸ੍ਰੀ ਸੀਸ ਸਾਹਿਬ ਜੀ ਦਾਸਨਦਾਸੀ ਦੇ ਸਿਰ'ਤੇ ਹੁਣ ਸਜ ਰਹੇ ਹਨ। ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਪਿੰਜਰੇ ਦੇ ਸਾਹਮਣੇ ਬਾਬਾ

ਸਤੀਦਾਸ ਸਾਹਿਬ ਜੀ ਆਪਣੇ ਸ੍ਰੀਰ ਨੂੰ ਰੂੰ 'ਚ ਲਿਪਟਵਾ ਕੇ ਸੜਵਾ ਰਹੇ ਹਨ, ਇਉਂ ਸ਼ਹੀਦੀਆਂ ਦੇ ਦ੍ਰਿਸ਼ ਜਪਣੇ ਜਪਾਉਣੇ, ਸ਼ਹੀਦੀ ਫੋਟੋਆਂ ਦੁਆਰਾ ਸ਼ਹੀਦੀ ਦ੍ਰਿਸ਼ ਦਿਮਾਗ 'ਚ ਲਿਆਉਣੇ, ਵਰਤਮਾਨ ਸਮੇਂ'ਚ ਸਾਖਿਆਤ ਕਰਨੇ। ਉਪ੍ਰੋਕਤ ਤੁਕਾਂ ਨੂੰ ਗਾਉਣ ਤੋਂ ਮਗਰੋਂ ਸੰਕੇਤ ਬਨਾਉਣਾ, ਕਿ ਆਪਾਂ ਸਾਰੇ ਹੀ ਅੱਠਤਾਲ਼ੀ ੨ ਘੰਟੇ ਇਨ੍ਹਾਂ ਦਾ ਜਾਪ ਕਰਨਾ ਹੈ। ਇਸ ਤਰ੍ਹਾਂ ਮਿਲਤ ਕਰਨ ਨਾਲ ਜਦੋਂ ਇੱਕ ਦੂਜੇ ਨੂੰ ਚਿੱਤ'ਚ ਚੇਤੇ ਕਰਾਂਗੇ, ਤਦੋਂ ਸਤਿਗੁਰੂ ਗ੍ਰੰਥ ਸਾਹਿਬ ਜੀ ਦਿਮਾਗ'ਚ ਇਨ੍ਹਾਂ ਤੁਕਾਂ ਦੇ ਦਰਸ਼ਨ ਕਰਾਉਣਗੇ। ਆਪੋ ਵਿੱਚੀਂ ਮਿਲਦਿਆਂ ਹੀ ਦਿਮਾਗ'ਚ ਇਹ ਬਾਣੀ ਭੇਜਣਗੇ। ਇਉਂ ਇਆਣੇ ਬੱਚੇ ਨੂੰ ਤੋਤਲੀ ਜ਼ਬਾਨ ਤੋਂ ਮਾਪੇ ਕਹਾਉਣ, ਸੰਤੋਖ'ਤੇ ਸਾਖੀਆਂ ਸੁਨਾਉਣ, ਜਿਵੇਂ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਸਾਜੇ ਨਿਵਾਜੇ ਭਾਈ ਮਲਿਆਗਰ ਸਿੰਘ ਸਾਹਿਬ ਜੀ ਪੂਰਨ ਤ੍ਰਿਪਤ ਸੰਤੋਖੀ ਮਹਾਂਪੁਰਸ਼ ਸਨ, ਘਰ'ਚ ਇਹ ਤੁਕਾਂ ਲਿਖ ਕੇ ਲਾਈਆਂ ਜਾਣ, ਆਪੋ ਵਿੱਚੀਂ ਗੱਡੀ 'ਚ ਬੈਠਿਆਂ ਪ੍ਰਛਾਦਾ ਛਕਦਿਆਂ, ਬੱਚੇ ਤੋਂ ਸੁਣਨੀਆਂ ਜਾਂ ਕੋਈ ਭੀ ਪ੍ਰੇਮੀ ਸੁਣਾਵੇ। ਬਲੈਕ ਬੋਰਡ'ਤੇ ਇਹ ਤੁਕਾਂ ਲਿਖੀਆਂ ਦੇ ਸਾਹਮਣੇ ਬੈਠ ਕੇ ਬੱਚਿਆਂ ਸਮੇਤ ਮੱਥਾ ਟੇਕੀ ਜਾਣਾ, ਨਾਲੇ ਪੜ੍ਹੀ ਭੀ ਜਾਣੀਆਂ, ਬਹੁਤ ਹੀ ਵਿਸਮਾਦ ਫ਼ਲ ਮਿਲੇਗਾ। ਹੁਣ ਤੋਂ ਪਹਿਲਾਂ ਸਾਡਾ ਜ਼ਿਆਦਾ ਖਾਣ ਨਾਲ ਬਹੁਤ ਵਾਰੀ ਢਿੱਡ ਦੁਖਿਆ ਹੈ, ਨਿੱਤ ਜ਼ਿਆਦਾ ਹੀ ਖਾਂਦੇ ਹਾਂ, ਜਿਸ ਕਰਕੇ ਸ੍ਰੀਰ ਰੋਗੀ ਹੋ ਰਹੇ ਹਨ। ਇਨ੍ਹਾਂ ਤੁਕਾਂ ਦਾ ਖ਼ੂਬ ਅਭਿਆਸ ਕਰਨ ਨਾਲ, ਵਿਕਾਰ ਧਨ ਪਦਾਰਥ ਦੀ ਲੋਚ ਵੱਲੋਂ, ਸਤਿਗੁਰੂ ਸਾਹਿਬ ਜੀ ਸੰਤੋਖ ਬਖ਼ਸ਼ਦੇ ਹਨ। ਗੁਰਬਾਣੀ ਸੰਥਾ ਕਰਨ ਦਾ ਪੂਰਨ ਲਾਭ ਤਾਂ ਹੀ ਹੈ, ਜੇ ਉਸਤਾਦ ਸ਼ਾਗਿਰਦ ਉਪ੍ਰੋਕਤ ਵਿਧੀ ਅਨੁਸਾਰ ਮਿਲਤ 'ਚ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਗੁਰਸ਼ਬਦ ਪ੍ਰਾਪਤ

ਕਰਨ। ਇਨ੍ਹਾਂ ਤੁਕਾਂ ਨੂੰ ਪੜ੍ਹ ਕੇ ਜ਼ਿਆਦਾ ਬੋਲਣ ਖਾਣ ਸੌਣ ਪਹਿਨਣ ਧਨ ਵਿਕਾਰ, ਪਰਾਇਆ ਰੂਪ ਦੇਖਣ, ਨਿੰਦਾ ਵੈਰ ਆਦਿ ਸਭ ਔਗੁਣ ਤਿਆਗ ਕੇ, ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਗੁਰਬਾਣੀ ਪ੍ਰਾਪਤ ਕਰਨ ਦੇ ਅਸੰਖ ਅਨੰਤ ਲਾਹੇ ਹਨ, ਕਿਉਂ ਜੋ ਗੁਰਬਾਣੀ ਜੀ ਦਾ ਮੰਨਣ ਪੂਜਣ ਪ੍ਰੇਮ ਸ਼ੁਭ ਗੁਣ ਮਿਲਤ 'ਚ ਹੀ ਪ੍ਰਕਾਸ਼ਦੇ ਹਨ। ਯਥਾ:- ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ; ਮਿਲਿ ਸੰਗਤਿ ਗੁਣ ਪਰਗਾਸਿ॥ ਇਸ ਢੰਗ ਨਾਲ ਗੁਰਬਾਣੀ ਗੁਰੂ ਜੀ ਦਿਲ 'ਚ ਪ੍ਰਵੇਸ਼ ਕਰਕੇ, ਕੋਟਿ ਮੰਦ ਕਰਮਾਂ ਨੂੰ ਕੱਟਦੇ ਹਨ। ਯਥਾ:- ਗੁਰ ਕਾ ਸਬਦੁ; ਕਾਟੈ ਕੋਟਿ ਕਰਮ॥

ਸੋ ਆਪੋ ਵਿੱਚੀਂ ਮਿਲਤ ਕਰਕੇ, ਜਿਤਨਾ ਚਿਰ ਪੂਰਨ ਗੁਰੂ ਗੁਰਬਾਣੀ ਜੀ, ਅੰਦਰ ਪ੍ਰਵੇਸ਼ ਨਹੀਂ ਕਰਦੇ, ਉਤਨਾ ਚਿਰ ਜੀਵ ਕੀਤੇ ਮੰਦ ਕਰਮਾਂ ਦਾ ਫ਼ਲ ਕਸ਼ਟ ਹੀ ਕਸ਼ਟ ਭੋਗਦਾ ਹੈ। ਸਾਰਿਆਂ ਗੁਣਾਂ ਦਾ ਸ਼੍ਰੋਮਣੀ ਅਮੋਲਕ ਗੁਣ ਵਾਹਿਗੁਰੂ ਜੀ ਦੀ ਪ੍ਰਾਪਤੀ ਲਈ, ਅੱਗੇ ਬ੍ਰਹਮਵਿੱਦਿਆ ਦਾ ਸਾਰਾ ਪ੍ਰਕਰਣ ਪੜ੍ਹੋ ਪੜ੍ਹਾਵੋ, ਸਭ ਦੇ ਚਰਨ ਚੱਟ ਕੇ ਬਾਰ ੨ ਨਮਸਕਾਰ।

ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀਓ! ਧੰਨ ਹਨ। ਆਪ ਜੀ ਅਪਣੇ, ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਯ ਹਰਿ॥ ਪਰਮਪੂਜਨੀਕ ਪੰਜਵੇਂ ਸਰੂਪ'ਚ ਉੱਬਲਦੀ ਦੇਗ'ਚ

ਚੌਂਕੜਾ ਲਾ ਰਹੇ ਹੋਂਜੀ! ਅਪਣੇ ਪਰਮਪਵਿੱਤ੍ਰ ਸੀਸ ਸਾਹਿਬ ਜੀ'ਤੇ ਤੱਤਾ ਰੇਤਾ ਪੁਆ ਰਹੇ ਹੋਂ, ਸੜਦੀ ਬਲਦੀ ਮੱਚਦੀ ਲੋਹ'ਤੇ ਖੜ੍ਹ ਰਹੇ ਹੋਂ, ਆਪ ਜੀ ਨੇ ਅਪਣੀ ਗੁਰ ਅੰਮ੍ਰਿਤ ਭਿੰਨੀ ਦੇਹੁਰੀ; 'ਤੇ ਇਤਨੇ ਭਾਰੀ ਕਸ਼ਟ ਸਹਾਰ ਕੇ, ਸੰਸਾਰ ਨੂੰ ਪਰਮਪਵਿੱਤ੍ਰ ਸੁਖਦਾਇਕ ਗੁਰੂ, ਜੁੱਗੋ ਜੁੱਗ ਅਟੱਲ ਸੱਚੇ ਅੰਮ੍ਰਿਤ ਗੁਰਬਾਣੀ ਜੀ ਬਖ਼ਸ਼ੇ ਹਨ। ਆਪ ਜੀ ਨੂੰ ਖਿਨ ੨ ਰੋਮ ੨ ਕਰਕੇ ਡੰਡਉਤ ਬੰਦਨ ਨਮਸਕਾਰ ਪ੍ਰਵਾਨ ਹੋਵੇ ਜੀ। ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥ )ਡੰਡਉਤਿ ਬੰਦਨ ਅਨਿਕ ਬਾਰ; ਸਰਬ ਕਲਾ ਸਮਰਥ॥ )ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਆਪਣੇ ਨੌਵੇਂ ਸਰੂਪ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ'ਚ, ਦਿੱਲੀ ਜਾ ਕੇ ਲੋਹੇ ਦੇ ਤੰਗ ਪਿੰਜਰੇ'ਚ ਤਿੱਖੇ ਕਿੱਲਾਂ ਵਿਚਕਾਰ ਵਾਹਿਗੁਰੂ, ਪੂਰਨ ਵੈਰਾਗਮਈ ਭੋਗ ਦੇ ਸਤਵਿੰਜਾ ਸਲੋਕ ਲਿਖੇ। ਅਕਹਿ ਅਸਹਿ ਕਸ਼ਟ ਸਹਾਰ ਕੇ, ਪਰਮਪਵਿੱਤ੍ਰ ਸੱਚੇ ਸੀਸ ਸਾਹਿਬ ਜੀ ਕੁਰਬਾਨ ਕੀਤੇ।

ਪਰਮਪੂਜਨੀਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਪਣੇ ਪਰਮਪਵਿੱਤ੍ਰ ਦਸਵੇਂ ਸਰੂਪ ਸਤਿਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸੇ ਜੀ'ਚ, ਅਪਣਾ ਸ੍ਰਵੰਸ ਕੁਰਬਾਨ ਕਰਕੇ, ਸਦਾ ਲਈ ਸ੍ਰਬੱਤ ਦਾ ਭਲਾ ਕੀਤਾ ਹੈ, ਹੁਣ ਭੀ ਕਰ ਰਹੇ ਹਨ। ਕਲਜੁੱਗੀ ਜੀਆਂ ਦੇ ਭਲੇ ਲਈ ਜੁੱਗੋ ਜੁੱਗ ਅਟੱਲ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗੁਰੂ ਬਖ਼ਸ਼ੇ ਹਨ। ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੈਸੇ ਸੁਖਦਾਇਕ ਗੁਰੂ ਨ ਪਿੱਛੇ ਹੋਏ ਹਨ, ਨਾ ਹੀ ਹੁਣ ਹਨ, ਨਾ ਹੀ ਹੋਣਗੇ ਜੀ। ਯਥਾ:- ਹਰਿ ਜੁਗਹ ਜੁਗੋ.ਜੁਗ ਜੁਗਹ ਜੁਗੋ; ਸਦ ਪੀੜੀ ਗੁਰੂ ਚਲੰਦੀ॥

ਕਰਿ ਕਿਰਪਾ ਦੀਓ ਮੋਹਿ ਨਾਮਾ; ਬੰਧਨ ਤੇ ਛੁਟਕਾਏ॥ ਅਨੁਸਾਰ ਜਦੋਂ ਮਹਾਰਾਜ ਸਾਹਿਬ ਜੀ ਸ੍ਰਬ ਵਿਆਪੀ ਅਗਮ ਅਪਾਰ ਕ੍ਰਿਪਾ ਕਰਨ, ਤਦੋਂ ਹੀ ਗੁਰਬਾਣੀ ਦੀ ਸ਼ੁੱਧੀ ਵਾਲੇ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਅਪਣੀ ਸੁਰਤ ਦਿਲ ਦਿਮਾਗ'ਚ ਗੁਰਬਾਣੀ ਨੂੰ ਹਰ ਸਮੇਂ ਪ੍ਰਾਪਤ ਕਰਕੇ, ਅੰਮ੍ਰਿਤ ਬ੍ਰਹਮਾਨੰਦ ਰਸ ਪੀਣ ਵਾਲੇ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਅਨੁਸਾਰ ਪੂਰਨ ਗੁਰਮੁਖਿ ਬ੍ਰਹਮਗਿਆਨੀ ਪਰਮ ਸੰਤ ਬਾਬਾ ਬੁੱਢਾ ਸਾਹਿਬ ਜੀ, ਸੱਚੇ ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ, ਬ੍ਰਹਮਗਿਆਨੀ ਬਾਬਾ ਦੀਪ ਸਿੰਘ ਸਾਹਿਬ ਜੀ ਸ਼ਹੀਦ ਜੈਸੇ ਸੰਤਾਂ ਮਹਾਂਪੁਰਖਾਂ, ਸਤਿਸੰਗਤ ਜੀ ਦੀ ਸ਼ੁਭ ਸੱਚੀ ਸੇਵਾ ਦੀ ਪ੍ਰਾਪਤੀ ਹੁੰਦੀ ਹੈ। ਐਸੇ ਪਰਮ ਪਾਰਸ ਰੂਪ ਮਹਾਤਮਾ ਜੀ ਦੀ ਪਰਮਪਵਿੱਤ੍ਰ ਸੱਚੀ ਚਰਨ ਛੋਹ, ਚਰਨ-ਧੂੜ ਜੀਵਾਂ ਨੂੰ ਸੰਸਾਰ ਭਵਜਲ ਤੋਂ ਨਿਸ਼ਚੇ ਹੀ ਤਾਰਦੀ ਹੈ। ਕ੍ਰੋੜਾਂ'ਚੋਂ ਵਿਰਲੇ ਹੀ ਐਸੇ ਮਹਾਤਮਾ ਹੋਣਗੇ, ਜਿਨ੍ਹਾਂ ਨੂੰ ਸੁਰਤ'ਚ ਸਤਿਗੁਰੂ ਗ੍ਰੰਥ ਸਾਹਿਬ ਜੀ ਗੁਰਬਾਣੀ ਭੇਜਦੇ ਹਨ, ਉਹ ਹੀ ਕ੍ਰਿਪਾ ਕਰਕੇ, ਸੁਰਤ ਅੰਦਰ ਗੁਰਬਾਣੀ ਦਿਖਾ ਸਕਦੇ ਹਨ। ਜਿਵੇਂ ਅੱਗੇ ਮਹਾਂ ਪੁਰਸ਼ਾਂ ਬਾਰੇ ਪੜ੍ਹੋ।

੧੭. ਬ੍ਰਹਮਗਿਆਨੀ; ਸਗਲ ਕੀ ਰੀਨਾ॥ ਪੂਰਨ ਬ੍ਰਹਮਗਿਆਨੀ ਸੱਚ ਪੱਕੇ ਸੰਤ ਪਰਮਪੂਜਨੀਕ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਨੇ ਅਪਣੇ ਅੰਦਰ ਬਾਹਰ ਅਜਪਾ ਜਾਪ

ਗੁਰਬਾਣੀ ਗੁਰੂ ਜੀ ਦੀ ਸਾਖਿਆਤਤਾ ਕਰਨੀ:- {ਵਾਹਿਗੁਰੂ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਪਰਮਪਵਿੱਤ੍ਰ ਸ਼ਹੀਦ ਹੋਏ ਸੀਸ ਸਾਹਿਬ ਜੀ ਨੂੰ, ਭਾਈ ਜੀਵਨ ਸਿੰਘ ਜੀ ਨੇ ਦਿੱਲੀਓਂ ਲਿਆਉਂਦਿਆਂ, ਪਿੰਡ ਨਾਭਾ ਸਾਹਿਬ ਜੀ (ਚੰਡੀਗੜ੍ਹ)ਵਿਸ਼ਰਾਮ ਕੀਤਾ ਸੀ, ਇੱਥੇ ਸ੍ਰੀ ਗੁਰੂ ਦਸਵੇਂ ਪਾਤਿਸਾਹ ਜੀ ਨੇ ਭੀ ਪਰਮਪਵਿੱਤ੍ਰ ਸੱਚੇ ਚਰਨ ਪਾਏ ਹਨ}ਪਰਮਪੂਜਨੀਕ ਬਾਬਾ ਜੀ ਨੇ, ਜੱਥੇ ਸਮੇਤ ਇੱਥੇ ਪੰਜ ਇਕੋਤ੍ਰੀਆਂ ਕੀਤੀਆਂ ਸਨ, ਇੱਥੇ ਦਾਸਨ ਦਾਸ ਚਰਨ-ਕਮਲਾਂ'ਚ ਬੈਠਾ ਸੀ, ਸੰਤਾਂ ਮਹਾਂਪੁਰਸ਼ਾਂ ਨੇ ਸੰਤ ਬਾਬਾ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਤੋਂ ਰਾਤ ਦਾ ਨਿੱਤਨੇਮ ਸੁਣਦਿਆਂ ਕਿਹਾ, "ਅੱਜ ਬੜੀ ਭਾਰੀ ਕ੍ਰਿਪਾ ਹੋ ਰਹੀ ਹੈ, ਜੋ ਦਾਸਨਦਾਸ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਸੁਰਤ'ਚ ਗੁਰਬਾਣੀ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਦਰਸ਼ਨ ਕਰਵਾ ਰਹੇ ਹਨ। "ਅੱਗੋਂ ਹੱਥ ਜੋੜ ਕੇ ਪੁੱਛਿਆ, "ਜੀ ਕਿਹੜੀ?" ਉੱਤ੍ਰ:- "ਸਾਰਗ ਮਹਲਾ ੫॥ ਟੂਟੀ ਨਿੰਦਕ ਕੀ; ਅਧ ਬੀਚ॥ ਜਨ ਕਾ ਰਾਖਾ ਆਪਿ ਸੁਆਮੀ; ਬੇਮੁਖ ਕਉ.ਆਇ ਪਹੂਚੀ ਮੀਚ॥ ੧॥ ਇਹ ਤੁਕ ਦਿਸਦੀ ਹੈ। "ਇੱਥੇ ਹੀ ਫਿਰ ਇੱਕ ਵਾਰੀ ਨਿੱਤਨੇਮ ਸੁਣਦਿਆਂ ਨੇ ਦਾਸਨ ਦਾਸ ਦੇ ਕੋਲ਼ੇ ਬੈਠਿਆਂ ਕਿਹਾ, "ਕਰਤਾਰ ਸਿੰਘ ਜੀ! ਅੱਜ ਸ੍ਰੀ ਕਲਗੀਧਰ ਸਾਹਿਬ ਜੀ ਦੀ ਬੜੀ ਭਾਰੀ ਕ੍ਰਿਪਾ ਹੋ ਰਹੀ ਹੈ, ਜੋ ਭਾਰੀ ਬੀਰ-ਰਸ'ਚ, ਸ੍ਰੀ ਚਮਕੌਰ ਸਾਹਿਬ ਜੀ ਗੜ੍ਹੀ ਵਿਖੇ, ਉੱਚੀ ਅਟਾਰੀ'ਚ ਜੰਗ ਕਰਦਿਆਂ ਦੇ ਲੱਕ ਤੋਂ ਉਤਾਂਹ ੨, ਪਰਮਪਵਿੱਤ੍ਰ ਸ਼ੁਭ ਸੱਚੇ ਅਮੋਲਕ ਦਰਸ਼ਨ ਹੋ ਰਹੇ ਹਨ, ਚਿਹਰੇ'ਤੇ ਬੜੀ ਭਾਰੀ ਬੀਰ-ਰਸੀ ਲਾਲੀ ਹੈ। ਚੱਕ੍ਰਾਂ ਦੇ ਚਮਕਾਰੇ, ਚਿਹਰੇ ਦਾ ਜਮਾਲ ਜਲਾਲ ਤੇਜ਼ ਪ੍ਰਕਾਸ਼ ਝੱਲਿਆ ਨਹੀਂ

ਜਾਂਦਾ, ਭਾਵ ਤੇਜ਼ ਪ੍ਰਕਾਸ਼ ਨੂਰ, ਨੂਰ ਹੀ ਨੂਰ ਹੈ, ਇਹ ਸਭ ਗੁਰਬਾਣੀ ਦਾ ਹੀ ਪ੍ਰਤਾਪ ਹੈ, ਜੋ ਐਸੇ ਵਿਸਮਾਦ ਅਸਚਰਜ ਸੱਚੇ ਦਰਸ਼ਨ ਹੋ ਰਹੇ ਹਨ। "ਇੱਥੇ ਹੀ ਇੱਕ ਦਿਨ ਆਪ ਜੀ ਨੇ ਦਾਸਨ ਦਾਸ ਨੂੰ ਕਿਹਾ, "ਉਰੇ ਹੋ! ਤੇਰੇ ਗਾਤਰੇ'ਤੇ ਗੁਰਬਾਣੀ ਲਿਖੀ ਦਿਸਦੀ ਹੈ। "ਇਸ ਤਰ੍ਹਾਂ ਇੱਕ ਵਾਰੀ ਗਾੜ੍ਹੀ ਹਨ੍ਹੇਰੀ ਰਾਤ ਸੀ, ਆਪ ਜੀ ਰਾਤ ਨੂੰ ਨਿੱਤਨੇਮ ਸੁਣਦਿਆਂ ਪਲੰਘ'ਤੇ ਬਿਰਾਜੇ ਹੋਏ ਸਨ। ਗਾੜ੍ਹੇ ਅਨੰਦ'ਚ ਲੀਨ ਹੋ ਕੇ ਕਿਹਾ, "ਜਿਵੇਂ ਤੁਹਾਨੂੰ ਅਕਾਸ਼'ਚ ਸੰਘਣੇ ਤਾਰੇ ਦਿਸ ਰਹੇ ਹਨ, ਇਉਂ ਦਾਸਨ ਦਾਸ ਨੂੰ ਸੁਰਤ'ਚ ਅਰਥਾਂ ਸਹਿਤ ਸੱਚੇ ਗੁਰਬਾਣੀ ਜੀ ਦਿਸ ਰਹੇ ਹਨ। "ਵਾਹੁ! ਵਾਹੁ! ਕੈਸੀ ਸ੍ਰਬ ਵਿਆਪੀ ਮਹਾਂ ਵਿਸਮਾਦ ਅਵਸਥਾ ਹੈ, ਜੋ ਸੁਰਤ'ਚ ਸੱਚੇ ਗੁਰਬਾਣੀ ਦੇ ਪਰਮ ਮਨੋਹਰ ਸੱਚੇ ਦਰਸ਼ਨ ਹੋਣੇ! ਐਸੇ ਸੱਚੇ ਮਹਾਂਪੁਰਸ਼ਾਂ ਨੂੰ ਦਾਸਨ ਦਾਸ ਰੋਮ ੨ ਕਰਕੇ ਸਦਾ ੨ ਨਮਸਕਾਰ ਕਰਦਾ ਹੈ। ਕੋਈ ਵਿਰਲਾ ੨ ਸੱਚਾ ਮਹਾਂਪੁਰਸ਼ ਹੀ ਸੁਰਤ'ਚ ਸੱਚੇ ਗੁਰਬਾਣੀ ਜੀ ਤੱਕਣ ਬਾਰੇ ਕਹਿੰਦਾ ਹੈ, ਨਹੀਂ ਤਾਂ ਠੱਗ ਕਹਿੰਦੇ ਹਨ, "ਮੈਨੂੰ ਫਲਾਨਾ ਭੂਤ ਦਿਸਦਾ ਹੈ। " ਸੁਣਨ ਵਾਲੇ ਉਨ੍ਹਾਂ ਨੂੰ ਹੀ ਮੱਥਾ ਟੇਕਣ ਲੱਗ ਜਾਂਦੇ ਹਨ। ਯਥਾ:- ਮੂਰਖੁ ਹੋਵੈ.ਸੋ ਸੁਣੈ; ਮੂਰਖ ਕਾ ਕਹਣਾ॥ ਜਿਹੜਾ ਕਹੇ ਕਿ ਮੈਨੂੰ ਭੂਤ ਦਿਸਦੇ ਹਨ, ਉਨ੍ਹਾਂ ਦੇ ਨੇੜੇ ਜਾਣਾ ਮਹਾਂ ਪਾਪ ਹੈ। ਕਿਸੇ ਨੂੰ ਪ੍ਰੇਤ ਦਿਸੇ

ਤਾਂ ਦਿਸਦਾ ਰਹੇ, ਦਫ਼ਾ ਕਰੋ, ਦੂਰ ਹੀ ਰਹੋ। ਯਥਾ:- ਕਬੀਰ.ਸਾਕਤ ਸੰਗੁ, ਨ ਕੀਜੀਐ; ਦੂਰਹਿ ਜਾਈਐ ਭਾਗਿ॥ ਬਾਸਨੁ ਕਾਰੋ ਪਰਸੀਐ; ਤਉ ਕਛੁ ਲਾਗੈ ਦਾਗੁ॥

ਪਾਰਬ੍ਰਹਮ ਕੇ ਗੁਰ ਅਵਤਾਰ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕ੍ਰਿਪਾ ਕਰਨ, ਤਾਂ ਹੀ ਸੁਰਤ ਦਿਲ'ਚ, ਹਰ ਸਮੇਂ ਗੁਰਬਾਣੀ ਜੀ ਦਰਸ਼ਨ ਬਖ਼ਸ਼ਦੇ ਹਨ, ਸੁਰਤ ਨੂੰ ਗੁਰਬਾਣੀ'ਚ ਲੀਣ ਮਸਤ ਮਹਾਂ ਵਿਸਮਾਦ ਰੱਖਦੇ ਹਨ। ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਸੱਚੇ ਸ੍ਰੀ ਮੁਖਵਾਕ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨.'ਤੇ ਗੁਰੂ ਭਾਵਨਾ ਧਾਰਨ ਵਾਲੇ ਖ਼ਾਸ ਪ੍ਰੇਮੀ ਜੀ ਹੀ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੀ ਸੁਰਤ'ਚ ਗੁਰਬਾਣੀ ਜੀ ਨੂੰ ਪ੍ਰਾਪਤ ਕਰਨ ਦੇਖਣ ਦੇ ਸੱਚੇ ਅਧਿਕਾਰੀ ਹਨ। ਸੰਤਾਂ ਮਹਾਂਪੁਰਖਾਂ, ਗੁਰੂ ਸਤਿਸੰਗਤ ਜੀ ਦੀ ਕ੍ਰਿਪਾ ਭੀ ਅਲੌਕਿਕ ਤੇ ਅਮੋਲਕ ਹੀ ਹੈ। ਜਿਸ'ਤੇ ਸਤਿਸੰਗਤ ਜੀ ਪ੍ਰਸੰਨ ਹੋਣ, ਉਸ'ਤੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਭੀ ਪ੍ਰਸੰਨ ਹੋ ਜਾਂਦੇ ਹਨ। ਸਤਿਸੰਗਤ ਜੀ'ਚ ਜਾ ਕੇ, ਪੁੱਠੇ ਕੰਮ ਕਰਨ ਵਾਲੇ'ਤੇ ਸਤਿਸੰਗਤ ਜੀ ਦੀ ਨਰਾਜ਼ਗੀ ਹੁੰਦੀ ਹੈ, ਉਸ'ਤੇ ਸਤਿਗੁਰੂ ਸਾਹਿਬ ਜੀ ਭੀ ਪ੍ਰਸੰਨ ਨਹੀਂ ਹੁੰਦੇ, ਇਸ ਲਈ ਧੁਰ ਕੇ ਬਾਣੀ ਜੀ ਦੀ ਪ੍ਰਾਪਤੀ ਲਈ, ਮਹਾਂਪੁਰਖਾਂ ਸਤਿਸੰਗਤ, ਸਤਿਗੁਰੂ ਸਾਹਿਬ ਜੀ ਦੀ ਸੱਚੀ ਸੇਵਾ ਦੀ ਭੀ ਖ਼ਾਸ ਹੀ ਲੋੜ ਹੈ, ਜਿਸ ਕਰਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਸਤਿਸੰਗਤ ਜੀ ਭੀ ਪ੍ਰਸੰਨ ਹੋਣ।

ਸੱਚੇ ਅੰਮ੍ਰਿਤ ਗੁਰਬਾਣੀ ਜੀ ਨੂੰ ਸੁਰਤ ਦਿਲ'ਚ ਤੱਕਣ, ਗੁਰੂ ਜੀ ਤੋਂ ਪ੍ਰਾਪਤ ਕਰਨ ਲਈ, ਹਰੇਕ ਤੁਕ ਦਾ ਵਿਸ਼ਰਾਮ, ਅਰਧ ਵਿਸ਼ਰਾਮ ਚੇਤੇ ਕੀਤਾ ਜਾਵੇ। ਜੇਕਰ ਮਿਲ ਕੇ ਗੁਰਬਾਣੀ ਜੀ

ਗਾਉਣੇ ਜਾਂ ਸੁਣਨੇ ਹੋਣ, ਤਾਂ ਭੀ ਵਿਸ਼ਰਾਮ ਦੀ ਟੇਕ'ਤੇ ਪ੍ਰੇਮੀ ਅਵਾਜ਼ ਮਿਲਾ ਲੈਂਦੇ ਹਨ। ਇਸ ਲਈ ਵਿਸ਼ਰਾਮ, ਅਵਾਜ਼ ਰਲ੍ਹਾਉਣ ਲਈ ਭੀ ਸਹਾਇਕ ਹੁੰਦਾ ਹੈ, ਮਨ ਦਾ ਟਿਕਾਅ ਭੀ ਬਣਾਉਂਦਾ ਹੈ। ਸਭ ਤੇ ਵਡਾ ਸਤਿਗੁਰੁ ਨਾਨਕੁ; ਰੂਪ ਸੱਚੇ ਗੁਰਬਾਣੀ ਜੀ ਸੁਰਤ.ਦਿਲ'ਚ, ਤੱਕਣ ਲਈ, ਪ੍ਰੇਮ ਭਾਵਨਾ ਅਦਬ ਸਤਿਕਾਰ ਸ਼ਰਧਾ ਨਾਲ ਅਰਥਾਂ ਸਹਿਤ ਬਾਰ ੨ ਲਿਖਣੀ, ਵੀਚਾਰਨੀ। ਅਰਥਾਂ ਨੂੰ ਦਿਲ'ਚ ਲਿਆ ਕੇ, ਅਰਥਾਂ ਦੀ ਟੇਕ'ਤੇ ਬਾਣੀ ਯਾਦ ਕੀਤੀ ਜਾਵੇ ਜੀ।

ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਗ੍ਰੀਬੀ ਦੇ ਦਾਤੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਰੂਪ ਸੱਚੇ ਗੁਰਬਾਣੀ ਜੀ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੀ ਸੁਰਤ'ਚ ਪ੍ਰਾਪਤ ਕਰਕੇ, ਵਾਹਿਗੁਰੂ ਜੀ'ਚ ਲੀਣ ਹੋਣ ਲਈ, ਪਰਮਪਵਿੱਤ੍ਰ ਗੁਰਬਾਣੀ, ਗੁਰੂ ਇਤਿਹਾਸ ਦੀ ਨਿੱਤ ਕਥਾ ਕਰਨੀ, ਪ੍ਰੇਮੀਆਂ ਨੂੰ ਬਾਰ ੨ ਪ੍ਰੇਮ ਨਾਲ ਸੁਣਾਉਂਦੇ ਜਾਂ ਸੁਣਦੇ ਰਹਿਣਾ। ਨਿਸ਼ਕਾਮ ਸੱਚੀ ਗੁਰੂ ਸੇਵਾ ਭਗਤੀ ਕਰਨੀ ਚਾਹੀਦੀ ਹੈ। ਯਥਾ:- ਗੁਰ ਸੇਵਾ ਤੇ; ਭਗਤਿ ਕਮਾਈ॥ ਤਬ ਇਹ; ਮਾਨਸ ਦੇਹੀ ਪਾਈ॥ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਸਾਹਿਬ ਜੀ ਦੀ ਪ੍ਰੇਮਾ-ਭਗਤੀ ਕਰਦਿਆਂ, ਬਿਲੱਲੇ ਬੱਚੇ ਵਾਂਗ ਹਰ ਵੇਲੇ ਸੱਚੇ ਪ੍ਰੇਮ ਸਹਿਤ ਗੁਰੂ ੨ ਜਪਦੇ ਰਹਿਣਾ ਚਾਹੀਦਾ ਹੈ।

ਗੁਰੂ ਗੁਰੂ ਗੁਰੁ ਕਰਿ; ਮਨ ਮੋਰ॥ ਗੁਰੂ ਬਿਨਾ; ਮੈ ਨਾਹੀ ਹੋਰ॥ ਗੁਰ ਕੀ ਟੇਕ; ਰਹਹੁ ਦਿਨੁ ਰਾਤਿ॥ ਜਾ ਕੀ; ਕੋਇ ਨ ਮੇਟੈ ਦਾਤਿ॥ )ਸੁਤਿਆ.ਗੁਰੁ ਸਾਲਾਹੀਐ; ਉਠਦਿਆ ਭੀ ਗੁਰੁ ਆਲਾਉ॥ ਕੋਈ ਐਸਾ ਗੁਰਮੁਖਿ ਜੇ ਮਿਲੈ; ਹਉ ਤਾ ਕੇ ਧੋਵਾ ਪਾਉ॥

ਦਾਸਨ ਦਾਸਾਂ ਪਾਸ, ਪੰਜ ਬਾਣੀਆਂ ਨਿੱਤਨੇਮ, ਸ੍ਰੀ ਰਹਿਰਾਸਿ ਸਾਹਿਬ ਜੀ, ਸਬਦ ਹਜ਼ਾਰੇ, ਬਾਰਹਮਾਹਾ, ਸ੍ਰੀ ਸੁਖਮਨੀ ਸਾਹਿਬ ਜੀ ਨਿਰੰਕਾਰ ਗੁਰਬਾਣੀ ਜੀ ਦਾ ਸ਼ੁੱਧ ਉਚਾਰਣ ਰੀਕਾਰਡ ਹੈ, ਜਿਸ ਨੂੰ ਬਾਰ ੨ ਸੁਣਾ ੨ ਕੇ ਸਤਿਗੁਰੂ ਸਾਹਿਬ ਜੀ ਨੇ ਆਪ ਮੇਹਰ ਕਰਕੇ, ਕੰਨੋ ਫੜ ਕੇ, ਪੂਰੀਆਂ ਲਗਾਂ ਲੁਆ ਕੇ, ਵਿਸ਼ੇਸ਼ ਸ਼ੁੱਧਾਈ ਕਰਵਾਈ ਹੈ। ਇਸ ਨੂੰ ਸੁਣਨ ਸਮੇਂ, ਸਤਿਗੁਰੂ ਰਾਮਦਾਸ ਸਾਹਿਬ ਜੀ ਰੂਪ, ਸੱਚੇ ਗੁਰਬਾਣੀ ਜੀ ਦੇ ਪਰਮਪੂਜਨੀਕ ਸ੍ਰੀ ਗੁਟਕਾ ਪੋਥੀ ਸਾਹਿਬ ਜੀ ਪ੍ਰਕਾਸ਼ ਕਰਕੇ, ਸ਼ਰਧਾ ਵਿਸ਼ਵਾਸ ਸਹਿਤ ਰੋਮ ੨ ਦੇ ਕੰਨਾਂ ਨਾਲ ਸੁਣਦਿਆਂ, ਮਗਰ ਬੋਲ ਕੇ ਸੁਨਣਾ ਚਾਹੀਦਾ ਹੈ, ਮੂਹਰੇ ਜਾਂ ਬਰਾਬਰ ਨਹੀਂ ਬੋਲਣਾ। ਅੱਖਰ ਲਗਾਂ ਵਿਸ਼ਰਾਮ ਅਰਥ ਜ਼ਬਾਨੀ ਯਾਦ ਕਰਨ ਦੇ ਖ਼ਿਆਲ ਨਾਲ ਗਹੁ ਕਰਕੇ, ਨੇਤ੍ਰਾਂ ਨਾਲ ਅੱਖਰ ਦੇਖਦਿਆਂ, ਇਹ ਭਾਵਨਾ ਕਰਨੀ ਕਿ ਦਾਸਨਦਾਸ ਨੂੰ ਸੁਰਤ'ਚ ਅੱਖਰਾਂ, ਲਗਾਂ ਅਰਥਾਂ ਸਹਿਤ ਸੱਚੇ ਗੁਰਬਾਣੀ ਜੀ ਦਿਸਣ। ਗੁਰਬਾਣੀ ਜੀ ਸੁਣਦਿਆਂ ਅਰਥਾਂ'ਚ ਮਨ ਲਾਉਣਾ ਚਾਹੀਦਾ ਹੈ, ਸੱਚੇ ਗੁਰਬਾਣੀ ਜੀ ਦੇ ਅਰਥਾਂ'ਚ ਸਤਿਗੁਰੂ ਸਾਹਿਬ ਦਾ ਵਿਆਪਕ ਸੱਚਾ ਸਰੂਪ ਹੈ। ਅਰਥਾਂ'ਚ ਮਨ ਲਾਉਣੇ ਕਰਕੇ ਗੁਰੂ ਪ੍ਰੇਮਾ-ਭਗਤੀ ਸਹਿਤ, ਨਿਰਗੁਨ ਸਰਗੁਨ ਦੀ ਏਕਤਾ ਸਾਖਿਆਤ ਹੁੰਦੀ ਹੈ। ਪੂਰੀਆਂ ਲਗਾਂ ਲਾ ਕੇ, ਸ਼ੁੱਧ ਉਚਾਰ ਕੇ ਤੁਕਾਂ, ਸਬਦਾਂ ਦਾ ਬਾਰ ੨ ਭਾਵਨਾ ਸਹਿਤ ਹਰ ਸਮੇਂ ਖ਼ੂਬ ਅਭਿਆਸ ਕਰਦੇ ਰਹਿਣਾ ਚਾਹੀਦਾ ਹੈ ਕਿ ਦਾਸਨਦਾਸ ਦੇ ਦਿਲ ਦਿਮਾਗ਼'ਚ ਗੁਰਬਾਣੀ ਜੀ ਪ੍ਰਵੇਸ਼ ਕਰਨ.ਸੁਰਤ'ਚ ਦਰਸ਼ਨ ਬਖ਼ਸ਼ਣ। ਜਿਸ ਸੱਚੇ ਸ਼ਬਦ ਨੂੰ

ਸੁਣਦੇ ਹੋਈਏ, ਸੁਣਦਿਆਂ ੨ ਸਾਵਧਾਨ ਹੋ ਕੇ, ਉਸੇ ਸੱਚੇ ਸ਼ਬਦ ਨੂੰ ਸੋਧ ਕੇ ਲਿਖਣਾ ਅਤੀ ਹੀ ਜ਼ਰੂਰੀ ਹੈ। ਸੱਚਾ ਅੰਮ੍ਰਿਤ ਸ਼ੁੱਧ ਉਚਾਰਨ ਸੁਣਦਿਆਂ ੨, ਸੱਚਾ ਸ਼ਬਦ ਲਿਖਣੇ ਕਰਕੇ ਬਹੁਤ ੨ ਫ਼ਲ ਪ੍ਰਾਪਤ ਹੋਵੇਗਾ। ਯਥਾ:- ਹਰਿ ਜਸੁ ਲਿਖਹਿ.ਲਾਇ ਭਾਵਨੀ; ਸੇ ਹਸਤ ਪਵਿਤਾ॥ )ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਿਹੜੇ (ਹਸਤ)ਹੱਥ ਪ੍ਰੇਮ (ਭਾਵਨੀ) ਪ੍ਰੀਤੀ (ਲਾਇ)ਲਾ ਕੇ (ਹਰਿ)ਸਭ ਨੂੰ ਹਰਾ ਭਰਾ ਕਰਨ ਵਾਲੇ, ਸਭ ਦੇ ਅੰਦਰ ਬਾਹਰ ਭਰਪੂਰ ਹਰ ਸਮੇਂ ਜਾਪ ਕਰ ਰਹੇ, ਅਨਤਕਲਾਵਾਨ ਸਦਾ ਮੇਹਰਵਾਨ ਸੱਚੇ ਹਰੀ ਜੀ ਦਾ ਜਸੁ (ਲਿਖਹਿ)ਲਿਖਦੇ ਹਨ, (ਸੇ)ਉਹ (ਪਵਿਤਾ)ਪਵਿੱਤ੍ਰ ਹੋ ਜਾਂਦੇ ਹਨ। ਸ਼ਬਦ ਸ਼ੁੱਧ ਲਿਖਣ ਤੋਂ ਪਿੱਛੋਂ, ਸ਼ਬਦ ਦੇ ਅਰਥ ਭੀ ਲਿਖਣੇ ਚਾਹੀਦੇ ਹਨ। ਉਸੇ ਸ਼ਬਦ ਦੇ ਅਰਥ ਵੀਚਾਰ ਕੇ ਕੰਠ ਕਰਨੇ ਬਹੁਤ ਹੀ ਜ਼ਰੂਰੀ ਹਨ। ਜਿਹੜਾ ਅਰਥ ਔਖਾ ਹੋਵੇ, ਉਹ ਗੁਰਬਾਣੀ ਸਟੀਕ ਸਾਹਿਬ ਜੀ ਤੋਂ ਦੇਖਿਆ ਜਾਵੇ। ਉਸੇ ਸ਼ਬਦ ਦਾ ਪਰਮਪਵਿੱਤ੍ਰ ਕੀਰਤਨ, ਪੂਰੀਆਂ ਲਗਾਂ ਲਾ ਕੇ, ਆਪ ਕਰਨਾ ਚਾਹੀਦਾ ਹੈ, ਫਿਰ ਉਸੇ ਸ਼ਬਦ ਦੀ ਸ਼ੁੱਧੀ ਹੋਰ ਪ੍ਰੇਮੀਆਂ ਨੂੰ ਅੱਗੇ ਕਰਾਉਣੀ ਚਾਹੀਦੀ ਹੈ, ਉਸੇ ਸ਼ਬਦ ਦਾ ਬਾਰ ੨

ਅਭਿਆਸ ਕਰਨੇ ਕਰਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਕੇ, ਸੁਰਤ'ਚ ਓਹੀ ਗੁਰਸਬਦ ਭੇਜਦੇ ਰਹਿੰਦੇ ਹਨ, ਲੂੰ ੨'ਚ ਵਸਾ ਦਿੰਦੇ ਹਨ। ਸੋ ਪ੍ਰੇਮ ਬੇਨਤੀ ਪਰਵਾਨ ਕਰਕੇ ਬਹੁਤ ਭਾਰੀ ਲਾਹਾ ਹੋ ਸਕਦਾ ਹੈ। ਜਿਤਨੇ ਪ੍ਰੇਮੀ ਬਹੁ ਗਿਣਤੀ'ਚ ਇਕੱਤ੍ਰ ਹੋ ਕੇ ਸੁਣਨ, ਉਤਨਾ ਹੀ ਜ਼ਿਆਦਾ ਲਾਹਾ ਹੋ ਸਕਦਾ ਹੈ।

ਪਰਮਪਵਿੱਤ੍ਰ ਕੀਰਤਨ ਕਥਾ ਸਮਾਗਮਾਂ'ਤੇ ਪੋਥੀਆਂ ਪ੍ਰਕਾਸ਼ ਕਰਕੇ ਸੁਣਨ ਦੀ ਪ੍ਰਪਾਟੀ ਪੈਣੀ ਚਾਹੀਦੀ ਹੈ, ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ, ਸ੍ਰੀ ਹਰਿਮੰਦਰ ਸਾਹਿਬ ਜੀ'ਚ ਬੈਠ ਕੇ, ਆਪ ਸੱਚਾ ਕੀਰਤਨ ਸਦਾ ਕਰਦੇ ਸੁਣਦੇ ਹਨ। ਆਪ ਜੀ ਪਰਮਪਵਿੱਤ੍ਰ ਸੱਚੇ ਗੁਰਬਾਣੀ ਜੀ'ਤੇ ਅਤਿਅੰਤ ਹੀ ਸ਼ਰਧਾ ਰੱਖਦਿਆਂ ਇਉਂ ਫ਼ੁਰਮਾ ਰਹੇ ਹਨ:- ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਹੇ (ਹਰਿ)ਸਭ ਨੂੰ ਹਰਾ ਭਰਾ ਕਰਨ ਵਾਲੇ (ਅਬਿਨਾਸੀ)ਨਾਸ ਤੋਂ ਰਹਿਤ, ਸਭਨੀ ਥਾਂਈ; ਰਵਿਆ ਆਪਿ॥ ਆਦਿ ਜੁਗਾਦਿ; ਜਾ ਕਾ ਵਡ ਪਰਤਾਪੁ॥ ਅਨੁਸਾਰ ਸਭ ਦੇ ਅੰਦਰ ਬਾਹਰ ਹਰ ਸਮੇਂ ਜਾਪ ਕਰ ਰਹੇ ਪੂਰਨ (ਰਾਮ)ਵਿਆਪਕ ਪ੍ਰਭ ਪ੍ਰੀਤਮ ਜੀ! ਦਾਸਨ ਦਾਸ ਨੂੰ (ਕੋਟਿ)ਕ੍ਰੋੜਾਂ (ਕਰਨ)ਕੰਨ, (ਦੀਜਹਿ)ਬਖ਼ਸ਼ੋ ਜੀ, ਜਿਨ੍ਹਾਂ ਨਾਲ ਦਾਸਨ ਦਾਸ ਸ਼ਰਧਾ ਵਿਸ਼ਵਾਸ਼ ਸਹਿਤ, ਆਪ ਜੀ ਦੇ ਸੁੰਦਰ ਸੱਚੇ ਅਮੋਲਕ ਗੁਣ (ਸੁਣੀਅਹਿ)ਸੁਣਦਾ ਰਹੇ। ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ; ਮਨੁ ਭੀਨਾ ਨਿਜ ਘਰਿ ਆਵੈਗੋ॥ ਸਤਿਗੁਰੂ ਚੌਥੇ ਪਾਤਿਸ਼ਾਹਜੀ ਫ਼ੁਰਮਾਉਂਦੇ ਹਨ:- ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਅੰਮ੍ਰਿਤ ਗੁਰਬਾਣੀ ਜੀ ਨੂੰ (ਸੁਨਤ)ਸੁਣਦਿਆਂ ਹੀ (ਮੇਰਾ)ਦਾਸਨਦਾਸ ਦਾ ਮਨੁ (ਦ੍ਰਵਿਆ)ਢਲ ਗਿਆ, ਗੁਰਬਾਣੀਜੀ'ਚ ਮਨੁ (ਭੀਨਾ)ਭਿੱਜ ਕੇ, ਨਿਰਗੁਨ ਬ੍ਰਹਮ ਜੀ ਰੂਪੀ (ਨਿਜ)ਆਪਣੇ ਸੱਚੇ ਘਰਿ'ਚ (ਆਵੈਗੋ)ਆ ਗਿਆ ਹੈ।

ਗੁਰਤਾ ਬਿਰਾਜਮਾਨ ਗੁਰੂ ਜੀ ਤੋਂ ਗੁਰਸਬਦ ਅਰਥ ਦੀ ਪ੍ਰਾਪਤੀ ਲਈ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਗੁਰਬਾਣੀ ਜੀ ਸੁਣਨ ਲਈ, ਵਾਹਿਗੁਰੂ ਜੀ ਤੋਂ ਕ੍ਰੋੜਾਂ ਕੰਨਾਂ ਦੀ ਮੰਗ ਕਰਨੀ, ਪੂਰਨ ਪ੍ਰੇਮ ਪ੍ਰੀਤ ਪ੍ਰਤੀਤ ਨਿਸ਼ਚੇ ਭਰੋਸੇ ਸ਼ਰਧਾ ਭਾਵਨਾ ਇਕਾਗ੍ਰਤਾ ਨਿਮ੍ਰਤਾ ਸਾਵਧਾਨਤਾ ਸਹਿਤ ਗੁਰਬਾਣੀ ਸੁਣਦਿਆਂ ਇਹ ਸਮਝਣਾ ਕਿ ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਸੁਣਾ ਰਹੇ ਹਨ, ਇਸ ਲਈ ਸੁਣਦਿਆਂ, ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ, ਨਿਮਖ ਨਿਮਖ, ਠਾਕੁਰ ਨਮਸਕਾਰੈ॥ ਅਨੁਸਾਰ ਖਿਨ ੨ ਰੋਮ ੨ ਕਰਕੇ ਨਮਸਕਾਰ ਹੀ ਨਮਸਕਾਰ ਕਰਦੇ ਰਹਿਣਾ ਜੀ। ਗੁਰਸਬਦ ਜੀ ਦੇ ਆਰੰਭ ਸੰਪੂਰਨਤਾ'ਤੇ ਮੱਥਾ ਟੇਕਣਾ, ਪੂਰਨ ਗੁਰੂ ਸਾਹਿਬ ਜੀ ਦਾ ਹੁਕਮ ਹੈ। ਗੁਰਬਾਣੀ ਕਥਾ ਕੀਰਤਨ, ਗੁਰਬਾਣੀ ਸ਼ੁੱਧ ਉਚਾਰਨ ਦੀ ਧੁਨਿ'ਚ ਕੰਨ ਲਾਉਣੇ ਕਰਕੇ, ਸਹਿਜ ਸਰੂਪ ਨਿਰਗੁਨ ਸਰਗੁਨ ਦੀ ਸਾਖਿਆਤਤਾ ਧਿਆਨ ਪ੍ਰਾਪਤ ਹੁੰਦਾ ਹੈ। ਯਥਾ:- ਸੁਣਿਐ; ਲਾਗੈ ਸਹਜਿ ਧਿਆਨੁ॥ ਜਿਵੇਂ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੇ ਭਾਈ ਬਾਲੇ ਸਾਹਿਬ ਜੀ ਤੋਂ, ਡੰਡਉਤਿ ਬੰਦਨ ਅਨਿਕ ਬਾਰ;

ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਪਰਮਪਵਿੱਤ੍ਰ ਅੰਮ੍ਰਿਤ ਕਥਾ ਸੁਣ ਕੇ, ਕਈ ਵਾਰ ਅੱਠ ਪਹਿਰ, ਤਿੰਨ ਦਿਨ, ਕਈ ਵਾਰ ਸੱਤ ਦਿਨ ਦੀ ਸਮਾਧੀ ਲਾਈ। ਤਿਵੇਂ ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ, ੪੮ ਘੰਟੇ ਖੜ੍ਹ ਕੇ ਇੱਕ ਸੰਪੂਰਨ ਸ੍ਰੀ ਅਖੰਡ ਪਾਠ ਸਾਹਿਬ ਜੀ ਰੋਮ ੨ ਦੇ ਕੰਨਾਂ ਕਰਕੇ ਰੋਮ ੨ ਕਰਕੇ ਵਾਹਿਗੁਰੂ ਜੀ ਨੂੰ ਨਮਸਕਾਰਾਂ ਕਰਦਿਆਂ ਸੁਣੇ। ਯਥਾ:- ਆਪਸ ਕਉ; ਆਪਹਿ ਆਦੇਸੁ॥ ਤਿਹੁ ਗੁਣ ਕਾ; ਨਾਹੀ ਪਰਵੇਸੁ॥ ਆਪਣੇ ਪਰਮਪਵਿੱਤ੍ਰ ਸ਼ੁਭ ਸੱਚੇ ਇਸ਼ਨਾਨ ਵੇਲੇ, ਚਾਦਰੇ ਦਾ ਓਹਲਾ ਕਰਾ ਕੇ, ਪਰਮਪਵਿੱਤ੍ਰ ਗੁਰ ਅੰਮ੍ਰਿਤ ਭਿੰਨੀ ਦੇਹੁਰੀ; 'ਤੇ ਜਲ ਪੁਆ ਲੈਂਦੇ। ਸ੍ਰੀ ਅਖੰਡ ਪਾਠੀ ਸਾਹਿਬ ਜੀ ਉੱਚੀ ਧੁਨਿ ਨਾਲ, ਅੰਮ੍ਰਿਤ ਬਾਣੀ ਸੁਣਾਈ ਜਾਂਦੇ। ਆਪ ਜੀ ਦੋਵੇਂ ਹੱਥ ਜੋੜ ਕੇ, ਅਤਿਅੰਤ ਨਿਮ੍ਰਤਾ ਸਹਿਤ ਸੀਸ ਝੁਕਾ ਕੇ, ਪਾਠ ਸੁਣੀ ਜਾਂਦੇ। ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ, ਸਰਬੰਸ ਕੁਰਬਾਨ ਕੀਤਾ! ਸੋ ਇਤਨੇ ਪੂਰਨ ਅਦਬ ਸਤਿਕਾਰ ਪਿਆਰ ਨਾਲ ਕਥਾ ਕੀਰਤਨ ਗੁਰਬਾਣੀ ਜੀ ਸੁਣਨੇ ਚਾਹੀਦੇ ਹਨ। ਸੋ ਕੋਟਾਨ ਕੋਟਿ ਬੰਦਗੀਆਂ ਫ਼ਲਾਂ ਦੇ ਦਾਤੇ, ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪ ਖੜ੍ਹ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਸੁਣਨੇ, ਬਹੁਤ ਵੱਡੀ ਅਗਮ ਅਪਾਰ ਸੂਬ ਵਿਆਪੀ ਸੱਚੀ ਸੁੱਚੀ ਅਤਿਅੰਤ ਉੱਚੀ ਮਾਨਤਾ ਮਹਾਨਤਾ ਹੈ। ਇਸ ਤਰ੍ਹਾਂ ਹਰ ਵੇਲੇ ਰੇਡੀਓ ਜਾਂ ਟੇਪ ਰੀਕਾਰਡਰ ਦੁਆਰਾ ਗੁਰਬਾਣੀ ਸ਼ੁੱਧ ਉਚਾਰਣ, ਕਥਾ ਕੀਰਤਨ ਖੜ੍ਹ ਕੇ ਸੁਣਿਆਂ ਜਾਵੇ, ਨਾਲੇ ਸ੍ਰੀਰ ਦੀ ਮਾਲਸ਼ ਵਰਜਿਸ਼ ਕਰਕੇ ਪਾਣੀ ਕੱਢਿਆ ਜਾਵੇ, ਖ਼ੂਬ ਕੁੱਟਿਆ ਜਾਵੇ, ਅੰਦਰ ਜੋ ਪੂਜਾ ਦੇ ਧਾਨ ਦਾ ਦਲਿੱਦ੍ਰ ਹੈ, ਉਹ ਕੱਢਿਆ ਜਾਵੇ, ਬੀਮਾਰੀਆਂ ਦਾ ਕੋੜ੍ਹ ਕੱਢਿਆ ਜਾਵੇ ਜਾਂ ਗੁਰਸੰਗਤ ਸੰਤ ਜਨਾ ਲਈ ਚੱਕੀ ਖੇਤੀ ਗੁਰਦੁਆਰੇ ਦੀ ਉਸਾਰੀ ਆਦਿ ਦੀ

ਸਖ਼ਤ ਸੇਵਾ ਕੀਤੀ ਜਾਵੇ। ਜੇਕਰ ਇਹ ਪ੍ਰਤੱਗਿਆ ਕੀਤੀ ਜਾਵੇ ਕਿ ਖੜ੍ਹ ਕੇ ਵਰਜਿਸ਼ ਕਰਦਿਆਂ ਤੇਰਾਂ ਹਜ਼ਾਰ ਘੰਟੇ ਗੁਰਬਾਣੀ ਸ਼ੁੱਧ ਉਚਾਰਣ, ਸੁਣਨਾ ਹੈ ਜਾਂ ਇਸ ਪਰਮ ਪੂਜਨੀਕ ਪਰਮ ਪਵਿੱਤ੍ਰ ਪੋਥੀ ਸਾਹਿਬ ਜੀ'ਚੋਂ ਅਰਥ ਪੜ੍ਹੇ ਸੁਣੇ ਜਾਣ ਜੀ। ਅੱਠੇ ਪਹਿਰ ਵੱਧ ਤੋਂ ਵੱਧ ਸਮਾਂ ਇਸ ਤਰ੍ਹਾਂ ਅਭਿਆਸ ਕੀਤਾ ਜਾਵੇ। ਕੁੱਝ ਸਮੇਂ ਬਾਦ ਸਿਮਰਨ ਅਭਿਆਸ ਕਰਦਿਆਂ, ਕਈ ਵਾਰ ਵਰਜਿਸ਼ ਕੀਤੀ ਜਾਵੇ। ਸਿਮਰਨ ਅਭਿਆਸ ਵਰਜਿਸ਼ ਮਹਾਰਾਜ ਸਾਹਿਬ ਜੀ ਦੀ ਦਾਤਿ ਹੈ। ਪੋਥੀ ਪ੍ਰਕਾਸ਼ ਕਰਨ ਸਮੇਂ ਸ੍ਰੀਰ ਢਕ ਲੈਣਾ ਜੀ। ਇਹ ਪ੍ਰਮਾਤਮਾ ਦੀ ਪ੍ਰਾਪਤੀ ਦਾ ਬੜਾ ਹੀ ਸੁਖਦਾਇਕ ਕੀਮਤੀ ਸੁਖੱਲਾ ਢੰਗ ਹੈ। ਜਾਂ ਖ਼ਾਸ ਸੇਵਾ ਦਾ ਪ੍ਰੀਤ ਨਾਲ ਖ਼ੂਬ ਅਭਿਆਸ ਹੋਵੇ ਜਾਂ ਵਰਜਿਸ਼ ਦਾ ਖ਼ੂਬ ਅਭਿਆਸ ਹੋਵੇ। ਇਓਂ ਬਹੁਤ ਹੀ ਸਫ਼ਲਤਾ ਹੋਵੇਗੀ। ਲੰਮਾ ਸਮਾਂ ਪੋਥੀ ਪ੍ਰਕਾਸ਼ ਕਰਕੇ, ਸੁਣਨੇ ਕਰਕੇ ਇਕਾਗ੍ਰਤਾ ਵਾਹਿਗੁਰੂ ਜੀ ਦੀ ਪ੍ਰਾਪਤੀ ਹੋਵੇਗੀ। ਵਰਜਿਸ਼ ਤੋਂ ਬਿਨਾ ਸ੍ਰੀਰ ਲਿੱਸੇ ਰੋਗੀ ਹੋ ਜਾਂਦੇ ਹਨ। ਇਸ ਲਈ ਸਿਮਰਨ ਕਰਦਿਆਂ ਵਰਜਿਸ਼ ਕਰਨੀ ਬਹੁਤ ਹੀ ਜ਼ਰੂਰੀ ਹੈ।

ਵਾਹਿਗੁਰੂ ੨ ਜਪਦਿਆਂ, ਜਿਹੜਾ ਸ਼ਬਦ ਪਦ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭੇਜਣ, ਸੱਚੇ ਸਤਿਗੁਰਾਂ ਦੀ ਬਖ਼ਸ਼ੀਸ਼ ਜਾਣ ਕੇ, ਉਸ ਨੂੰ ਗਾ ਕੇ ਫੇਰ ਵਾਹਿਗੁਰੂ ੨ ਜਪਣਾ ਜੀ। ਜਪਦਿਆਂ ੨ ਜਦੋਂ ਹੋਰ ਪਦ ਭੇਜਣ, ਉਸਨੂੰ ਗਾਉਣਾ, ਇਸ ਤਰ੍ਹਾਂ ਜਾਪ ਕਰਦੇ ਜਾਣਾ। ਇਉਂ ਪ੍ਰੇਮ ਨਾਲ ਜਾਪ ਕਰਦਿਆਂ ੨, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਲੀਣਤਾ ਪਾਉਣੀ ਜੀ। ਹਰੇਕ ਸੰਤ ਸਿੱਖ ਸਿੱਖਣੀਆਂ ਗੁਰਸ਼ਬਦ ਸਾਖਿਆਤ ਕਰਾਉਣ ਦੀ ਜੁਗਤੀ ਸਿੱਖਣ, ਦੇਸ਼ ਪ੍ਰਦੇਸ਼ ਅੰਦਰ ਧਰਮ-ਕਿਰਤ ਤੋਂ ਵਿਹਲੇ ਸਮੇਂ 'ਚ, ਪ੍ਰੇਮੀਆਂ ਨੂੰ ਬਲੈਕ ਬੋਰਡ 'ਤੇ ਲਿਖੇ ਸ਼ਬਦ ਦੀ ਇੱਕ ੨ ਲਗ ਕਹਾ ਕੇ, ਸ਼ੁੱਧ ਉਚਾਰਣ ਕਰਵਾ ਕੇ, ਅਰਥਾਂ ਸਹਿਤ ਸਾਖਿਆਤ ਕਰਾਉਣ। ਸਾਰੀ ਦੁਨੀਆਂ 'ਤੇ ਗੁਰਸ਼ਬਦ ਸਿੱਧ ਕਰਨ ਕਰਾਉਣ ਦੀ ਸ਼ੁਭ ਰੀਤੀ ਪਵੇ। ਛਪੇ ਸ਼ਬਦ ਅਰਥ ਰੇਡੀਓ ਟੇਲੀਵੀਜ਼ਨ ਤੋਂ ਸੁਣਾਏ ਜਾਣ, ਓਹੀ ਸ਼ਬਦ ਅਰਥ ਪੋਥੀਆਂ ਪ੍ਰਕਾਸ਼ ਕਰਕੇ ਘਰ ੨ ਸੁਣੇ ਜਾਣ। ਜੇਕਰ ਆਪ ਜੀ ਨੂੰ ਸ਼ੁੱਧ ਉਚਾਰਨ ਸਿੱਖਣ ਦੀ ਇੱਛਾ ਨਹੀਂ, ਤਾਂ ਭੀ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ੁੱਧ ਛਪਾਈ ਲਈ ਇਹ ਸ਼ੁਭ ਗੁਣ ਇਸ ਪੋਥੀ 'ਚੋਂ ਸਿੱਖੋ, ਜਿਸ ਕਰਕੇ ਸ਼ੁੱਧ ਛਪਾਈ ਕਰਵਾ ਸਕੋਂ। ਪੂਰਨ ਲਗਾਂ ਲਾ ਕੇ, ਟਕਸਾਲੀ ਸ਼ੁੱਧ ਉਚਾਰਨ ਅਨੁਸਾਰ, ਸੱਚੇ ਸਤਿਗੁਰੂ ਸਾਹਿਬ ਜੀ ਸੰਪੂਰਨ ਰਿਕਾਰਡ ਕਰਕੇ ਰੇਡੀਓ ਟੈਲੀਵੀਜ਼ਨ ਤੋਂ ਸੁਣਾਇਆ ਜਾਵੇ, ਪ੍ਰੇਮੀ ਪੋਥੀਆਂ ਪ੍ਰਕਾਸ਼ ਕਰਕੇ ਘਰ ੨ ਸੁਨਣ। ਸਤਿਸੰਗਤ ਜੀ ਸ਼ੁੱਧ ਉਚਾਰਨ ਦਾ ਵਿਸ਼ੇਸ਼ ਲਾਹਾ ਲੈਣ। ਇਉਂ ਅਸ਼ੁੱਧ ਪਾਠ ਕਰਨ ਵਾਲਿਆਂ ਦੀ ਭੀ ਅਪਨੀ ਸ਼ੁੱਧੀ ਹੋ ਜਾਵੇ। ਸਰਬੱਤ ਦੇ ਭਲੇ ਹਿਤ, ਸਾਰੀ ਦੁਨੀਆਂ 'ਤੇ ਰੇਡੀਓ, ਟੈਲੀਵੀਜ਼ਨ ਰਸਾਲਿਆਂ ਵੀ. ਡੀ. ਓ. ਆਦਿ ਗੁਰਸਿੱਖੀ ਪ੍ਰਚਾਰ ਦੇ ਸਾਧਨ ਕਾਇਮ ਕੀਤੇ ਜਾਣ, ਜੀਅ ਹਰ ਵੇਲੇ ਕਥਾ ਕੀਰਤਨ ਸੁਣਦੇ ਰਹਿਣ, ਨਮਸਕਾਰ ਜੀ। ਪਰਮਪਵਿੱਤ੍ਰ ਇਸ ਸ਼ੁਧ ਗ੍ਰੰਥ 'ਚ ਦੱਸੀ ਬਿਧੀ ਅਨੁਸਾਰ ਪਰਮਪੂਜਨੀਕ ਗੁਰੂ ਪੰਥ ਜੀ ਦਸ ਹਜ਼ਾਰ ਬੱਚਾ ਦਸ ਹਜ਼ਾਰ ਬੱਚੀ ਨੂੰ ਅੱਡ ੨ ਰੱਖ ਕੇ, ਸ੍ਰੀ ਅਖੰਡ ਪਾਠੀ ਤੇ ਕਥਾ ਕੀਰਤਨ ਸਿਖਾ ਕੇ ਧਰਮ ਪ੍ਰਚਾਰਕ

ਬਣਾਵੇ ਜੀ। ਵਾਹਿਗੁਰੂ ਮੰਤ੍ਰ ਜੀ ਦੇ ਅਭਿਆਸੀ ਆਪੋਂ ਵਿੱਚੀ ਗਲਵੱਕੜੀਆਂ ਪਾ ਕੇ ਵਾਹਿਗੁਰੂ ਮੰਤ੍ਰ ਜੀ ਦਾ ਪੂਰਨ ਪ੍ਰੇਮ ਸਹਿਤ ਖੂਬ ਅਭਿਆਸ ਕਰਦੇ ਹਨ, ਇਸ ਤਰ੍ਹਾਂ ਕਰਨ ਨਾਲ ਪ੍ਰੇਮ ਵਧਦਾ ਹੈ, ਅਜਪਾ ਜਾਪ ਚੱਲ ਪੈਂਦਾ ਹੈ। ਅੰਮ੍ਰਿਤ ਗੁਰਬਾਣੀ ਮਹਿਮਾ ਗੁਰ ਇਤਿਹਾਸ ਲਿਖਣ ਵਾਲਾ ਪ੍ਰੇਮੀ ਆਪਣੇ ਆਪ ਨੂੰ ਗ੍ਰੰਥ ਕਰਤਾ ਲਿਖਣ ਦੀ ਬਜਾਏ, ਗੁਰੂ ਸੇਵਕ ਲੇਖਕ ਲਿਖੇ ਜੀ। ਚੌਰਸਤਿਆਂ ਘਰਾਂ ਗੁਰਦੁਆਰਿਆਂ 'ਚ ਗੁਰ ਸ਼ਬਦ ਅਰਥ ਸਿੱਖਿਆ ਧਰਮ ਪ੍ਰਚਾਰ ਲਿਖਿਆ ਜਾਵੇ। ਢਾਡੀ ਕਵੀਸ਼ਰ ਜੋ ਬੋਲਦੇ ਹਨ ਉਹ ਛਪਿਆ ਹੋਵੇ, ਉਸ ਨੂੰ ਸੁਣਦਿਆਂ, ਬੱਚਿਆਂ ਨੂੰ ਨਾਲ ਦਿਖਾ ਕੇ ਉਤਸ਼ਾਹਤ ਕੀਤਾ ਜਾਵੇ ਜੀ। ਜਿੱਥੇ ਜਾਵੋ ਉੱਚੀ ੨ ਗਾ ਕੇ, ਗੁਰਬਾਣੀ ਬੋਲ ਕੇ ਵਾਤਾਵਰਨ ਸਾਫ਼ ਕਰੋ ਜੀ। ਅੰਮ੍ਰਿਤ- ਰੂਪ ਗੁਰਬਾਣੀ ਦੀ ਕਮਪਿਊਟ੍ਰ ਤੋਂ ਛਪਾਈ ਕਰਨ ਸਮੇਂ ਘੱਟ ਤੋਂ ਘੱਟ ਤਿੰਨ ਪ੍ਰੇਮੀ ਹੋਣ, ਇਸ ਤੋਂ ਵੱਧ ਜਿਤਨੇ ਹੋਰ ਹੋਣ ਹੋਰ ਭੀ ਚੰਗਾ ਹੈ ਜੀ। ਪਤੀ, ਸਤੀ ਦੋਹਾਂ 'ਚੋਂ ਜਿਹੜਾ ਲਾਇਕ ਹੋਵੇ, ਬਲੈਕ ਬੋਰਡ 'ਤੇ ਗੁਰਸ਼ਬਦ ਲਿਖ ਕੇ ਸੁਣਾਵੇ ਸੁਣੇ ਜੀ। ਸ਼ੁੱਭ

ਸੰਤਾਨ ਹੋਵੇ, ਇੱਕ ਜੋਤ ਹੋਣ ਜੀ। ਗੁਰੂ ਭਗਤੀ ਕਰਕੇ ਨਿਹਾਲ ਹੋਣ ਜੀ। ਸ੍ਰੀ ਗੁਰਦੁਆਰਾ ਸਾਹਿਬ ਜੀ ਵੱਲੋਂ ਖਰਚ ਕਰਕੇ, ਵਧੀਆ ਅੰਮ੍ਰਿਤ ਰੂਪ ਕੀਰਤਨ ਰਿਕਾਰਡ ਕੀਤਾ ਹੋਵੇ ਅਤੇ ਬਹੁ ਗਿਣਤੀ 'ਚ ਅੰਮ੍ਰਿਤ ਕੀਰਤਨ ਪੋਥੀਆਂ ਲਿਆਦੀਆਂ ਜਾਣ। ਬਹੁ ਗਿਣਤੀ 'ਚ ਸਤਸੰਗਤ ਜੁੜ ਕੇ ਪੋਥੀਆਂ ਪ੍ਰਕਾਸ਼ ਕਰਕੇ, ਅੰਮ੍ਰਿਤ- ਰੂਪ ਕੀਰਤਨ ਸੁਣੇ, ਬੱਚੇ ਬੱਚੀਆਂ ਨੂੰ ਇਹ ਸੱਭ ਤੋਂ ਚੰਗੀ ਆਦਤ ਪਾਈ ਜਾਵੇ ਜੀ। ਅੰਮ੍ਰਿਤ-ਰੂਪ ਕਥਾ ਕੀਰਤਨ ਪੋਥੀਆਂ ਪ੍ਰਕਾਸ਼ ਕਰਕੇ ਸੁਣਨ ਦੀ ਰੀਤੀ ਪੈਣੀ ਚਾਹੀਦੀ ਹੈ ਜੀ, ਨਮਸ਼ਕਾਰ ਵਾਹਿਗੁਰੂ॥ ੪੭. ਅੰਮ੍ਰਿਤ ਰੂਪ ਗੁਰਬਾਣੀ ਦੇ ਅਰਥ ਲਿਖ ਕੇ, ਪੂਰਨ ਗਹੁ ਨਾਲ ਦੇਖਣਾ, ਮੂਲ ਦੇ ਜਿਸ ਪਦ ਦੇ ਅਰਥ ਆ ਗਏ ਹਨ, ਉਸ 'ਤੇ ਨਿਸ਼ਾਨੀ ਲਾਈ ਜਾਣੀ, ਜਿਸ ਪਦ ਦੇ ਅਰਥ ਨਾ ਕੀਤੇ ਹੋਣ, ਪਤਾ ਲੱਗ ਜਾਵੇਗਾ। ਆਦਿ ਬਾਣੀ ਦੇ ਸਟੀਕ ਦੇ ਲਿਖਾਰੀ, ਸਾਰੇ ਅੱਖਰਾਂ ਦੇ ਅਰਥ ਲਿਖਣ ਜੀ, ਅੱਖਰ ਦੇ ਅਰਥ ਛੱਡਣੇ ਨਹੀਂ, ਨਮਸਕਾਰ। ਅਣਗਿਣਤ ਖੰਡਾਂ ਬ੍ਰਹਮੰਡਾਂ ਅੰਦਰ ਅੰਮ੍ਰਿਤ ਗੁਰਬਾਣੀ ਦੀ ਪੂਜਾ ਹੋ ਰਹੀ ਹੈ, ਹੁੰਦੀ ਹੀ ਰਹੇਗੀ। ਗੁਰਸਿੱਖੀ ਦੇ ਵਿਸਥਾਰ ਲਈ, ਇਹ ਜੁਗਤੀ ਅਪਣਾਈ ਜਾਵੇ ਜੀ।:- ਸਰਬੱਤ ਦੇ ਭਲੇ ਹਿਤ ਪੂਰਨ ਲਗਾਂ ਲਾ ਕੇ ਟਕਸਾਲੀ ਸ਼ੁੱਧ ਉਚਾਰਨ ਰੀਕਾਰਡ ਕੀਤਾ ਜਾਵੇ ਜੀ। ਮਗਰੋਂ ਉਸੇ ਸ਼ਬਦ ਅਰਥ ਲਿਖ ਸੋਧ ਕੇ, ਉਨ੍ਹਾਂ ਨੂੰ ਹੀ ਬੋਲ ਕੇ ਰੀਕਾਰਡ ਕੀਤਾ ਜਾਵ, ਉਸੇ ਸ਼ਬਦ ਦਾ ਅੰਮ੍ਰਿਤ ਕੀਰਤਨ ਭੀ ਰੀਕਾਰਡ ਕੀਤਾ ਜਾਵੇ। ਇਹੋ ਸੰਪੂਰਨ ਸ਼ਬਦ ਛਾਪ ਕੇ, ਰੀਕਾਰਡ ਕੀਤੇ ਅਰਥ ਛਾਪੇ ਭੀ ਜਾਣ ਜੀ। ਇਸ ਤਰ੍ਹਾਂ ਬਹੁ ਗਿਣਤੀ ਸ਼ਬਦ ਅਰਥ ਰੀਕਾਰਡ ਤੇ ਛਾਪੇ ਜਾਣ ਜੀ। ਹਰੇਕ ਘਰ 'ਤੇ ਗੁਰੂ ਘਰ 'ਚ ਬਹੁ ਗਿਣਤੀ ਸ਼ਬਦਾਂ ਅਰਥਾਂ ਵਾਲੀਆ ਪੋਥੀਆਂ ਪ੍ਰਕਾਸ਼ ਕਰਕੇ ਗੁਰਸ਼ਬਦਾ ਸ਼ੁਧ ਉਚਾਰਨ, ਅਰਥ ਕੀਰਤਨ ਸਾਰੀਆਂ ਜ਼ਾਤਾਂ ਸਤਸੰਗਤ ਰੂਪ 'ਚ ਇਕੱਤ੍ਰ ਹੋ ਕੇ ਸੁਣਨ ਜੀ। ਇਸ ਤਰ੍ਹਾਂ ਸਭ ਜ਼ਾਤਾਂ ਦੇ ਸਤਸੰਗਤ ਸਮਾਗਮ ਬਣਨ ਤੋਂ ਗੁਰੂ ਪੰਥ ਜੀ ਦੀ ਚੜ੍ਹਦੀ ਕਲਾ ਹੋਵੇ ਜੀ। ਬਹੁਤੇ ਪ੍ਰੇਮੀ ਕੀਰਤਨ ਸਿੱਖਣ, ਜੇਕਰ ਪ੍ਰੇਮੀ

ਆਪ ਸ਼ੁੱਧ ਉਚਾਰਨ ਕਰਨ ਫਿਰ ਆਪ ਕੀਰਤਨ ਅਰਥ ਕਰਨ, ਪ੍ਰੇਮੀ ਅਰਥਾਂ ਸਹਿਤ ਪੋਥੀਆਂ ਪ੍ਰਕਾਸ਼ ਕਰਕੇ ਸੁਣਨ ਜੀ। ਇਹ ਰੀਤੀ ਆਉਣ ਵਾਲੀ ਵੰਸ਼ ਲਈ, ਬੜੀ ਸੁਖਦਾਇਕ ਬਣੇ ਜੀ, ਹੋਰਨਾ ਧਰਮਾਂ ਦੇ ਲੋਕ ਭੀ, ਗੁਰਬਾਣੀ ਗੁਰੂ ਜੀ ਦੇ ਸਿੱਖ ਬਣ ਕੇ ਨਿਹਾਲ ਹੋ ਜਾਣ। ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਸਾਹਿਬ ਜੀ ਤੋਂ ਅਖੰਡ ਜਾਪ ਹਮੇਸ਼ਾ ਹੁੰਦੇ ਰਹਿਣ ਜੀ। ਸ੍ਰਬੱਤ ਦੇ ਭਲੇ ਹਿਤ ਜਾਪ ਲਈ, ਇਸ ਤਰ੍ਹਾਂ ਦਾ ਕੀਮਤੀ ਧਾਰਮਿਕ ਗ੍ਰੰਥ ਹੋਵੇ ਜੀ, ਜਿਸ 'ਚ ਪਰਮਪੂਜਨੀਕ ਸੱਚੇ ਸਤਿਗੁਰਾਂ ਸਿੱਖ ਸਿੱਖਣੀਆਂ ਦੇ ਸ਼ਹੀਦੀ ਫੋਟੂਆਂ ਨਾਲ ਸ਼ਹੀਦੀ ਦੇਣ ਸਬੰਧੀ ਸ਼ਬਦ ਪਦ ਅਰਥਾਂ ਸਹਿਤ ਲਿਖ ਕੇ, ਬਰੈਕਟ 'ਚ ਲਿਖਿਆ ਹੋਵੇ ਬਈ ਇਸ ਪਦ ਨੂੰ ਇਤਨੇ ਵਾਰੀ ਪੜ੍ਹੋ ਜੀ। ਅਰਥ ਦਰਸਾਉਣ ਵਾਲੇ, ਹੋਰ ਫੋਟੋ ਭੀ ਹੋਣ ਜੀ। ਸ਼ਰਾਬ ਮਾਸ ਸੋਨੇ ਚੋਰੀ ਯਾਰੀ ਨਿੰਦਾ ਵਿਕਾਰ ਦ੍ਰਿਸ਼ਟੀ ਨਾਲ ਦੇਖਣਾ, ਅਹੰਕਾਰ ਪਾਪ ਔਗੁਣਾਂ ਦਾ ਤਿਆਗ ਅਤੇ ਸ਼ੁਭ ਗੁਣਾਂ

ਸਹਿਤ ਵਾਹਿਗੁਰੂ ਜੀ ਦੀ ਪ੍ਰਾਪਤੀ ਵਾਲੇ ਸ਼ਬਦ ਪਦ ਅਰਥ ਫੋਟੋ ਹੋਣ ਜੀ। ਜਿਵੇਂ ਸੱਚੇ ਸਤਿਗੁਰੂ ਨਾਂਵੇਂ ਪਾਤਿਸ਼ਾਹ ਜੀ ਪਿੰਜਰੇ 'ਚ ਤਿੱਖੇ ਕਿਲਾਂ ਵਿਚਕਾਰ ਬੈਠਿਆਂ ਦਾ ਫੋਟੋ। ਧਰਮ ਹੇਤ; ਸਾਕਾ ਜਿਨਿ ਕੀਆ॥ ਸੀਸੁ ਦੀਆ; ਪਰੁ.ਸਿਰਰੁ ਨ ਦੀਆ॥ ਸਪੂੰਰਨ ਸ਼ਬਦ ਦੇ ਅਰਥ। ਸਿਹਤ, ਡੰਡਉਤ, ਚਰਨ-ਧੂੜਿ ਮਹਾਨਤਾ, ਅੰਮ੍ਰਿਤ ਵੇਲੇ ਜਾਗਣ, ਮੱਥਾ ਟੇਕਣ, ਗੁਰੂ ਸੇਵਾ ਪਰਉਪਕਾਰ, ਸੱਚੇ ਸਤਿਗੁਰਾਂ ਦੇ  ਕੀਮਤੀ ਬੋਲੇ ਜਿਵੇਂ ਮਾਟੋਆਂ 'ਚ ਲਿਖੇ ਹਨ, ਛਾਪੇ ਜਾਣ ਜੀ। ਐਸੇ ਅਮੋਲਕ ਗ੍ਰੰਥ ਤੋਂ ਹਰ ਜਗ੍ਹਾ ਸਤਿਸੰਗਤਾਂ ਹਰ ਸਮੇਂ ਨਿਸ਼ਕਾਮ ਰੌਲਾਂ ਲਾ ਕੇ, ਸ਼ਬਦ ਅਰਥਾਂ ਦਾ ਅਭਿਆਸ ਕਰਨ ਜੀ। ਐਸਾ ਅਮੋਲਕ ਗ੍ਰੰਥ ਰੀਕਾਰਡ ਭੀ ਕੀਤਾ ਜਾਵੇ ਜੀ। ਅਖੰਡ ਜਾਪ ਦੀ ਰੌਲ ਲਾਉਣ ਵਾਲੇ, ਸੁਣ ਕੇ ਰੌਲ ਲਾਉਣ ਬਹੁਤ ਭਾਰੀ ਪ੍ਰਚਾਰ ਹੋਵੇ, ਛੋਟੀ ਉਮਰ ਤੋਂ ਬੱਚਿਆਂ ਦਾ ਇਉਂ ਅਭਿਆਸ ਕਰਾ ਕੇ, ਚੰਗੀਆਂ ਆਦਤਾਂ ਪਾਈਆਂ ਜਾਣ ਜੀ। ਐਸਾ ਜਾਪ ਹਰੇਕ ਪ੍ਰੇਮੀ ਆਪਣੇ ਘਰੇ ਕਰੇ ਕਰਾਵੇ ਜੀ। ਇਉਂ ਨਿੱਤਨੇਮ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ  ਜੀ ਦੀ ਸਪੂੰਰਨ ਸ਼ੁੱਧ ਰੀਕਾਰਡਿੰਗ ਸੁਣ ਕੇ, ਪ੍ਰੇਮੀ ਰੌਲਾਂ ਲੈਣ। ਐਸੇ ਜਾਪ ਸਭ ਥਾਂ ਲਗਾਤਾਰ ਰਹਿੰਦੀ ਦੁਨੀਆਂ ਤੱਕ ਚਲਦੇ ਰਹਿਣ, ਅਮੀਰ ਗ੍ਰੀਬ ਸਭ ਨੂੰ ਗੁਰਸ਼ਬਦ ਦੀ ਦਾਤਿ ਪ੍ਰਾਪਤ ਕਰਾਈ ਜਾਵੇ ਜੀ। ਸ੍ਰੀ ਸੁਖਮਨੀ ਸਾਹਿਬ ਜੀ ਦੇ ਅਖੰਡ ਜਾਪ ਵਾਲੇ ਪ੍ਰੇਮੀ ਭੀ ਟਕਸਾਲੀ ਸ਼ੁੱਧ ਉਚਾਰਨ ਕੀਤੇ ਸ੍ਰੀ ਸੁਖਮਨੀ ਸਾਹਿਬ ਜੀ ਦੀ ਰੀਕਾਰਡਿੰਗ ਸੁਣ ਕੇ ਰੌਲ਼ ਲਾਉਣ, ਸ਼ੁੱਧ ਉਚਾਰਨ ਬਣ ਜਾਵੇ, ਅਨੰਦ ਵਧੇ ਜੀ। ਜੇਕਰ ਮੋਟੇ ਸੋਹਣੇ ਕਾਗਜ਼'ਤੇ ਇੱਕ ਪਾਸੇ ਸ਼ਬਦ ਛਾਪੇ ਹੋਣ, ਸ਼ੀਸ਼ੇ'ਚ ਜੜ ਕੇ ਕੰਧਾਂ'ਤੇ ਲਾਏ ਜਾਣ। ਜਿਹੜੇ ਸ਼ਬਦ ਦਾ ਕੀਰਤਨ ਹੁੰਦਾ ਹੋਵੇ, ਉਸ ਦੇ ਦੁਰਲੱਭ ਦਰਸ਼ਨਾਂ ਦਾ ਵਿਸ਼ੇਸ਼ ਹੀ ਲਾਹਾ ਹੋਵੇ। ਕਲਜੁੱਗ'ਚ ਕਥਾ ਕੀਰਤਨ ਦੀ ਮਹਾਨ ਮਹਾਨਤਾ ਹੈ। ਸੰਤ ਮਹਾਂਪੁਰਖ ਕਥਾ ਕੀਰਤਨ ਸੁਣਨ ਸਮੇਂ, ਵਾਹਿਗੁਰੂ ਮੰਤ੍ਰ ਦਾ ਅਭਿਆਸ ਕਰਦੇ ਸਨ। ਇਉਂ ਕਥਾ ਕੀਰਤਨ ਦੀ ਸਹਾਇਤਾ ਨਾਲ ਵਾਹਿਗੁਰੂ ਮੰਤ੍ਰ ਅੰਦਰੋਂ ਹੀ ਪ੍ਰਗਟ ਹੋ ਜਾਂਦੇ ਹਨ। ਮਾਤਾ ਪਿਤਾ ਰੂਪ ਸੱਚੇ ਗੁਰਬਾਣੀ ਜੀ ਹੀ ਵਾਹਿਗੁਰੂ ਮੰਤ੍ਰ ਦੇ ਦਾਤੇ ਹਨ। ਗੁਰਤਾ ਬਿਰਾਜਮਾਨ ਸਤਿਗੁਰੂ ਸਾਹਿਬ ਜੀ ਆਪਣੇ ਸਿੱਖ ਦੇ ਦਿਲ

ਦਿਮਾਗ'ਚ ਗੁਰਬਾਣੀ.ਗੁਰਬਾਣੀ ਜੀ ਦੇ ਅਰਥ ਭੇਜਦੇ ਹਨ, ਉਨ੍ਹਾਂ ਨੂੰ ਨਮਸਕਾਰ ਕਰਕੇ ਵਾਹਿਗੁਰੂ ੨ ਕਹਿ ਕੇ ਹਰ ਸਮੇਂ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਰੋਮ ੨ ਕਰਕੇ ਨਮਸਕਾਰਦਾ ਹੈ। ਸੋ ਸਤਿਗੁਰੂ ਗ੍ਰੰਥ ਸਾਹਿਬ ਜੀ ਨੇ ਦਿਲ ਦਿਮਾਗ਼'ਚ ਜੋ ਗੁਰਬਾਣੀ, ਵਿਸਮਾਦ ਅਰਥ ਭੇਜਣੇ ਹਨ, ਦਸਾਂ ਪਾਤਿਸਾਹਾਂ ਦੇ ਸਰਗੁਨ ਸਰੂਪ ਦੇ ਕੌਤਕ ਪਰਉਪਕਾਰ ਗੁਰੂ ਇਤਿਹਾਸ ਹੀ ਵਾਹਿਗੁਰੂ ਜੀ ਹਨ।

ਅਤਿਅੰਤ ਪ੍ਰੇਮ ਨਿਮ੍ਰਤਾ ਗ੍ਰੀਬੀ ਨਾਲ ਸਤਿਗੁਰੂ ਸਾਹਿਬ ਅੱਗੇ ਅਰਦਾਸਿ ਕਰਨੀ ਕਿ ਦਾਸਨ ਦਾਸ ਤੇਰਾਂ ਹਜ਼ਾਰ ਘੰਟੇ ਵਰਜਿਸ਼ ਕਰਦਿਆਂ, ਸ਼ੁੱਧ ਉਚਾਰਣ ਕਥਾ ਕੀਰਤਨ ਗੁਰਬਾਣੀ ਸੁਣ ਕੇ, ਆਪ ਜੀ ਨੂੰ ਅਰਪੇਗਾ। ਸ੍ਰੀ ਸਤਿਗੁਰੂ ਸਾਹਿਬ ਜੀ ਦੀ ਓਟ ਲੈ ਕੇ ਕਾਮਯਾਬੀ, ਸਤਿਗੁਰੂ ਸਾਹਿਬ ਦੀ ਸੱਚੀ ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਆਲਸ ਦਲਿੱਦ੍ਰ ਮਹਾਂ ਪਾਪ ਟਲਦੇ ਹਨ। ਚਿੱਤ'ਚ ਚਾਅ ਪੈਦਾ

ਹੁੰਦਾ ਹੈ ਕਿ ਦਾਸਨਦਾਸ ਨੇ ਅੱਜ ਤੋਂ ਵਰਜ਼ਿਸ਼ ਵਾਹਿਗੁਰੂ ਸਿਮਰਨ ਕਰਦਿਆਂ, ਟੇਪ ਰੀਕਾਰਡਰ ਦੁਆਰਾ ਢਾਈ ਘੰਟੇ ਸ਼ੁੱਧ ਉਚਾਰਣ ਗੁਰਬਾਣੀ ਸੁਣ ਕੇ, ਸਤਿਗੁਰੂ ਸਾਹਿਬ ਜੀ ਨੂੰ ਨਿੱਤ ਹੀ ਅਰਪੇਗਾ। ਵਿਸ਼ੇਸ਼ ਕ੍ਰਿਪਾ ਦਾ ਸਦਕਾ ਕੰਨਾਂ ਨਾਲ ਬਾਣੀ ਸੁਣਦਿਆਂ ਵਾਹਿਗੁਰੂ ੨ ਜਪਣਾ ਹੈ। ਹਰ ਇੱਕ ਪ੍ਰੇਮੀ ਬੜੀ ਹੀ ਸੁਖਦਾਇਕ ਉਪ੍ਰੋਕਤ ਪ੍ਰੇਮ ਬੇਨੰਤੀ ਕਮਾਵੇ। ਪਹਿਲਾਂ ਅਰਦਾਸ ਕਰਨੀ ਕਿ ਦਾਸਨ ਦਾਸ ਨੂੰ ਤੇਰਾਂ ਹਜ਼ਾਰ ਘੰਟੇ ਦਾ ਸਿਮਰਨ ਬਖ਼ਸ਼ੋ ਜੀ। ਇਸ ਭਾਵਨਾ ਨਾਲ ਸਿਮਰਨ ਕਰਨਾ ਕਿ ਦਸਾਂ ਸਤਿਗੁਰੂ ਸਾਹਿਬ ਨੂੰ, ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਇੱਕ ੨ ਹਜ਼ਾਰ ਘੰਟਾ ਸਿਮਰਨ ਅਰਪਣਾ ਹੈ, ਇਉਂ ਗਿਆਰਾਂ ਹਜ਼ਾਰ ਘੰਟੇ ਹੋ ਗਏ। ਇੱਕ ਹਜ਼ਾਰ ਘੰਟਾ ਸਾਧਸੰਗਤ ਗੁਰੂ ਪੰਥ, ਇੱਕ ਹਜ਼ਾਰ ਘੰਟਾ ਸਮੂਹ ਸ਼ਹੀਦਾਂ ਨੂੰ ਅਰਪਣਾ ਹੈ। ਇਸ ਤਰ੍ਹਾਂ ਦਿਲ'ਚ ਚਾਅ ਉਤਸ਼ਾਹ ਪ੍ਰੇਮ ਵਧੇਗਾ, ਸਮਾਂ ਐਵੇਂ ਨਹੀਂ ਜਾਵੇਗਾ। ਡਾਇਰੀ'ਤੇ ਲਿਖਣਾ।

ਅੰਗ ਅੰਗ ਸੁਖਦਾਈ.ਪੂਰਨ ਬ੍ਰਹਮਾਈ; ਥਾਨ ਥਾਨੰਤਰ ਦੇਸਾ॥ ਅਨੁਸਾਰ ਸਤਿਗੁਰੂ ਸਾਹਿਬ ਦੇ ਸੱਚੇ ਅੰਮ੍ਰਿਤ ਬਾਣੀ ਜੀ, ਅੰਗ ੨ ਨੂੰ ਸੱਚਾ ਸ੍ਰਬ ਵਿਆਪੀ ਸੁਖ ਬਖ਼ਸ਼ਣ ਵਾਲੇ ਹਨ। ਦਾਸਨ ਦਾਸਾਂ ਪਾਸ ਗੁਰਪ੍ਰਸਾਦਿ ਗੁਰਬਾਣੀ ਨਿੱਤਨੇਮ ਸ੍ਰੀ ਸੁਖਮਨੀ ਸਾਹਿਬ ਜੀ ਦੀ ਵਿਸ਼ੇਸ਼ ਸ਼ੁੱਧ ਰਿਕਾਰਡਿੰਗ ਹੈ, ਉਸ ਨੂੰ ਸੁਣਨ ਸਮੇਂ, ਸ੍ਰੀ ਗੁਟਕਾ ਪੋਥੀ ਸਾਹਿਬ ਜੀ ਪ੍ਰਕਾਸ਼ ਕਰਕੇ ਕੰਨ ਸੁਣਨ, ਜ਼ਬਾਨ ਪੂਰੀਆਂ ਲਗਾਂ ਲਾ ਕੇ ਮੁਖ'ਚ ਸ਼ੁੱਧ ੩ ਮਗਰ ਬੋਲੇ, ਰਸਨਾ ਰਸ ਲਵੇ, ਚਿੱਤ ਚਿਤਵੇ, ਮਨ ਧਿਆਵੇ, ਬੁੱਧੀ ਨਿਸ਼ਚਾ ਕਰੇ। ਪੂਰੀਆਂ ਲਗਾਂ ਅਰਥ ਚੇਤੇ ਕਰਨ ਦੇ ਪ੍ਰੇਮ ਨਾਲ, ਨੇਤ੍ਰ ਗੁਰਸਬਦ ਦੇ ਦਰਸ਼ਨ ਕਰਨ, ਸ੍ਰੀਰ ਦੇ ਸਾਰੇ ਰੋਮ ਇੰਦ੍ਰੇ, ਗੁਰਬਾਣੀ ਜੀ ਨੂੰ ਨਮਸਕਾਰ, ਧੰਨਵਾਦ ਕਰਨ। ਇਸ ਤਰ੍ਹਾਂ ਗੁਰਬਾਣੀ ਜੀ ਅੰਦਰ ਪ੍ਰਵੇਸ਼ ਕਰਨ ਤੋਂ, ਬਹੁਤ ਹੀ ਅੰਮ੍ਰਿਤ ਰਸ ਪ੍ਰਾਪਤ ਹੋਣ ਤੋਂ ਰੋਮ ੨'ਚ ਵਸ ਜਾਂਦੇ ਹਨ। ਯਥਾ:- ਰੋਮ ਰੋਮ ਮਹਿ; ਬਸਹਿ ਮੁਰਾਰਿ॥ ਗੁਰਬਾਣੀ ਜੀ ਤੋਂ ਬਿਨਾ ਹੋਰ ਕਿਸੇ ਇਸ਼ਟ'ਚ ਇੰਦ੍ਰੇ ਜੁੜ ਨਹੀਂ ਸਕਦੇ। ਨਾਮ ਰੰਗਿ; ਸਰਬ ਸੁਖੁ ਹੋਇ॥ ਅਨੁਸਾਰ ਗੁਰਬਾਣੀ ਗੁਰੂ ਜੀ ਦੁਆਰਾ ਸਾਰੇ ਸੁਖ ਪ੍ਰਾਪਤ ਹੁੰਦੇ ਹਨ। ਜੋ ਹੋਰ ਕੱਚੇ ਦੇਹ ਧਾਰੀ ਗੁਰੂ ਦੁਆਰਾ ਨਹੀਂ ਹੋ ਸਕਦੇ। ਸੋ ਉਪ੍ਰੋਕਤ ਪ੍ਰੇਮ ਬੇਨੰਤੀ ਅਨੁਸਾਰ ਪੋਥੀ ਪ੍ਰਕਾਸ਼ ਕਰਕੇ ਕਥਾ ਕੀਰਤਨ ਗੁਰਬਾਣੀ ਸੁਣ ਕੇ, ਆਪਣੀ ਸੁਰਤ ਦਿਲ'ਚ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਗੁਰਬਾਣੀ ਖ਼ੁਸ਼ੀ ਪ੍ਰਾਪਤ ਕਰਕੇ, ਸਦਾ ਲਈ ਨਿਰੰਕਾਰ ਜੀ'ਚ ਲੀਣਤਾ ਪਾਉ ਜੀ।

ਅੰਮ੍ਰਿਤ ਰੂਪ ਪਰਮ ਮਨੋਹਰ ਸ਼ੁੱਧ ਬਾਣੀ, ਕੀਰਤਨ ਕਥਾ ਗੁਰਸ਼ਬਦ ਪੂਰੀਆਂ ਲਗਾਂ ਲਾ ਕੇ ਰੀਕਾਰਡ ਕਰਕੇ, ਉਨ੍ਹਾਂ ਦਾ ਤੱਤਕਰਾ ਬਣਾਇਆ ਜਾਵੇ। ਪਿਤਾ ਪੂਤ ਪਤੀ ਸਤੀ ਮਿੱਤ੍ਰ ਆਦਿ, ਉਪ੍ਰੋਕਤ ਬੇਨਤੀਆਂ ਅਨੁਸਾਰ ਪੋਥੀਆਂ ਪ੍ਰਕਾਸ਼ ਕਰਕੇ, ਇੱਕ ੨ ਸ਼ਬਦ ਦਾ ਸ਼ੁਧ ਉਚਾਰਨ, ਕਥਾ ਕੀਰਤਨ ਸੁਣ ਕੇ, ਲਗਾਂ ਅਰਥਾਂ ਸਮੇਤ ਸਾਖਿਆਤ ਕਰਨ, ਜਿਸ ਕਰਕੇ ਸੰਬੰਧੀਆਂ'ਚ ਬਿਅੰਤ ਹੀ ਅਨੰਦ ਪ੍ਰਾਪਤ ਹੋਵੇ। ਸਭ ਤੋਂ ਪਹਿਲਾਂ ਵਿੱਦਿਆਰਥੀ ਦੇ ਮਨ'ਚ ਸੰਸਕਾਰ ਪਾਏ ਜਾਣ ਕਿ ਦਾਸਨਦਾਸ ਨੇ ਇਸ ਸ਼ਬਦ ਨੂੰ ਲਗਾਂ ਅਰਥਾਂ ਸਹਿਤ, ਅਪਣੀ ਸੁਰਤ'ਚ ਨੋਟ ਕਰਕੇ, ਜ਼ਬਾਨੀ

ਇਮਤਿਹਾਨ ਦੇਣਾ ਹੈ। ਸ਼ੁੱਧ ਰੀਕਾਰਡ ਕੀਤਾ ਸ਼ਬਦ ਬਲੈਕ ਬੋਰਡ'ਤੇ ਲਿਖਣਾ, ਪ੍ਰੇਮੀਆਂ ਨੂੰ ਅਰਥ ਲਿਖਾਉਣੇ। ਆਪ ਬੋਲ ਕੇ ਮਗਰ ਕਹਾ ਕੇ ਲਗਾਂ ਦੀ ਪੂਰੀ ੨ ਸ਼ੁੱਧੀ ਕਰਾਉਣੀ। ਪੂਰੀਆਂ ਲਗਾਂ ਆਪ ਲਾਉਣੀਆਂ, ਪ੍ਰੇਮੀਆਂ ਤੋਂ ਲਿਖਾਉਣੇ। ਸਾਰੇ ਇਕੱਠੇ ਬੈਠ ਕੇ ਬਲੈਕ ਬੋਰਡ ਤੋਂ ਦੇਖ ਕੇ, ਮਿਲ ਕੇ ਸ਼ਬਦ ਨੂੰ ਵੀਹ ਵਾਰੀ ਜਾਂ ਵੱਧ ਗਾ ਕੇ ਪੜ੍ਹਨਾ, ਮਿਲ ਕੇ ਸ਼ਬਦ ਵੀਚਾਰਨਾ। ਪ੍ਰੇਮੀਆਂ ਨੂੰ ਚੇਤੇ ਕਰਨ ਨੂੰ ਸਮਾਂ ਦੇਣਾ। ਪੂਰਨ ਸ਼ੁੱਧੀ ਸਤਿਕਾਰ ਸਹਿਤ ਟੈਸਟ ਲੈਣਾ। ਵਿੱਦਿਆਰਥੀ, ਅਰਥਾਂ ਲਗਾਂ ਸਹਿਤ ਜ਼ਬਾਨੀ ਲਿਖਣ। ਭਾਵੇਂ ਜ਼ਬਾਨੀ ਅਰਥਾਂ ਸਹਿਤ ਸ਼ੁੱਧ ਲਿਖਿਆ ਹੋਵੇ ਪਰ ਫਿਰ ਭੀ ਸ਼ੁੱਧ ਉਚਾਰਨ ਸੁਣਨਾ, ਹੋ ਸਕਦਾ ਹੈ ਬੋਲਣ'ਚ ਸ਼ੁੱਧ ਨ ਹੋਵੇ। ਇਸ ਲਈ ਵਿਦਿਆਰਥੀ ਤੋਂ ਸਬਦ ਰੀਕਾਰਡ ਕਰਾਉਣਾ, ਉਸ ਨੂੰ ਸੁਣ ਕੇ ਨੰਬਰ ਦੇਣੇ। ਇਨਾਮ ਦੇ ਕੇ ਹੌਸਲਾ ਵਧਾਇਆ ਜਾਵੇ। ਮਿਲਤ'ਚ ਲਗਾਂ ਅਰਥ ਚੇਤੇ ਕਰਨ ਦਾ ਬਹੁਤਾ ਹੀ ਅਨੰਦ ਫ਼ਲ ਆਤਮ ਸੁਖ ਹੈ। ਯਥਾ:- ਕਹੈ ਨਾਨਕੁ.ਏਹੁ ਅਨੰਦੁ ਹੈ; ਆਨੰਦੁ ਗੁਰ ਤੇ ਜਾਣਿਆ॥ ਜੇ ਗ਼ਲਤੀ ਹੋਵੇ ਤਾਂ ਇੱਕ ਦੂਜੇ ਨੂੰ ਦੱਸਣਾ, ਕਿ ਬੋਲਣ'ਚ ਲਗ ਰਹਿ ਗਈ ਹੈ। ਜਿਹੜੇ ਪਦ ਦੀਆਂ ਲਗਾਂ ਚੇਤੇ ਕਰੀਏ, ਫਿਰ ਭੁੱਲਦੀਆਂ ਹਨ। ਜਦੋਂ ਦ੍ਰਿੜ ਪ੍ਰਪੱਕ ਨਿਸ਼ਚੇ ਹੋ ਜਾਵੇ, ਬਈ ਇਸ ਪਦ ਦੀਆਂ ਲਗਾਂ ਨਹੀਂ ਭੁੱਲਦੀਆਂ, ਉਸ ਦਾ ਕ੍ਰੋੜਾਂ ਗੁਣਾਂ ਅਨੰਦ ਫ਼ਲ ਹੈ। ਔਂਕੜ ਸਿਹਾਰੀ ਮੁਕਤਾ ਲਘੂ ਨੂੰ ਆਪ ਕਹਾ ੨ ਕੇ ਵਿੱਦਿਆਰਥੀ ਦਾ ਅਭਿਆਸ ਕਰਾਉਣਾ ਅਤੀ ਹੀ ਜ਼ਰੂਰੀ ਹੈ। ਕੀਰਤਨ ਸੁਣਨ ਸਮੇਂ ਖ਼ਿਆਲ ਰੱਖਣਾ ਕਿ ਦਾਸਨਦਾਸ ਨੇ ਇਹ ਸ਼ਬਦ ਚੇਤੇ ਕਰਨਾ ਹੈ, ਕਿ ਮੇਰੇ ਦਿਲ'ਚ ਵਸ, ਰਸ ਧਸ ਜਾਵੇ। ਜਿਵੇਂ ਘੰਡੇਹੇੜੇ ਦਾ ਸ਼ਬਦ ਸੁਣ ਕੇ, ਹਿਰਨ ਉਸ'ਤੇ ਇਤਨਾ ਮੋਹਿਤ ਹੋ ਜਾਂਦਾ ਹੈ ਕਿ ਸਾਹਮਣਿਓਂ ਤੀਰ ਵੱਜਣ ਤੋਂ ਭੀ ਪਿੱਛੇ ਨਹੀਂ ਹਟਦਾ। ਤੀਰ ਖਾ ਕੇ ਸਾਹਮਣੇ ਮੱਥੇ ਡਿੱਗ ਕੇ, ਸ੍ਰੀਰ ਤਿਆਗ ਦਿੰਦਾ ਹੈ। ਯਥਾ:- ਸਨਮੁਖ ਸਹਿ ਬਾਨ.ਸਨਮੁਖ ਸਹਿ ਬਾਨ ਹੇ; ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ.ਓਹੁ ਬੇਧਿਓ ਸਹਜ ਸਰੋਤ॥ ਇਓਂ ਪ੍ਰੇਮੀ ਪਿਆਰ ਨਾਲ ਅੰਮ੍ਰਿਤ ਕੀਰਤਨ ਸੁਣਦੇ ਹਨ।

ਫ਼ਿਲਮੀ ਤਰਜ਼ਾਂ'ਚ ਕੀਰਤਨ ਕਰਨ ਵਾਲੇ ਦੀ ਰੁਚੀ ਦਾ ਪਤਾ ਲੱਗ ਜਾਂਦਾ ਹੈ ਕਿ ਵਿਕਾਰਾਂ ਕਰਕੇ ਚੰਚਲ ਹੈ। ਸ੍ਰੀ ਸਤਿਗੁਰੂ ਸਾਹਿਬ ਜੀ ਦੇ ਹੁਕਮ ਅਨੁਸਾਰ ਫ਼ਿਲਮੀ ਤਰਜ਼ਾਂ'ਚ ਧੁਰਾਂ ਦੇ

ਗੁਰਬਾਣੀ ਜੀ ਦਾ ਕੀਰਤਨ ਨਹੀਂ ਕਰਨਾ ਚਾਹੀਦਾ। ਕੀਰਤਨ ਸਮਾਗਮ ਬਨਾਉਣ ਵਾਲੇ ਪ੍ਰੇਮੀਆਂ ਨੂੰ ਪ੍ਰੇਮ ਬੇਨਤੀ ਹੈ ਕਿ ਗੁਰਬਾਣੀ ਜੀ ਦੀ ਸੰਥਾ ਸ਼ੁੱਧੀ ਦੇ ਸਮਾਗਮ ਭੀ ਬਨਾਉਣ। ਹੁਣ ਦੇ ਸਮੇਂ ਕੀਰਤਨ ਕਰਨ ਵਾਲੇ ਪ੍ਰੇਮੀ ਬਹੁ ਗਿਣਤੀ'ਚ ਹਨ, ਜਿਨ੍ਹਾਂ ਨੇ ਗੁਰਬਾਣੀ ਦੀ ਸ਼ੁੱਧ ਸੰਥਾ ਨਹੀਂ ਕੀਤੀ, ਇਸ ਲਈ ਦੁਲਾਂ ਨੂੰ ਲਾਂ ਆਦਿ ਗਲਤੀਆਂ ਰੀਕਾਰਡ ਹੋ ਰਹੀਆਂ ਹਨ। ਛੋਟੀ ਉਮਰ'ਚ ਬੱਚੇ ਬੱਚੀ ਨੂੰ ਸ਼ੁੱਧ ਗੁਰਬਾਣੀ ਕਥਾ ਕੀਰਤਨ ਸੁਣਾ ੨ ਕੇ ਗੁਰਬਾਣੀਜੀ'ਚ ਲੀਨ ਕੀਤਾ ਜਾਵੇ। ਸਿੱਖਣ, ਸਿਖਾਉਣ ਵਾਲੇ ਪ੍ਰੇਮੀ ਬਲੈਕ ਬੋਰਡ'ਤੇ ਸ਼ਬਦ ਲਿਖ ਕੇ, ਸਾਖਿਆਤ ਕਰਨ ਕਰਾਉਣ, ਇਸ ਤਰ੍ਹਾਂ ਬਿਅੰਤ ਗੁਰਸ਼ਬਦ ਕੰਠ, ਸਾਖਿਆਤ ਹੋ ਜਾਣਗੇ।

ਬੱਚਿਆਂ ਨੂੰ ਸਕੂਲਾਂ'ਚ ਗੁਰਬਾਣੀ ਦੀ ਸੰਥਾ, ਕਥਾ ਕੀਰਤਨ ਭੀ ਸਿਖਾਅ ਕੇ.ਨਿੱਤਨੇਮ ਦੀ ਸ਼ੁੱਧੀ ਭੀ ਕਰਾਈ ਜਾਵੇ। ਇੱਕ ਪੀਰੀਅਡ ਧਾਰਮਿਕ ਵਿੱਦਿਆ ਦਾ ਲਾਇਆ ਜਾਵੇ। ਅੰਮ੍ਰਿਤ ਕੀਰਤਨ ਪੋਥੀ ਅਰਥਾਂ ਸਮੇਤ ਛਪਣੀ ਚਾਹੀਦੀ ਹੈ। ਰੇਡੀਓ ਦੁਆਰਾ ਸਵੇਰੇ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਕੀਰਤਨ, ਪੋਥੀ ਪ੍ਰਕਾਸ਼ ਕਰਕੇ ਸੁਣਿਆਂ ਜਾਵੇ ਤਾਂ ਬਹੁਤਾ ਅਨੰਦ ਹੋਵੇ। ਜੇਕਰ ਸਤਿਗੁਰੂ ਸਾਹਿਬ ਜੀ ਦੀ ਮਿਹਰ ਹੋਵੇ, ਤਾਂ ਸੱਚੇ ਗੁਰਬਾਣੀ ਜੀ ਦੀ ਪ੍ਰਾਪਤੀ ਵਾਲੇ ਪ੍ਰੇਮੀ ਮਿਲ ਕੇ, ਗੁਰਬਾਣੀ ਲਿਖਣ ਸੁਣਨ ਸੁਨਾਉਣ, ਭਾਰੀ ਲਾਹਾ ਹੁੰਦਾ ਹੈ। ਸਭ ਤੋਂ ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਗੁਰਸਿੱਖ ਭਾਈ ਮਨ ਦੇ ਮੇਲੀ ਹੋ ਕੇ ਭਜਨ ਸਿਮਰਨ'ਚ ਲੱਗਣ, ਤਾਂ ਸਤਿਗੁਰੂ ਗ੍ਰੰਥ ਸਾਹਿਬ ਜੀ ਕ੍ਰਿਪਾ ਕਰਕੇ, ਸੁਰਤ'ਚ ਗੁਰਬਾਣੀ ਜੀ ਭੇਜਦੇ ਹਨ। ਪੂਰਨ ਸ਼ੁੱਧੀ ਵਾਲੇ ਮਹਾਂਪੁਰਸ਼ਾਂ ਤੋਂ ਵਿਸ਼ੇਸ਼ ਪ੍ਰੇਮ, ਸੇਵਕ ਭਾਵ ਨਾਲ, ਸਤਿਗੁਰੂ ਅਰਜਨ ਦੇਵ ਸਾਹਿਬ ਜੀ ਰੂਪ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਦੀ ਆਪ ਵਿਸ਼ੇਸ਼ ਸ਼ੁੱਧੀ ਕਰਕੇ, ਵਿੱਦਿਆਰਥੀਆਂ ਨੂੰ ਆਪਣੇ ਪਿੱਛੇ ਬਾਰ ੨ ਕਹਾ ਕੇ, ਸ਼ੁੱਧ ਸੰਥਾ ਕਰਾਉਣੀ ਚਾਹੀਦੀ ਹੈ। ਵਿੱਦਿਆਰਥੀਆਂ ਦੇ ਔਗੁਣਾਂ ਦੀ ਵੀਚਾਰ ਨਹੀਂ ਕਰਨੀ। ਅੰਮ੍ਰਿਤ ਰੂਪ ਸੱਚੇ ਬਾਣੀ ਦੇ ਸਤਿਕਾਰ ਨੂੰ ਮੁਖ ਰੱਖਦਿਆਂ ਸ਼ੁੱਧ ਸੰਥਾ ਕਰਾਉਣ ਦਾ ਸੱਚਾ ਵਿਵਹਾਰ ਕਰਨਾ ਚਾਹੀਦਾ ਹੈ ਜੀ। ਯਥਾ:- ਉਸਤਤਿ ਮਨ ਮਹਿ; ਕਰਿ ਨਿਰੰਕਾਰ॥ ਕਰਿ ਮਨ ਮੇਰੇ; ਸਤਿ ਬਿਉਹਾਰ॥ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- ਮਨ (ਮਹਿ)ਅੰਦਰ ਨਿਰੰਕਾਰ ਬ੍ਰਹਮ ਜੀ ਦੀ ਉਸਤਤਿ ਕਰਿ, ਹੇ ਮੇਰੇ ਮਨ! ਇਹ (ਸਤਿ)ਸੱਚਾ ਬਿਉਹਾਰ ਕਰਿ।

ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਮਹਾਨ ਸੂਰਵੀਰਾਂ ਦੇ ਰਚਨਹਾਰ, ਮਹਾਨ ਬਲਵਾਨ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਸਰੂਪ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੀ ਸੁਰਤ'ਚ ਸੱਚੇ ਗੁਰਬਾਣੀ ਜੀ ਦੀ ਪ੍ਰਾਪਤੀ ਲਈ, ਅਨਿਕ ਪ੍ਰਕਾਰ ਨਮਸਕਾਰ ਕਰਕੇ, ਸੱਚੇ ਗੁਰਬਾਣੀ ਜੀ ਦੀ ਸੱਚੀ ਪੂਜਾ ਇਸ ਤਰ੍ਹਾਂ ਕਰਨੀ ਚਾਹੀਦੀ ਹੈ ਜੀ:- [੧]ਪ੍ਰਕਾਸ਼ ਅਸਥਾਨ ਇਸ਼ਨਾਨ। [੨]ਚੰਦੋਆ ਲਾਉਣਾ। [੩]ਪ੍ਰਕਾਸ਼ ਕਰਨੇ। [੪]ਸੁੰਦਰ ਰੁਮਾਲੇ ਸਜਾਉਣੇ। [੫]ਚੌਰ ਕਰਨੀ। [੬]ਸੁਗੰਧੀ ਛਿੜਕਣੀ। [੭]ਫੁੱਲ ਚੜ੍ਹਾਉਣੇ। [੮]ਪ੍ਰਕਰਮਾਂ ਕਰਨੀਆਂ। [੯]ਡੰਡੇ ਵਾਂਗ ਲੰਮੇ ਪੈ ਕੇ ਨਮਸਕਾਰ ਕਰਨੀ। [੧੦]ਕੜਾਹ ਪ੍ਰਸ਼ਾਦਿ ਦਾ ਗੁਰੂ ਸਾਹਿਬ ਜੀ ਨੂੰ ਭੋਗ ਲਾਉਣਾ, ਆਪ ਘੱਟ ਛਕਣਾ। [੧੧]ਗੁਰੂ ਗ੍ਰੰਥ ਸਾਹਿਬ ਜੀ ਨੂੰ ਅੰਮ੍ਰਿਤ ਰੂਪ ਕੀਰਤਨ ਕਥਾ ਗੁਰਬਾਣੀ ਗਾ ਕੇ ਸੁਨਾਉਣੀ, ਇਕੱਤ੍ਰ ਹੋ ਕੇ ਸੱਚੇ ਪਾਤਿਸ਼ਾਹ ਜੀ ਦੇ ਸਾਹਮਣੇ ਖੜ੍ਹ ਕੇ ਜਾਂ ਬੈਠ ਕੇ ਗੁਰਸਬਦ ਗਾਉਣੇ। [੧੨]ਮਾਇਆ ਭੇਟਾ ਕਰਨੀ, ਜੋ ਧਰਮ ਲੇਖੇ ਲੱਗੇ, ਪੂਜਾ ਦੇ ਧਾਨ ਨੂੰ ਸੰਜਮ ਨਾਲ ਵਰਤਣਾ, ਜਿਸ ਕਰਕੇ ਸਤਿਗੁਰੂ ਸਾਹਿਬ ਜੀ ਦੀਆਂ ਲੱਖ ਖ਼ੁਸ਼ੀਆਂ ਪ੍ਰਾਪਤ ਹੋਣ, ਦੇਹ ਅਰੋਗਤਾ ਰਹੇ, ਗੁਰੂ ਪ੍ਰੇਮਾ-ਭਗਤੀ ਪ੍ਰਾਪਤ ਹੋਵੇ। [੧੩]ਅਰਦਾਸਿ ਕਰਨੀ। [੧੪]ਤ੍ਰਿਕਾਲ ਸੰਧਿਆ ਕਰਨੀ, ਭਾਵ ਤਿੰਨ ਸਮੇਂ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਕੀਰਤਨ ਕਰਨਾ। [੧੫]ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਸ਼ਸਤ੍ਰ

ਸਜਾਉਣੇ। [੧੬]ਝਾੜੂ, ਸਫ਼ਾਈ ਆਦਿ ਦੀ ਸ਼ੁਭ ਸੱਚੀ ਸੇਵਾ ਕਰਨੀ। ਆਪਣੇ ਘਰੇ ਗੁਰੂ ਘਰ'ਚ ਗੁਰਸਬਦ ਲਿਖੇ ਮਾਟੋ ਫੋਟੋ ਸਜਾਉਣੇ।

ਪ੍ਰੇਮੀ ਗੁਰਸਿੱਖਾਂ ਨਾਲ ਮਿਲ ਕੇ, ਗੁਰ ਪ੍ਰਮੇਸਰ ਰੂਪ ਪੋਥੀਆਂ ਪ੍ਰਕਾਸ਼ ਕਰਕੇ, ਇੱਕ ੨ ਸ਼ਬਦ ਪੂਰੀਆਂ ਲਗਾਂ ਲਾ ਕੇ ਪੜ੍ਹਨਾ। ਆਪਣੇ ਉਚਾਰਨ ਦੀ ਵਿਸ਼ੇਸ਼ ਸ਼ੁੱਧੀ ਕਰਨੀ। ਇਸ ਤਰ੍ਹਾਂ ਅਭਿਆਸ ਕਰਨੇ ਕਰਕੇ ਮਨ ਦਾ ਟਿਕਾਅ ਭੀ ਬਣਦਾ ਹੈ। ਵਿਸ਼ੇਸ਼ ਸ਼ੁੱਧ ਗੁਰਬਾਣੀ ਜੀ ਪੜ੍ਹਨ ਵਾਲਿਆਂ ਗੁਰਮੁਖਾਂ ਦੀ ਸੁਸੰਗਤ'ਚ ਸ਼ੁੱਧ ਗੁਰਬਾਣੀ ਜੀ ਸੁਣਦਿਆਂ ੨ ਭੀ ਸੱਚੀ ਬਾਣੀ ਦੀ ਸ਼ੁੱਧੀ, ਗੁਰੂ ਗ੍ਰੰਥ ਸਾਹਿਬ ਜੀ ਤੋਂ ਸੁਰਤ'ਚ ਗੁਰਬਾਣੀ ਜੀ ਦੀ ਪ੍ਰਾਪਤੀ ਹੁੰਦੀ ਹੈ। ਗ੍ਰੀਬ ਨਿਵਾਜ ਸ਼ਾਹਿ ਸ਼ਾਹਨਸ਼ਾਹ; ਸਤਿਗੁਰੂ ਹਰਿਰਾਏ ਸਾਹਿਬ ਜੀ ਰੂਪ ਸੱਚੇ ਅੰਮ੍ਰਿਤ ਗੁਰਬਾਣੀ ਜੀ ਦੇ ਸਿੱਖਿਆਦਾਇਕ ਗੁਰਸ਼ਬਦ, ਤੁਕਾਂ ਲਿਖ ਕੇ ਸ਼ੀਸ਼ਿਆਂ'ਚ ਜੜਾ ਕੇ ਘਰ'ਚ ਸਜਾਈਆਂ ਹੋਣ, ਐਸੀ ਭਾਵਨਾ ਹੋਵੇ, ਹਰ ਵੇਲੇ ਹੀ ਦਰਸ਼ਨ ਕਰਕੇ ਪੜ੍ਹਦੇ ਨਮਸਕਾਰਦੇ ਰਹੀਏ।

ਹਮ ਚਾਕਰ.ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ॥ ਕਰਨ ਕਰਾਵਨ.ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਸਰੂਪ ਸੱਚੇ ਅੰਮ੍ਰਿਤ ਗੁਰਬਾਣੀ ਜੀ ਦੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੁਰਤ'ਚ ਪ੍ਰਾਪਤੀ ਲਈ, ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸਤਿਸੰਗਤ ਜੀ ਨੂੰ ਸਪੀਕਰ ਦੁਆਰਾ ਪ੍ਰੇਮ ਸਹਿਤ ਸ਼ੁੱਧ ਗੁਰਬਾਣੀ ਜੀ ਸੁਨਾਉਣੇ ਚਾਹੀਦੇ ਹਨ। ਇਹ ਭਾਵਨਾ ਰੱਖਣੀ ਕਿ ਦਾਸਨਦਾਸ ਗੁਰਦੇਵ ਸੁਆਮੀ ਪ੍ਰਮੇਸਰ ਜੀ ਨੂੰ ਅੰਮ੍ਰਿਤ ਗੁਰਬਾਣੀ ਜੀ ਸੁਣਾ ਰਿਹਾ ਹੈ। ਆਪਣੇ ਘਰ ਨਿੱਤਨੇਮ ਕਰਨ ਨਾਲੋਂ, ਸ੍ਰੀ ਗੁਰਦੁਆਰੇ ਸਾਹਿਬ ਜੀ ਨਿੱਤਨੇਮ ਬਾਣੀ ਸੁਨਾਉਣ ਦਾ ਬਹੁਤ ਭਾਰੀ ਲਾਭ ਹੈ। ਜੇਕਰ ਪ੍ਰੇਮੀ ਗੁਰਦੁਆਰੇ ਸਾਹਿਬ ਜੀ ਇਕੱਠੇ ਨਿੱਤਨੇਮ ਕਰਨ ਤਾਂ ਬਹੁਤ ਹੀ ਲਾਭ ਹੈ।

ਪ੍ਰੇਮੀ ਜਨ ਆਪਣੀਆਂ ੨ ਕਾਪੀਆਂ'ਤੇ ਸੱਚੇ ਗੁਰਸ਼ਬਦ, ਤੁਕਾਂ ਦੇ ਅਰਥ ਲਿਖ ਕੇ ਸ਼ੁੱਧ ਕਰਨ, ਫਿਰ ਉਨ੍ਹਾਂ ਨੂੰ ਬਾਰ ੨ ਭਾਵੇਂ ਲੱਖ ਵਾਰੀ ਵੀਚਾਰਨ, ਤਾਂ ਭੀ ਥੋੜ੍ਹਾ ਹੈ। ਇਕੱਠੇ ਬੈਠ ਕੇ ਆਪੋ ਆਪਣੀਆਂ ਸ਼ਬਦਾਂ ਵਾਲੀਆਂ ਕਾਪੀਆਂ ਪ੍ਰਕਾਸ਼ ਕਰਕੇ, ਸਤਿਗੁਰੂ ਪੰਜਵੇਂ ਨੌਵੇਂ ਦਸਵੇਂ ਪਾਤਿਸਾਹਾਂ ਦੀਆਂ ਸ਼ਹੀਦੀਆਂ ਜਪਣ, ਸ਼ਹੀਦਾਂ ਦੇ ਨਾਮ ਅਤੀ ਹੀ ਵੈਰਾਗ ਸਹਿਤ ਜਪਣ। ਜਾਪ ਕਰਦਿਆਂ ਅੰਮ੍ਰਿਤ ਗੁਰਬਾਣੀ ਜੀ ਦੇ ਅੱਖਰਾਂ ਵੱਲ ਨੇਤ੍ਰ ਟਿਕਾਅ ਕੇ, ਪ੍ਰੇਮ ਭਾਵਨਾ ਨਾਲ ਤੱਕਣ, ਚੌਰ ਕਰਨ ਤਾਂ ਜੋ ਸੁਰਤ, ਦਿਲ'ਚ ਸੱਚੇ ਗੁਰਬਾਣੀ ਜੀ ਹੀ ਦਿਸਣ। ਤਿੰਨ ਵਾਰੀ ਦੋ ਵਾਰੀ ਜਿਵੇਂ ਚੰਗਾ ਲੱਗੇ ਇਕੱਠੇ ਸ਼ਹੀਦੀ ਦਾ ਜਾਪ ਕਰਕੇ ਸੱਚੇ ਗੁਰਬਾਣੀ ਗੁਰੂ ਸਾਹਿਬ ਜੀ ਦੀਆਂ ਤੁਕਾਂ ਜਾਂ ਸ਼ਬਦ ਆਪੋ ਆਪਣੀ ਕਾਪੀ ਤੋਂ ਨੰਬਰਵਾਰ ਇਕੱਠੇ ਗਾਉਣ।

ਤਿਲਕ ਜੰਞੂ; ਰਾਖਾ ਪ੍ਰਭ ਤਾ ਕਾ॥ ਸਿਮਰਨ ਦੇ ਪੂਰਨ ਦਾਤੇ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਸਰੂਪ ਸੱਚੇ ਗੁਰਬਾਣੀ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਅਰਥਾਂ ਸਮੇਤ, ਸੁਰਤ'ਚ ਪ੍ਰਾਪਤ

ਕਰਨ ਲਈ, ਅੰਮ੍ਰਿਤ ਵੇਲੇ ਇਕਾਂਤ ਵਾਯੂ ਮੰਡਲ, ਸਾਫ ਹਵਾ'ਚ ਅੰਮ੍ਰਿਤ ਰੂਪ ਗੁਰਬਾਣੀ ਜੀ ਦਾ ਅਭਿਆਸ ਲੰਮਾਂ ਸਮਾਂ ਕਰਨਾ ਚਾਹੀਦਾ ਹੈ।

ਬਾਲਾਨ ਬਾਲ॥ )ਰਾਜਾਨ ਰਾਜ॥ ਮਹਾਨ ਯੋਧਿਆਂ ਨੂੰ ਪੈਦਾ ਕਰਨ ਵਾਲੇ ਸ੍ਰਵੰਸ ਦਾਨੀ ਵਾਹੁ ਵਾਹੁ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਸਰੂਪ, ਸੱਚੇ ਅੰਮ੍ਰਿਤ ਗੁਰਬਾਣੀ ਜੀ ਦੀ ਅਰਥਾਂ ਸਮੇਤ ਆਪਣੀ ਸੁਰਤ ਅੰਦਰ, ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਪ੍ਰਾਪਤੀ ਲਈ, ਚਿੱਤ ਦੀ ਇਕਾਗ੍ਰਤਾ ਕਰਨੀ। ਆਪਣਾ ਤਨ ਮਨ ਧਨ ਸ੍ਰਵੰਸ ਭੀ ਸਤਿਗੁਰੂ ਸਾਹਿਬ ਜੀ ਨੂੰ ਅਰਪ ਦੇਣਾ। ਸ੍ਰੀ ਸਤਿਗੁਰੂ ਸਾਹਿਬ ਜੀ ਨੂੰ ਪੂਰਨ ਵਿਆਪਕ ਜਾਣ ਕੇ, ਪੂਰਨ ਸ਼ਰਧਾ ਰੱਖਣੀ। ਸਿਮਰਨ ਤੋਂ ਬਿਨਾ ਹੋਰ ਬੋਲਣ ਤੋਂ ਪੂਰਾ ੨ ਸੰਕੋਚ ਰੱਖਣਾ। ਮਨ ਦਾ ਸੰਤੋਖ ਭਾਵ ਯਥਾ ਲਾਭ ਤਥਾ ਸੰਤੁਸ਼ਟ ਰਹਿਣਾ। ਯਥਾ:- ਜੋ ਤੂ ਦੇਹਿ.ਤਹੀ ਇਹੁ ਤ੍ਰਿਪਤੈ; ਆਨ.ਨ ਕਤਹੂ ਧਾਵਉ॥ )ਛਾਦਨ ਭੋਜਨ ਕੀ.ਆਸ ਨ ਕਰਈ; ਅਚਿੰਤੁ ਮਿਲੈ ਸੋ ਪਾਏ॥ ਪਰਮ ਪ੍ਰੇਮ'ਚ ਲੀਨ ਹੋ ਕੇ ਅੰਮ੍ਰਿਤ ਰੂਪ ਗੁਰਬਾਣੀ ਜੀ ਪੜ੍ਹਨੇ। ਮਨ ਹਰ ਵੇਲੇ ਗੁਰਬਾਣੀ ਜੀ ਦੇ ਸਤਿਕਾਰ'ਚ ਵਿੰਨ੍ਹਿਆਂ ਰਹੇ।

ਕਿਸੇ ਰਿੱਧੀ ਸਿੱਧੀ ਸ਼ਕਤੀ (ਪ੍ਰਭਤਾ)ਵਡਿਆਈ ਭੋਗਾਂ ਆਦਿ ਦੀ ਇੱਛਾ ਨ ਰੱਖਣੀ। ਕੇਵਲ ਵਾਹਿਗੁਰੂ ਦੇ ਸੱਚੇ ਦਰਸ਼ਨਾਂ ਦੀ ਤੀਬਰ ਇੱਛਾ ਹੋਵੇ। ਯਥਾ:- ਮੇਰਾ ਮਨੁ ਲੋਚੈ; ਗੁਰ ਦਰਸਨ ਤਾਈ॥ ਬਿਲਪ ਕਰੇ; ਚਾਤ੍ਰਿਕ ਕੀ ਨਿਆਈ॥ ਸ਼ਹੀਦਾਂ ਦੇ ਸਿਰਤਾਜ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਲਹੌਰ ਬੈਠਿਆਂ ਇਹ ਸ਼ਬਦ ਉਚਾਰਿਆ ਕਿ ਹੇ ਸਤਿ ਗੁਰ ਰਾਮਦਾਸ ਸਾਹਿਬ ਜੀ! (ਮੇਰਾ)ਦਾਸਨਦਾਸ ਦਾ ਮਨੁ ਆਪ ਜੀ ਦੇ ਪਰਮਪਵਿੱਤ੍ਰ ਪਰਮ ਮਨੋਹਰ ਦਰਸਨ (ਤਾਈ)ਨੂੰ (ਲੋਚੈ)ਹੈ। (ਚਾਤ੍ਰਿਕ)ਬਬੀਹੇ (ਕੀ)ਦੇ (ਨਿਆਈ)ਵਾਂਗ ਹਰ ਵੇਲੇ ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ! ਧੰਨ ਸਤਿਗੁਰੂ ਰਾਮਦਾਸ ਸਾਹਿਬ ਜੀ! ਆਪ ਜੀ ਦੇ ਨਾਮ ਦਾ (ਬਿਲਪ)ਵਿਰਲਾਪ (ਕਰੇ)ਕਰਦਾ ਹੈ ਜੀ।

ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਸੱਚੇ ਗੁਰਬਾਣੀ ਗੁਰੂ ਜੀ ਦੀ ਸੁਰਤ'ਚ ਪ੍ਰਾਪਤੀ ਲਈ (ਇਖ਼ਲਾਕ)ਚਾਲ ਚੱਲਣ ਸ਼ੁੱਧ ਹੋਣਾ ਚਾਹੀਦਾ ਹੈ। ਪਰਾਏ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਨਹੀਂ ਦੇਖਣਾ। ਨਿੰਦਾ ਚੋਰੀ ਯਾਰੀ ਪੰਜ ਵਿਕਾਰ ਦਾ ਤਿਆਗ ਕਰਨਾ, ਨਿਰਅਭਿਮਾਨਤਾ ਸਹਿਨਸ਼ੀਲਤਾ ਸਹਿਤ ਸਿਰ ਵਾਰ ਕੇ ਭੀ ਪਰਉਪਕਾਰ ਕਰਨਾ ਚਾਹੀਦਾ ਹੈ।

ਖਾਣ ਪੀਣ ਪਹਿਨਣ ਰਹਿਣ ਜਿਤਨਾ ਸਾਦਾ ਹੋਵੇ, ਉਤਨਾ ਹੀ ਤਨ ਮਨ ਸੁਖੀ ਰਹਿੰਦਾ ਹੈ, ਖ਼ਰਚ ਭੀ ਘਟਦਾ ਹੈ। ਗੁਰਬਾਣੀ ਜੀ ਪੜ੍ਹਨ ਸੁਣਨ ਅਰਥ ਵੀਚਾਰਨ ਪਰਉਪਕਾਰ ਲਈ ਸਮਾਂ ਬਚ ਜਾਂਦਾ ਹੈ। ਹੰਸੁ ਹੇਤੁ ਲੋਭੁ ਕੋਪੁ; ਚਾਰੇ ਨਦੀਆ ਅਗਿ॥ ਹੰਸੁ ਵਰਗੇ ਸੋਹਣੇ ਬਣ ਕੇ ਰਹਿਣਾ, ਆਪਣੇ ਸਰੂਪ ਨੂੰ ਸ਼ੀਸ਼ੇ'ਚ ਦੇਖ ਕੇ ਸੜਦੇ ਰਹਿਣਾ, (ਹੇਤੁ)ਮੋਹ'ਚ ਸੜਦੇ ਰਹਿਣਾ। ਲੋਭੁ'ਚ ਸੜਦੇ ਰਹਿਣਾ। (ਕੋਪੁ)ਕ੍ਰੋਧ'ਚ ਸੜਦੇ ਰਹਿਣਾ, ਇਹ ਅਗਿ ਦੀਆਂ ਚਾਰੇ ਨਦੀਆ ਹਨ।

ਅੰਮ੍ਰਿਤ ਗੁਰਬਾਣੀ ਪ੍ਰਤੱਖ ਗੁਰੂ ਜੀ ਨੂੰ ਸੁਰਤ'ਚ ਤੱਕਣ ਦਾ ਬਹੁਤ ੨ ਲਾਭ ਹੈ। ਇਸ ਲਈ ਇਸ਼ਨਾਨ ਕਰਨਾ ਭੀ ਅਤੀ ਹੀ ਜ਼ਰੂਰੀ ਹੈ। ਬਸਤ੍ਰ ਭੀ ਸਾਫ਼ ਸੁਥਰੇ ਸਾਦੇ ਚਾਹੀਦੇ ਹਨ, ਜਗ੍ਹਾ ਭੀ ਸਾਫ਼ ਸੁਥਰੀ ਹੀ ਚਾਹੀਦੀ ਹੈ।

ਪ੍ਰਸ਼ਨ:- ਕਈ ਆਲਸੀ ਬੰਦੇ ਕਹਿੰਦੇ ਹਨ ਕਿ ਇਸ਼ਨਾਨ ਜਾਂ ਬਾਹਰਲੀ ਸਫ਼ਾਈ ਦੀ ਕੀ ਲੋੜ ਹੈ?ਬਾਹਰਲੀ ਸਫ਼ਾਈ ਦਾ ਅੰਦਰਲੀ ਸਫ਼ਾਈ'ਤੇ ਅਸਰ ਪੈਂਦਾ ਹੈ। ਅੰਦਰਲੀ ਸਫ਼ਾਈ ਦਾ ਬਾਹਰਲੀ ਸਫ਼ਾਈ'ਤੇ ਅਸਰ ਪੈਂਦਾ ਹੈ। ਸਫ਼ਾਈ ਦੂਜੀ ਖੁਦਾਈ ਹੈ। ਡਾਕਟ੍ਰ ਭੀ ਇਹੋ ਹੀ ਕਹਿੰਦੇ ਹਨ ਕਿ ਬੇਸਫ਼ਾਈ ਦੇ ਜਰਾਸੀਮਾਂ ਤੋਂ ਬੀਮਾਰੀਆਂ ਫੈਲਦੀਆਂ ਹਨ।

ਜਿਤਨੀ ਭੁੱਖ ਹੋਵੇ, ਉਸ ਦਾ ਚੌਥਾ ਭਾਗ ਘੱਟ ਖਾਣਾ ਚਾਹੀਦਾ ਹੈ, ਜ਼ਿਆਦਾ ਖਾਣੇ ਕਰਕੇ ਆਲਸ ਵਧਦਾ ਹੈ, ਹਰ ਵੇਲੇ ਨੀਂਦ ਹੀ ਦਬਾਈ ਰੱਖਦੀ ਹੈ। ਜ਼ਿਆਦਾ ਖਾਣ ਨਾਲ ਸੁਪਨੇ ਭੀ ਚੰਗੇ ਨਹੀਂ ਆਉਂਦੇ, ਜਿਸ ਕਰਕੇ ਸ੍ਰੀਰ ਅਪਵਿੱਤ੍ਰ ਹੋ ਜਾਂਦਾ ਹੈ। ਥੋੜ੍ਹਾ ਖਾਣ ਸੌਣ ਵਾਲਾ ਸੰਤੋਖੀ ਸੱਚੇ ਅੰਮ੍ਰਿਤ ਗੁਰਬਾਣੀ ਜੀ ਨੂੰ ਸੁਰਤ 'ਚ ਤੱਕਣ ਦਾ ਉੱਤਮ ਅਧਿਕਾਰੀ ਹੈ। ਯਥਾ:- ਪਉੜੀ॥ ਸੇਵ ਕੀਤੀ ਸੰਤੋਖੀਈਂ; ਜਿਨ੍ਹੀ ਸਚੋ ਸਚੁ ਧਿਆਇਆ॥ ਓਨ੍ਹੀ.ਮੰਦੈ ਪੈਰੁ ਨ ਰਖਿਓ; ਕਰਿ ਸੁਕ੍ਰਿਤੁ.ਧਰਮੁ ਕਮਾਇਆ॥ ਓਨ੍ਹੀ ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ॥ ਤੂੰ ਬਖਸੀਸੀ ਅਗਲਾ; ਨਿਤ ਦੇਵਹਿ ਚੜਹਿ ਸਵਾਇਆ॥ ਵਡਿਆਈ ਵਡਾ ਪਾਇਆ॥ ) ਥੋੜਾ ਸਵਣਾ ਖਾਵਣਾ; ਥੋੜਾ ਬੋਲਨੁ ਗੁਰਮਤਿ ਪਾਏ।

ਸੱਚੇ ਅਕਾਲ ਪੁਰਖੁ ਗੁਰੂ ਗ੍ਰੰਥ ਸਾਹਿਬ ਜੀ ਅਪਾਰ ਕ੍ਰਿਪਾ ਕਰਕੇ, ਸੁਆਸ ੨ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ੁਭ ਸੱਚੇ ਨਾਮ ਦਾ ਅਭਿਆਸ ਕਰਾਉਂਦੇ ਹਨ। ਆਪ ਹੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ'ਚ, ਪਰਮ ਮਨੋਹਰ ਗੁਰਬਾਣੀ ਭੇਜਦੇ ਹਨ। ਜਿਤਨੇ ਸੁਆਸ ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਜਾਪ ਵਾਹਿਗੁਰੂ ਅਭਿਆਸ ਵਾਲੇ ਗੁਜ਼ਰਦੇ ਹਨ, ਉਹ ਤਾਂ ਧਰਮ ਦੇ ਸੁਹਾਵਣੇ ਫੁੱਲ ਹੀ ਬਣ ਜਾਂਦੇ ਹਨ। ਜਿਵੇਂ ਭੌਰਾ ਫੁੱਲਾਂ ਤੋਂ ਸੁਗੰਧੀ ਗ੍ਰਹਿਣ ਕਰਦਾ ਹੈ, ਤਿਵੇਂ ਉਨ੍ਹਾਂ ਸੁਹਾਵਣੇ ਫੁੱਲਾਂ ਤੋਂ ਮਨ ਰੂਪੀ ਭੌਰਾ.ਪ੍ਰੀਤ ਰੂਪੀ ਨਾਸਾਂ ਨਾਲ ਪ੍ਰੇਮਾ-ਭਗਤੀ ਰੂਪੀ ਸੁਗੰਧੀ, ਸਦਾ ਲਈ ਪ੍ਰਾਪਤ ਕਰਦਾ ਰਹਿੰਦਾ ਹੈ। ਹੇ ਪਰਮਪੂਜਨੀਕ ਸਭ ਤੋਂ ਵੱਡੇ ਸਮ੍ਰੱਥ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ 'ਚ ਇਹ ਅਰਦਾਸਿ ਹੈ, ਕਿ ਆਪ ਜੀ ਕ੍ਰਿਪਾ ਕਰਕੇ ਸੂਬੱਤ ਨੂੰ ਸੁਆਸ ੨ ਆਪਣਾ ਨਾਮ ਜਾਪ ਅਭਿਆਸ ਬਖ਼ਸ਼ੋ ਜੀ।

ਸਤਿਗੁਰੂ ਸਾਹਿਬ ਜੀ ਨੇ ਸੰਸਾਰ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੱਚੇ ਗੁਰੂ ਬਖ਼ਸ਼ੇ ਹਨ। ਗੁਰਬਾਣੀ ਜੀ ਦਾ ਅਨੰਦ ਰੰਗਾਂ ੨ ਕਰਕੇ ਲਿਆ ਜਾ ਸਕਦਾ ਹੈ। ਨਿੱਤਨੇਮ ਦੀ ਅੰਮ੍ਰਿਤ

ਗੁਰਬਾਣੀ ਜੀ ਦੀ ਵਿਸ਼ੇਸ਼ ਸ਼ੁੱਧ ਸੰਥਾ ਕਰਾ ਕੇ ਚੰਗੀ ਤਰ੍ਹਾਂ ਪਕਾਈ ਜਾਵੇ। ਲਗਾਂ ਜ਼ਬਾਨੀ ਚੇਤੇ ਕਰਨ ਦਾ ਬੜਾ ਭਾਰੀ ਅਨੰਦ ਹੈ। ਗੁਰੂ ਗ੍ਰੰਥ ਸਾਹਿਬ ਜੀ ਤੋਂ ਸੁਰਤ'ਚ ਗੁਰਬਾਣੀ ਜੀ ਦੀ

ਪ੍ਰਾਪਤੀ ਲਈ, ਬਹੁਤੇ ਪ੍ਰੇਮੀ ਇਕੱਠੇ ਹੋ ਕੇ ਪੂਰੀਆਂ ਲਗਾਂ ਲਾ ਕੇ, ਸਾਰੇ ਨਿੱਤਨੇਮ ਦੀ ਇੱਕ ੨ ਪਉੜੀ ਪੜ੍ਹਨ। ਬਾਰ ੨ ਪੜ੍ਹ ਕੇ ਲਗਾਂ ਜ਼ਬਾਨੀ ਚੇਤੇ ਕਰਨ.ਜਾਂ ਨਿੱਤਨੇਮ ਨੂੰ ਬਾਰ ੨ ਲਿਖ ਕੇ ਅਭਿਆਸ ਕੀਤਾ ਜਾਵੇ। ਮਿਲਤ'ਚ ਨਿੱਤਨੇਮ ਦੇ ਅਰਥ ਵੀਚਾਰ ਕੇ ਚੇਤੇ ਕੀਤੇ ਜਾਣ। ਫਿਰ ਦੂਜੇ ਪ੍ਰੇਮੀਆਂ ਨੂੰ ਸ੍ਰੀ ਗੁਟਕਾ ਸਾਹਿਬ ਜੀ ਦੇ ਕੇ ਕਹਿਣਾ ਕਿ ਆਪ ਜੀ ਅੱਖਰ ਦੇਖੋ, ਦਾਸ ਲਗਾਂ ਲਾ ਕੇ ਸੁਣਾਵੇਗਾ, ਜਿੱਥੇ ਗ਼ਲਤੀ ਹੋਵੇ ਦੱਸਣੀ। ਜ਼ਬਾਨੀ ਬਾਰ ੨ ਲਿਖ ਕੇ ਗੁਟਕੇ ਸਾਹਿਬ ਜੀ ਨਾਲ ਅੱਖਰ ਮੇਲੇ ਜਾਣ, ਫਿਰ ਪ੍ਰੀਖਿਆ ਲੈ ਕੇ ਨੰਬਰ ਦਿਤੇ ਜਾਣ। ਇੱਕ ੨ ਪਉੜੀ ਜਾਂ ਦੋ ੨ ਤੁਕਾਂ ਲਿਖ ਕੇ, ਲਗਾਂ ਅਰਥ ਜ਼ਬਾਨੀ ਚੇਤੇ ਕੀਤੇ ਜਾਣ। ਹਰ ਇੱਕ ਘਰ'ਚ ਬਲੈਕ ਬੋਰਡ ਹੋਵੇ ਜਾਂ ਸੀਮਿੰਟ ਦੀ ਕੰਧ'ਤੇ ਕਾਲਾ ਬੋਰਡ ਬਣਾਇਆ ਹੋਵੇ।

ਜਾਹਰ ਪੀਰ; ਜਗਤੁ ਗੁਰੁ ਬਾਬਾ॥ ਜੀ ਦੇ ਸ੍ਰੀ ਗੁਰਦੁਆਰੇ ਸਾਹਿਬ ਜੀ ਤੋਂ ਇਸ ਤਰ੍ਹਾਂ ਪ੍ਰਚਾਰ ਹੋਵੇ:- ਸਪੀਕ੍ਰ ਦੁਆਰਾ ਇੱਕ ਸਲੋਕ, ਦੋ ਤੁਕਾਂ ਜਾਂ ਸ਼ਬਦ ਇਕੱਲਾ ੨ ਅੱਖਰ ਲਗਾਂ ਸਮੇਤ ਬੋਲ ੨ ਕੇ ਸ਼ੁੱਧ ਲਿਖਾਇਆ ਜਾਵੇ। ਪ੍ਰੇਮੀ ਆਪਣੇ ਘਰੇ ਲਿਖਣ, ਉਸ ਇਕੱਲੇ ੨ ਅੱਖਰ ਦੇ ਅਰਥ ਲਿਖਾ ਕੇ ਸ਼ੁੱਧੀ ਕਰਾਈ ਜਾਵੇ। ਉਸ ਦੇ ਅਰਥਾਂ ਨੂੰ ਸ੍ਰੀ ਗੁਰਦੁਆਰੇ ਸਾਹਿਬ ਜੀ ਤੋਂ ਪੰਜ ਵਾਰੀ ਸੁਣਾਇਆ ਜਾਵੇ, ਜੇਕਰ ਸਮਾਂ ਹੋਵੇ ਤਾਂ ਪ੍ਰੇਮੀ ਜਨਾ ਨੂੰ ਗੁਰਬਾਣੀ ਜੀ ਦੀਆਂ ਤੁਕਾਂ ਸ਼ੁੱਧੀ ਨਾਲ ਕਹਾਈਆਂ ਜਾਣ, ਅਰਥ ਭੀ ਕਹਾਏ ਜਾਣ। ਇਸ ਤਰ੍ਹਾਂ ਅਣਜਾਣ ਭੀ ਅਰਥਾਂ 'ਚ ਲੱਗ ਸਕਣਗੇ। ਕਹਾਉਣ ਵਾਲੇ ਨੂੰ ਬਹੁਤ ਵੱਡਾ ਫ਼ਲ ਟਿਕਾਅ, ਸ੍ਰੀ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਪ੍ਰਾਪਤ ਹੋਵੇਗੀ ਜੀ। ਯਥਾ:- ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ.ਅਵਰਹ ਨਾਮੁ ਜਪਾਵੈ॥ ਧੰਨ ਗੁਰੂ (ਨਾਨਕੁ)ਸਤਿਗੁਰੂ ਰਾਮਦਾਸ ਸਾਹਿਬ ਸੱਚੇ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:- (ਜਨੁ)ਦਾਸਨ ਦਾਸ ਤਿਸੁ (ਜਨੁ)ਪਿਆਰੇ ਸੱਚੇ ਗੁਰਸਿਖ ਜੀ ਕੀ ਸੱਚੀ ਚਰਨ ਧੂੜਿ (ਮੰਗੈ)ਮੰਗਦਾ ਹੈ, ਜੋ ਆਪਿ ਨਾਮੁ (ਜਪੈ)ਜਪਦੇ (ਅਵਰਹ)ਹੋਰਨਾਂ ਤੋਂ (ਜਪਾਵੈ)ਜਪਾਉਂਦੇ ਹਨ। ਨੱਗਰ ਨਿਵਾਸੀ ਆਪ ਭੀ ਉਸੇ ਸਲੋਕ ਨੂੰ ਬਾਰ ੨ ਵੀਚਾਰਦੇ ਰਹਿਣ। ਜੇ ਇਉਂ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਜੀ ਦਾ ਮੰਨਣ ਪੂਜਣ ਸਤਿਕਾਰ ਕਰਨ ਅਰਥ ਵਿਚਾਰਨ ਤਾਂ ਬਹੁਤ ਹੀ ਚੜ੍ਹਦੀ ਕਲਾ ਹੋਵੇ, ਜੇ ਕੋਈ ਇਕੱਲਾ ਬੈਠ ਕੇ ਭਜਨ ਕਰਦਾ ਹੈ ਤਾਂ ਬਹੁਤ ਚੰਗਾ ਹੈ, ਜੇ ਇਸ ਤਰ੍ਹਾਂ ਮਿਲ ਕੇ ਕਰੋ, ਤਾਂ ਬਹੁਤ ੨ ਹੀ ਲਾਭ ਹੋ ਸਕਦਾ ਹੈ। ਹੇ; ਸਰਬ ਕਲਾ ਸਮਰਥ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਆਪ ਜੀ ਕ੍ਰਿਪਾ ਕਰਕੇ ਐਸਾ ਸੱਚਾ ਸੁੱਚਾ ਉੱਚਾ ਪ੍ਰੇਮ ਬਖ਼ਸ਼ੋ ਜੀ, ਜਿਸ ਕਰਕੇ ਇਸ ਤਰ੍ਹਾਂ ਘਰ ੨'ਚ ਪਰਮਪਵਿੱਤ੍ਰ ਸੱਚੇ ਅੰਮ੍ਰਿਤ ਗੁਰਬਾਣੀ ਜੀ.ਲਿਖੇ ਪੜ੍ਹੇ ਸੁਣੇ ਵੀਚਾਰੇ ਜਾਣ। ਇਸ ਤਰ੍ਹਾਂ ਬੱਚਿਆਂ ਨੂੰ ਲਾਉਣਾ ਹੋਵੇ, ਤਾਂ ਅੱਜ ਵਾਲੀਆਂ ਤੁਕਾਂ ਦਾ ਕੱਲ੍ਹ ਨੂੰ ਟੈਸਟ ਭੀ ਹੋਵੇ। ਨੰਬਰ ਲੈਣ ਦੇ ਪਿਆਰ ਨਾਲ ਬੱਚੇ ਉਤਸ਼ਾਹ ਕਰਨਗੇ। ਬੱਚਿਆਂ ਨੂੰ ਇਨਾਮ ਦੇ ਕੇ ਦਿਲ ਵਧਾਇਆ ਜਾਵੇ।

ਗੁਰੂ ਰੂਪ ਗੁਰਸ਼ਬਦਾਂ ਨੂੰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੀ ਸੁਰਤ'ਚ ਤੱਕਣ ਤੇ ਕੰਠ ਕਰਨ ਲਈ, ਅਰਥਾਂ ਸਹਿਤ ਲਿਖ ਕੇ ਬਾਰ ੨ ਪੜ੍ਹ ਕੇ ਸੋਧਿਆ ਅਭਿਆਸ ਕੀਤਾ ਜਾਵੇ। ਉਪ੍ਰੰਤ ਪੂਰਨ ਲਗਾਂ, ਅਰਥਾਂ ਸਹਿਤ ਸ਼ੁੱਧ ਦੋ ਉਤਾਰੇ ਰੀਕਾਰਡ ਕੀਤੇ ਜਾਣ, ਉਨ੍ਹਾਂ ਨੂੰ ਬਾਰ ੨ ਅਰਥਾਂ ਸਹਿਤ ਸੁਣਿਆਂ ਜਾਵੇ ਤਾਂ ਬੜਾ ਭਾਰੀ ਗਾੜ੍ਹਾ ਅਨੰਦ ਆਵੇਗਾ। ਇੱਕ ਉਤਾਰੇ ਦੇ ਖ਼ਰਾਬ ਹੋਣ'ਤੇ ਫਿਰ ਹੋਰ ਦੋ ਉਤਾਰੇ ਕੀਤੇ ਜਾਣ, ਇਉਂ ਇੱਕ ਉਤਾਰਾ ਨਵਾਂ ਹੀ ਰਹੇ। ਜੇਕਰ ਨਿਗ੍ਹਾ ਕਮਜ਼ੋਰ ਹੋ ਜਾਵੇ, ਤਾਂ ਭੀ ਸ਼ੁੱਧ ਪਵਿੱਤ੍ਰ ਸੱਚੇ ਗੁਰਬਾਣੀ ਜੀ ਨੂੰ ਸੁਣ ਕੇ ਬਹੁਤ ਹੀ ਲਾਭ ਹੋ ਸਕਦਾ ਹੈ, ਇਸ ਤਰ੍ਹਾਂ ਨੇਤ੍ਰਹੀਣ ਕਮਜ਼ੋਰ ਨਿਗ੍ਹਾ ਵਾਲੇ, ਅਨਪੜ੍ਹ ਪ੍ਰੇਮੀਆਂ ਨੂੰ ਬਹੁਤ ਭਾਰੀ ਲਾਭ ਹੋ ਸਕਦਾ ਹੈ।

ਜਿਹੜੇ ਅੰਮ੍ਰਿਤ ਰੂਪ ਸ਼ਬਦ ਕੰਠ ਕਰਨੇ ਹੋਣ, ਉਨ੍ਹਾਂ ਨੂੰ ਇੱਕ ੨ ਕਰਕੇ ਬਲੈਕ ਬੋਰਡ'ਤੇ ਲਿਖ ਕੇ ਲਗਾਂ ਦੀ ਚੰਗੀ ਤਰ੍ਹਾਂ ਸੋਧ ਕਰੋ। ਪ੍ਰਸ਼ਾਦਾ ਛਕਣ ਵੇਲੇ, ਜਾਂ ਹਰ ਵਕਤ ਬੋਰਡ ਦੇ ਸਾਹਮਣੇ ਹੀ ਬੈਠੋ। ਸੌਣ ਤੋਂ ਪਹਿਲਾਂ ਪ੍ਰੇਮ ਸਤਿਕਾਰ ਨਮਸਕਾਰ ਕਰੋ, ਬੋਰਡ ਤੋਂ ਸ਼ਬਦ ਪੜ੍ਹੋ। ਸੌਂ ਕੇ ਉੱਠਣ ਤੋਂ ਸੰਕਲਪ ਵਿਕਲਪ ਰੁਕੇ ਹੁੰਦੇ ਹਨ, ਇਸ ਲਈ ਸੌਂ ਕੇ ਉੱਠਦਿਆਂ ਬੋਰਡ ਜ਼ਰੂਰ ਹੀ ਪੜ੍ਹੋ। ਸਮਾਂ ਮਿਲਣ ਤੋਂ ਸਾਰਾ ਸ਼ਬਦ ਪੜ੍ਹ ਲੈਣਾ। ਆਪਣੀ ਬੁੱਧੀ ਅਨੁਸਾਰ ਜਿਤਨੇ ਦਿਨਾਂ'ਚ, ਉਹ ਸ਼ਬਦ ਤਸੱਲੀ ਨਾਲ ਲਗਾਂ ਅਰਥਾਂ ਸਹਿਤ ਚੇਤੇ ਹੋ ਸਕੇ, ਚੇਤੇ ਕਰਕੇ ਫਿਰ ਹੋਰ ਲਿਖੋ। ਪਰਮਪਵਿੱਤ੍ਰ ਅੰਮ੍ਰਿਤ ਰੂਪ ਸ਼ਬਦ ਦਾ ਧਿਆਨ ਧਾਰਨਾ ਹੀ ਸਤਿਗੁਰੂ ਜੀ ਦਾ ਧਿਆਨ ਧਾਰਨਾ ਹੈ, ਸ਼ਬਦ ਦਾ ਪੂਜਨ ਕਰਨਾ ਹੀ ਸਤਿਗੁਰੂ ਸਾਹਿਬ ਜੀ ਦਾ ਸੱਚਾ ਪੂਜਨ ਕਰਨਾ ਹੈ, ਸ਼ਬਦ ਨੂੰ ਸਾਖਿਆਤ ਕਰਨਾ, ਸ੍ਰੀ ਸਤਿਗੁਰੂ ਸਾਹਿਬ ਜੀ ਦੇ ਸਾਖਿਆਤ ਸੱਚੇ ਦਰਸ਼ਨ ਹਨ। ਸ਼ਬਦ ਦਾ ਪੂਰਨ ਸਤਿਕਾਰ, ਗੁਰੂ ਜੀ ਦਾ ਪੂਰਨ ਸਤਿਕਾਰ ਹੈ। ਯਥਾ:- ਸਬਦੁ ਗੁਰ ਪੀਰਾ.ਗਹਿਰ ਗੰਭੀਰਾ; ਬਿਨੁ ਸਬਦੈ.ਜਗੁ ਬਉਰਾਨੰ॥ ਜਿਹੜੇ ਬੰਦੇ ਕਹਿੰਦੇ ਹਨ, ਦੇਹਧਾਰੀ ਗੁਰੂ ਦੀ ਲੋੜ ਹੈ, ਇਹ ਬਿਲਕੁਲ ਹੀ ਗ਼ਲਤ ਹੈ। ਬ੍ਰਹਮਵਿੱਦਿਆ ਦੇ ਦਾਤੇ ਮਹਾਂਪੁਰਸ਼ਾਂ ਦੀ ਅਤੀ ਹੀ ਲੋੜ ਹੈ। ਜਿਹੜੇ ਬਾਬਾ ਬੁੱਢਾ ਸਾਹਿਬ ਜੀ ਵਾਂਗ ਆਪਣੇ ਆਪ ਨੂੰ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਘਰ ਦੇ ਗੋਲੇ ਕਹਾਉਣ ਦਾ ਫ਼ਖ਼ਰ ਮਾਣ ਰੱਖਦੇ ਹੋਣ, ਭਾਵੇਂ ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ, ਉਨ੍ਹਾਂ ਦੇ ਵਰ ਨਾਲ ਪ੍ਰਗਟ ਹੋਏ। ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਤੱਕ ਗੁਰ ਗੱਦੀ ਤਿਲਕ ਲਾਉਂਦੇ ਰਹੇ, ਪਰ ਫਿਰ ਭੀ ਗੁਰੂ ਘਰ ਦੇ ਗੋਲੇ, ਘਾਹੀ ਹੀ ਬਣੇ ਰਹੇ। ਐਸੇ ਸੱਚੇ ਪੁਰਸ਼ਾਂ ਦੁਆਰਾ ਗੁਰਬਾਣੀ ਜੀ ਦੇ ਅਰਥ ਵੀਚਾਰ ਸ਼ੁੱਧੀ ਦੀ ਭਾਰੀ ਲੋੜ ਹੈ। ਅੰਮ੍ਰਿਤ ਗੁਰਬਾਣੀ ਜੀ ਦੀ ਸ਼ੁੱਧੀ ਸਿੱਧੀ ਅਰਥ ਵੀਚਾਰ, ਦੇਹਧਾਰੀ ਬਿਲਕੁਲ ਹੀ ਨਹੀਂ ਜਾਣਦਾ। ਪ੍ਰਮੇਸਰ ਦੇ ਰਾਹ ਵੱਲੋਂ ਅੰਧਾ ਹੈ। ਗੁਰੂ ਜਿਨਾ ਕਾ ਅੰਧੁਲਾ; ਸਿਖ ਭੀ ਅੰਧੇ ਕਰਮ ਕਰੇਨਿ॥ ਜਿਹੜੇ ਅੰਨ੍ਹੇ ਗੁਰੂ ਦੇ ਪਿੱਛੇ ਲੱਗਦੇ ਹਨ, ਉਹ ਅੰਧੀ ਅੰਧੇ ਖੂਹੇ ਠੇਲੇ॥ ਵਾਂਗ ਪਾਪ ਰੂਪੀ ਖੂਹ'ਚ ਡੁੱਬਦੇ ਹਨ। ਯਥਾ:- ਬਾਝੁ ਗੁਰੂ; ਡੁਬਾ ਜਗੁ ਸਾਰਾ॥

ਹਰ ਇੱਕ ਨੱਗਰ ਨੂੰ ਸੱਚਖੰਡ ਬਨਾਉਣ ਲਈ, ਹਰ ਇੱਕ ਘਰ'ਚ ਜਗਣ ਵਾਲੇ ਅੱਖਰਾਂ'ਚ ਗੁਰਸ਼ਬਦ ਲਾਏ ਜਾਣ, ਜਿਸ ਕਰਕੇ ਨੱਗਰ ਦੀ ਸੁੰਦਰ ਸ਼ਾਨ ਬਣੇ, ਉਨ੍ਹਾਂ ਸ਼ਬਦਾਂ ਨੂੰ ਚੇਤੇ ਕੀਤਾ ਜਾਵੇ, ਪ੍ਰੇਮੀ ਆਪੋ ਵਿੱਚੀਂ ਸ਼ਬਦਾਂ ਨੂੰ ਬਦਲਦੇ ਰਹਿਣ। ਉਨ੍ਹਾਂ ਸ਼ਬਦਾਂ ਨੂੰ ਨਮਸਕਾਰ ਕਰਕੇ ਵੀਚਾਰ ਕੇ, ਉਨ੍ਹਾਂ ਦਾ ਅਭਿਆਸ ਕਰਨ, ਜਿਸ ਕਰਕੇ ਉਹ ਗੁਰਸ਼ਬਦ ਸ਼ੁੱਧ ਕੰਠ ਹੋ ਜਾਣ। ਦਾਤੇ ਜੀ ਦੀ ਮਿਹਰ ਹੋਵੇ ਤਾਂ ਸੁਰਤ'ਚ ਭੀ ਦਿਸਣ ਲੱਗ ਜਾਣ।

ਸ੍ਰਬ ਗੁਣਾਂ ਦੇ ਦਾਤੇ, ਸ੍ਰਬ ਵਿਆਪੀ ਪ੍ਰਮਾਤਮਾ ਜੀ ਦੀ ਪ੍ਰਾਪਤੀ ਲਈ, ਜੋ ਗੁਰਸ਼ਬਦ ਦਿਤੇ ਜਾਣ, ਉਨ੍ਹਾਂ ਦੀ ਚੰਗੀ ਤਰ੍ਹਾਂ ਸ਼ੁੱਧੀ ਕਰਾਈ ਜਾਵੇ, ਅਰਥ ਭੀ ਦੱਸੇ ਜਾਣ। ਕੋਈ ਭੀ ਪ੍ਰੇਮੀਆਂ ਨੂੰ ਸ਼ਬਦ ਦੇਣ ਵਾਲਾ, ਬਿਨਾ ਸ਼ੁੱਧਾਈ ਕਰਾਉਣ ਤੋਂ ਸ਼ਬਦ ਨ ਦੇਵੇ। ਅਭਿਆਸ ਕਰਨ ਵਾਲਾ ਪ੍ਰੇਮੀ ਵੱਧ ਤੋਂ ਵੱਧ ਸਮਾਂ ਅੰਮ੍ਰਿਤ ਵੇਲੇ ਵੱਡੇ ਤੜਕੇ ਲਿਖੇ ਸ਼ਬਦ ਦੇ ਅੱਖਰ ਦੇਖ ੨ ਕੇ, ਲੰਮਾ ਸਮਾਂ ਜਾਪ ਕਰੇ। ਲਿਖੇ ਸ਼ਬਦ ਦੇ ਅੱਖਰ ਸ਼ਰਧਾ ਪ੍ਰੇਮ ਭਾਵ ਨਾਲ ਬਾਰ ੨ ਤੱਕ ਕੇ, ਨੇਤ੍ਰ ਪਵਿੱਤ੍ਰ ਹੁੰਦੇ ਹਨ। ਨੇਤ੍ਰ ਬੰਦ ਕਰਨ ਦੀ ਬਜਾਏ ਸੱਚੇ ਗੁਰਬਾਣੀ ਜੀ ਨੂੰ ਤੱਕਣ ਦਾ ਬਹੁਤ ਭਾਰੀ ਲਾਭ ਹੈ। ਇਸ ਲਈ ਸ਼ਬਦ ਦੇ ਅਰਥ ਅੱਖਰ ਲਗਾਂ ਜ਼ਬਾਨੀ ਚੇਤੇ ਕਰੋ। ਸਾਡੇ ਨੇਤ੍ਰ ਦ੍ਵੈਸ਼ ਵੈਰ ਵਿਕਾਰ ਦ੍ਰਿਸ਼ਟੀ ਨਾਲ ਦੇਖਣ ਗਿੱਝੇ ਹੋਏ ਹਨ। ਸੋ ਨੇਤ੍ਰਾਂ ਨਾਲ ਸ਼ੁੱਧ ਬਾਣੀ ਪੜ੍ਹਨ ਦੇ ਬੇਅੰਤ ਲਾਭ ਹਨ ਜੀ। ਨਿਗ੍ਹਾ ਪਾਟਣ ਜਾਂ ਬੰਦ ਹੋਣ ਤੋਂ ਪਹਿਲਾਂ ੨ ਇਤਨਾ ਭਾਰੀ ਲਾਹਾ ਲੈਣਾ ਚਾਹੀਦਾ ਹੈ ਕਿ ਸੁਰਤ ਗੁਰਬਾਣੀ'ਚ ਹੀ ਲੀਨ ਹੋ ਜਾਵੇ।

ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਆਪਣੇ ਦਿਲ ਦਿਮਾਗ ਸੁਰਤ ਅੰਦਰ, ਵਾਹਿਗੁਰੂ ਗੁਰਬਾਣੀ ਜੀ ਦੀ ਪ੍ਰਾਪਤੀ ਲਈ, ਸ੍ਰੀ ਗੁਰਦੁਆਰੇ ਸਾਹਿਬ ਜੀ ਤੋਂ ਵਾਹਿਗੁਰੂ ਮੰਤ੍ਰ ਦਾ ਜਾਪ ਸਪੀਕ੍ਰ'ਚ ਬੋਲ ਕੇ ਸੁਣਾਇਆ ਜਾਵੇ। ਸੁਣਨ ਵਾਲੇ ਪ੍ਰੇਮੀ, ਨਾਲ ੨ ਬੋਲ ੨ ਕੇ ਆਪ ਭੀ ਵਾਹਿਗੁਰੂ ਮੰਤ੍ਰ ਦਾ ਅਭਿਆਸ ਕਰਨ। ਇਸ ਤਰ੍ਹਾਂ ਗੁਰਦੁਆਰੇ ਜਾ ਕੇ ਕੋਈ ਨ ਕੋਈ ਪ੍ਰੇਮੀ ਜਾਪ ਕਰਦਾ ਹੀ ਰਹੇ, ਜਿਸ ਕਰਕੇ ਗੁਰੂ ਘਰ'ਚੋਂ ਜਾਪ ਹੁੰਦਾ ਹੀ ਰਹੇ।

੧੮.ਬ੍ਰਹਮਵਿੱਦਿਆ ਪੜ੍ਹਨ ਵਾਲੇ ਪ੍ਰੇਮੀ ਨੂੰ ਬੇਨਤੀ ਪੂਰਵਕ ਸਿੱਖਿਆ:- ਜਿਸਨੋ ਤੇਰੀ ਮਿਹਰ; ਸੁ ਤੇਰੀ ਬੰਦਿਗੀ॥ ਅਨੁਸਾਰ ਬ੍ਰਹਮਵਿੱਦਿਆ'ਚ ਨਿਪੁੰਨ, ਭਜਨਾਨੰਦੀ ਮਹਾਤਮਾ ਦੁਨੀਆਂ ਦੇ ਲਾਲਚ ਵਿਸ਼ੇ ਤਿਆਗ ਕੇ, ਦਰਿਆ ਕਿਨਾਰੇ'ਤੇ ਬੈਠ ਕੇ, ਭਜਨ ਬੰਦਗੀ ਕਰਦੇ ਸਨ। ਇੱਕ ਗ੍ਰੀਬ ਪ੍ਰੇਮੀ ਇੱਕ ਪਾਅ ਚੌਲ ਨਿੱਤ ਦੇ ਜਾਂਦਾ। ਇੱਕ ਵਿੱਦਿਆਰਥੀ ਨੇ ਜਾ ਕੇ ਪ੍ਰੇਮ ਭਾਵਨਾ ਸਹਿਤ ਨਮਸਕਾਰ ਕਰਕੇ, ਹੱਥ ਜੋੜ ਸਿਰ ਝੁਕਾ ਕੇ, ਅਤਿਅੰਤ ਨਿਮ੍ਰਤਾ ਸਹਿਤ ਕਿਹਾ, "ਜੀ ਹਜ਼ੂਰ! ਦਾਸਨ ਦਾਸ ਪੜ੍ਹਨ ਲਈ ਆਇਆ ਹੈ। "ਮਹਾਤਮਾ ਜੀ ਨੇ ਕਿਹਾ, "ਪ੍ਰੇਮੀਆਂ! ਇੱਥੇ ਭੋਜਨ ਦਾ ਕੋਈ ਪ੍ਰਬੰਧ ਨਹੀਂ, ਬ੍ਰਹਮਵਿੱਦਿਆ ਤਾਂ ਦਾਸਨ ਦਾਸ ਪੜ੍ਹਾ ਸਕਦਾ ਹੈ। ""ਆਪ ਜੀ ਕੀ ਛਕਦੇ ਹੋਂ?""ਦਾਸਨ ਦਾਸ ਚੌਲ਼ ਛਕਦਾ ਹੈ।" "ਦਾਸਨ ਦਾਸ ਪਿੱਛ ਛਕ ਲਿਆ ਕਰੇਗਾ। "ਉਸੇ ਤਰ੍ਹਾਂ ਹੀ ਪਿੱਛ ਛਕ ਕੇ ਬ੍ਰਹਮਵਿੱਦਿਆ ਪੜ੍ਹਨ ਲੱਗ ਗਏ।

ਮਹਾਤਮਾ ਜੀ ਦੀ ਮਹਿਮਾ ਸੁਣ ਕੇ, ਇੱਕ ਹੋਰ ਉੱਤਮ ਅਧਿਕਾਰੀ ਨੇ ਆ ਕੇ, ਅਤੀ ਹੀ ਪ੍ਰੇਮ ਸਹਿਤ ਡੰਡਉਤ ਕੀਤੀ। ਮਹਾਤਮਾ ਜੀ ਨੇ ਕਿਹਾ, "ਆ ਭਾਈ ਗੁਰਮੁਖਾ! "ਕਹਿੰਦੇ, "ਜੀ! ਦਾਸਨ ਦਾਸ ਆਪ ਜੀ ਦੀ ਭਾਰੀ ਮਹਿਮਾ ਸੁਣ ਕੇ ਪੜ੍ਹਨ ਆਇਆ ਹੈ। "ਮਹਾਂਪੁਰਸ਼ਾਂ ਕਿਹਾ, "ਭਾਈ! ਇੱਥੇ ਛਕਣ ਦਾ ਕੋਈ ਪ੍ਰਬੰਧ ਨਹੀਂ। "ਅੱਗੋਂ ਨਿਮ੍ਰਤਾ ਨਾਲ ਸਿਰ ਝੁਕਾ ਕੇ ਕਿਹਾ, "ਬਾਬਾ ਜੀ! ਆਪ ਜੀ ਕੀ ਛਕਦੇ ਹੋਂ?""ਪ੍ਰੇਮੀਆਂ! ਦਾਸਨਦਾਸ ਚੌਲ ਛਕਦਾ ਹੈ, ਇਹ ਗੁਰਮੁਖਿ ਪਿਆਰੇ ਜੀ ਪਿੱਛ ਛਕ ਲੈਂਦੇ ਹਨ। ""ਜੀ! ਦਾਸਨ ਦਾਸ ਤਾਂ ਆਪ ਜੀ ਦੇ ਬਰਤਨ ਧੋ ਕੇ ਹੀ ਛਕ ਲਿਆ ਕਰੇਗਾ। "ਹੁਕਮ ਮੰਨ ਕੇ ਚਰਨ-ਕਮਲਾਂ'ਚ ਰਹਿਣ ਲੱਗ ਗਏ, ਸਨਿਗਧ ਸੱਚੇ ਪ੍ਰੇਮ ਨਾਲ ਸੇਵਾ ਕਰਕੇ, ਭੁੱਖੇ ਰਹਿ ਕੇ ਬ੍ਰਹਮਵਿੱਦਿਆ ਪੜ੍ਹੀ। ਪੂਰਨ ਪ੍ਰੇਮ ਸਹਿਤ ਸੱਚੀ ਸੇਵਾ ਕਰਕੇ, ਮਹਾਤਮਾ ਜੀ ਦਾ ਮਨ ਜਿੱਤ ਲਿਆ। ਪਹਿਲੇ ਵਿੱਦਿਆਰਥੀ ਵਾਂਗ ਵਿੱਦਿਆ'ਚ ਨਿਪੁੰਨ ਹੋ ਗਏ। ਮਹਾਤਮਾ ਜੀ ਦੀ ਐਸੀ ਬਖ਼ਸ਼ਿਸ਼ ਹੋਈ ਕਿ ਵਾਹਿਗੁਰੂ ਜੀ ਦੇ ਦਰਸ਼ਨ ਕਰਕੇ ਨਿਹਾਲ ਹੋਏ। ਧੰਨ ਅਧਿਕਾਰ, ਧੰਨ ਪ੍ਰੇਮ, ਧੰਨ ਸਿੱਖੀ। ਬ੍ਰਹਮਵਿੱਦਿਆ ਪ੍ਰਾਪਤੀ ਦਾ ਉੱਤਮ ਅਧਿਕਾਰ। ਐਸੇ ਪ੍ਰੇਮੀ ਵਿਰਲੇ ਸੰਸਾਰ। ਰੋਮ ਰੋਮ ਕਰਕੇ ਸਦ ਸਦਾ ਨਮਸਕਾਰ।

ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਅਸਥਾਨਾਂ'ਤੇ ਪਦਾਰਥ ਬਹੁਤ ਖੁੱਲਾ ਡੁੱਲਾ ਆਉਂਦਾ ਹੈ। ਪੂਜਾ ਦੇ ਧਾਨ ਨੂੰ ਲਾਲਚ ਨਾਲ ਡੱਫਣ ਵਾਲੇ ਮਸੰਦ, ਮਨ ਬਾਣੀ ਸ੍ਰੀਰ ਕਰਕੇ ਰੋਗੀ ਦੁਖੀ ਰਹਿੰਦੇ ਹਨ। ਪੂਜਾ ਦਾ ਧਾਨ ਜ਼ਿਆਦਾ ਖਾਣੇ ਕਰਕੇ, ਨੀਂਦ ਜ਼ਿਆਦਾ ਵਧ ਜਾਂਦੀ ਹੈ, ਅੱਠੇ ਪਹਿਰ ਆਲਸ ਹੀ ਚੁੰਬੜਿਆ ਰਹਿੰਦਾ ਹੈ। ਸੰਜਮ ਸੰਤੋਖ ਨਾਲ ਛਕਣ ਵਾਲੇ ਪ੍ਰੇਮੀ ਗੁਰਮੁਖਿ ਪਿਆਰੇ ਗੁਰੂ ਸੇਵਾ ਪ੍ਰੇਮਾ-ਭਗਤੀ ਸ਼ੁਭ ਕਾਰਜ ਧਰਮ ਪਰਉਪਕਾਰ ਕਰਦੇ ਹਨ, ਕਥਾ ਕੀਰਤਨ ਸਿਖਾਉਂਦੇ ਹਨ। ਗੁਰੂ ਜੀ ਦੇ ਬਖ਼ਸ਼ੇ ਪਦਾਰਥ ਨੂੰ ਅੰਮ੍ਰਿਤ ਬਣਾਉਂਦੇ ਹਨ। ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਨੇ ਬਾਰਾਂ ਵਰ੍ਹੇ ਬੜੀ ਭਾਰੀ ਨਿੱਗਰ ਨਿਸ਼ਕਾਮ ਸੱਚੀ ਸੇਵਾ ਕੀਤੀ, ਭੁੱਖ ਉਨੀਂਦ੍ਰਾ ਸਹਾਰਿਆ, ਕਦੇ ਭੀ ਪੇਟ ਨੂੰ ਜ਼ਿਆਦਾ ਨ ਭਰਦੇ ਕਿ ਸੇਵਾ'ਚ ਆਲਸ ਆਵੇਗਾ। ਸੁਖਿਆਰਾ, ਖਾਣ ਸੌਣ ਦਾ ਲਾਲਚੀ ਆਦਮੀ ਆਪਣੇ ਉਸਤਾਦ ਜੀ ਦੀ ਸੇਵਾ ਨਹੀਂ ਕਰ ਸਕਦਾ ਸੰਥਾ ਭੀ ਨਹੀਂ ਪੜ੍ਹ ਸਕਦਾ। ਸੰਤ ਬਾਬਾ ਕਰਤਾਰ ਸਿੰਘ ਸਾਹਿਬ ਖ਼ਾਲਸਾ ਜੀ ਨੇ, ਬ੍ਰਹਮਵਿੱਦਿਆ ਦੇ ਦਾਤੇ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦੀ ਤਕਰੀਬਨ ਚੌਦਾਂ ਵਰ੍ਹੇ ਨਿਸ਼ਕਾਮ ਨਿੱਗਰ ਸੇਵਾ ਕੀਤੀ। ਆਪ ਜੀ ਪ੍ਰਛਾਦਾ ਘੱਟ ਛਕਦੇ, ਉਨੀਂਦ੍ਰਾ ਭੀ ਸਹਾਰਦੇ। ਸੰਤ ਮਹਾਂਪੁਰਸ਼ ਫ਼ੁਰਮਾਉਂਦੇ (ਕੁਤੋ ਪੋਲਾ)ਵਿੱਦਿਆ.ਕੁਤੋ ਸੁਖੋਂ; ਸੁਖੋਂ.ਕੁਤੋ ਵਿੱਦਿਆ॥ ਜੇ ਵਿੱਦਿਆ ਹੈ ਤਾਂ (ਸੁਖੋਂ)ਸੁਖ (ਕੁਤੋ)ਕਿੱਥੇ? ਜੇ (ਸੁਖੋਂ)ਸੁਖ ਹੈ ਤਾਂ ਵਿੱਦਿਆ (ਕੁਤੋ)ਕਿੱਥੇ?ਬ੍ਰਹਮਵਿੱਦਿਆ ਦਾ ਬਾਰ ੨ ਅਭਿਆਸ ਕਰਨ ਨਾਲ ਵਿੱਦਿਆ ਵਧਦੀ ਹੈ। ਯਥਾ:- ਸਹਸ ਗੁਣਾਂ ਵਿਦਿਆ ਵਧੇ; ਪੁਨਾ ਪੁਨਾ ਅਭਿਆਸ॥ ਰਸਨਾਗ੍ਰੇ ਨਿਸ ਦਿਨ ਬਸੇ, ਜਯੋਂ ਜਲ ਨੀਚੇ ਵਾਸ॥ (ਸਾਰਕੁਤਾਵਲੀ.ਗ੍ਰੰਥ) (ਪੁਨਾ.ਪੁਨਾ)ਬਾਰ ੨ ਅਭਿਆਸ ਕਰਨ ਨਾਲ (ਸਹਸ)ਹਜ਼ਾਰ ਗੁਣਾਂ ਵਿਦਿਆ (ਵਧੇ)ਵਧਦੀ ਹੈ।

ਰਾਤ ਦਿਨੇ (ਰਸਨਾਗ੍ਰੇ) ਰਸਨਾ'ਤੇ (ਬਸੇ) ਵਸਦੀ ਹੈ। (ਜਯੋਂ)ਜਿਵੇਂ (ਜਲ)ਪਾਣੀ ਨੀਚੇ ਥਾਂ (ਵਾਸ)ਵਸਦਾ ਹੈ, ਇਉਂ ਨੀਵੇਂ ਹੋ ਕੇ (ਨਿਸ)ਰਾਤ ਦਿਨ ਵਿੱਦਿਆ ਲੈਣੀ ਚਾਹੀਦੀ ਹੈ। ਜਿਵੇਂ ੨ ਵਿੱਦਿਆਰਥੀ ਨਿਮ੍ਰਤਾ ਧਾਰ ਕੇ ਉਸਤਾਦ ਜੀ ਦੀ ਸੇਵਾ ਕਰਦਾ ਹੈ, ਤਿਵੇਂ ੨ ਉਸਤਾਦ ਜੀ ਦੀ ਉਸ'ਤੇ ਖ਼ੁਸ਼ੀ ਹੁੰਦੀ ਹੈ। ਉਸਤਾਦ ਜੀ ਉੱਚੇ ਢੰਗ ਨਾਲ ਵਿੱਦਿਆਰਥੀ ਨੂੰ ਬ੍ਰਹਮਵਿੱਦਿਆ ਬਖ਼ਸ਼ ਕੇ ਨਿਹਾਲ ਤੇ ਮਾਲੋ ਮਾਲ ਕਰ ਦਿੰਦੇ ਹਨ! ਜਿਸ ਤੋਂ ਇੱਕ ਅੱਖਰ ਭੀ ਬ੍ਰਹਮਵਿੱਦਿਆ ਦਾ ਸਿੱਖੀਏ, ਉਸ ਦਾ ਗੁਣ ਨਹੀਂ ਭੁਲਾਉਣਾ ਚਾਹੀਦਾ। ਤੈ ਸਾਹਿਬ ਕੀ ਬਾਤ.ਜਿ ਆਖੈ; ਕਹੁ ਨਾਨਕ.ਕਿਆ ਦੀਜੈ॥ ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਉਸਤਾਦ ਦੀ ਸੇਵਾ ਨ ਕਰਨ ਤੋਂ ਇਹ ਡੰਡ ਕਿਹਾ ਹੈ:- ਏਕ ਅੱਖਰ ਦਾਤਾ ਜੁ ਗੁਰ; ਜੋ ਸੇਵਤ ਨਹਿ ਤਾਸ॥ ਪਾਇ ਜਨਮ ਸੌ ਸੁਆਨ ਕੋ; ਬਹੁਰ ਸੁਪਚ ਘਰ ਵਾਸ॥ (ਏਕ)ਇੱਕ ਅੱਖਰ ਦਾਤਾ ਜੁ (ਗੁਰ)ਉਸਤਾਦ ਜੋ ਹੈ, (ਜੋ) ਜਿਹੜਾ (ਤਾਸ)ਤਿਨ੍ਹਾਂ ਨੂੰ (ਸੇਵਤ)ਸੇਵਦਾ (ਨਹਿ) ਨਹੀਂ, ਭਾਵ ਸੇਵਾ ਨਹੀਂ ਕਰਦਾ, ਉਹ ਸੌ ਵਾਰੀ (ਸੁਆਨ) ਕੁੱਤੇ (ਕੋ)ਦਾ ਜਨਮ (ਪਾਇ)ਪ੍ਰਾਪਤ ਕਰਦਾ ਹੈ (ਬਹੁਰ)ਫਿਰ ਉਹ (ਸੁਪਚ)ਚੰਡਾਲ ਦੇ ਘਰ ਜੰਮ ਕੇ (ਵਾਸ) ਵਸਦਾ ਹੈ। ਗੁਰਪ੍ਰਸਾਦਿ ਪ੍ਰੇਮ ਬੇਨੰਤੀ:- ਕਈ ਪ੍ਰੇਮੀ ਸ਼ੁਭ ਇੱਛਾ ਰੱਖਦੇ ਹਨ ਕਿ ਸਤਿਗੁਰੂ ਸਾਹਿਬ ਜੀ ਕ੍ਰਿਪਾ ਕਰਕੇ, ਬਿਨਾ ਸੰਥਾ ਤੋਂ ਹੀ ਸ਼ੁੱਧੀ ਬਖ਼ਸ਼ ਦੇਣ। ਸਤਿਗੁਰੂ ਸਾਹਿਬ ਜੀ ਨੇ ਮਹਾਨ ਕ੍ਰਿਪਾ ਕਰਕੇ ਸੰਥਾ ਦੀ ਮਰਯਾਦਾ ਤੋਰੀ ਹੈ। ਸੰਥਾ ਕਰਨੀ ਹੀ ਕ੍ਰਿਪਾ ਹੈ, ਇਸ ਤੋਂ ਵਾਂਝੇ ਰਹਿਣਾ, ਕ੍ਰਿਪਾ ਤੋਂ ਸੱਖਣੇ ਰਹਿਣਾ ਹੈ। ਸੰਥਾ ਕਰਨ ਦੇ ਅਨੇਕਾਂ ਹੀ ਲਾਭ ਹਨ। ਜਿਵੇਂ ਜਿਹੜੇ ਪ੍ਰੇਮੀ ਬਾਬੇ ਬੁੱਢੇ ਸਾਹਿਬ ਜੀ ਆਦਿਕ ਮਹਾਂਪੁਰਸ਼ਾਂ ਤੋਂ ਸੰਥਾ ਕਰਕੇ, ਆਪੋ ਵਿੱਚੀਂ ਇਕੱਠੇ ਮਿਲ ਕੇ ਪੜ੍ਹਦੇ ਹੋਣਗੇ, ਉਨ੍ਹਾਂ ਨੂੰ ਬਿਅੰਤ ਹੀ ਅਨੰਦ ਇਕਾਗ੍ਰਤਾ ਦੀ ਪ੍ਰਾਪਤੀ ਹੁੰਦੀ ਹੋਵੇਗੀ। ਸਤਿਗੁਰੂ ਸਾਹਿਬ ਜੀ ਨੇ, ਨਾਨਕ ਨਦਰੀ; ਨਦਰਿ ਨਿਹਾਲ॥ ਦਾ ਰਾਹ ਸੰਥਾ ਦੁਆਰਾ ਹੀ ਬਖ਼ਸ਼ਿਆ ਹੈ, ਇਸੇ ਲਈ ਸੰਸਾਰ'ਚ ਬੇਅੰਤ ਹੀ ਪ੍ਰੇਮੀ ਹਰ ਸਮੇਂ ਸੰਥਾ ਕਰਦੇ ਕਰਾਉਂਦੇ ਰਹਿੰਦੇ ਹਨ। ਹੁਣ ਭੀ ਕਰ ਕਰਵਾ ਰਹੇ ਹਨ, ਇਸ ਤਰ੍ਹਾਂ ਸੰਸਾਰ'ਚ ਹਰਵਕਤ ਗੁਰਬਾਣੀ ਜੀ ਪੜ੍ਹੇ ਸੁਣੇ ਜਾ ਰਹੇ ਹਨ। ਸੰਥਾ ਕਰਕੇ ਹੀ ਸੰਪ੍ਰਦਾਵਾਂ ਚੱਲ ਰਹੀਆਂ ਹਨ, ਚਲਦੀਆਂ ਰਹਿਣਗੀਆਂ। ਸੰਥਾ ਤੋਂ ਪਹਿਲਾਂ ਅਵਸਥਾ ਬਹੁਤ ਛੋਟੀ ਹੁੰਦੀ ਹੈ, ਸੰਥਾ ਕਰਕੇ ਅੱਗੇ ਕਰਵਾ ਕੇ ਵਿਸਮਾਦ ਅਨੰਦ ਪ੍ਰਾਪਤ ਹੁੰਦਾ ਹੈ। ਸੰਥਾ ਕਰਨ ਵਾਲੇ ਦੇ ਮਨ'ਤੇ ਕਰਾਉਣ ਵਾਲੇ ਦਾ ਬਹੁਤ ਹੀ ਪ੍ਰਭਾਵ ਪੈਂਦਾ ਹੈ, ਸੰਥਾ ਤੋਂ ਬਿਨਾ ਜ਼ਿੰਦਗੀ ਇਉਂ ਹੈ, ਜਿਵੇਂ ਨੱਕ ਵੱਢਾ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਅਪਾਰ ਕ੍ਰਿਪਾ ਕਰਨ ਤਾਂ ਹੀ ਸੰਥਾ ਦਾ ਸੁਭਾਗ ਮਿਲਦਾ ਹੈ, ਸੰਥਾ ਕਰਨੇ ਕਰਕੇ ਬੇਅੰਤ ਕ੍ਰਿਪਾ ਖ਼ੁਸ਼ੀ ਹੁੰਦੀ ਹੈ। ਉਸਤਾਦ ਸ਼ਾਗਿਰਦ ਬਹੁ ਗਿਣਤੀ'ਚ ਪੋਥੀਆਂ ਪ੍ਰਕਾਸ਼ ਕਰਕੇ ਸੰਥਾ ਪੜ੍ਹਦੇ ਹਨ, ਤਾਂ ਪ੍ਰੇਮ ਵਧਦਾ ਹੈ। ਸੋ ਗੁਰੂ ਪ੍ਰਮੇਸਰ ਜੀ ਤੋਂ ਨਦਰ ਦੀ ਇੱਛਾ ਰੱਖ ਕੇ, ਸੰਥਾ ਨ ਕਰਨੀ ਨਦਰ ਤੋਂ ਵਾਂਝੇ ਰਹਿਣਾ ਹੈ, ਸੰਥਾ ਕਰਨੀ ਹੀ ਨਦਰ ਹੈ, ਨਦਰ ਕਰਨ ਤਾਂ ਹੀ ਸੰਥਾ ਹੁੰਦੀ ਹੈ, ਨਦਰ ਕਰਨ ਤਾਂ ਹੀ ਅੱਗੇ ਸੰਥਾ ਕਰਾਉਂਦੇ ਹਨ, ਸਤਿਗੁਰੂ ਸਾਹਿਬ

ਜੀ ਦੇ ਮਨ ਨੂੰ ਭਾਉਂਦੇ ਹਨ, ਲੱਖਾਂ ਖ਼ੁਸ਼ੀਆਂ ਦੀਆਂ ਪਾਤਿਸਾਹੀਆਂ ਪਾਉਂਦੇ ਹਨ, ਸੁਆਸ ੨ ਆਪਣੇ ਗੁਰੂ ਜੀ ਨੂੰ ਵਡਿਆਉਂਦੇ ਧਿਆਉਂਦੇ ਨਿਉਂਦੇ ਹਨ। ਜਿਨ੍ਹਾਂ ੨ ਮਹਾਪੁਰਸ਼ਾਂ ਨੇ ਟਕਸਾਲਾਂ

ਚਲਾਈਆਂ ਹਨ, ਸਭ ਨੇ ਸੰਥਾ ਕੀਤੀ ਹੈ। ਸੰਥਾ, ਸੱਚੀ ਸੇਵਾ ਕਰਕੇ ਹੀ ਵਾਹਿਗੁਰੂ ਜੀ ਦੀ ਕ੍ਰਿਪਾ ਦੇ ਪਾਤਰ ਬਣੇ। ਸੰਥਾ ਕਰਕੇ ਹੀ ਦੀਵੇ ਤੋਂ ਦੀਵਾ ਜਗਦਾ ਆ ਰਿਹਾ ਹੈ, ਸ੍ਰਬ ਵਿਆਪੀ ਬ੍ਰਹਮ ਜੀ, ਜੋ ਆਪ ਸੁਤੇ ਪ੍ਰਕਾਸ਼ ਹੁੰਦਿਆਂ, ਸ੍ਰਬ ਕੇ ਪ੍ਰਕਾਸ਼ਕ ਹਨ, ਆਪ ਨਿਰਾਧਾਰ ਹੁੰਦਿਆਂ ਸ੍ਰਬ ਦੇ ਆਧਾਰ ਹਨ, ਉਨ੍ਹਾਂ ਦਾ ਰੋਮ ੨ ਕਰਕੇ ਕੋਟਾਨ ਕੋਟਿ ਧੰਨਵਾਦ ਹੈ, ਜਿਨ੍ਹਾਂ ਨੇ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਸੇ ਪਾਤਿਸਾਹਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਨੂਰਾਨੀ ਅਵਤਾਰ ਧਾਰ ਕੇ, ਮਹਾਂ ਪਾਪੀਆਂ ਨੂੰ ਅਤੀ ਸੁੰਦਰ ਅਮੋਲਕ ਪਿਆਰੀ ਬ੍ਰਹਮਵਿੱਦਿਆ ਦੀ ਸੱਚੀ ਦਾਤਿ ਬਖ਼ਸ਼ੀ ਹੈ, ਆਪਣੇ ਸਿੱਖਾਂ ਦੇ ਰਾਖੇ ਪ੍ਰਤਿਪਾਲਕ ਸਤਿਗੁਰੂ ਗ੍ਰੰਥ ਸਾਹਿਬ ਜੀ ਬਖ਼ਸ਼ੇ ਹਨ, ਜੋ ਆਪਣੇ ਪ੍ਰੇਮੀਆਂ ਦੇ ਦਿਲ ਦਿਮਾਗ਼'ਚ ਗੁਰਬਾਣੀ ਭੇਜਦੇ ਰਹਿੰਦੇ ਹਨ, ਰੋਮ ੨'ਚ ਵਸ ਕੇ ਵਾਹਿਗੁਰੂ ਜੀ'ਚ ਲੀਣਤਾ ਬਖ਼ਸ਼ਦੇ ਹਨ। ਸ੍ਰੀ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਬਾਬਾ ਬੁੱਢਾ ਸਾਹਿਬ ਜੀ ਆਦਿ ਮਹਾਂਪੁਰਖਾਂ ਨੇ ਜੋ ਬ੍ਰਹਮਵਿੱਦਿਆ ਬਖ਼ਸ਼ੀ, ਉਨ੍ਹਾਂ ਦੁਆਰਾ ਸੀਨੇ ਬਸੀਨੇ ਅੱਗੇ ਬ੍ਰਹਮਵਿੱਦਿਆਂ ਪ੍ਰਾਪਤ ਹੋ ਰਹੀ ਹੈ। ਜਿਵੇਂ ਪਰਮਪੂਜਨੀਕ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਨੇ ਸ੍ਰੀ ਖਡੂਰ ਸਾਹਿਬ ਜੀ ਵਿਖੇ ਬ੍ਰਹਮਵਿੱਦਿਆ ਦੀ ਟਕਸਾਲ ਤੋਰੀ, ਬਾਬੇ ਬੁੱਢੇ ਸਾਹਿਬ ਜੀ ਨੇ ਆਪਣੇ ਲੰਮੇ ਗੁਰਮੁਖਿ ਸਫ਼ਲ ਜੀਵਨ'ਚ ਪਰਮਪਵਿੱਤ੍ਰ ਅੰਮ੍ਰਿਤ ਗੁਰਬਾਣੀ ਦੇ ਅਰਥ, ਸੰਥਿਆ ਕਰਵਾਈ। ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੂੰ ਬਾਬੇ ਜੀ ਤੋਂ ਬ੍ਰਹਮਵਿੱਦਿਆ ਪੜ੍ਹਵਾਈ।

੧੯. ਤਿੰਨ ਪ੍ਰਕਾਰ ਦੀ ਬ੍ਰਹਮਵਿੱਦਿਆ:- ਵਿਦਿਆ ਵੀਚਾਰੀ; ਤਾਂ ਪਰਉਪਕਾਰੀ॥ )ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਤਿੰਨ ਪ੍ਰਕਾਰ ਦੀ ਬ੍ਰਹਮਵਿੱਦਿਆ ਕਹੀ ਹੈ, ਜੇਕਰ ਬ੍ਰਹਮਵਿੱਦਿਆ ਵੀਚਾਰ ਕੇ ਪਰਉਪਕਾਰ ਕਰੇ, ਤਾਂ ਹੀ ਬ੍ਰਹਮਵਿੱਦਿਆ ਵੀਚਾਰੀ ਹੋਈ ਸਫਲੀ ਹੈ। ਜੇਕਰ ਬ੍ਰਹਮਵਿੱਦਿਆ ਨੂੰ ਵੀਚਾਰ ਕੇ ਪਰਉਪਕਾਰ ਨਹੀਂ ਕਰਦਾ ਤਾਂ ਇਉਂ ਸਮਝੋ:- ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ॥ ਬ੍ਰਹਮਵਿੱਦਿਆ, ਅਨੇਕ ਪ੍ਰਕਾਰ ਦੀ ਵਿੱਦਿਆ (ਪੜਿਆ)ਪੜ੍ਹੇ ਹੋਏ ਜਿਸੁ ਬੰਦੇ ਨੂੰ, ਧਨ ਪਦਾਰਥ ਜੋੜਨ ਦਾ ਲੋਭੁ ਖਾਣ ਦਾ (ਲਬੁ) ਲਾਲਚ, (ਅਹੰਕਾਰਾ) ਹੰਕਾਰ ਹੈ, ਉਸ ਨੂੰ ਮੂਰਖੁ (ਆਖੀਐ) ਆਖੀਦਾ ਹੈ, ਭਾਵ ਲਬੁ ਲੋਭੁ ਹੰਕਾਰ ਛੱਡ ਕੇ, ਨਿਸ਼ਕਾਮ ਪ੍ਰੇਮ ਭਾਵ ਨਾਲ ਬ੍ਰਹਮਵਿੱਦਿਆ ਤੇ ਸੰਸਾਰੀ ਵਿੱਦਿਆ ਅੱਗੇ ਦੇਵੇ।

ਗੁਰ ਪਰਸਾਦੀ ਵਿਦਿਆ ਵੀਚਾਰੈ; ਪੜਿ ਪੜਿ ਪਾਵੈ ਮਾਨੁ॥ ਪਰਮਪੂਜਨੀਕ. ਮੇਰਾ. ਅੰਤਰਜਾਮੀ ਹਰਿ ਰਾਇਆ॥ )ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:-

(ਗੁਰ)ਸਤਿਗੁਰੂ ਸਾਹਿਬ ਜੀ ਦੀ ਅਗਮ ਅਪਾਰ ਸ੍ਰਬ ਵਿਆਪੀ ਅੰਦਰ ਬਾਹਰ ਵਿਸਮਾਦ ਪ੍ਰਕਾਸ਼ ਸਰੂਪ (ਪਰਸਾਦੀ)ਕ੍ਰਿਪਾ ਹੀ ਕ੍ਰਿਪਾ ਦੁਆਰਾ ਬ੍ਰਹਮ ਵਿਦਿਆ (ਵੀਚਾਰੈ)ਵੀਚਾਰਨਾ ਕਰੇ,

ਮਹਾਂਪੁਰਖਾਂ ਦੁਆਰਾ ਬ੍ਰਹਮ ਵਿੱਦਿਆ ਨੂੰ ਪੜਿ ਪੜਿ ਕੇ, ਨਿਸ਼ਕਾਮ ਭਾਵਨਾ ਨਾਲ ਅੱਗੇ ਪੜ੍ਹਾ ੨ ਕੇ (ਮਾਨੁ)ਆਦਰ ਸਤਿਕਾਰ (ਪਾਵੈ)ਪਾਉਣਾ ਕਰੇ, (ਮਾਨੁ)ਮਾਨਨੀਕ, ਮੰਨਣਯੋਗ ਵਾਹਿਗੁਰੂ ਬ੍ਰਹਮ ਜੀ  ਨੂੰ ਸਤਿਗੁਰੂ ਸਾਹਿਬ ਜੀ ਦੁਆਰਾ (ਪਾਵੈ) ਪਾਉਣਾ ਕਰੇ।

ਅਨਿਕ ਰੂਪ ਖਿਨ ਮਾਹਿ; ਕੁਦਰਤਿ ਧਾਰਦਾ॥ )ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰਬੱਤ ਦੇ ਭਲੇ ਲਈ, ਮੱਕੇ ਜਾਣ ਸਮੇਂ ਅਸਚਰਜ ਵੇਸ ਧਾਰਿਆ। ਗੁਰ ਅੰਮ੍ਰਿਤ ਭਿੰਨੀ ਦੇਹੁਰੀ; ’ਤੇ ਨੀਲੇ ਬਸਤ੍ਰ ਪਹਿਨੇ। ਗੁਣਾਂ ਦੇ ਖ਼ਜ਼ਾਨੇ ਸੱਚੇ ਪਾਤਿਸ਼ਾਹਜੀ ਨੇ, ਆਪਣੀ ਪਰਮਪਵਿੱਤ੍ਰ ਕੱਛ’ਚ ਇੱਕ ਕਿਤਾਬ ਲੈ ਲਈ, ਜੋ ਧਾਰਮਿਕ ਨਹੀਂ ਸੀ। ਹਾਜ਼ੀ ਕੱਛ’ਚ ਕਿਤਾਬ ਰੱਖਦੇ ਹਨ। ਕਿਸੇ ਭੀ ਧਾਰਮਿਕ ਗ੍ਰੰਥ ਨੂੰ ਕੱਛ’ਚ ਰੱਖਣਾ ਬਿਅਦਬੀ ਹੈ। ਹੱਥ’ਚ ਸੋਟਾ ਫੜ ਲਿਆ, ਗਲ਼’ਚ ਜੰਞੂ ਪਾ ਲਿਆ, ਮੱਥੇ ਉੱਤੇ ਤਿਲਕ ਭੀ ਲਾ ਲਿਆ। ਲੋਟਾ, ਮੁਸੱਲਾ ਭਾਈ ਬਾਲੇਜੀ ਨੂੰ ਫੜਾ ਕੇ, ਐਸਾ ਵਿਸਮਾਦ ਵੇਸ ਧਾਰਿਆ, ਜਿਸ ਨੂੰ ਦੇਖ ਕੇ ਸਭ ਦੇ ਮਨ ਖਿੱਚੇ ਜਾਣ, (ਕੂੰਜਾ ਮੁਸੱਲਾ)ਬਾਬਾ ਫਿਰਿ ਮਕੇ ਗਇਆ; ਨੀਲ ਬਸਤ੍ਰ ਧਾਰੇ ੴਬਨਵਾਰੀ। ਆਸਾ ਹਥਿ ਕਿਤਾਬ ਕਛਿ; ਕੂਜਾ ਬਾਂਗ ਮੁਸਲਾ ਧਾਰੀ। ੴਵਾਹਿਗੁਰੂ ਮਹੱਲਾ ਪਹਿਲਾ ਜੀ, ਇਸ ਅਸਚਰਜ ਵੇਸ ’ਚ ਭੱਖਰ ਸੱਖਰ ਪਹੁੰਚੇ। ਮੁਲਤਾਨ ਆਦਿ ਸ਼ਹਿਰਾਂ ਦੇ ਹਾਜ਼ੀ ਲੋਕ ਮੱਕੇ ਜਾਣ ਲਈ ਇੱਥੇ ਰਾਤ ਕੱਟਣ ਲਈ ਇਕੱਠੇ ਹੋਏ ਬੈਠੇ ਸਨ।; ਸਰਬ ਕਲਾ ਸਮਰਥ॥ ਵਾਹਿਗੁਰੂ ਜੀ ਉਨ੍ਹਾਂ ਪਾਸ ਚਲੇ ਗਏ, ਪੂਰਨ ਸੱਚੇ ਸੰਤ ਭਾਈ ਬਾਲੇ ਸਾਹਿਬ ਜੀ ਨੇ ਹੇਠਾਂ ਬੈਠਣ ਲਈ ਸੋਹਣਾ ਮੁਸੱਲਾ ਵਿਛਾ ਦਿਤਾ, ਆਪ ਜੀ ਉਸ’ਤੇ ਬੈਠ ਗਏ। ਸਭ ਦੀ ਦ੍ਰਿਸ਼ਟੀ ਆਪ ਜੀ ਵੱਲ ਆ ਗਈ। ਸੱਚੇ ਪਾਤਿਸ਼ਾਹਜੀ ਦੀ ਇਹੋ ਹੀ ਅਲੌਕਿਕ ਆਕਰਸ਼ਣ (ਆ)ਵਿਸ਼ੇਸ਼ ਕਰਕੇ (ਕਰਸ਼ਣ)ਖਿੱਚਣ ਵਾਲੀ ਅਨਤਕਲਾਵਾਨ ਸ੍ਰਬ ਵਿਆਪੀ ਵਿਸਮਾਦ ਹੀ ਵਿਸਮਾਦ ਸ਼ਕਤੀ ਸੀ, ਜਿਸ ਨੇ ਸਭ ਦੇ ਮਨ ਖਿੱਚ ਲਏ। ਮੁਲਤਾਨ ਦੇ ਪੀਰ ਬਹਾਵਲਦੀਨ ਨੇ ਤਰਕ ਨਾਲ ਬਚਨ ਕਹੇ, “ਇਹ ਜੋ ਤੇਰੇ ਕੋਲ ਕਿਤਾਬ ਹੈ, ਇਸ ਨੂੰ ਪੜ੍ਹਨਾ ਭੀ ਜਾਣਦਾ ਹੈਂ?ਜਾਂ ਐਵੇਂ ਹੀ ਵਾਧੂ ਲੋਕ ਦਿਖਾਵੇ ਲਈ ਚੁੱਕੀ ਫਿਰਦਾ ਹੈਂ?”ਸੁਣ ਕੇ ਸ੍ਰਬ ਵਿਆਪੀ ਵਿਸਮਾਦ ਨਿਰਗੁਨ ਬ੍ਰਹਮ ਜੀ ’ਚ ਲੀਣਤਾ ਸ਼ਾਂਤੀ ਸਹਿਤ, ਸਤਿਗੁਰੂ ਸਾਹਿਬ ਜੀ ਨੇ ਪਰਮ ਪਵਿੱਤ੍ਰ ਅੰਮ੍ਰਿਤ ਬਚਨ ਫ਼ੁਰਮਾਏ:- ੧.ਪਢਿ ਕਰਿ; ਸਭਿ ਕੋ ਹੁੱਜਤ ਕਰਨੀ॥ ਉਸਤ ਖਾਨ; ਇਹ ਬਿਧ ਕੀ ਬਰਨੀ॥ ਬ੍ਰਹਮਵਿੱਦਿਆ (ਪਢਿ)ਪੜ੍ਹ (ਕਰਿ)ਕੇ, ਉਸ ਦਾ ਹੰਕਾਰ ਕਰਕੇ, ਸਭਿ (ਕੋ)ਨੂੰ ਹੁੱਜਤ ਕਰਨੀ, ਭਾਵ ਦਿਲ ਦਿਖਾਊ ਬਚਨ ਕਹਿਣੇ, ਇਹ (ਬਿਧ) ਜੁਗਤੀ (ਕੀ)ਦੀ ਵਿੱਦਿਆ (ਉਸਤ)ਹੱਡੀ ਖਾਨ ਵਾਂਗ (ਬਰਨੀ)ਕਹੀ ਹੈ।

੨.ਬਜ਼ੁਰਕ ਹੋ ਬੈਠਨ; ਪਠਿ ਕਰਿ ਕੈ॥ ਖਿਜਮਤ ਕਰਿਵਾਵਨ; ਹਿਤ ਧਰ ਕੈ॥ ੨੪॥ ਬ੍ਰਹਮਵਿੱਦਿਆ (ਪਠਿ)ਪੜ੍ਹ ਕਰਿ ਕੈ, ਆਪਣੇ ਆਪ ਨੂੰ (ਬਜ਼ੁਰਕ)ਵੱਡੇ ਪੂਜਨੀਕ ਮੰਨ ਕੇ, ਸੇਵਾ

ਵੱਲੋਂ ਨਿਕੰਮੇ ਨਿਕਾਰੇ ਹੋ ਕੇ (ਬੈਠਨ)ਬੈਠਦੇ ਹਨ। ਆਪਣੇ ਆਪ ਦੀ (ਖਿਜਮਤ)ਟਹਿਲ ਸੇਵਾ ਹਿਤ ਧਰ ਕੈ (ਕਰਿਵਾਵਨ)ਕਰਾਉਂਦੇ ਹਨ। ਕਰਿ ਹੰਕਾਰ; ਬਦੈ ਨਹਿ ਕਾਹੂੰ॥ ਗੋਸਤ ਨਾਮ ਕਹਿਤ ਹੈ ਤਾਂਹੂੰ॥ )ਕਿਸੈ ਨ ਬਦੈ; ਆਪਿ ਅਹੰਕਾਰੀ॥ ਅਨੁਸਾਰ ਫਿਰ ਹੰਕਾਰ (ਕਰਿ)ਕਰਕੇ, (ਕਾਹੂੰ)ਕਿਸੇ ਨੂੰ ਕੁੱਝ ਭੀ (ਨਹਿ)ਨਾ (ਬਦੈ)ਸਮਝੇ, ਪੂਰਨ ਸਤਿਗੁਰੂ ਸਾਹਿਬ ਸੰਤਾਂ ਦੀ ਭੀ ਨਿੰਦਾ ਕਰੇ, ਆਪਣੇ ਆਪ ਨੂੰ ਅਵਤਾਰ ਕਹਾਵੇ, (ਤਾਂਹੂੰ)ਤਿਸ ਦਾ ਨਾਮ (ਗੋਸਤ)ਮਾਸ ਖਾਣ ਵਾਂਗ (ਕਹਿਤ)ਕਿਹਾ ਹੈ।

੩.ਪਠਿ ਪਠਿ ਸਿਮਰਹਿ; ਨਾਮ ਜਿ ਰੂਰਾ॥ ਸਭਿ ਮਹਿੰ; ਜਾਨਹਿ ਅਲਹੁ ਜ਼ਹੂਰਾ॥ ਬ੍ਰਹਮਵਿੱਦਿਆ (ਪਠਿ ਪਠਿ)ਪੜ੍ਹ ੨ ਕੇ (ਜਿ)ਜਿਹੜੇ (ਰੂਰਾ)ਸੁੰਦਰ ਨਾਮ (ਸਿਮਰਹਿ)ਸਿਮਰਦੇ ਹਨ, ਭਜਨ ਕਰਕੇ ਹੋਰਨਾਂ ਨੂੰ ਜਪਾਉਂਦੇ ਹਨ, ਸਭਿ (ਮਹਿੰ)ਚ ਪਾਕ ਪਵਿੱਤ੍ਰ (ਅਲਹੁ)ਵਾਹਿਗੁਰੂ ਜੀ ਨੂੰ (ਜ਼ਹੂਰਾ)ਪ੍ਰਗਟ (ਜਾਨਹਿ)ਜਾਣਦੇ ਹਨ।

ਦ੍ਵੈਤ ਹੇਤ ਕਾ; ਮੇਟਯੋ ਝਗਰਾ॥ ਤਜਜੋ ਹੰਕਾਰ; ਰਿਦੇ ਤੇ ਸਗਰਾ॥ ਦ੍ਵੈਤ (ਹੇਤ)ਮੋਹ ਕਾ ਝਗਰਾ (ਮੇਟਯੋ)ਮੇਟ ਦਿਤਾ। ਰਿਦੇ (ਤੇ)ਚੋਂ (ਸਗਰਾ)ਸਾਰਾ ਹੰਕਾਰ (ਤਜਜੋ)ਛੱਡ ਦਿਤਾ।

ਮਾਨਹਿ ਸੀਸ; ਖ਼ੁਦਾਇ ਰਜਾਈ॥ ਮਗਜ਼ ਨਾਮ ਹੈ; ਤਾਹਿੰ ਕਹਾਈ॥ ਸੀਸ ਉੱਤੇ (ਖ਼ੁਦਾਇ) ਵਾਹਿਗੁਰੂ ਜੀ ਦੀ (ਰਜਾਈ)ਰਜਾ (ਮਾਨਹਿ)ਮੰਨਦੇ ਹਨ, (ਤਾਹਿੰ)ਤਿਸ ਬ੍ਰਹਮਵਿੱਦਿਆ ਦਾ ਨਾਮ (ਮਗਜ਼)ਮੇਵੇ ਖਾਣਾ (ਕਹਾਈ) ਕਹਾਉਂਦਾ ਹੈ। " ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਮਹਾਰਾਜ ਜੀ ਧੰਨ ਹਨ। ਕਿਤਨੀ ਉੱਚੀ ਕਰਨੀ ਕਮਾਲ ਦੇ ਬਚਨ ਫ਼ੁਰਮਾਏ। ਜਿਵੇਂ ਸ੍ਰੀ ਗੁਰੂ ਜੀ ਨੇ ਉਪ੍ਰੋਕਤ ਤਿੰਨ ਪ੍ਰਕਾਰ ਦੀ ਵਿੱਦਿਆ ਦਾ ਕਥਨ ਕੀਤਾ ਹੈ, ।

੨੦.ਤਿੰਨ ਪ੍ਰਕਾਰ ਦੇ ਵਿੱਦਵਾਨ ਹੁੰਦੇ ਹਨ:- ੧.ਜਿਵੇਂ ਮਣੀ ਵਾਲਾ ਸੱਪ, ਹਨ੍ਹੇਰੇ'ਚ ਆਪਣੀ ਮਣੀ ਰੱਖ ਕੇ, ਮਣੀ ਦਾ ਹੰਕਾਰ ਕਰਕੇ ਫੁਕਾਰੇ ਮਾਰ ੨ ਕੇ ਉਸ'ਤੇ ਰੇਤਾ ਪਾ ਲੈਂਦਾ। ਮਣੀ ਦੇ ਅਲੋਪ ਹੋਣ ਤੋਂ, ਸਿਰ ਮਾਰ ੨ ਕੇ ਮਰ ਜਾਂਦਾ। ਇਸ ਤਰ੍ਹਾਂ ਬ੍ਰਹਮਵਿੱਦਿਆ ਰੂਪੀ ਮਣੀ ਪ੍ਰਾਪਤ ਕਰਕੇ, ਸਤਿਪੁਰਸ਼ਾਂ'ਤੇ ਤਰਕ ਕਰਨੀ। ਉਨ੍ਹਾਂ ਨੂੰ ਤੰਗ ਕਰਨਾ, ਜਿਵੇਂ ਗੋਪਾਲਦੱਤ ਦਾ ਦਾਦਾ ਬਿਸ਼ਨਦੱਤ, ਭਜਨਾਨੰਦੀ ਸਾਧੂ'ਤੇ ਤਰਕ ਕਰਦਾ ਸੀ, ਜਿੱਧਰ ਜਾਣ ਮਗਰੇ ਜਾਵੇ। ਤੀਜੀ ਥਾਂ'ਤੇ ਜਾ ਕੇ ਬੈਠੇ, ਕਿਹਾ, "ਮੇਰੇ ਨਾਲ ਚਰਚਾ ਕਰ, ਤੂੰ ਸਾਧ ਕਿਉਂ ਬਣਿਆਂ ਹੈਂ?"ਭਜਨਾਨੰਦੀ ਮਹਾਤਮਾ ਜੀ ਨੇ ਕਿਹਾ, "ਦਾਸ ਤਾਂ ਅਨਪੜ੍ਹ ਹੈ, ਦਾਸਨਦਾਸ ਨੂੰ ਤੰਗ ਨ ਕਰੋ ਜੀ। "ਜਦੋਂ ਨ ਹੀ ਹਟਿਆ ਤਾਂ ਸ੍ਰਾਪ ਦਿਤਾ, ਕਹਿੰਦੇ, "ਜਾਹ ਕੁੱਤਾ ਬਣ! "ਕੁੱਤਾ ਬਣਿਆਂ, ਜਿਸ ਦੀ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਸ਼ਬਦ ਪੜ੍ਹ ਕੇ ਮੁਕਤੀ ਕੀਤੀ। ੨ ਦੂਜੀ ਕਿਸਮ ਦੇ ਵਿੱਦਵਾਨ, ਸੱਪ ਹਨ੍ਹੇਰੀ ਰਾਤ'ਚ, ਮਣੀ ਕੱਢ ਕੇ ਰੱਖਦੇ ਹਨ। ਉਸ ਦੇ ਚਾਨਣ ਉੱਤੇ ਜੋ ਕੀੜੇ ਆਉਂਦੇ ਹਨ, ਉਨ੍ਹਾਂ ਨੂੰ ਖਾਂਦੇ ਹਨ। ਇਸ ਤਰ੍ਹਾਂ ਜਿਹੜੇ ਵਿੱਦਿਆ ਪੜ੍ਹ ਕੇ, ਧੋਤੀ ਖੋਲਿ; ਵਿਛਾਏ

ਹੇਠਿ॥ ਗਰਧਪ ਵਾਂਗੂ; ਲਾਹੇ ਪੇਟਿ॥ ਅਨੁਸਾਰ ਖੋਤੇ ਵਾਂਗ ਪੂਜਾ ਦੇ ਧਾਨ ਨੂੰ ਹਰ ਵੇਲੇ ਖਾਈ ਹੀ ਜਾਂਦੇ ਹਨ, ਪਰਉਪਕਾਰ ਨਹੀਂ ਕਰਦੇ, ਇਹ ਸੱਪ ਦੇ ਕੀੜੇ ਖਾਣ ਵਾਂਗ, ਦੂਜੀ ਤਰ੍ਹਾਂ ਦੇ ਵਿੱਦਵਾਨ ਹਨ। ੩.ਪੂਨਿਉ, ਪੂਰਾ ਚੰਦ ਅਕਾਸ॥ ਪਸਰਹਿ ਕਲਾ, ਸਹਜ ਪਰਗਾਸ॥ ਅਨੁਸਾਰ ਪੂਰਨਮਾਸ਼ੀ ਦੀ ਰਾਤ ਨੂੰ ਅਕਾਸ਼'ਚ ਚੰਦ੍ਰਮਾਂ ਪੂਰਨ ਕਲਾ ਸਹਿਤ ਚੜ੍ਹਿਆ ਹੁੰਦਾ ਹੈ। ਉਸ ਵੇਲੇ ਮਣੀ ਵਾਲੇ ਸੱਪ, ਮਣੀ ਕੱਢ ਕੇ ਰੱਖ ਦਿੰਦੇ ਹਨ। ਪੂਰਨਮਾਸ਼ੀ ਦੇ (ਸਸਿ)ਚੰਦ੍ਰਮਾਂ ਦੀਆਂ ਕਿਰਨਾਂ ਦੁਆਰਾ ਮਣੀ'ਚੋਂ ਅੰਮ੍ਰਿਤੁ (ਝਰੈ)ਨਿਕਲਦਾ ਹੈ, ਉਸ ਨੂੰ (ਬੇਗਿ)ਝੱਟ ਪੱਟ (ਚਾਖਤ)ਚੱਟ ੨ ਕੇ, ਆਪਣੀ ਜ਼ਹਿਰ ਨੂੰ (ਹਰੈ)ਮੇਟਦੇ ਹਨ। ਯਥਾ:- ਸੋਮਵਾਰਿ; ਸਸਿ ਅੰਮ੍ਰਿਤੁ ਝਰੈ॥ ਚਾਖਤ ਬੇਗਿ; ਸਗਲ ਬਿਖ ਹਰੈ॥ ਇਉਂ ਤੀਜੇ ਮਣੀ ਵਾਲੇ ਸੱਪਾਂ ਵਾਂਗ ਜੋ ਗੁਰਮੁਖਿ ਸਨਮੁਖ ਹਨ, ਸਤਿਗੁਰੂ ਸਾਹਿਬ ਜੀ ਪੂਰਨ ਬ੍ਰਹਮਗਿਆਨ ਦੇ ਚੰਦ, ਵਿਆਪਕ ਬ੍ਰਹਮ ਰੂਪੀ ਅਕਾਸ਼'ਚ ਪੂਰਨ ਕਲਾ ਸਹਿਤ ਚੜ੍ਹੇ ਹੋਏ ਹਨ। ਗੁਰਮੁਖਿ ਬ੍ਰਹਮਵਿੱਦਿਆ ਰੂਪੀ ਮਣੀ ਨਾਲ, ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਚੱਟ ੨ ਕੇ ਵਿਸ਼ਿਆਂ ਦੀ ਜ਼ਹਿਰ ਨੂੰ ਮੇਟਦੇ ਹਨ। ਅੰਮ੍ਰਿਤ ਚੱਟ ਕੇ ਜ਼ਹਿਰ ਮੇਟਣ ਵਾਲੇ ਸੱਪਾਂ ਵਾਂਗ ਇਹ ਤੀਜੇ ਤਰ੍ਹਾਂ ਦੇ ਗੁਰਮੁਖਿ ਮਹਾਂਪੁਰਖ ਵਿੱਦਵਾਨ ਹਨ।

੨੧.ਬ੍ਰਹਮਵਿੱਦਿਆ ਪੜ੍ਹ ਕੇ ਧਾਰਨ ਕਰਨ'ਤੇ ਬਹੁਤ ਹੀ ਵਧੀਆ ਦ੍ਰਿਸ਼ਟਾਂਤ:- ਉਸਤਾਦ ਦ੍ਰੋਣਾਚਾਰਯ ਨੇ ਹੰਕਾਰੀ ਦੁਰਯੋਧਨ ਨੂੰ ਪੁੱਛਿਆ, "ਕਿਤਨਾ ਪੜ੍ਹਿਆ ਹੈਂ?"ਕਿਹਾ, "ਮੈਂ ਸਾਰੀ ਪੜ੍ਹਾਈ ਪੜ੍ਹ ਲਈ ਹੈ। "ਤਾਂ ਅੱਗੋਂ ਕਿਹਾ, "ਆਪ ਜੀ ਤੇ ਯੁਧਿਸ਼ਟ੍ਰ ਜੀ ਭਾਲਣ ਜਾਓ, ਜਿਤਨੇ ਸੱਚੇ ਬੰਦੇ ਮਿਲਣ, ਦਾਸ ਨੂੰ ਦੱਸਿਓ ਕਿਤਨੇ ਕੁ ਸੱਚੇ ਬੰਦੇ ਹਨ?"ਦੇਖ ਕੇ ਵਾਪਿਸ ਆ ਕੇ ਹੰਕਾਰੀ ਦੁਰਯੋਧਨ ਨੇ ਕਿਹਾ, "ਕੋਈ ਸੱਚਾ ਬੰਦਾ ਨਹੀਂ ਮਿਲਿਆ। "ਇਹ ਹੱਡ ਖਾਣ ਵਾਂਗ ਸੁਭਾਅ ਹੈ। ਫਿਰ ਯੁਧਿਸ਼ਟ੍ਰ ਜੀ ਨੂੰ ਕਿਹਾ, "ਦੱਸ ਬਈ ਭਗਤਾ। "ਤਾਂ ਕਿਹਾ, "ਜੀ ਹਜ਼ੂਰ! ਦਾਸਨਦਾਸ ਨੂੰ ਤਾਂ ਕੋਈ ਭੀ ਝੂਠਾ ਨਹੀਂ ਮਿਲਿਆ, ਸਭ ਊਤਮ; ਕਿਸੁ ਆਖਉ ਹੀਨਾ॥ ਅਨੁਸਾਰ ਸਾਰੇ ਦਾਸਨਦਾਸ ਨਾਲੋਂ ਉੱਤਮ ਹੀ ਸਨ। ਦਾਸ ਹੀ ਸਭ ਤੋਂ ਬੁਰਾ ਹੈ। "ਯਥਾ:- ਕਬੀਰ.ਸਭ ਤੇ ਹਮ ਬੁਰੇ; ਹਮ ਤਜਿ.ਭਲੋ ਸਭੁ ਕੋਇ॥ ਜਿਨਿ ਐਸਾ ਕਰਿ ਬੂਝਿਆ; ਮੀਤੁ ਹਮਾਰਾ ਸੋਇ॥ )ਮਨ ਮੇਰੇ; ਜਿਨਿ ਅਪੁਨਾ ਭਰਮੁ ਗਵਾਤਾ॥ ਤਿਸ ਕੈ ਭਾਣੈ, ਕੋਇ ਨ ਭੂਲਾ; ਜਿਨਿ ਸਗਲੋ ਬ੍ਰਹਮੁ ਪਛਾਤਾ॥ )ਯਥਾ ਦ੍ਰਿਸਟੀ ਤਥਾ ਸ੍ਰਿਸਟੀ, ਅਨੁਸਾਰ ਦੋਹਾਂ ਨੂੰ ਭਾਸਿਆ। ਉਸਤਾਦ ਦ੍ਰੋਣਾਚਾਰਯ ਜੀ ਨੇ ਆਪਣੇ ਪਿਆਰੇ ਵਿੱਦਿਆਰਥੀ ਯੁਧਿਸ਼ਟ੍ਰ ਜੀ ਨੂੰ, ਉੱਤਮ ਅਧਿਕਾਰੀ ਜਾਣ ਕੇ ਬੜੇ ਭਾਰੀ ਆਦਰ ਪਿਆਰ ਨਾਲ ਬ੍ਰਹਮਵਿੱਦਿਆ'ਚ ਨਿਪੁੰਨ ਕਰ ਦਿਤਾ। ਪੁੱਛਿਆ, "ਤੂੰ ਕਿਹੜੇ ੨ ਗੁਣ ਵਿਸ਼ੇਸ਼ ਤੌਰ'ਤੇ ਧਾਰਨ ਕੀਤੇ ਹਨ?"ਤਾਂ ਹੱਥ ਜੋੜ ਸਿਰ ਝੁਕਾ ਕੇ ਅਤੀ ਹੀ ਨਿਮ੍ਰਤਾ ਪ੍ਰੇਮ ਪਿਆਰ ਸਹਿਤ ਕਿਹਾ, "ਆਪ ਜੀ ਦੀ ਅਪਾਰ ਕ੍ਰਿਪਾ ਬਖ਼ਸ਼ਿਸ਼ ਨਾਲ, ਕ੍ਰੋਧ ਦਾ ਤਿਆਗ, ਸੱਚ ਬੋਲਣਾ, ਦੋ ਗੁਣ ਧਾਰਨ ਕੀਤੇ ਹਨ। "ਪਰਖਣ ਲਈ, ਵੱਟ ਕੇ ਚਪੇੜ ਮਾਰੀ, ਇਨ੍ਹਾਂ ਨੇ ਆਪਣੇ ਉਸਤਾਦ ਦਾ ਉੱਕਾ ਹੀ

ਗੁੱਸਾ ਨਹੀਂ ਕੀਤਾ, ਸਗੋਂ ਅੰਮ੍ਰਿਤ ਵਾਂਗ ਮਿੱਠੀ ਮੰਨੀ। ਦ੍ਰੋਣਾਚਾਰਯ ਨੇ ਪਛੁਤਾਵਾ ਕੀਤਾ, ਕਾਹਨੂੰ ਮਾਰਨਾ ਸੀ! ਇੱਕ ਤਾਂ ਰਾਜਪੁੱਤ੍ਰ ਹੈ, ਦੂਜਾ ਸਾਊ ਗੁਰਮੁਖਿ ਹੈ।

੨੨.ਯੁਧਿਸ਼ਟ੍ਰ ਜੀ ਦੇ ਸੱਚ ਬੋਲਣ ਦੀ ਦ੍ਰਿੜਤਾ ਦੀ ਪਰਖ, ਧਰਮਰਾਜੇ ਜੀ ਨੇ ਕਰਨੀ:- ਇੱਕ ਵਾਰੀ ਧਰਮਰਾਜੇ ਜੀ ਨੇ, ਯੁਧਿਸ਼ਟ੍ਰ ਜੀ ਦੇ ਕੋਲ਼ ਦੀ ਗਾਂ ਲੰਘਾ ਦਿਤੀ। ਗਾਂ ਨੂੰ ਮਾਰਨ ਦੇ ਖ਼ਿਆਲ

ਨਾਲ ਕਸਾਈ ਦਾ ਰੂਪ ਧਾਰ ਕੇ, ਇਸ ਦੇ ਕੋਲ਼ ਆ ਕੇ ਪੁੱਛਿਆ, "ਕਿਉਂ ਬਈ ਭਗਤਾ! ਇੱਥੋਂ ਦੀ ਗਾਂ ਲੰਘੀ ਹੈ?"ਤਾਂ ਉੱਤ੍ਰ ਦਿਤਾ, "ਅੱਖਾਂ ਵੇਖਦੀਆਂ ਹਨ, ਪਰ ਬੋਲਦੀਆਂ ਨਹੀਂ। ਜ਼ਬਾਨ ਬੋਲਦੀ ਹੈ ਪਰ ਵੇਖਦੀ ਨਹੀਂ। ਹੱਥ ਇਸ਼ਾਰਾ ਕਰਦੇ ਹਨ ਪਰ ਦੇਖਦੇ ਨਹੀਂ। ਕੰਨ ਸੁਣਦੇ ਹਨ, ਪਰ ਦੇਖਦੇ ਨਹੀਂ। ਇਉਂ ਸਾਰੇ ਇੰਦ੍ਰੇ ਅੱਡ ੨ ਕੰਮ ਕਰਦੇ ਹਨ, ਆਪ ਜੀ ਨੂੰ ਕੌਣ ਦੱਸੇ?"ਧਰਮ ਧੀਰਜ ਟਿਕਾਅ ਵਾਲਾ ਸੱਚਾ ਉੱਤ੍ਰ ਸੁਣ ਕੇ, ਧਰਮਰਾਜਾ ਵਿਸਮਾਦ ਹੋ ਕੇ ਚਰਨੀਂ ਪਿਆ। ਕਿਹਾ, "ਸਾਬਾਸ਼! ਬੜਾ ਸੋਹਣਾ ਉੱਤ੍ਰ ਦਿਤਾ ਹੈ। ਸੱਚ ਭੀ ਬੋਲਿਆ, ਧਰਮ ਭੀ ਰੱਖਿਆ ਹੈ। "ਉਪ੍ਰੋਕਤ ਪ੍ਰਮਾਣਾਂ ਅਨੁਸਾਰ ਬ੍ਰਹਮਵਿੱਦਿਆ ਪੜ੍ਹ ੨ ਕੇ ਗੁਣ ਧਾਰਨੇ, ਮਗਜ਼ ਮੇਵੇ ਖਾਣ ਵਾਂਗ ਹੈ।

੨੩.ਨਾਰਦ ਮੁਨੀ ਜੀ ਨੇ ਸਨਕਾਦਿਕਾਂ ਨੂੰ ਮਾਣ ਨਾਲ ਕਿਹਾ, "ਮੈਂ ਗਾਉਣ ਵਜਾਉਣ, ਜਲ'ਤੇ ਤਰਨ, ਸ਼ਸਤ੍ਰ, ਨ੍ਰਿਤਕਾਰੀ ਹਿਕਮਤ ਸਭ ਤਰ੍ਹਾਂ ਦੀ ਵਿੱਦਿਆ ੭੫ ਹਜ਼ਾਰ ਵਰ੍ਹਾ ਪੜ੍ਹਿਆ ਹਾਂ, ਸਾਰੀ ਦੁਨੀਆਂ ਦੀ ਵਿੱਦਿਆ ਪੜ੍ਹ ੨ ਕੇ ਮੁਕਾ ਦੇਵਾਂਗਾ। " ਸਨਕਾਦਿਕਾਂ ਕਿਹਾ, "ਹੇ ਨਾਰਦ ਜੀ! ਆਪ ਜੀ ਨੇ ਤਾਂ ਅਜੇ ਵਿੱਦਿਆ ਦਾ ਲੜ ਚੁੱਕ ਕੇ ਭੀ ਨਹੀਂ ਦੇਖਿਆ, ਇਸ ਨੂੰ ਮੁਕਾ ਕਿਵੇਂ ਦੇਵੋਂਗੇ?"ਫਿਰ ਨਿਮ੍ਰਤਾ ਨਾਲ ਪੁੱਛਿਆ, "ਜੀ! ਮੈਂ ਇਤਨਾ ਲੰਮਾ ਸਮਾਂ ਵਿੱਦਿਆ ਪੜ੍ਹਿਆ ਹਾਂ, ਮੇਰੇ ਮਨ ਨੂੰ ਸ਼ਾਂਤੀ ਕਿਉਂ ਨਹੀਂ ਆਈ?"ਅੱਗੋਂ ਕਿਹਾ, "ਤੂੰ ਬ੍ਰਹਮਵਿੱਦਿਆ ਨਹੀਂ ਪੜ੍ਹੀ। "ਅੱਗੋਂ ਕਿਹਾ, "ਉਹ ਕਿਹੜੀ ਵਿੱਦਿਆ ਹੈ?""ਜਿਸ ਵਿੱਦਿਆ ਦੁਆਰਾ ਸੱਚੇ ਬ੍ਰਹਮ ਜੀ (ਵਿੱਦਿਆ)ਜਾਣੇ ਜਾਣ, ਉਹ ਬ੍ਰਹਮਵਿੱਦਿਆ ਹੈ। "ਨਾਰਦ ਮੁਨੀ ਜੀ ਨੇ ਪ੍ਰੇਮ ਸਹਿਤ ਬੇਨਤੀ ਕੀਤੀ, "ਜੀ! ਦਾਸ ਨੂੰ ਬ੍ਰਹਮਵਿੱਦਿਆ ਪੜ੍ਹਾਉ। "ਪੜ੍ਹਣ ਤੋਂ ਨਾਰਦ ਜੀ ਕਹਿੰਦੇ, "ਜੀ! ਹੁਣ ਮਨ ਨੂੰ ਸ਼ਾਂਤੀ ਆ ਗਈ ਹੈ। "

੨੪.ਨਾਰਦ ਮੁਨੀ ਜੀ ਵਾਂਗ ਵਿਆਸ ਜੀ ਨੇ ਵਿਦਾਂਤ ਸ਼ਾਸਤ੍ਰ ਕਥਨ ਕੀਤਾ ਹੈ, ਜਿਸ'ਚ ਅਹੰਗ੍ਰ੍ਹ ਉਪਾਸ਼ਨਾ ਨੂੰ ਮੁਖ ਰੱਖਿਆ ਹੈ। ਜਿਸ ਦਾ ਭਾਵ ਹੈ, "ਮੈਂ ਬ੍ਰਹਮ ਹੂੰ, ਬ੍ਰਹਮ ਮੈਂ ਹੂੰ। "ਤ੍ਰਿਪਤਿ ਨ ਆਵੀ ਵੇਦਿ ਮਥਿ; ਅਗਨੀ ਅੰਦਰਿ ਤਪਤਿ ਤਪਾਇਆ। ਵਿਆਸ ਜੀਨੂੰ ਵੇਦਿ (ਮਥਿ)ਵਿਚਾਰ ਕੇ ਆਤਮ (ਤ੍ਰਿਪਤਿ)ਤ੍ਰਿਪਤੀ (ਨ)ਨਹੀਂ (ਆਵੀ)ਆਈ। ਹਉਮੈ ਕਾਮ ਕ੍ਰੋਧ ਲੋਭ ਮੋਹ ਈਰਖਾ ਦੀ ਅਗਨੀ ਅੰਦਰਿ ਤਪਸ਼ ਕਰਕੇ ਆਪ (ਤਪਤਿ)ਤਪਦਾ ਰਿਹਾ, ਹੋਰਨਾਂ ਨੂੰ ਵਿਦਾਂਤ'ਚ ਲਾ ਕੇ (ਤਪਾਇਆ)ਤਪਾਉਂਦਾ ਰਿਹਾ, ਫਿਰ ਇਹ ਗਿਆਰਾਂ ਹਜ਼ਾਰ ਵਰ੍ਹਾ ਕਾਰਕ ਕਰਤਾ ਭਾਵ ਰੱਬ ਹੀ ਬਣਿਆਂ ਰਿਹਾ, ਫਿਰ ਭੀ ਸ਼ਾਂਤੀ ਨ ਆਈ। ਆਖਰ ਨਾਰਦ ਮੁਨੀ ਜੀ ਦੀ

ਸ਼ਰਨ ਪਿਆ, ਉਨ੍ਹਾਂ ਨੇ ਇਸ ਨੂੰ ਪ੍ਰਮੇਸਰ ਜੀ ਦੇ ਗੁਨਾਣਵਾਦ ਵਾਲੇ ਧਾਰਮਿਕ ਗ੍ਰੰਥ ਸੁਣਾਏ, ਫਿਰ ਸ਼ਾਂਤੀ ਆਈ। ਅਕਾਲ ਪੁਰਖੁ ਜੀ ਦੀ ਸ਼ਰਨੀ ਪਏ ਤੋਂ ਬਿਨਾ ਕੋਈ ਭੀ ਨਹੀਂ ਤਰਿਆ। ਯਥਾ:- ਬਿਨੁ ਸਰਨੀ, ਨਹਿ ਕੋਇ ਤਰਾਇਆ॥

੨੫.ਰਿਖੀਆਂ ਦੇ ਸੰਬਾਦ:- ਇੱਕ ਵਾਰੀਂ ਦੁਰਬਾਸਾ ਰਿਖੀ ਜੀ ਸਿਰ'ਤੇ ਪੁਸਤਕਾਂ ਦਾ ਭਾਰ ਚੁੱਕੀ ਜਾ ਰਹੇ ਸਨ, ਜਾਗਵਲਕ ਰਿਖੀ ਜੀ ਨੇ ਕਿਹਾ, "ਗਰਧਬ ਗੱਛਤੀ" (ਗਰਧਬ) ਗਧਾ

(ਗੱਛਤੀ) ਤੁਰਿਆ ਜਾ ਰਿਹਾ ਹੈ। ਉਨ੍ਹਾਂ ਦਾ ਸੁਭਾਅ ਬਹੁਤ ਹੀ ਤੇਜ਼ ਸੀ। ਕਿਹਾ, "ਕਿਸ ਨੂੰ ਕਿਹਾ ਹੈ?"ਕਿਹਾ, ਤੈਨੂੰ ਕਿਹਾ ਹੈ, ਕਿਉਂਕਿ ਤੂੰ ਕ੍ਰੋਧ ਨਹੀਂ ਤਿਆਗਦਾ। ਪੁਸਤਕਾਂ ਦਾ ਭਾਰ ਬਿਅਰਥ ਹੀ ਚੁੱਕੀ ਫਿਰਦਾ ਹੈਂ, "ਬੇਦ ਪੁਰਾਨ ਪੜੇ ਕਾ ਕਿਆ ਗੁਨੁ; ਖਰ ਚੰਦਨ ਜਸ ਭਾਰਾ॥ ਅਨੁਸਾਰ"ਜੇਕਰ ਵੇਦ ਪੁਰਾਣ ਪੜ੍ਹ ਕੇ ਗੁਣ ਧਾਰਨ ਨਹੀਂ ਕੀਤੇ ਤਾਂ ਪੜ੍ਹਨ ਦਾ ਕੀ ਗੁਣ ਹੈ?ਕਿਤਨਾ ਚਿਰ ਪੜ੍ਹੇਂਗਾ?"ਕਿਹਾ, "ਜਿਤਨਾ ਚਿਰ ਮੇਰੀ ਸੁਰ ਚਲਦੀ ਹੈ, ਦਵਾਈ ਖਾ ੨ ਕੇ ਕਰਦਾ ਹੀ ਰਹਾਂਗਾ। "ਕਿਹਾ, "ਜਦੋਂ ਬ੍ਰਿਧ ਹੋਵੇਂਗਾ, ਕਫ਼ ਨਾਲ ਕੰਠ ਰੁਕ ਜਾਵੇਗਾ, ਫਿਰ ਪਾਠ ਕਿਵੇਂ ਕਰੇਂਗਾ?"ਕਿਹਾ, "ਮੈਂ ਕਿਸੇ ਦੇਵਤੇ ਨੂੰ ਅਰਾਧ ਕੇ ਵਰ ਲੈ ਲਵਾਂਗਾ। "ਸੋ ਗੁਰੂ ਭਾਉ-ਭਗਤੀ ਤੋਂ ਬਿਨਾ ਕਿਸੇ ਨੂੰ ਭੀ ਸ਼ਾਂਤੀ ਨਹੀਂ ਆਈ।

੨੬.ਕੇਵਲ ਸੇਵਾ ਹੀ ਕਰੋ, ਵਿੱਦਿਆ ਦੀ ਕੀ ਲੋੜ ਹੈ?ਭੋਲ਼ੇ ਨੂੰ ਗੁਮਰਾਹ ਕਰਕੇ ਆਪਣੇ ਕੰਮ ਹੀ ਲਾਈ ਰੱਖਦੇ ਹਨ। ਕਹਿੰਦੇ ਜੇ ਤੂੰ ਪਾਠੀ ਬਣ ਗਿਆ ਤਾਂ ਵਿੱਦਿਆ ਪੜ੍ਹ ਕੇ ਤੇਰੀ ਸ਼ਰਧਾ ਘਟ ਜਾਵੇਗੀ। ਇਹ ਕਹਿਣਾ ਭਾਰੀ ਗ਼ਲਤੀ ਹੈ। ਵਿੱਦਿਆ ਪੜ੍ਹ ਕੇ ਸਾਰੀ ਜ਼ਿੰਦਗੀ ਗੁਰਬਾਣੀ ਪੜ੍ਹੇ, ਬੇਅੰਤ ਪ੍ਰੇਮੀਆਂ ਨੂੰ ਪੜ੍ਹਾਵੇ ਤਾਂ ਕਿਤਨਾ ਲਾਭ ਹੋ ਸਕਦਾ ਹੈ?ਸ੍ਰੀ ਸਤਿਗੁਰੂ ਸਾਹਿਬ ਜੀ ਨੇ ਆਪ ਬ੍ਰਹਮਵਿੱਦਿਆ ਪੜ੍ਹਾਈ ਹੈ। ਆਪ ਹੀ ਮਰਯਾਦਾ ਤੋਰੀ ਹੈ। ਇਸ ਲਈ ਅੰਮ੍ਰਿਤ ਗੁਰਬਾਣੀ ਦੀ ਪ੍ਰਾਪਤੀ ਲਈ ਬ੍ਰਹਮਵਿੱਦਿਆ ਪੜ੍ਹਨੀ ਬਹੁਤ ਹੀ ਜ਼ਰੂਰੀ ਹੈ। ਨੌਕਰੀ ਨ ਕਰੇ, ਨਿਸ਼ਕਾਮ ਸੱਚੀ ਸੇਵਾ ਕਰੇ, ਅੱਗੇ ਗੁਰਬਾਣੀ ਪੜ੍ਹਾਵੇ। ਜੇ ਨਿਗ੍ਹਾ ਮਾਰ ਕੇ ਦੇਖੀਏ, ਬਾਬੇ ਬੁੱਢੇ ਸਾਹਿਬ ਜੀ ਨੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਤੋਂ ਬ੍ਰਹਮਵਿੱਦਿਆ ਪੜ੍ਹ ਕੇ, ਆਪਣੀ ਜ਼ਿੰਦਗੀ ਦੇ ਲੰਮੇ ਸਮੇਂ ਅੰਦਰ, ਬੇਅੰਤ ਹੀ ਪ੍ਰੇਮੀਆਂ ਨੂੰ ਅੱਗੇ ਪੜ੍ਹਾਈ, ਇਉਂ ਗੁਰੂ ਘਰ'ਚ, ਦੀਵੇ ਤੋਂ ਦੀਵਾ ਅੱਗੇ ਜਗਦਾ ਰਿਹਾ, ਹੁਣ ਭੀ ਜਗ ਰਿਹਾ ਹੈ, ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਮਿਹਰ ਨਾਲ ਅੱਗੇ ਨੂੰ ਭੀ ਜਗਦਾ ਹੀ ਰਹੇਗਾ, ਸੋ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਸੱਚਾ ਹੁਕਮ ਜਾਣ ਕੇ, ਬ੍ਰਹਮਵਿੱਦਿਆ ਅਤਿ ਹੀ ਪ੍ਰੇਮ ਭਾਵ ਗ੍ਰੀਬੀ ਨਿਮ੍ਰਤਾ ਸਹਿਤ ਪੜ੍ਹਨੀ ਪੜ੍ਹਾਉਣੀ ਹੈ। ਜਿਨ੍ਹਾਂ ਨੇ ਬ੍ਰਹਮਵਿੱਦਿਆ ਪੜ੍ਹ ਕੇ ਅੱਗੇ ਪੜ੍ਹਾਈ ਹੈ, ਉਨ੍ਹਾਂ ਨੇ ਆਪਣੀ ਜ਼ਿੰਦਗੀ ਦਾ ਬਹੁਤ ਵੱਡਾ ਮੁੱਲ ਵੱਟਿਆ ਹੈ।

੨੭.ਕਈ ਭਲੇ ਪੁਰਸ਼ ਗੁਰਬਾਣੀ ਦੀਆਂ ਤੁਕਾਂ ਦੇ ਅਰਥ ਗ਼ਲਤ ਸਮਝ ਕੇ, ਗੁਰਬਾਣੀ ਪੜ੍ਹਨ ਵਾਲਿਆਂ'ਤੇ ਤਰਕ ਕਰਕੇ ਇਹ ਪੜ੍ਹਦੇ ਹਨ:- ਸਲੋਕੁ ਮਃ ੧॥ ਪੜਿ ਪੜਿ.ਗਡੀ ਲਦੀਅਹਿ; ਪੜਿ

ਪੜਿ ਭਰੀਅਹਿ ਸਾਥ॥ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ, ਬ੍ਰਹਮਦਾਸ ਖੋਟੜੇ ਜੀ ਦਾ ਵਿੱਦਿਆ ਦਾ ਹੰਕਾਰ ਮੇਟਣ ਲਈ ਇਹ ਸਲੋਕੁ ਸਾਹਿਬ ਜੀ ਉਚਾਰੇ, ਗੁਰਬਾਣੀ ਪੜ੍ਹਨ ਤੋਂ ਮਨ੍ਹਾ ਨਹੀਂ ਕੀਤਾ:- ਮਃ੧॥ ਲਿਖਿ ਲਿਖਿ ਪੜਿਆ; ਤੇਤਾ ਕੜਿਆ॥ ਅਕਾਲ ਪੁਰਖੁ ਜੀ ਦੇ (੧) ਪਹਿਲੇ (ਮਃ)ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਦ੍ਵੈਤ ਦੀ ਪੜ੍ਹਾਈ ਵਿਸ਼ੇ ਵਿਕਾਰਾਂ ਦੇ ਨਾਵਲ, ਕਿੱਸੇ, ਕਹਾਣੀਆਂ ਲਿਖਿ ਲਿਖਿ ਕੇ, ਜਿਤਨਾ ਪੜਿਆ, (ਤੇਤਾ)ਤਿਤਨਾ ਹੀ ਹੰਕਾਰ'ਚ (ਕੜਿਆ)ਬੱਝ ਗਿਆ। ਯਥਾ:- ਸਲੋਕੁ ਮਃ ੩॥ ਪੜਣਾ ਗੁੜਣਾ ਸੰਸਾਰ ਕੀ ਕਾਰ ਹੈ; ਅੰਦਰਿ ਤ੍ਰਿਸਨਾ ਵਿਕਾਰੁ॥ ਹਉਮੈ ਵਿਚਿ ਸਭਿ ਪੜਿ ਥਕੇ; ਦੂਜੈ ਭਾਇ ਖੁਆਰੁ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ (੩)ਤੀਜੇ (ਮਃ)ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀ ਆਦਿ ਅੰਗ ੬੫੦'ਤੇ ਇਹ ਸਲੋਕੁ ਫ਼ੁਰਮਾਉਂਦੇ ਹਨ:- ਦ੍ਵੈਤ ਤ੍ਰਿਸਨਾ ਵਿਕਾਰੁ ਦੀ ਪੜ੍ਹਾਈ ਦਾ ਪੜਣਾ (ਗੁੜਣਾ)ਵੀਚਾਰਨਾ ਸੰਸਾਰ ਕੀ ਕਾਰ ਹੈ, ਕਿਉਂਕਿ ਉਨ੍ਹਾਂ ਦੇ ਅੰਦਰਿ ਤ੍ਰਿਸਨਾ ਵਿਕਾਰੁ ਹੈ। ਤ੍ਰਿਸ਼ਨਾ ਵਿਕਾਰ ਦ੍ਵੈਤ ਭਾਵ ਦੀ ਪੜ੍ਹਾਈ, ਹਉਮੈ ਵਿਚਿ ਸਭਿ ਪੜਿ ਪੜ੍ਹ ਕੇ ਥਕੇ ਹਨ। (ਦੂਜੈ)ਦ੍ਵੈਤ (ਭਾਇ)ਭਾਵ ਕਰਕੇ ਖੁਆਰੁ ਹੁੰਦੇ ਹਨ। ਸੋ ਤਰਕਵਾਦੀ ਅੰਮ੍ਰਿਤ ਬਾਣੀ ਨਹੀਂ ਪੜ੍ਹਦੇ, ਪਰ ਗੁਰਬਾਣੀ ਪੜ੍ਹਨ ਵਾਲੇ ਗੁਰਮੁਖਾਂ'ਤੇ ਤਰਕ ਕਰਕੇ, ਉਪ੍ਰੋਕਤ ਬਾਣੀ ਪੜ੍ਹਦੇ ਹਨ। ਸਤਿਗੁਰੂ ਸਾਹਿਬ ਜੀ ਦੇ ਇਹ ਬਚਨ, ਹਉਮੈ ਦ੍ਵੈਤ ਤ੍ਰਿਸ਼ਨਾ ਦੀ ਨਿਵਿਰਤੀ ਲਈ ਹਨ। ਗੁਰਬਾਣੀ ਪੜ੍ਹਨ'ਤੇ ਤਰਕ ਕਰਨੀ ਮਹਾਂ ਪਾਪ ਹੈ। ਸਹੀ ਅਰਥਾਂ ਸਮੇਤ ਅੱਠੇ ਪਹਿਰ ਗੁਰਬਾਣੀ ਪੜ੍ਹ ਕੇ ਮਨੁੱਖਾ ਜਨਮ ਸਫਲਾ ਕਰਨਾ ਚਾਹੀਦਾ ਹੈ ਜੀ।

੨੮.ਕਬੀਰ.ਮੈ ਜਾਨਿਓ ਪੜਿਬੋ ਭਲੋ; ਪੜਿਬੇ ਸਿਉ ਭਲ ਜੋਗੁ॥ ਭਗਤਿ.ਨ ਛਾਡਉ ਰਾਮ ਕੀ; ਭਾਵੈ ਨਿੰਦਉ ਲੋਗੁ॥ ਬ੍ਰਹਮ ਸਰੂਪ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਮੈ)ਦਾਸਨ ਦਾਸ ਨੇ ਇਹ ਨਿਸਚੇ ਕਰਕੇ (ਜਾਨਿਓ) ਜਾਣਿਆਂ ਹੈ, ਕਿ ਗੁਰਮੁਖੀ ਦਾ (ਪੜਿਬੋ)ਪੜ੍ਹਨਾ (ਭਲੋ)ਚੰਗਾ ਹੈ, ਕਿਉਂ ਜੋ ਗੁਰਮੁਖੀ ਪੜ੍ਹ ਕੇ, ਗੁਰਬਾਣੀ ਬ੍ਰਹਮਵਿੱਦਿਆ ਗੁਰ ਇਤਿਹਾਸ ਧਰਮ ਹਿਤ ਸੇਵਾ ਸਿਮਰਨ ਕੁਰਬਾਨੀ ਕਰਨ ਵਾਲੇ ਮਹਾਂਪੁਰਸ਼ਾਂ ਦੇ ਪਰਉਪਕਾਰ ਗੁਰੂ ਪ੍ਰੇਮਾ-ਭਗਤੀ (ਪੜਿਬੇ)ਪੜ੍ਹਨ (ਸਿਉ)ਨਾਲ, ਪ੍ਰੇਮਾ-ਭਗਤੀ ਕਰਕੇ ਵਾਹਿਗੁਰੂ ਜੀ'ਚ (ਭਲ)ਭਲੀ ਪ੍ਰਕਾਰ (ਜੋਗੁ)ਜੁੜਨਾ ਹੁੰਦਾ ਹੈ। ਭਗਤਿ.ਨ ਛਾਡਉ ਰਾਮ ਕੀ; ਭਾਵੈ ਨਿੰਦਉ ਲੋਗੁ॥ ਇਸ ਲਈ ਹੇ ਪਿਆਰਿਓ! ਵਿਆਪਕ ਰਾਮ ਜੀ (ਕੀ)ਦੀ ਪ੍ਰੇਮਾ (ਭਗਤਿ)ਭਗਤੀ ਦਾ ਪੜ੍ਹਨਾ ਦਾਸਨ ਦਾਸ (ਨ)ਨਹੀਂ (ਛਾਡਉ)ਛੱਡੇਗਾ, (ਭਾਵੈ)ਭਾਵੇਂ ਹੇ (ਲੋਗੁ)ਲੋਕੋ! ਦਾਸਨਦਾਸ ਦੀ (ਨਿੰਦਉ)ਨਿੰਦਾ ਹੀ ਕਰਦੇ ਰਹੋ। ਸੋ ਅਰਥ, ਦਸਵੇਂ ਦੁਆਰ ਸੁਆਸ ਚੜ੍ਹਾਉਣ ਵਾਲਾ ਜੋਗ ਨਹੀਂ।

੨੯.ਕਛੂਅਕ ਦਾ ਅਰਥ ਥੋੜ੍ਹਾ ਨਹੀਂ ਕਰਨਾ। ਤੁਰਕ.ਤਰੀਕਤਿ ਜਾਨੀਐ; ਹਿੰਦੂ ਬੇਦ ਪੁਰਾਨ॥ ਸ਼੍ਰੋਮਣੀ ਭਗਤ ਸ੍ਰੀ ਕਬੀਰ ਸਾਹਿਬ ਜੀ ਬ੍ਰਹਮਵਿੱਦਿਆ ਪੜ੍ਹਨ ਬਾਰੇ ਫ਼ੁਰਮਾ ਰਹੇ ਹਨ:- ਤੁਰਕ, ਸ਼ਰੀਅਤ ਤਰੀਕਤਿ ਮਾਰਫ਼ਤ ਹਕੀਕਤ ਇਨ੍ਹਾਂ ਚੌਹਾਂ ਅਵਸਥਾਂ ਨੂੰ ਹੀ (ਜਾਨੀਐ)ਜਾਣਦੇ ਹਨ। ਹਿੰਦੂ ਚਾਰ (ਬੇਦ) ਵੇਦਾਂ (ਪੁਰਾਨ) ਅਠਾਰਾਂ ਪੁਰਾਣਾਂ ਨੂੰ ਹੀ ਮੰਨਦੇ ਹਨ। ਦੋਵੇਂ, ਸ਼ਰ੍ਹਾ, ਕਰਮ

ਕਾਂਡ ਦੇ ਬੰਧਨਾਂ'ਚ ਬੱਝੇ ਹੋਏ ਹਨ। ਮਨ ਸਮਝਾਵਨ ਕਾਰਨੇ; ਕਛੂਅਕ ਪੜੀਐ ਗਿਆਨ॥ ਪਰ ਮਨ ਨੂੰ (ਸਮਝਾਵਨ)ਸਮਝਾਉਣ (ਕਾਰਨੇ) ਲਈ, ਦੋਹਾਂ'ਚੋਂ ਰੱਬ ਰੂਪ ਭਗਤ ਫ਼ਰੀਦ ਸਾਹਿਬ ਜੀ, ਭਗਤ ਜੈਦੇਵ ਸਾਹਿਬ ਜੀ ਵਾਂਗ, (ਕਛੂਅਕ)ਕੋਈ ਵਿਰਲਾ ੨ ਹੀ, ਆਪਣੇ ਆਪ ਸਰੂਪ ਦੇ ਗਿਆਨ ਬਾਰੇ (ਪੜੀਐ)ਪੜ੍ਹਦਾ ਹੈ।

ਸਤਿਗੁਰੁ ਜਾਗਤਾ ਹੈ ਦੇਉ॥ ਪਾਰਬ੍ਰਹਮ ਦੇ ਪੂਰਨ ਸੱਚੇ ਅਵਤਾਰ ਹੋਣ ਕਾਰਨ, ਜਿਹੜੇ ਅੱਖਰ ਪੜ੍ਹ ੨ ਕੇ ਹੰਕਾਰ 'ਚ ਭੁੱਲਦੇ ਹਨ, ਉਨ੍ਹਾਂ ਨੂੰ ਸਮਝਾਉਂਦੇ ਹਨ। ਪੜ੍ਹਨ ਤੋਂ ਮਨਾਹੀ ਨਹੀਂ ਕਰਦੇ।

ਯਥਾ:- ਅਖਰ ਪੜਿ ਪੜਿ ਭੁਲੀਐ; ਭੇਖੀ ਬਹੁਤੁ ਅਭਿਮਾਨੁ॥ ਉਪ੍ਰੋਕਤ ਪ੍ਰਮਾਣਾਂ ਅਨੁਸਾਰ ਬ੍ਰਹਮਵਿੱਦਿਆ ਪੜ੍ਹਨੀ ਬਹੁਤ ਹੀ ਜ਼ਰੂਰੀ ਹੈ। ਸੰਸਾਰੀ ਵਿੱਦਿਆ ਦੇ ਸੰਸਾਰ ਨੂੰ ਬੇਅੰਤ ਹੀ ਲਾਭ ਹਨ, ਪਰ ਜੇਕਰ ਬ੍ਰਹਮਵਿੱਦਿਆ ਹੋਵੇ, ਤਾਂ ਹੀ ਸੰਸਾਰੀ ਵਿੱਦਿਆ ਸੁਖਦਾਇਕ ਸਫ਼ਲੀ ਹੈ। ਬ੍ਰਹਮਵਿੱਦਿਆ ਪਹਿਲਾਂ ਪ੍ਰਾਪਤ ਕੀਤੀ ਜਾਵੇ। ਜਿਵੇਂ ੨ ਵਿੱਦਿਆ'ਚ ਵਾਧਾ ਹੋਇਆ ਤਿਵੇਂ ੨ ਡਾਕਟ੍ਰੀ ਵਿੱਦਿਆ ਕਰਕੇ ਬਹੁਤ ਸਾਰੇ ਗੰਭੀਰ ਰੋਗਾਂ ਦੇ ਇਲਾਜ ਹੋ ਜਾਂਦੇ ਹਨ। ਸਾਇੰਸ ਵਿੱਦਿਆ ਕਰਕੇ ਆਵਾਜਾਈ ਦੇ ਸਾਧਨ, ਹੋਰ ਅਨੇਕਾਂ ਹੀ ਲਾਭ ਹਨ। ਜਿਹੜੇ ਅਕਾਲ ਪੁਰਖੁ ਜੀ ਦੇ ਬਖ਼ਸ਼ੇ ਪੂਰਨ ਵੈਰਾਗੀ ਤਿਆਗੀ ਗੁਰਮੁਖਿ ਮਹਾਂਪੁਰਖ ਜੀ ਆਉਣ, ਉਹ ਚਾਹੇ ਸੰਸਾਰੀ ਵਿੱਦਿਆ ਨ ਭੀ ਪੜ੍ਹਨ, ਕੇਵਲ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਬਖ਼ਸ਼ੀ ਬ੍ਰਹਮਵਿੱਦਿਆ ਹੀ ਪੜ੍ਹਨ ਤੇ ਅੱਗੇ ਪੜ੍ਹਾ ਕੇ ਆਪਣੀ ਜ਼ਿੰਦਗੀ ਨੂੰ ਇਸੇ ਪਾਸੇ ਲਾ ਕੇ ਸਫ਼ਲੀ ਕਰਨ, ਤਾਂ ਸਵਾ ਲੱਖ ਦੇ ਨਾਲ ਲੜਨ ਵਾਲੀ ਘਾਲਣਾ, ਸਫਲ ਕਮਾਈ ਹੈ। ਗੁਰਸਿੱਖੀ ਦੇ ਪ੍ਰਚਾਰ ਲਈ ਇਸ ਤਰ੍ਹਾਂ ਦੇ ਮਹਾਂਪੁਰਖਾਂ ਦੀ ਬੜੀ ਹੀ ਭਾਰੀ ਲੋੜ ਹੈ।

੩੦.ਬ੍ਰਹਮ ਵਿੱਦਿਆ ਪੜ੍ਹਨੀ ਅਤਿਅੰਤ ਹੀ ਜ਼ਰੂਰੀ ਹੈ, ਜਿਵੇਂ ਬ੍ਰਹਮਵਿੱਦਿਆ ਦੇ ਦਾਤੇ, ਗੁਰਬਾਣੀ ਨਿਰੰਕਾਰ ਜੀ ਦੇ ਰਸੀਏ ਪਰਮ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਨੂੰ ਕਿਸੇ ਪ੍ਰੇਮੀ ਪੁੱਛਿਆ, "ਜੀ! ਅਮਨ ਸਮੇਂ ਸਵਾ ਲੱਖ ਨਾਲ ਇਕੱਲਾ ਕਿਵੇਂ ਲੜੇਗਾ?""ਹੇ ਭਾਈ! ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਛਕੇ, ਬੱਜਰ ਕੁਰੈਹਿਤਾਂ ਤਿਆਗ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਕਥਾ ਕੀਰਤਨ ਬ੍ਰਹਮਵਿੱਦਿਆ ਪੜ੍ਹੇ, ਪੰਜਾਂ ਵਿਕਾਰਾਂ ਦਾ ਤਿਆਗ ਕਰੇ। ਅਤੀ ਹੀ ਨਿਮ੍ਰਤਾ ਹਲੀਮੀ ਗ੍ਰੀਬੀ ਨਿਸ਼ਕਾਮਤਾ ਨਾਲ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਮਿਸ਼ਨ ਦਾ ਪ੍ਰਚਾਰ ਕਰੇ। ਖੰਡੇ ਬਾਟੇ ਦਾ ਅੰਮ੍ਰਿਤ ਛਕਾਵੇ, ਪ੍ਰੇਮ ਨਾਲ ਬ੍ਰਹਮਵਿੱਦਿਆ ਪੜ੍ਹਾਵੇ, ਸਭ ਦੀ ਚਰਨ ਧੂੜਿ ਬਣ ਜਾਵੇ, ਜੀਵਤ ਭਾਵ ਤੋਂ ਮਰ ਕੇ ਜੀਵਨ ਮੁਕਤੀ ਪਾਵੇ, ਰੋਮ ੨ ਹਰਿ ੨ ਧਿਆਵੈ। ਅਮਨ ਸਮੇਂ ਇਹ ਭੀ ਸਵਾ ਲੱਖ ਨਾਲ ਲੜਨ ਦੀ ਮਹਾਨ ਮਹਾਨਤਾ ਹੈ ਜੀ। "ਬ੍ਰਹਮਵਿੱਦਿਆ ਪੜ੍ਹ ਕੇ, ਹਰ ਕਾਰੋਬਾਰ ਧਰਮ ਕ੍ਰਿਤ'ਚ ਪੂਰਨ ਕਾਮਯਾਬੀ ਹੁੰਦੀ ਹੈ, ਇਸ ਲਈ ਬ੍ਰਹਮਵਿੱਦਿਆ ਪੜ੍ਹਨੀ ਬਹੁਤ ਹੀ ਜ਼ਰੂਰੀ ਹੈ। ਕੇਵਲ ਸੰਸਾਰੀ ਵਿੱਦਿਆ ਕਰਕੇ ਦੁਨੀਆਂ'ਤੇ ਬਹੁਤ ਫਸਾਦ ਹੋ ਰਹੇ ਹਨ। ਬੰਦੇ ਭੂਤ ਪ੍ਰੇਤ

ਬਿਕਰਾਲ ਬਣੇ ਹੋਏ ਹਨ, ਮਰ ਕੇ ਭੀ ਇਹ ਹੀ ਬਣ ਰਹੇ ਹਨ। ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ, ਦੇ ਅਸਚਰਜ ਵਿਸਮਾਦ ਕੌਤਕ ਪ੍ਰੇਮੀਆਂ ਨੂੰ ਨਿਹਾਲ ਕਰਨ ਵਾਲੇ ਹਨ।

੩੧.ਬ੍ਰਹਮਵਿੱਦਿਆ ਪੜ੍ਹਨ ਦੇ ਗੁਣ ਹੀ ਗੁਣ, ਮਹੱਲੇ ੧.ਭਗਤ ਪ੍ਰਹਿਲਾਦ ਜੀ ਦਾ ਦ੍ਰਿਸਟਾਂਤ:- ਜਿਵੇਂ ਬ੍ਰਹਮਵਿੱਦਿਆ ਪੜ੍ਹਨੀ ਬਹੁਤ ਹੀ ਜ਼ਰੂਰੀ ਹੈ, ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੂੰ, ਬਾਬਾ ਕਲਿਆਣਚੰਦ ਜੀ, ਗੋਪਾਲ ਪਾਂਧੇ ਕੋਲ਼ ਪੜ੍ਹਾਉਣ ਲਈ ਲੈ ਕੇ ਗਏ, ਤਾਂ ਆਪ ਜੀ ਨੇ ਸੰਸਾਰੀ ਵਿੱਦਿਆ ਨੂੰ ਸਫ਼ਲਾਉਣ, ਜਮਾਂ ਤੋਂ ਛੁਡਾਉਣ, ਜੀਆਂ ਦੀ ਹੰਗਤਾ ਛਡਾਉਣ, ਮੋਹ ਮੇਟਣ ਲਈ ਇਹ ਸ਼ਬਦ ਫ਼ੁਰਮਾਇਆ:- ਜਾਲਿ ਮੋਹੁ.ਘਸਿ ਮਸੁ ਕਰਿ; ਮਤਿ ਕਾਗਦੁ ਕਰਿ ਸਾਰੁ॥ )ਬੀਰਾ

ਪਾਂਧੇ ਪਰਥਾਇ ਪੱਟੀ ਬਾਣੀ ਉਚਾਰੀ:- ਸਸੈ.ਸੋਇ ਸ੍ਰਿਸਟਿ ਜਿਨਿ ਸਾਜੀ; ਸਭਨਾ ਸਾਹਿਬੁ ਏਕੁ ਭਇਆ॥ )ਮੁੱਲਾਂ ਨੂਰਦੀਨ ਦੀ ਕਲਿਆਣ ਲਈ.੭੨੧.ਅੰਗ'ਤੇ ਸਬਦ ਉਚਾਰਿਆ ਹੈ। ਯਕ ਅਰਜ ਗੁਫਤਮ.ਪੇਸਿ ਤੋ; ਦਰ ਗੋਸ ਕੁਨ ਕਰਤਾਰ॥ ) ਸਤਿਗੁਰੂ ਤੀਜੇ ਪਾਤਿਸ਼ਾਹ ਜੀ ਨੇ ਸੰਸਾਰੀ ਪੜ੍ਹਾਈ ਦੇ ਅੱਖਰਾਂ ਨੂੰ ਬ੍ਰਹਮਵਿੱਦਿਆ ਪ੍ਰਮਾਰਥ ਵੱਲ ਜੋੜਦਿਆਂ ਪੱਟੀ ਬਾਣੀ ਇਉਂ ਉਚਾਰੀ:- ਅਯੋ ਅੰਙੈ.ਸਭੁ ਜਗੁ ਆਇਆ; ਕਾਖੈ ਘੰਙੈ.ਕਾਲੁ ਭਇਆ॥ )ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਗਉੜੀ ਬਾਵਨ ਅੱਖਰੀ ਅੰਗ ੨੫੦'ਤੇ ਲਿਖੀ ਹੈ, ਸਤਿਗੁਰੂ ਸਾਹਿਬ ਜੀ ਦੇ ਅਨਤ ਕਲਾ ਦੇ ਮਾਲਕ ਹੋਣ ਦੇ ਪ੍ਰਮਾਣ ਹਨ, ਜੋ ਪੱਟੀ ਦੇ ਅੱਖਰਾਂ ਨੂੰ ਪ੍ਰਮਾਰਥ ਰੂਪ ਕਥਨ ਕੀਤਾ ਹੈ। ਉਪ੍ਰੋਕਤ ਪ੍ਰਮਾਣਾਂ ਅਨੁਸਾਰ ਸ੍ਰੀ ਗੁਰੂ ਸਾਹਿਬਾਨ ਜੀ, ਭਗਤਾਂ ਮਹਾਂਪੁਰਸ਼ਾਂ ਨੇ ਅਦ੍ਵੈਤ ਦੀ ਪੜ੍ਹਾਈ ਹੀ ਪੜ੍ਹੀ, ਪੜ੍ਹਾਈ ਹੈ। ਜਿਵੇਂ ਭਗਤ ਪ੍ਰਹਿਲਾਦ ਜੀ ਨੂੰ ਧੱਕੇ ਨਾਲ ਦ੍ਵੈਤ ਦੀ ਪੜ੍ਹਾਈ ਪੜ੍ਹਾਉਣਾ ਚਾਹੁੰਦੇ ਸਨ, ਪਰ ਆਪ ਜੀ ਨੇ ਨਿਰਭੈਤਾ ਨਾਲ ਉੱਤ੍ਰ ਦਿਤਾ, ਇਸ ਨੂੰ ਵਾਹਿਗੁਰੂ ਮਹੱਲਾ ਤੀਜਾ ਜੀ ਇਉਂ ਫ਼ੁਰਮਾਉਂਦੇ ਹਨ:- ਮੇਰੀ ਪਟੀਆ ਲਿਖਿ ਦੇਹੁ; ਸ੍ਰੀ ਗੋਪਾਲ॥ ੧॥ ਨਹੀ ਛੋਡਉ ਰੇ ਬਾਬਾ; ਰਾਮ ਨਾਮ॥ ਬਾਲਕ ਅਵਸਥਾ 'ਚ ਬੜੇ ਭਾਰੀ ਨਿਸ਼ਚੇ ਨਾਲ ਵਾਹਿਗੁਰੂ ਜੀ ਜਪੇ ਜਪਾਏ.ਸ਼ੁਕਰਾਚਾਰਯ ਦੇ ਪੁੱਤ੍ਰਾਂ ਸੰਡੇ, ਮਰਕੇ ਨੂੰ ਫ਼ੁਰਮਾਇਆ:- ਮੇਰੀ (ਪਟੀਆ)ਫਟੀ'ਤੇ ਵਾ ਬੁੱਧੀ ਰੂਪੀ (ਪਟੀਆ) ਫੱਟੀ'ਤੇ (ਸ੍ਰੀ) ਸ਼੍ਰੋਮਣੀ (ਗੋਪਾਲ) (ਗੋ)ਪ੍ਰਿਥਵੀ ਦੇ (ਪਾਲ)ਪਾਲਕ ਵਾਹਿਗੁਰੂ ਜੀ ਦੇ ਨਾਮ ਜੀ ਲਿਖਿ (ਦੇਹੁ)ਦੇਵੋ। (ਰੇ)ਹੇ ਬਾਬਾ! ਦਾਸਨਦਾਸ (ਰਾਮ)ਵਿਆਪਕ ਵਾਹਿਗੁਰੂ ਜੀ ਦੇ ਨਾਮ ਜੀ ਨੂੰ ਨਹੀ (ਛੋਡਉ) ਛੱਡੇਗਾ। ਮੇਰੀ ਪਟੀਆ ਲਿਖਿ ਦੇਹੁ; ਗੋਬਿੰਦ ਮੁਰਾਰਿ॥ ਮੇਰੀ (ਪਟੀਆ)ਫੱਟੀ ਵਾ ਬੁੱਧੀ ਰੂਪੀ ਫੱਟੀ 'ਤੇ (ਗੋਬਿੰਦ) (ਗੋ)ਇੰਦ੍ਰਿਆਂ ਦੇ (ਬਿੰਦ)ਪ੍ਰਕਾਸ਼ਕ (ਮੁਰਾਰਿ) ਵਾਹਿਗੁਰੂ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਮਿੱਠਾ ਅਮੋਲ ਨਾਮ ਲਿਖਿ ਦੇਹੁ। {ਵਾਹਿਗੁਰੂਜੀ ਨੇ ਹੰਕਾਰੀ ਮੁਰਦੈਂਤ ਨੂੰ ਮਾਰਿਆ, ਇਸ ਲਈ ਨਾਮ ਮੁਰਾਰਿ ਪਿਆ। }ਜੇ ਹਰਿ ਛੋਡਉ; ਤਉ ਕੁਲਿ ਲਾਗੈ ਗਾਲਿ॥ ਸਭ ਨੂੰ (ਹਰਿ)ਹਰਾ ਭਰਾ ਕਰਨ ਵਾਲੇ, ਜੋ ਹੁਣ ਅਸੰਖ ਸੂਰਜਾਂ ਚੰਦ੍ਰਮਿਆਂ ਤਾਰੇ ਮੰਡਲਾਂ ਟਿਟਿਆਣਿਆਂ ਅਗਨੀਆਂ ਨੂੰ ਪ੍ਰਕਾਸ਼ ਰਹੇ ਹਨ, ਅਸੰਖ ਧਰਤੀਆਂ ਨੂੰ ਦੌੜਾ ਰਹੇ ਹਨ, ਅਨੰਤ ਬ੍ਰਹਮੰਡਾਂ ਦੀ ਉਤਪਤੀ ਪਾਲਣਾ ਲੈਅਤਾ ਕਰਦਿਆਂ ਨਿਰਲੇਪ ਹੋ ਰਹੇ ਹਨ, ਹਰ ਪ੍ਰਾਣੀ ਦੇ ਅੰਦਰ ਬਾਹਰ ਸਰਬ ਕਲਾ ਭਰਪੂਰ ਪ੍ਰਭ;

)ਮਿਹਰਵਾਨੁ.ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ.ਮਿਹਰਵਾਨੁ॥ ਜੀਅ ਸਗਲ ਕਉ; ਦੇਇ ਦਾਨੁ॥ ਰਾਮ ਜੀ ਹਨ। ਜਿਨ੍ਹਾਂ ਦੀ ਜੋਤਿ ਨਾਲ ਸਭ ਆਖਦੇ ਵੇਖਦੇ ਬੋਲਦੇ ਸੁਣਦੇ ਤੁਰਦੇ ਫਿਰਦੇ ਹਨ। ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਐਸੇ ਵਿਸਮਾਦ (ਹਰਿ)ਵਾਹਿਗੁਰੂ ਜੀ ਦਾ ਨਾਮ, ਜੇ ਦਾਸਨਦਾਸ (ਛੋਡਉ)ਛੱਡੇਗਾ (ਤਉ)ਤਾਂ ਦਾਸ ਦੀ ਜੋ ਭਗਤਾਂ ਦੀ, ਅਨੰਤ ਸ਼ੁਭ ਗੁਣਾਂ ਸਹਿਤ ਪ੍ਰੇਮਾ-ਭਗਤੀ ਰੂਪੀ ਕੁਲਿ ਹੈ, ਇਸ ਨੂੰ ਗਾਲਿ (ਲਾਗੈ)ਲੱਗੇਗੀ। ਵਾ ਕੁਲਿ ਨੂੰ (ਗਾਲਿ)ਗਾਲ਼ਾ ਲੱਗ ਕੇ ਗਲ਼ ਜਾਵੇਗੀ, ਸੋ ਇਸ ਲਈ ਭਗਤ ਪ੍ਰਹਿਲਾਦ ਸਾਹਿਬ ਜੀ ਦੇ ਨਿਸਚੇ ਨੂੰ ਬਹੁਤ ਵੱਡਾ ਮੰਨਦੇ ਹਨ। ਇਸ ਤਰ੍ਹਾਂ ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ ਨੇ ਬਾਵਨ ਅੱਖਰੀ ਗੁਰਬਾਣੀ ਇਉਂ ਉਚਾਰੀ ਹੈ:-

ਬਾਵਨ ਅਛਰ ਲੋਕ ਤ੍ਰੈ; ਸਭੁ ਕਛੁ ਇਨ ਹੀ ਮਾਹਿ॥ ਸੰਸਾਰੀ ਜਾਂ ਬ੍ਰਹਮਵਿੱਦਿਆ 'ਤੇ ਤਰਕ ਨਹੀਂ ਕਰਨੀ। ਦੁਨੀਆਂ 'ਚ ਲਿਖਤ ਪੜ੍ਹਤ ਕਰਕੇ, ਲੈਣਾ ਦੇਣਾ, ਚਿੱਠੀ ਪੱਤ੍ਰ, ਖਬਰਾਂ ਆਦਿਕ ਸਭ ਕਾਰਜ ਚੱਲਦੇ ਹਨ। ਇਸ ਲਈ ਮਾਤਾ ਪਿਤਾ ਜੀ ਨੂੰ ਚਾਹੀਦਾ ਹੈ ਕਿ ਬੱਚਿਆਂ ਨੂੰ ਬ੍ਰਹਮਵਿੱਦਿਆ ਗੁਰਬਾਣੀ ਜੀ ਦੀ ਸੰਥਿਆ ਅਰਥ ਜ਼ਰੂਰ ਬਰ ਜ਼ਰੂਰ ਹੀ ਪੜ੍ਹਾਉਣ।

ਬਹੁ ਗੁਨੀ ਅਲਾਵਹਿੰ, ਸੁਤ ਨ ਪਢਾਵਹਿ; ਸੋ ਸ਼ਤਰੂ ਸਮ ਤਾਤ॥ ਸੋਭਾ ਨਹਿੰ ਪਾਵਹਿ, ਮਤਿ ਨਹਿ ਆਵਹਿ; ਜਗ ਮੈਂ ਇਹ ਬਖ੍ਯਾਤ॥ ਜਗ (ਮੈਂ) 'ਚ ਇਹ ਗੱਲ (ਬਖ੍ਯਾਤ)ਪ੍ਰਗਟ ਹੈ, (ਬਹੁ)ਬਹੁਤੇ ਗੁਨੀ ਪੁਰਖ ਪ੍ਰਗਟ ਹੀ ਇਹ ਬਚਨ (ਅਲਾਵਹਿੰ) ਕਹਿੰਦੇ ਹਨ ਕਿ ਜਿਹੜੇ ਮਾਪੇ ਆਪਣੇ (ਸੁਤ)ਪੁੱਤ੍ਰ, ਬੱਚੇ ਬੱਚੀਆਂ ਨੂੰ ਬ੍ਰਹਮਵਿੱਦਿਆ (ਨ)ਨਹੀਂ (ਪਢਾਵਹਿ)ਪੜ੍ਹਾਉਂਦੇ, ਉਹ ਅਨਪੜ੍ਹ ਬੱਚੇ ਸੋਭਾ (ਨਹਿੰ)ਨਹੀਂ (ਪਾਵਹਿ)ਪਾ ਸਕਦੇ, ਸ਼ੁਭ ਮਤਿ (ਨਹਿ) ਨਹੀਂ (ਆਵਹਿ) ਆਉਂਦੀ, ਇਸ ਲਈ (ਸੋ)ਉਹ (ਤਾਤ) ਮਾਪੇ, ਉਨ੍ਹਾਂ ਦੇ (ਸ਼ਤਰੂ)ਦੁਸ਼ਮਣ (ਸਮ)ਬਰਾਬਰ ਹਨ। ਦੁਇ ਦੁਇ ਲੋਚਨ ਸਰਬਾਨਾ, ਵਿਦਵਾਨਾ ਤ੍ਰਈ ਲੋਚਨਾ; ਪੰਡਤਾਨਾ ਸਪਤਾਨਾ, ਬ੍ਰਹਮਗਿਆਨੀ ਅਨੰਤ ਲੋਚਨਾ॥ ਦੁਇ ਦੁਇ (ਲੋਚਨ)ਨੇਤ੍ਰ ਤਾਂ (ਸਰਬਾਨਾ)ਸਾਰਿਆਂ ਦੇ ਹੀ ਹਨ, ਵਿਦਵਾਨਾ ਦੇ (ਤ੍ਰਈ)ਤਿੰਨ (ਲੋਚਨਾ)ਨੇਤ੍ਰ ਹੁੰਦੇ ਹਨ, ਵਿੱਦਿਆ ਤੀਜਾ ਨੇਤ੍ਰ ਹੈ। (ਪੰਡਤਾਨਾ)ਵਿੱਦਵਾਨਾ ਦੇ (ਸਪਤਾਨਾ)ਸੱਤ ਨੇਤ੍ਰ ਹਨ। ਬ੍ਰਹਮਵਿੱਦਿਆ ਦੇ ਦਾਤੇ ਬ੍ਰਹਮਗਿਆਨੀ ਦੇ ਅਨੰਤ (ਲੋਚਨਾ) ਨੇਤ੍ਰ ਹਨ।

ਬ੍ਰਹਮਵਿੱਦਿਆ ਦੇ ਪ੍ਰੇਮੀ ਇਉਂ ਲਿਖਦੇ ਹਨ:- ਗੁਪਤ ਪ੍ਰਛਿੰਨ ਅਤੁਲੁ ਧਨ; ਵਿਦਿਯਾ ਸਮ ਬਪੁ ਜਾਨ॥ ਵਿਦਿਯਾ ਜਸ ਸੁਖ ਭੋਗ ਦੇ; ਵਿਦਿਯਾ ਗੁਰੁ ਗੁਰੁ ਮਾਨ॥ ਬ੍ਰਹਮ ਵਿਦਿਯਾ ਗੁਪਤ ਤੋਂ (ਪ੍ਰਛਿੰਨ)ਗੁਪਤ (ਅਤੁਲੁ)ਤੋਲਣ ਤੋਂ ਰਹਿਤ ਧਨ, ਮਿੱਤ੍ਰ ਦੇ (ਬਪੁ)ਸ੍ਰੀਰ (ਸਮ)ਵਾਂਗ ਸਹਾਇਤਾ ਕਰਨ ਵਾਲੀ (ਜਾਨ)ਜਾਨਣਾ ਕਰੋ। ਬ੍ਰਹਮ ਵਿਦਿਯਾ ਜਸ ਸਹਿਤ (ਭੋਗ)ਪਦਾਰਥ ਸੁਖ (ਦੇ)ਬਖ਼ਸ਼ਦੀ ਹੈ। ਬ੍ਰਹਮ ਵਿਦਿਯਾ (ਗੁਰੁ)ਵੱਡੇ ਤੋਂ (ਗੁਰੁ)ਵੱਡਾ (ਮਾਨ)ਆਦਰ ਸਤਿਕਾਰ ਬਖ਼ਸ਼ਦੀ ਹੈ। ਵਿਦਿਯਾ ਬੰਧ ਪ੍ਰਦੇਸ ਮੈ; ਵਿਦਯਾ ਦੇਵ ਬਿਸੇਖ॥ ਪੂਜਾ ਨ੍ਰਿਪੋ ਕਰ ਅਘ ਹਤੀ; ਵਿਦਿਯਾ ਬਿਨੁ ਪਸੁ ਦੇਖ॥ ਬ੍ਰਹਮ ਵਿਦਿਯਾ ਪ੍ਰਦੇਸ (ਮੈ) 'ਚ (ਬੰਧ)ਸਬੰਧੀ ਵਾਂਗ ਸਹਾਇਤਾ ਕਰਦੀ ਹੈ। ਬ੍ਰਹਮ ਵਿਦਯਾ

(ਬਿਸੇਖ)ਵਿਸ਼ੇਸ਼ ਤੌਰ'ਤੇ (ਦੇਵ)ਪੂਜਾ ਕਰਾ ਦਿੰਦੀ ਹੈ। ਬ੍ਰਹਮਵਿੱਦਿਆ (ਨ੍ਰਿਪੋ) ਰਾਜਿਆਂ ਮਹਾਰਾਜਿਆਂ ਕਰ ਕੇ ਪੂਜੀ ਜਾਂਦੀ ਹੈ, ਭਾਵ ਬ੍ਰਹਮਵਿੱਦਿਆ ਵਾਲੇ ਮਹਾਂਪੁਰਸ਼ਾਂ ਦੀ ਰਾਜੇ ਮਹਾਰਾਜੇ ਭੀ ਪੂਜਾ ਕਰਦੇ ਹਨ। ਬ੍ਰਹਮਵਿੱਦਿਆ (ਅਘ)ਪਾਪਾਂ ਨੂੰ (ਹਤੀ)ਨਾਸ ਕਰਦੀ ਹੈ। (ਵਿਦਿਯਾ)ਬ੍ਰਹਮਵਿੱਦਿਆ ਤੋਂ ਬਿਨੁ ਜੀਵ ਨੂੰ (ਪਸੁ)ਪਸ਼ੂ (ਦੇਖ)ਦੇਖਣਾ ਕਰੋ। ਮੁਗਧ ਪੂਜ ਨਿਜ ਧਾਮ ਮੈਂ; ਪ੍ਰਭੁ ਪੂਜ ਨਿੱਜ ਨੱਗਰ॥ ਭੂਪ ਪੂਜ ਸ੍ਵਾਦੇਸ ਮੈਂ; ਪੂਜਤ ਗੁਣੀ ਸਮੱਗ੍ਰ॥ ੧੨॥ (ਮੁਗਧ)ਬੇਸਮਝ ਆਦਮੀ (ਨਿਜ)ਆਪਣੇ (ਧਾਮ)ਘਰ (ਮੈਂ)ਚ, (ਪ੍ਰਭੁ)ਸਰਪੰਚ ( ਨਿੱਜ)ਆਪਣੇ ਨੱਗਰ'ਚ (ਪੂਜ)ਪੂਜਿਆ ਜਾਂਦਾ ਹੈ। (ਭੂਪ)ਰਾਜਾ (ਸ੍ਵਾਦੇਸ)ਆਪਣੇ ਦੇਸ਼ (ਮੈਂ)ਵਿੱਚ (ਪੂਜ)ਪੂਜਿਆ

ਜਾਂਦਾ ਹੈ, ਬ੍ਰਹਮਵਿੱਦਿਆ ਆਦਿ (ਸਮੱਗ੍ਰ) ਸਮੂਹ ਗੁਣਾਂ ਕਰਕੇ ਗੁਣੀ ਪੁਰਖ ਸਭ ਦੇਸ਼ਾਂ'ਚ (ਪੂਜਤ)ਪੂਜੇ ਜਾਂਦੇ ਹਨ। ਰੂਪ ਦਰਬ ਜੋਬਨ ਸਹਤ; ਸੁਕੁਲ ਜਨਮ ਬਹੁ ਬੰਧ॥ ਵਿੱਦਿਆ ਬਿਨ ਸੋਭਿਤ ਨਹੀ; ਜਿਉ ਕੇਸੂ ਬਿਨ ਗੰਧ॥ ੧॥ (ਜੋਬਨ)ਸੁੰਦਰ ਰੂਪ ਵਾਲਾ, (ਦਰਬ)ਧਨ ਵਾਲਾ ਧਨੀ, (ਸੁਕੁਲ)ਸ੍ਰੇਸ਼ਟ ਕੁਲ'ਚ ਜਨਮ ਵਾਲਾ, (ਬਹੁ)ਬਹੁਤੇ (ਬੰਧ)ਸਬੰਧੀਆਂ ਵਾਲਾ ਭੀ ਭਾਵੇਂ ਹੋਵੇ, ਪਰ - ਬ੍ਰਹਮ ਵਿੱਦਿਆ ਤੋਂ (ਬਿਨ)ਬਿਨਾ ਉੱਕਾ ਹੀ ਨਹੀ (ਸੋਭਿਤ) ਸ਼ੋਭਦਾ, ਜਿਵੇਂ ਕੇਸੂ ਬ੍ਰਿਛ ਦੇ ਫ਼ੁਲ (ਗੰਧ)ਸੁਗੰਧੀ ਤੋਂ ਬਿਨ ਹੁੰਦੇ ਹਨ। ਅਲੰਕਾਰ ਪਟ ਭੇਖ ਬਿਨ; ਯੱਦਪਿ ਹੋਇ ਕੁਰੂਪ॥ ਸੋਭਤ ਸੰਤਨ ਸਭਾ ਥਿਤ; ਜਨ ਵਿਦ੍ਵਾਨ ਅਨੂਪ॥ ਸੁੰਦਰ (ਅਲੰਕਾਰ) ਗਹਿਣੇ, ਸੁੰਦਰ (ਪਟ)ਬਸਤ੍ਰ ਵਾਲੇ ਭੇਖ ਤੋਂ ਬਿਨ (ਯੱਦਪਿ) ਭਾਵੇਂ (ਕੁਰੂਪ)ਖੋਟੇ ਰੂਪ ਵਾਲਾ (ਹੋਇ)ਹੋਵੇ, ਉਹ ਬ੍ਰਹਮਵਿੱਦਿਆ ਸਹਿਤ (ਵਿਦ੍ਵਾਨ) ਵਿੱਦਵਾਨ (ਜਨ) ਪਿਆਰੇ ਸੰਤਨ ਦੀ ਸਭਾ'ਚ (ਥਿਤ)ਇਸਥਿਤ ਹੋ ਕੇ (ਅਨੂਪ)ਉਪਮਾ ਤੋਂ ਰਹਿਤ, ਭਾਵ ਜਿਸ ਦੀ ਉਪਮਾ ਨ ਹੋ ਸਕੇ, (ਸੋਭਤ)ਸ਼ੋਭਨੀਕ ਹੁੰਦਾ ਹੈ।

੩੨.ਬਿੰਦੀ ਦੀ ਵਰਤੋਂ ਬਾਰੇ ਪ੍ਰੇਮ ਬੇਨਤੀ:- ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਜਿਵੇਂ ੨ ਬਿੰਦੀ ਲਾਈ ਹੈ, ਤਿਵੇਂ ੨ ਹੀ ਨਿਸ਼ਚੇ ਕਰਕੇ ਠੀਕ ਹੈ, ਚਾਹੇ ਖੱਬੇ ਚਾਹੇ ਸੱਜੇ, ਜਿਵੇਂ ਨਿਸਿ ਬਾਸੁਰ.ਪ੍ਰਿਅ ਪ੍ਰਿਅ ਮੁਖਿ ਟੇਰਉ; ਨੀਂਦ ਪਲਕ ਨਹੀ.ਜਾਗਿਓ॥ (ਨੀਂਦ)ਬਿੰਦੀ ਨੰਨੇ ਦੀ ਬਿਹਾਰੀ ਦੇ ਖੱਬੇ ਪਾਸੇ ਹੈ, ਇਸ ਨੂੰ ਲਿਖਾਰੀ ਜਾਂ ਛਾਪੇ ਦੀ ਗ਼ਲਤੀ ਕਹਿ ਕੇ ਬਿਹਾਰੀ ਦੇ ਸੱਜੇ ਪਾਸੇ ਨੀਂਦ ਲਿਖਣ ਦਾ ਕਿਸੇ ਨੂੰ ਕੋਈ ਹੱਕ ਨਹੀਂ। ਹਾਂ ਜੀ! ਸਰੂਪਾਂ ਦੀ ਰਾਇ ਲੈ ਕੇ, ਬਹੁ ਸੰਮਤੀ ਨਾਲ ਸੋਧ ਹੋ ਸਕਦੀ ਹੈ। ਆਪਣੀ ਮਤਿ ਨਹੀਂ ਵਰਤਣੀ। ਯਥਾ:- ਮਨ ਕੀ ਮਤਿ.ਤਿਆਗਹੁ ਹਰਿ ਜਨ; ਏਹਾ ਬਾਤ ਕਠੈਨੀ॥ ਨੀਂਦ ਅੱਖਰ ਨੂੰ ਸ਼ੁੱਧ ਮੰਨ ਕੇ ਸ਼ਰਧਾ ਸਹਿਤ ਨਮਸਕਾਰ ਕਰਨੀ ਹੈ। ਸ੍ਰੀ ਗੁਰੂ ਜੀ ਨੇ ਸਾਡੇ ਮਨ ਨੂੰ ਇਕਾਗ੍ਰ ਕਰਨ ਲਈ ਬਿਹਾਰੀ ਤੋਂ ਪਹਿਲਾਂ ਬਿੰਦੀ ਲਾਉਣ ਦਾ ਕੌਤਕ ਵਰਤਾਇਆ ਹੈ। ਬਹੁਤ ਥਾਂਈ ਬਿੰਦੀ ਨ ਲਾਉਣੇ ਕਰਕੇ ਦੂਹਰੇ ਅਰਥ ਬਣ ਜਾਂਦੇ ਹਨ। ਜੋ ਤੁਧੁ ਭਾਵੈ; ਸਾਈ ਭਲੀ ਕਾਰ॥ (ਸਾਈ) ਉਹ (ਕਾਰ)ਕਿਰਤ (ਭਲੀ)ਚੰਗੀ ਹੈ। ਸਾਈ ਬਿਨਾ ਬਿੰਦੀ ਦੇ ਪਾਠ ਕਰਨਾ। ਜੇ ਬਿੰਦੀ ਲਾਈ ਜਾਵੇ ਤਾਂ ਅਰਥ ਬਣੇਗਾ, ਹੇ (ਸਾਈ)ਸਾਈਂ ਮਾਲਕ ਵਾਹਿਗੁਰੂ ਜੀ! (ਜੋ)ਜਿਹੜੀ ਕਾਰ (ਤੁਧ)ਆਪ ਜੀ ਨੂੰ (ਭਾਵੈ)ਭਾਉਂਦੀ ਹੈ

(ਸਾਈ)ਉਹੋ ਹੀ ਚੰਗੀ ਹੈ। ਇਉਂ ਸਾਈ ਬਿੰਦੀ ਬਿਨਾ ਉਚਾਰੀਏ ਤਾਂ ਦੋ ਅਰਥ ਹੋ ਸਕਦੇ ਹਨ, ਇੱਕ ਬਿੰਦੀ ਨਾਲ ਤੇ ਇੱਕ ਬਿੰਦੀ ਤੋਂ ਬਿਨਾ। ਬੇਅੰਤ ਹੀ ਐਸੇ ਪ੍ਰਮਾਣ ਹਨ, ਜੇ ਬਿੰਦੀ ਤੋਂ ਬਿਨਾ ਉਚਾਰੀਏ ਤਾਂ ਅਰਥ ਵਧੇਰੇ ਬਨਣਗੇ। ਸ੍ਰੀ ਦਮਦਮੀ ਟਕਸਾਲ ਅਨੁਸਾਰ ਉਚਾਰਨ ਕਰਨਾ ਕਰਾਉਣਾ ਹੈ। ਜਿਸ ਤਰ੍ਹਾਂ ਆਪਣੀ ਮਤਿ ਨਾਲ ਬੋਲਣ 'ਚ ਨਿਰੀਆਂ ਹੀ ਬਿੰਦੀਆਂ ਲਾਉਣ ਲੱਗ ਗਏ ਹਨ, ਇਹ ਨਹੀਂ ਸਜਦੀਆਂ। ਬਿੰਦੀ ਲਾਉਣ ਨਾਲ ਅਰਥ ਇੱਕੋ ਹੀ ਰਹਿ ਜਾਵੇਗਾ। ਜਿੱਥੇ ੨ ਖ਼ਾਸ ਲੋੜ ਹੋਵੇ, ਉੱਥੇ ੨ ਸਿਰਫ਼ ਬੋਲਣ 'ਚ ਬਿੰਦੀ ਲਾਈ ਜਾਂਦੀ ਹੈ, ਉੱਪਰ ਨਹੀਂ ਲਿਖਣੀ। ਆਪਣੀ ਮਤਿ ਨਾਲ ਗੁਰਬਾਣੀ 'ਚ ਬਿੰਦੀ ਲਿਖਣੀ ਬਹੁਤ ਵੱਡਾ ਪਾਪ ਹੈ। ਸਾਈ ਨਾਮੁ ਅਮੋਲੁ;

ਕੀਮ ਨ ਕੋਈ ਜਾਣਦੋ॥ ਇੱਥੇ ਸਾਈਂ ਪਾਠ ਕਰਨਾ ਹੈ। ਪੋਥੀ 'ਤੇ ਬਿੰਦੀ ਨਹੀਂ ਲਿਖਣੀ, ਆਪਣੀ ਡਾਈਰੀ 'ਤੇ ਲਿਖੋ। ਵਾਧੂ ਬਿੰਦੀਆਂ ਲਾਉਣੀਆਂ ਟਕਸਾਲ ਦੇ ਉਚਾਰਨ ਦੇ ਉਲਟ ਹੈ। ਜੇ ਅਸੀਂ ਖ਼ਿਆਲ ਕਰੀਏ ਤਾਂ ਸਾਡੇ ਬੋਲਣ'ਚ ਪਹਿਲਾਂ ਹੀ ਬਹੁਤ ਬਿੰਦੀਆਂ ਲੱਗਦੀਆਂ ਹਨ। ਹੁਕਮੀ, ਤਾਣੁ, ਤੁਧਨੋ ਮੰਮੇ ਦੀ ਬਿਹਾਰੀ ਤੋਂ ਬਾਅਦ ਤੱਤੇ ਦੇ ਕੰਨੇ ਨੂੰ ਨੰਨੇ ਦੇ ਹੋੜੇ ਨੂੰ ਅਸੀਂ ਬੇਧਿਆਨੇ ਬਿੰਦੀ ਬੋਲਦੇ ਹਾਂ। ਇਸੇ ਤਰ੍ਹਾਂ ਗੌਰ ਕੀਤਿਆਂ ਪਤਾ ਲੱਗੇਗਾ ਕਿ ਬੇਅੰਤ ਹੀ ਬਿੰਦੀਆਂ ਲਾ ਰਹੇ ਹਾਂ। ਖ਼ਾਸ ੨ ਜਗ੍ਹਾ'ਤੇ ਟਕਸਾਲ ਅੰਦਰ ਜਿੱਥੇ ੨ ਬਿੰਦੀ ਬੋਲਣ ਦਾ ਹੁਕਮ ਹੈ, ਉੱਥੇ ੨ ਹੀ ਬੋਲਣੀ ਹੈ। ਇਹ ਯਾਦ ਰਹੇ ਉੱਪਰ ਲਿਖਣਾ ਨਹੀਂ, ਕੇਵਲ ਪੜਨ'ਚ ਹੀ ਬਿੰਦੀ ਲਾਉਣੀ ਹੈ। (ਇਸੇ ਤਰ੍ਹਾਂ ਟਿੱਪੀ ਬਾਰੇ ਸਮਝਣਾ ਜੀ। ਅਨਦੁ ਸੁਣਹੁ ਵਡਭਾਗੀਹੋ; ਸਗਲ ਮਨੋਰਥ ਪੂਰੇ॥ ਅਨਦੁ ਨੂੰ ਅਨੰਦੁ ਨਹੀਂ ਕਹਿਣਾ। ਜੇ ਕੋਈ ਕਹੇ ਬਿੰਦੀ ਟਿੱਪੀ ਬਿਨਾ ਉਚਾਰਨ ਸਜਦਾ ਨਹੀਂ, ਜਿਹੜੇ ਪ੍ਰੇਮੀ ਬਿੰਦੀ ਟਿੱਪੀ ਬਿਨਾ ਉਚਾਰਨ ਪਕਾਉਂਦੇ ਹਨ, ਉਨ੍ਹਾਂ ਦੀ ਰਸਨਾ 'ਤੇ ਐਸਾ ਰਸ ਆਉਂਦਾ ਹੈ, ਜੋ ਬਿੰਦੀ ਟਿੱਪੀ ਬਿਨਾ ਉਚਾਰਨ ਸਜ ਜਾਂਦਾ ਹੈ। ਸ਼ਰਧਾਲੂ ਪ੍ਰੇਮੀ ਬਿਨਾ ਬਿੰਦੀ ਟਿੱਪੀ ਦੇ ਸ਼ੁੱਧ ਉਚਾਰਨ ਦਾ ਸ਼ੁੱਧ ਅਭਿਆਸ ਕਰਦੇ ਹਨ, ਸ਼ੁੱਧੀ ਦਾ ਅਭਿਆਸ ਕਰਨੇ ਕਰਕੇ ਬੜਾ ਭਾਰੀ ਅਨੰਦ ਹੈ।

ਬਿਨਾ ਵੀਚਾਰੇ ਵਾਧੂ ਬਿੰਦੀਆਂ ਲਾਉਣ ਦੀ ਬਜਾਏ, ਗੰਭੀਰ ਵੀਚਾਰ ਕਰਕੇ, ਅਰਥਾਂ ਦੀ ਖੋਜ, ਸ਼ੁੱਧੀ ਦਾ ਅਭਿਆਸ ਕਰਨਾ ਚਾਹੀਦਾ ਹੈ। ਸੋ ਬਿੰਦੀ ਨਾਲ ਅਰਥ ਇੱਕੋ ਹੀ ਰਹਿ ਜਾਂਦਾ ਹੈ, ਹਰੇਕ ਪਦ ਦੇ ਅਰਥਾਂ ਦੀ ਖੋਜ ਦੀ ਲੋੜ ਬਹੁਤ ਹੀ ਜ਼ਰੂਰੀ ਹੈ। ਪਰਮਪੂਜਨੀਕ ਗੁਰੂ ਗੁਰ ਸਤਿਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਅਪਾਰ ਸੱਚੀ ਕ੍ਰਿਪਾ ਦੁਆਰਾ, ਸੰਤਾਂ ਮਹਾਂਪੁਰਖਾਂ ਦੀ ਅਮੋਲਕ ਸੱਚੀ ਰਸਨਾ ਤੋਂ ਸ਼ੁੱਧ ਉਚਾਰਨ ਦੀ ਮਾਨਤਾ ਮਹਾਨਤਾ, ਗੁਰੂ ਸਾਖੀਆਂ ਸੁਣ ਕੇ, ਆਪ ਪੜ੍ਹ ਕੇ ਹੀ ਸ਼ੁੱਧ ਉਚਾਰਨ ਦੀ ਪ੍ਰੀਤੀ ਲੱਗਦੀ ਹੈ। ਸ਼ੁੱਧ ਉਚਾਰਣ ਮਿਹਨਤ ਕਰਕੇ, ਬਾਰ ੨ ਪੜ੍ਹ ੨ ਕੇ ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਜੀ ਦੀ ਵਿਸ਼ੇਸ਼ ਸ਼ੁੱਧੀ ਦੀ ਪ੍ਰਾਪਤੀ ਹੁੰਦੀ ਹੈ, ਇਹ ਤਾਂ ਕੇਵਲ ਕ੍ਰਿਪਾ ਦੀ ਹੀ ਦਾਤਿ ਹੈ, ਨਹੀਂ ਤਾਂ ਬਹੁਤ ਸਾਰੇ ਪ੍ਰੇਮੀ ਪ੍ਰੀਤੀ ਤਾਂ ਰੱਖਦੇ ਹਨ, ਪਰ ਸਮਾਂ ਨਹੀਂ ਮਿਲਦਾ। ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ॥ ਅਨੁਸਾਰ ਧੰਦੇ ਤਿਆਗ ਕੇ ਸ਼ੁੱਧੀ ਨਹੀਂ ਕਰ ਸਕਦੇ। ਖ਼ਾਸ ਸੁਖਦਾਇਕ ਬੇਨਤੀ ਹੈ ਕਿ ਪੂਰਨ ਸ਼ੁੱਧ ੨ ਪੂਰੀਆਂ ਲਗਾਂ ਲਾ ਕੇ ਅੰਮ੍ਰਿਤ

ਬਾਣੀ ਰੀਕਾਰਡ ਕਰਕੇ, ਆਪ ਸੁਣੋ ਤੇ ਪ੍ਰੇਮੀਆਂ ਨੂੰ ਸੁਣਾ ਕੇ ਗ਼ਲਤੀਆਂ ਠੀਕ ਕਰੋ। ਇਸ ਤਰ੍ਹਾਂ ਸੰਥਾ ਕਰਨ ਵਾਲੇ ਪ੍ਰੇਮੀ, ਸ਼ੁੱਧ ਉਚਾਰਨ ਵਾਲੇ ਉਸਤਾਦ ਤੋਂ ਸੰਥਾ ਲੈਣ। ਜਦੋਂ ਕੋਈ ਪ੍ਰੇਮੀ ਨਿੱਤਨੇਮ ਕਰੇ ਤਦੋਂ ਪ੍ਰੇਮੀ ਸ੍ਰੀ ਗੁਟਕੇ ਸਾਹਿਬ ਜੀ ਪ੍ਰਕਾਸ਼ ਕਰਕੇ ਸੁਣਨ ਉਸ ਦੀਆਂ ਗ਼ਲਤੀਆਂ ਦੱਸਦੇ ਰਹਿਣ। ਜਿਹੜੇ ਪ੍ਰੇਮੀ ਸਪੀਕਰਾਂ 'ਚ ਬਾਣੀ ਪੜ੍ਹਦੇ ਹਨ, ਉਹ ਗੁਰਬਾਣੀ ਦੀ ਸ਼ੁੱਧੀ ਦਾ ਖ਼ਾਸ ਖ਼ਿਆਲ ਕਰਨ। ਜਿਹੜੇ ਸ਼ੁੱਧੀ ਦਾ ਖ਼ਿਆਲ ਨਹੀਂ ਕਰਦੇ, ਉਨ੍ਹਾਂ ਨੂੰ ਗ਼ਲਤ ਬਾਣੀ ਪੱਕ ਜਾਂਦੀ ਹੈ। ਇਸ ਢੰਗ ਨਾਲ ਮਿਹਨਤ ਕਰਕੇ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਮਨ ਬੁੱਧ ਚਿਤ ਸੁਰਤ ਰੋਮ ੨'ਚ ਗੁਰਬਾਣੀ ਪ੍ਰਾਪਤ ਕਰੋ, ਕਿਉਂ ਜੋ ਗੁਰੂ ਪ੍ਰਮੇਸਰ ਜੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼'ਚ ਹਰ ਸਮੇਂ

ਗੁਰਬਾਣੀ ਭੇਜਦੇ ਰਹਿੰਦੇ ਹਨ, ਅੰਦਰ ਬਾਹਰ ਗੁਰਬਾਣੀ ਦੇ ਦਰਸ਼ਨ ਕਰਵਾ ਕੇ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਅਜਪਾ ਜਾਪ ਅਸੰਖ ਸ਼ੁਭ ਗੁਣਾਂ ਦੇ ਪ੍ਰਕਾਸ਼ ਨਿਰਗੁਨ ਸਰੂਪ'ਚ ਲੀਣਤਾ ਬਖ਼ਸ਼ਦੇ ਹਨ, ਅੰਮ੍ਰਿਤ ਗੁਰਬਾਣੀ ਦਾ ਨਿੱਤਨੇਮ ਜ਼ਬਾਨੀ ਕਰਨ ਦੀ ਬਜਾਏ, ਸ੍ਰੀ ਗੁਟਕੇ ਪੋਥੀ ਸਾਹਿਬ ਜੀ ਤੋਂ ਦੇਖ ਕੇ ਕਰਨ ਦਾ ਵਧੇਰੇ ਫ਼ਲ ਹੈ। ਪ੍ਰੇਮ ਸ਼ਰਧਾ ਸਹਿਤ ਲਗਾਂ ਲਾ ੨ ਕੇ ਸ਼ੁੱਧ ਉਚਾਰਨ ਕਰਕੇ, ਆਪਣੇ ਕੰਨਾਂ ਨੂੰ ਅੰਮ੍ਰਿਤ ਗੁਰਬਾਣੀ ਜੀ ਦੀ ਧੁਨਿ ਸੁਨਾਉਣੀ ਚਾਹੀਦੀ ਹੈ। ਥਕਾਵਟ ਕਾਰਨ, ਜੇਕਰ ਗੁਪਤ ਪਾਠ ਕਰਨਾ ਹੋਵੇ, ਮੁਖ 'ਚ ਰਸਨਾ ਹਿਲਾ ਕੇ ਪੂਰੀਆਂ ਲਗਾਂ ਲਾ ਕੇ, ਸ਼ੁੱਧ ਨਿੱਤਨੇਮ ਕਰਨਾ ਚਾਹੀਦਾ ਹੈ। ਸ਼ੁੱਧ ਬੋਲ ਕੇ ਕਰਨ ਦਾ ਬਹੁਤਾ ੨ ਹੀ ਫ਼ਲ ਹੈ। ਜੇਕਰ ਨਿਗ੍ਹਾ ਮਾਰ ਕੇ ਹੀ ਪਾਠ ਕੀਤਾ ਜਾਵੇ ਤਾਂ ਪੂਰਾ ਫ਼ਲ ਨਹੀਂ ਹੈ। ਕਈਆਂ ਸਾਲਾਂ ਤੋਂ ਅਸੀਂ ਜੋ ਨਿੱਤਨੇਮ ਕਰਦੇ ਹਾਂ, ਉਹ ਸਾਨੂੰ ਲਗਾਂ, ਅਰਥਾਂ ਸਮੇਤ ਯਾਦ ਹੋਣਾ ਚਾਹੀਦਾ ਹੈ। ਜੇਕਰ ਆਪੋ ਵਿੱਚੀਂ ਮਿਲ ਕੇ ਇੱਕ ਪੜ੍ਹੇ ਤਾਂ ਦੂਜੇ ਦੇਖਣ, ਵਾਰੋ ਵਾਰੀ ਇੱਕ ੨ ਪਉੜੀ ਸ਼ੁੱਧ ਪੜ੍ਹੀ ਜਾਵੇ ਤਾਂ ਵਧੇਰੇ ਟਿਕਾਅ, ਫ਼ਲ ਮਿਲੇ। ਲੰਮੇ ਸਮੇਂ ਤੋਂ ਨਿੱਤਨੇਮ ਕਰਨ ਵਾਲਾ ਕੋਈ ਵਿਰਲਾ ਪ੍ਰੇਮੀ ਹੀ ਲਗਾਂ ਅਰਥਾਂ ਸਹਿਤ ਸ਼ੁੱਧ ਮੂਲ ਮੰਤ੍ਰ ਲਿਖ ਸਕੇਗਾ।

੩੩.ਵਿੱਦਿਆਰਥੀ ਦੇ ੧੭ ਔਗੁਣ:- ਸੰਗਣਾ.ਡਰਨਾ.ਧੀਮੀ ਅਵਾਜ, ਨੱਕ'ਚ ਬੋਲਣਾ.ਬੇਸੁਰਾ। ਰਸ ਨ ਹੋਣਾ। ਕਾਂ ਦੀ ਅਵਾਜ। ਟੁੱਟਾ ਫੁੱਟਾ। ਖੰਡਤ ਪੜ੍ਹਨਾ। ਅੱਖਰਾਂ ਦੇ ਸਥਾਨ ਛੱਡਣੇ। ਵਿਆਕਰਣ ਤੋਂ ਅਨਜਾਣ। ਬੇਤਾਲਾ ਪੜ੍ਹਨਾ। ਜ਼ਿਆਦਾ ਸਿਰ ਮਾਰਨਾ। ਬਰੀਕ ਨੀਵੀਂ ਅਵਾਜ਼। ਅਰਥਾਂ ਤੋਂ ਰਹਿਤ, ਮਲੀਨ। ਗੁਰੂ ਸੇਵਾ ਤੋਂ ਭੱਜਣਾ।

੩੪.ਪਰਮਪੂਜਨੀਕ ਗੁਰਮੁਖੀ ਜੀ ਦੀ ਮਹਿਮਾ:- ਗੁਰਬਾਣੀ ਵਾਹਿਗੁਰੂ ਜੀ ਦੀ ਪ੍ਰਾਪਤੀ, ਗੁਰਬਾਣੀ ਪੜ੍ਹਨ ਸੁਣਨ ਲਿਖਣ ਵੀਚਾਰਨ, ਨਿੱਤਨੇਮ ਕਥਾ ਕੀਰਤਨ ਦਾ ਵਿਸ਼ੇਸ਼ ਅਨੰਦ ਗੁਰਮੁਖੀ'ਚ ਹੀ ਪ੍ਰਾਪਤ ਹੁੰਦਾ ਹੈ। ਗੁਰਮੁਖੀ 'ਚ ਹੀ ਸ਼ੁੱਧ ਉਚਾਰਨ ਹੋ ਸਕਦਾ ਹੈ। ਗੁਰਮੁਖੀ ਸਿੱਖ ਕੇ, ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਖ਼ਸ਼ੇ ਗੁਰਬਾਣੀ ਕਥਾ ਕੀਰਤਨ ਭਜਨ ਸਿਮਰਨ ਬੰਦਗੀ ਅਸੰਖ ਸ਼ੁਭ ਗੁਣ ਆਪ ਪ੍ਰਾਪਤ ਕਰੋ, ਬੱਚਿਆ ਨੂੰ ਕਰਾਉ, ਜਮਾਂ ਜੂਨਾਂ ਤੋਂ ਬਚੋ ਬਚਾਉ।

ਸਭ ਤੇ ਵਡਾ ਸਤਿਗੁਰੁ ਨਾਨਕੁ; ਸ਼ਾਂਤੀ ਖਿਮਾ ਸਹਿਜ ਧੀਰਜ ਪ੍ਰੇਮ ਅਨੇਕ ਸ਼ੁਭ ਗੁਣਾਂ ਦੇ ਸਾਗਰ ਅਨਤ ਕਲਾ ਦੇ ਮਾਲਕ, ਸਿੱਖ ਧਰਮ ਦੇ ਬਾਨੀ, ਪਾਰਬ੍ਰਹਮ ਕੇ ਗੁਰ ਅਵਤਾਰ ਹੋਣ ਕਾਰਨ, ਆਪ ਜੀ ਨੇ ਆਪਣੀ ਗੁਰਮੁਖੀ ਲਿੱਪੀ ਰਚੀ। (ਗੁਰਮੁਖੀ) (ਗੁਰ+ਮੁਖੀ)ਮੁਖੀ ਗੁਰੂ ਪਹਿਲੇ ਪਾਤਿਸ਼ਾਹ ਜੀ ਦੇ ਮੁਖਾਰਬਿੰਦ ਤੋਂ ਪ੍ਰਗਟਣੇ ਕਰਕੇ, ਇਸ ਲਿੱਪੀ ਦਾ ਨਾਮ ਗੁਰਮੁਖੀ ਹੈ। ਆਪ ਜੀ ਨੇ ਪੈਂਤੀ ਅੱਖਰ ਲਗਾਂ ਦੀਆਂ ਸ਼ਕਲਾਂ, ਉਨ੍ਹਾਂ ਦੀਆਂ ਅਵਾਜ਼ਾਂ ਬਣਾ ਕੇ, ਆਪਣੀ ਵੱਖਰੀ ਵਰਣਮਾਲਾ ਕਾਇਮ ਕੀਤੀ, ਸੰਸਾਰ ਭਰ ਦੀਆਂ ਸਾਰੀਆਂ ਬੋਲੀਆਂ ਤੋਂ ਸ੍ਰੇਸ਼ਟ ਹੈ। ਇਸ'ਚ ਆਪਣੀ ਅੰਮ੍ਰਿਤ ਰੂਪ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਗੁਰਬਾਣੀ ਜੀ ਉਚਾਰ ਕੇ, ਇਸ ਨੂੰ ਹੋਰ ਭੀ ਪਰਮਪਵਿੱਤ੍ਰ ਸਰਬੋਤਮ ਬਣਾ ਦਿਤਾ। ਜੈਸੇ ਇੱਕ ਤਾਂ ਸੰਪੂਰਨ ਗੁਰਾਂ ਦੀ ਰਚੀ ਕਰਕੇ, ਆਪਣੇ ਆਪ 'ਚ ਸੰਪੂਰਨ

ਹੈ, ਦੂਜਾ ਇਸ 'ਚ ਅੰਮ੍ਰਿਤ ਰੂਪ ਧੁਰਾਂ ਦੇ ਸੱਚੇ ਗੁਰਬਾਣੀ ਜੀ ਉਚਾਰੇ ਹਨ। ਯਥਾ:- ਸਸੈ.ਸੋਇ ਸ੍ਰਿਸਟਿ ਜਿਨਿ ਸਾਜੀ; ਸਭਨਾ ਸਾਹਿਬੁ ਏਕੁ ਭਇਆ॥ ਸ੍ਰੀ ਗੁਰੂ ਨਾਨਕ ਪ੍ਰਕਾਸ਼'ਚ ਜ਼ਿਕਰ ਆਉਂਦਾ ਹੈ ਕਿ ਜਦੋਂ ਭਾਈ ਬਾਲਾ ਜੀ, ਲਾਲਾ ਪਨੂੰ ਖਡੂਰੀਆ, ਸਤਿਗੁਰੂ ਜੀ ਦੇ ਚਾਚੇ ਲਾਲ ਚੰਦ ਜੀ ਤੋਂ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਦੀ ਅਵਤਾਰ ਪੱਤ੍ਰੀ ਲਿਆਏ, ਤਾਂ ਸਤਿਕਾਰ ਲਈ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਨੇ ਭਾਰੀ ਪ੍ਰਸੰਨ ਹੋ ਕੇ, ਗੁਰਤਾ ਸਿੰਘਾਸਣ ਤੋਂ ਉੱਠ ਕੇ, ਪੂਰਨ ਅਦਬ ਸ਼ਰਧਾ ਸਤਿਕਾਰ ਪਿਆਰ ਨਾਲ, ਅਵਤਾਰ ਪੱਤ੍ਰੀ ਨੂੰ ਆਪਣੇ ਸੀਸ 'ਤੇ ਰੱਖ ਕੇ ਕਿਹਾ, "ਹੇ ਪਿਆਰਿਓ! ਤੁਸੀਂ ਦਾਸਨਦਾਸ ਨੂੰ ਪ੍ਰੀਤਮ ਜੀ ਦੇ ਦਰਸ਼ਨ ਹੀ ਕਰਵਾ ਦਿਤੇ ਹਨ। "ਦੇਵਨਾਗਰੀ ਅੱਖਰਾਂ 'ਚ ਦੇਖ ਕੇ ਹੁਕਮ ਕੀਤਾ, "ਐਸਾ ਕੌਣ ਪ੍ਰੇਮੀ ਹੈ, ਜੋ ਦੋਵੇਂ ਭਾਸ਼ਾ ਜਾਣਦਾ ਹੋਵੇ, ਇਸ ਨੂੰ ਪਰਮਪੂਜਨੀਕ ਗੁਰਮੁਖੀ ਅੱਖਰਾਂ'ਚ ਲਿਖ ਦੇਵੇ। "ਤਦੋਂ ਪ੍ਰੇਮੀਆਂ ਨੇ ਦੱਸਿਆ ਕਿ ਸੁਲਤਾਨਪੁਰੀਆ ਪੈੜਾ ਮੋਖਾ ਨਾਮੇ ਇੱਕ ਸਿੱਖ ਹੈ, ਜਿਸ ਨੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਦੀ ਮਹਾਨ ਸੰਗਤ ਸੇਵਾ ਕਰਕੇ ਗੁਰਮੁਖੀ'ਚ ਬ੍ਰਹਮਵਿੱਦਿਆ ਸਿੱਖੀ ਹੈ। ਯਥਾ:- ਸੋਰਠਾ॥ ਸਤਿਗੁਰ ਕ੍ਰਿਪਾ ਨਿਧਾਨ; ਗੁਰੂ ਨਾਨਕ ਜਗੁ ਬਿਦਤ ਜੱਬ॥ ਸੰਗਤ ਕੀਨ ਮਹਾਨ; ਜਾਨੀ ਬਿੱਦਿਆ ਵਰਨ ਤੱਬ॥ (ਸ੍ਰੀ ਨਾ:ਪ੍ਰ:)ਉਪ੍ਰੋਕਤ ਇਤਿਹਾਸਕ ਪ੍ਰਮਾਣਾਂ ਅਨੁਸਾਰ ਗੁਰਮੁਖੀ ਅੱਖਰ ਪਹਿਲੇ ਪਾਤਿਸਾਹ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਹੀ ਰਚੇ, ਅੱਗੇ ਪੜ੍ਹਾਏ।

ਗੁਰਮੁਖੀ ਮਹਿਮਾ, ਮੁਕਤ ਮਾਰਗ ਗ੍ਰੰਥ 'ਚੋਂ:- ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮ ਪੂਜਨੀਕ ਸੱਚੇ ਚਰਨ-ਕਮਲਾਂ ਵਿਖੇ, ਸਿੱਖਾਂ ਨੇ ਪ੍ਰੇਮ ਬੇਨੰਤੀ ਕੀਤੀ, "ਹੇ ਗ੍ਰੀਬ ਨਿਵਾਜ ਸੱਚੇ ਪਾਤਿਸ਼ਾਹ ਜੀ! ਈਰਖਾਲੂ ਗੁਰਮੁਖੀ ਦੀ ਨਿੰਦਿਆ ਕਰਦੇ ਹਨ। ਸਹਸਕ੍ਰਿਤੀ ਨੂੰ ਦੇਵ ਬਾਣੀ ਆਖਦੇ ਹਨ। "ਬਚਨ ਹੋਇਆ, "ਹੇ ਭਾਈ! ਸੰਸਕ੍ਰਿਤ ਦੇਵਤਿਆਂ ਦੀ ਅਰਾਧਨਾ ਕਰਕੇ ਪ੍ਰਗਟ ਹੋਈ ਹੈ, ਗੁਰਮੁਖੀ ਪ੍ਰੇਮੀ ਸਿੱਖਾਂ ਪਿਆਰਿਆਂ ਦੇ ਪ੍ਰੇਮ ਕਰਕੇ ਪ੍ਰਗਟ ਹੋਈ ਹੈ। ਦੇਵਤੇ ਅਵਤਾਰਾਂ ਨੂੰ ਪੂਜਦੇ ਹਨ, ਅਵਤਾਰ ਦੇਵਤਿਆਂ ਨੂੰ ਤੁੱਛ ਜਾਣਦੇ ਹਨ। ਹੇ ਸਿੱਖੋ! ਗੁਰੂ ਪ੍ਰਮੇਸਰ ਜੀ ਸਰਬੱਗ ਹਨ, ਦੇਵਤੇ ਅਲਪੱਗ ਹਨ। ਤੁੱਛ ਮਤਿ ਵਾਲੇ ਪਸ਼ੂ ਮਨੁੱਖ ਹਨ, ਜੋ ਗੁਰਮੁਖੀ ਨੂੰ ਨਿੰਦ ਦੇ

ਹਨ। ਗੁਰੂ ਜੀ ਨੇ ਸ੍ਰਬੱਤ ਦੇ ਭਲੇ ਲਈ, ਗੁਰਮੁਖੀ ਅੱਖਰ ਸੁਖਾਲੇ ਬਣਾਏ ਹਨ। ਕਲਯੁੱਗੀ ਜੀਵਾਂ ਦੇ ਉਧਾਰ ਲਈ, ਮੁਕਤ ਭੁਗਤ ਦੇਵਣੇ ਵਾਲੇ ਹਨ। ਇਨ੍ਹਾਂ 'ਤੇ ਭਰੋਸਾ ਰੱਖੋ, ਇਹੀ ਸੰਸਾਰ ਤੋਂ ਪਾਰ ਕਰਨਗੇ। "

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਨਰਬਦਾ ਨਦੀ ਕਿਨਾਰੇ ਪੂਰਨ ਅਨੰਦ ਸਮੇਤ ਬੈਠੇ ਹਨ। ਸਿੱਖਾਂ ਅਰਜ਼ ਕੀਤੀ, "ਹੇ ਸੱਚੇ ਗੁਰੂ ਸਾਹਿਬ ਜੀ! ਸਹਸਕ੍ਰਿਤੀ ਚੰਗੀ ਹੈ ਜਾਂ ਗੁਰਮੁਖੀ?"ਗੁਰੂ ਜੀ ਨੇ ਹੁਕਮ ਕੀਤਾ, "ਹੇ ਪਿਆਰਿਓ! ਤੁਸੀਂ ਹਮੇਸ਼ਾ ਗੁਰਬਾਣੀ ਜੀ, ਗੁਰਮੁਖੀ ਲਿੱਪੀ 'ਚ ਹੀ ਪੜ੍ਹਿਆ ਕਰੋ। ਗੁਰਮੁਖੀ ਅੱਖਰਾਂ 'ਚ ਗੁਰਮੁਖੀ ਹੰਸ ਬੋਲੀ ਹੈ, ਪੜ੍ਹਨ ਨਾਲ ਅਰਥ ਸੌਖਾ ਭਾਸ ਜਾਂਦਾ ਹੈ, ਬੇਸਮਝ ਭੀ ਸਮਝ ਜਾਂਦਾ ਹੈ। ਜੇ ਕੋਈ ਬਾਰਾਂ ਵਰ੍ਹੇ ਕਾਂਸ਼ੀ ਵਿਖੇ, ਸੰਸਕ੍ਰਿਤ ਵਿੱਦਿਆ, ਵਿਆਕਰਣ ਦੇ ਖਟ ਅੰਗ ਪੜ੍ਹੇ, ਫਿਰ ਭੀ ਦੂਜੇ ਨੂੰ ਸਮਝ ਨਹੀਂ ਆਉਂਦੀ, ਕੇਵਲ ਆਪਣੇ ਆਪ ਹੀ ਸਮਝ ਸਕੇਗਾ, ਉਹ ਭੀ ਜੇ ਲਿਆਕਤ ਵਾਲਾ ਹੋਵੇ, ਇਹ ਖੂਹ ਦੇ ਪਾਣੀ ਵਾਂਗ ਹੈ। ਗੁਰਮੁਖੀ ਅੱਖਰਾਂ 'ਚ ਪੰਜਾਬੀ ਬੋਲੀ ਵਰਖਾ ਦੇ ਜਲ ਵਾਂਗ ਸੁਖਦਾਇਕ ਹੈ। ਜੇ ਸਹਸਕ੍ਰਿਤੀ ਪੜ੍ਹਨ 'ਚ ਪੂਰਾ ਫ਼ਾਇਦਾ ਹੁੰਦਾ, ਤਾਂ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਗੁਰਮੁਖੀ ਦੀ ਸਿਰਜਣਾ ਹੀ ਨ ਕਰਦੇ। ਤੁਸੀਂ ਗੁਰਮੁਖੀ ਅੱਖਰਾਂ 'ਚ ਪੰਜਾਬੀ ਪੜ੍ਹੋ, ਇਹੋ ਸਾਡਾ ਸੱਚਾ ਸੁੱਚਾ ਉੱਚਾ ਧਰਮ ਹੈ। ਸਤਿਜੁੱਗ ਤ੍ਰੇਤਾ ਦੁਆਪੁਰ 'ਚ ਸਹਸਕ੍ਰਿਤੀ ਪੜ੍ਹਨ ਨਾਲ ਭੇਦ ਨਹੀਂ ਸੀ ਖੁਲ੍ਹਦਾ, ਸਾਰਿਆਂ ਜੀਵਾਂ ਦੀ ਮੂੜ੍ਹ ਮਤਿ ਹੀ ਰਹਿੰਦੀ ਹੈ। ਇਸ ਲਈ ਅਕਾਲ ਪੁਰਖੁ ਜੀ ਦਾ ਹੁਕਮ ਮੰਨ ਕੇ, ਸਤਿਗੁਰੂ ਨਾਨਕ ਨਿਰੰਕਾਰੀ ਜੀ ਨੇ ਗੁਰਮੁਖੀ ਅੱਖਰਾਂ 'ਚ ਪਰਮਪੂਜਨੀਕ ਸੱਚੇ ਗੁਰਬਾਣੀ ਜੀ ਨੂੰ ਸ਼ਸ਼ੋਭਤ ਕੀਤਾ, ਤਾਂ ਸਭ ਨੂੰ ਪੜ੍ਹ ਸੁਣ ਕੇ, ਅਰਥ ਸਮਝਣ ਲੱਗੇ। ਵੇਦਾਂ ਸ਼ਾਸਤ੍ਰਾਂ ਦੇ ਪੜ੍ਹਨ ਵਾਲਿਆਂ ਨੂੰ ਈਰਖਾ ਫੁਰਦੀ ਹੈ, ਕਿ ਗੁਰਮੁਖੀ ਸ਼ੂਦ੍ਰੀ ਲਿੱਪੀ ਹੈ। ਹੇ ਪ੍ਰੇਮੀਓ! ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਸੱਚੇ ਬਾਣੀ ਜੀ ਪੜ੍ਹਨ ਨਾਲ ਪ੍ਰੇਮ ਵੈਰਾਗ ਵਧਦਾ ਹੈ, ਵਾਹਿਗੁਰੂ ਜੀ ਦੀ ਸਾਖਿਆਤਤਾ ਹੁੰਦੀ ਹੈ। ਸ਼ਾਸਤ੍ਰਾਂ ਦੇ ਪੜ੍ਹਨੇ ਕਰਕੇ ਵੈਰਾਗ ਘਟਦਾ ਹੈ। "

੩੫.ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਦਸਵੀਂ ਜੋਤਿ ਸਤਿਗੁਰੂ ਗੋਬਿੰਦਸਿੰਘ ਸਾਹਿਬ ਖ਼ਾਲਸਾ ਸੱਚੇ ਪਾਤਿਸ਼ਾਹ ਜੀ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ, ਕਲਮਾਂ ਘੜ ੨ ਕੇ ਲਿਖਣਸਰ'ਚ ਸੁੱਟੀਆਂ, ਹੁਕਮ ਕੀਤਾ, "ਜੋ ੨ ਭੀ ਗੁਰਸਿੱਖ ਮਾਈ ਭਾਈ ਇੱਥੇ ਆਉਣ, ਭਾਵੇਂ ਮੰਨੇ ਪ੍ਰਮੰਨੇ ਵਿੱਦਵਾਨ ਭੀ ਕਿਉਂ ਨ ਹੋਣ, ਤਾਂ ਭੀ ਉਹ ਗੁਰਮੁਖੀ ਦੇ ਪੈਂਤੀ ਅੱਖਰ ਲਿਖਣ, ਕਿਉਂਕਿ ਗੁਰਮੁਖੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਜੀ ਹੈ। ਇਸ ਲਈ ਗੁਰਮੁਖੀ ਪੈਂਤੀ ਲਿਖਣ ਦੀ ਮਹਾਨ ਮਹਾਨਤਾ ਹੈ। ਇਸ ਤੋਂ ਹਰ ਇੱਕ ਨੂੰ ਗੁਰਮੁਖੀ ਅੱਖਰਾਂ ਦੀ ਮਹਾਨਤਾ ਪ੍ਰਾਪਤ ਹੁੰਦੀ ਹੈ। ਸੱਚੇ ਪਾਤਿਸ਼ਾਹ ਜੀ ਦੇ ਮਨ'ਚ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਰਚੀ ਮਿੱਠੀ ਪਿਆਰੀ ਬੋਲੀ ਨਾਲ ਕਿਤਨਾ ਅਥਾਹ ਪਿਆਰ ਸਤਿਕਾਰ ਹੈ। ਭਾਵੇਂ ਦੁਨੀਆਂ'ਤੇ ਬਿਅੰਤ ਹੀ ਧਰਮ, ਮਹਾਂਪੁਰਸ਼ ਹੋਏ ਹਨ, ਪਰ ਕਿਸੇ ਨੇ ਭੀ ਆਪਣੀ ਰਚੀ ਲਿੱਪੀ ਦੀ ਪੈਂਤੀ ਲਿਖਣ ਨੂੰ ਨਹੀਂ ਕਿਹਾ। ਧੰਨ ਹਨ ਧੰਨ

ਹਨ ਧੰਨ ਹਨ ਵਾਹਿਗੁਰੂ ਸੱਚੇ ਸਤਿਗੁਰੂ ਗੋਬਿੰਦਸਿੰਘ ਸਾਹਿਬ ਖ਼ਲਾਸਾ ਜੀ, ਧੰਨ ਹਨ! ਇਸ ਲਈ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਣੀ ਅਤੀ ਹੀ ਜ਼ਰੂਰੀ ਹੈ, ਤਾਂ ਜੋ ਉਹ ਸ਼ੁੱਧ ਬਾਣੀ ਪੜ੍ਹ ਸਕਣ। ਪੜ੍ਹਾਉਣ ਵਾਲੇ ਪ੍ਰੇਮੀ ਮੁਹਾਰਨੀ ਚੰਗੀ ਤਰ੍ਹਾਂ ਸ਼ੁੱਧ ਪੜ੍ਹਾਉਣ, ਜਿਸ ਕਰਕੇ ਸ਼ੁੱਧ ਪੜ੍ਹਨ ਤੇ ਗੁਰਬਾਣੀ ਗੁਰੂ ਜੀ ਦਾ ਸਤਿਕਾਰ ਹੋਵੇ। ਲਗਾਂ ਦੀ ਪੂਰੀ ਸ਼ੁੱਧੀ ਬਿਨਾ ਗੁਰਬਾਣੀ ਜੀ ਸ਼ੁੱਧ ਨਹੀਂ ਪੜ੍ਹੇ ਜਾ ਸਕਦੇ।

੩੬.ਸੱਚਖੰਡ ਵਾਸੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ, ਸ੍ਰੀ ਹਜ਼ੂਰ ਸਾਹਿਬ ਜੀ ਵਿਖੇ, ਗੋਦਾਵਰੀ ਕਿਨਾਰੇ 'ਤੇ ਅੰਮ੍ਰਿਤ ਵੇਲੇ ਹੱਥ ਮਾਂਜ ਰਹੇ ਸਨ। ਗੜਵਈ ਸੁਵਰਨ ਸਿੰਘ ਜੀ ਨੇ ਪੁੱਛਿਆ, "ਬਾਬਾ ਜੀ! ਨਦੀ 'ਚ ਖੜ੍ਹਾ ਸਿੰਘ, ੳ ਅ ਪੈਂਤੀ ਅੱਖਰ ਬਾਰ ੨ ਕਿਉਂ ਪੜ੍ਹ ਰਿਹਾ ਹੈ?"ਤਾਂ ਆਪ ਜੀ ਨੇ ਕਿਹਾ, "ਗੁਰਮੁਖਾ! ਇਹ ਬ੍ਰਹਮਗਿਆਨੀ ਬਾਬਾ ਮਿੱਤ ਸਿੰਘ ਜੀ ਹਨ,

ਜਿਨ੍ਹਾਂ ਦੀ ਸੁਰਤੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪੂਜਨੀਕ ਸੱਚੇ ਚਰਨਕਮਲਾਂ'ਚ ਚੁਭੀ ਹੋਈ ਹੈ। ਇਨ੍ਹਾਂ ਦਾ ਪ੍ਰੇਮ ਹੈ ਕਿ ਗੁਰਮੁਖੀ ਦੇ ਪੈਂਤੀ ਅੱਖਰ, ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਮੁੱਖੋਂ ਨਿਕਲੇ ਹਨ, ਇਸ ਲਈ ਬਾਰ ੨ ਨਮਸਕਾਰ ਕਰਕੇ ਪੜ੍ਹਦੇ ਹਨ। "ਇਹ ਸੁਣ ਕੇ ਗੜਵਈ ਵਿਸਮਾਦ ਹੋ ਗਿਆ। ਸੋ ਬਾਬਾ ਮਿੱਤ ਸਿੰਘ ਜੀ ਨੇ ਗੁਰਮੁਖੀ ਅੱਖਰਾਂ ਦੀ ਮਹਾਨ ਮਹਾਨਤਾ ਜਣਾ ਕੇ, ਸੰਸਾਰ ਨੂੰ ਗੁਰਮੁਖੀ ਪੜ੍ਹਨ ਦਾ ਸੰਦੇਸ਼ ਦਿਤਾ। ਗੁਰਮੁਖੀ ਲਿੱਪੀ ਆਪਣੇ ਆਪ 'ਚ ਸੰਪੂਰਨ ਲਿੱਪੀ ਹੈ। ਹਰ ਬੋਲੀ ਦਾ ਉਚਾਰਣ ਪੈਂਤੀ ਅੱਖਰੀ'ਚੋਂ ਮਿਲਦਾ ਹੈ। ਇਸ ਨੂੰ ਛੱਡ ਕੇ ਹੋਰ ਭਾਸ਼ਾਂ ਪੜ੍ਹਾਉਣ ਨਾਲ ਬੱਚੇ ਗੁਰਬਾਣੀ ਜੀ ਦੀ ਪ੍ਰਾਪਤੀ ਨਹੀਂ ਕਰ ਸਕਦੇ, ਸਗੋਂ ਚੰਚਲ ਹੋ ਜਾਂਦੇ ਹਨ। ਗੁਰਮੁਖੀ ਅੱਖਰ ਪੜ੍ਹ ਪੜ੍ਹਾ ਕੇ, ਗੁਰਬਾਣੀ ਜੀ ਦੀਆਂ ਲਗਾਂ ਚੇਤੇ ਕਰਨ ਦੇ ਕ੍ਰੋੜਾਂ ਹੀ ਪੁੰਨ, ਆਤਮ ਸੁਖ ਟਿਕਾਅ ਫਲ਼ ਹਨ। ਜਿਹੜਾ ਪੂਰਨ ਅਨੰਦ ਗੁਰਮੁਖੀ ਅੱਖਰਾਂ 'ਚ ਗੁਰਬਾਣੀ ਜੀ ਪੜ੍ਹਨ ਸੁਣਨ, ਕਥਾ ਕੀਰਤਨ ਦੀ ਪਰਮਪਵਿੱਤ੍ਰ ਮਹਾਂ ਪਿਆਰੀ ਮਿੱਠੀ ਸੱਚੀ ਧੁਨਿ 'ਚ ਹੈ, ਉਹ ਹੋਰ ਬੋਲੀ 'ਚ ਨਹੀਂ ਹੋ ਸਕਦਾ। ਇਸ ਲਈ ਪ੍ਰੇਮੀ ਉਤਸ਼ਾਹ ਪ੍ਰੇਮ ਪਿਆਰ ਸਤਿਕਾਰ ਨਾਲ ਗੁਰਮੁਖੀ ਪੜ੍ਹ ਕੇ ਗੁਰਬਾਣੀ ਜੀ ਦੀ ਸੰਥਾ ਕਰਕੇ, ਅਰਥ ਵੀਚਾਰ ਕੇ, ਕਥਾ ਕੀਰਤਨ ਕਰਕੇ, ਕਥਾ ਕੀਰਤਨ ਸਿਖਾਅ ਕੇ, ਗੁਰਬਾਣੀ ਦੀ ਸੰਥਾ ਕਰਾ ਕੇ, ਗੁਰਤਾ ਬਿਰਾਜਮਾਨ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਹਰ ਸਮੇਂ ਆਪਣੇ ਧਿਆਨ ਸੁਰਤ ਦਿਲ ਦਿਮਾਗ਼'ਚ ਗੁਰਬਾਣੀ ਪ੍ਰਾਪਤ ਕਰਕੇ, ਗੁਰੂ ਪ੍ਰੇਮਾ-ਭਗਤੀ ਸਹਿਤ ਨਿਰਗੁਨ ਸਰਗੁਨ ਦੀ ਏਕਤਾ ਪ੍ਰਾਪਤ ਕਰਕੇ ਨਿਹਾਲ ਹੋਣ, ਸਤਿਗੁਰੂ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰਨ।

੩੭.ਪਾਰਬ੍ਰਹਮ ਕੇ ਗੁਰ ਅਵਤਾਰ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਨੇ, ਪੂਰਨ ਬ੍ਰਹਮਗਿਆਨੀ ਬਾਬੇ ਮਾਧੋ ਦਾਸ ਜੀ ਨੂੰ ਗੁਰਸਿੱਖੀ ਦੇ ਸ਼ੁਭ ਸੱਚੇ ਧਰਮ ਪ੍ਰਚਾਰ ਲਈ ਕਸ਼ਮੀਰ ਭੇਜਿਆ। ਪੰਡਤਾਂ ਨੇ ਗੁਰਮੁਖੀ 'ਤੇ ਤਰਕ ਕੀਤੀ ਤਾਂ ਪਰਮਪੂਜਨੀਕ ਬਾਬੇ ਜੀ ਕਿਹਾ, "ਤੁਸੀਂ ਸੰਸਕ੍ਰਿਤ ਦੇ ਅਰਥ ਪੜ੍ਹਾਵੋਂਗੇ, ਤਾਂ ਉਹ ਭੀ ਗੁਰਮੁਖੀ ਲਿੱਪੀ'ਚ ਹੀ ਪੜ੍ਹਾਵੋਂਗੇ ਜਾਂ ਅੱਗੇ ਸੁਣਾਵੋਂਗੇ।

ਇਸ ਲਈ ਗੁਰਮੁਖੀ ਤੋਂ ਬਿਨਾ ਸਰ ਨਹੀਂ ਸਕਦਾ। ਵੇਦਾਂ ਨੂੰ ਭਗਵਾਨ ਜੀ ਦੇ ਸੁਆਸ ਮੰਨਦੇ ਹੋਂ, ਕੋਟਿ ਬ੍ਰਹਮੰਡ ਨੂੰ ਰਚਨ ਵਾਲੇ ਸ੍ਰੀ ਭਗਵਾਨ ਜੀ ਨੇ, ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ਧਾਰ ਕੇ ਗੁਰਮੁਖੀ ਲਿੱਪੀ ਰਚ ਕੇ, ਇਸ 'ਚ ਗੁਰਬਾਣੀ ਜੀ ਉਚਾਰ ਕੇ, ਸ੍ਰਬੱਤ ਦਾ ਭਲਾ ਕੀਤਾ ਹੈ। ਹੇ ਗੁਰੂ ਪਿਆਰਿਓ! ਗੁਰਮੁਖੀ ਸਿੱਖੋ। "

੩੮.ਪਰਮਪੂਜਨੀਕ ਗੁਰਮੁਖੀ ਸਿੱਖੋ ਜੀ:- {ਵਾਹਿਗੁਰੂ ਧੰਨ ਬਾਬਾ ਦੀਪ ਸਿੰਘ ਸਾਹਿਬ ਖ਼ਾਲਸਾ ਜੀ ਹੁਣ ਸੀਸ ਤਲੀ 'ਤੇ ਰੱਖ ਕੇ ਜ਼ਾਲਮਾਂ ਦੇ ਡੱਕਰੇ ਕਰ ਰਹੇ ਹਨ! }

੩੮.ਬੋਲੀ ਦੇ ਅਰਥ:- ਜਿਨ੍ਹਾਂ ਸਾਰਥਕ ਅਵਾਜ਼ਾਂ ਰਾਹੀਂ, ਆਪਣੇ ਵੀਚਾਰ ਦੂਜਿਆਂ ਅੱਗੇ ਪ੍ਰਗਟ ਕੀਤੇ ਜਾਣ, ਉਨ੍ਹਾਂ ਦੇ ਸਮੂਹ ਨੂੰ ਬੋਲੀ ਕਹੀਦਾ ਹੈ। ਬੋਲੀ ਦੋ ਤਰ੍ਹਾਂ ਦੀ ਹੈ:- [੧]ਬੋਲ ਚਾਲ ਦੀ

ਬੋਲੀ, ਆਮ ਲੋਕਾਂ ਦੀ ਬੋਲੀ ਹੈ। ਇੱਕ ਹੀ ਦੇਸ਼ ਦੀ ਬੋਲੀ'ਚ, ਕਈ ਇਲਾਕਈ ਬੋਲੀਆਂ ਹੁੰਦੀਆਂ ਹਨ। ਜਿਵੇਂ ਦੁਆਬੀ, ਮਾਝੀ, ਮਲਵਈ, ਲਹਿੰਦੀ, ਪਹਾੜੀ ਆਦਿ। [੨]ਇਸ ਦੇ ਉਲਟ ਸਾਹਿਤਕ ਜਾਂ ਟਕਸਾਲੀ ਬੋਲੀ, ਸਾਰੇ ਦੇਸ਼ ਦੀ ਬੋਲੀ ਹੈ। ਇਹੋ ਹੀ ਦੇਸ਼ ਦੇ ਲੇਖਕਾਂ, ਸਰਕਾਰੀ ਦਫ਼ਤਰਾਂ, ਅਖਬਾਰਾਂ'ਤੇ ਸਿੱਖਿਆ ਦਾ ਮਾਧਿਅਮ ਹੁੰਦੀ ਹੈ। ਇਹ ਮਾਂਜੀ ਸਵਾਰੀ, ਨੇਮ ਬੱਧ ਹੁੰਦੀ ਹੈ। ਇਹ ਬੋਲ ਚਾਲ ਦੀਆਂ ਬੋਲੀਆਂ'ਚੋਂ ਕੀਮਤੀ ਸ਼ੁੱਧ ਚੰਗੇ ੨ ਸ਼ਬਦਾਂ ਕਰਕੇ ਭਰਪੂਰ ਹੁੰਦੀ ਹੈ।

੩੯.ਗੁਰਮੁਖੀ ਬੋਲੀ ਨੂੰ ਸ਼ੁੱਧ ਲਿਖਣ ਦਾ ਵਿਸ਼ੇਸ਼ ਸੁਨਹਿਰੀ ਨਿਯਮ ਇਹ ਹੈ, ਜਿਵੇਂ ਬੋਲੀਏ ਤਿਵੇਂ ਲਿਖੀਏ। ਅੰਗਰੇਜ਼ੀ 'ਚ ਕਈ ਥਾਈਂ ਲਿਖੇ ਅੱਖਰ ਚੁੱਪ ਰਹਿੰਦੇ ਹਨ। ਜਿਵੇਂ ਅੰਗਰੇਜ਼ੀ ਦੀ ਸੀ ਕਿਤੇ ਕੱਕੇ, ਕਿਤੇ ਸੱਸੇ ਦਾ ਕੰਮ ਦਿੰਦੀ ਹੈ, ਇਉਂ ਅੰਗਰੇਜ਼ੀ ਬਹੁਤ ਹੀ ਬੇਨਿਯਮੀ ਨਾਲ ਪੜ੍ਹੀ ਲਿਖੀਦੀ ਹੈ। ਸਿੱਖਣ ਵਾਲੇ ਨੂੰ ਬਹੁਤ ਮਿਹਨਤ ਕਰਨੀ ਪੈਂਦੀ ਹੈ, ਮਗਜ਼ ਥੱਕ ਜਾਂਦਾ ਹੈ, ਪਰ ਗੁਰਮੁਖੀ ਅੱਖਰ ਬਦਲਦੇ ਨਹੀਂ, ਜਿਵੇਂ ਕੱਕੇ ਨੇ ਕੱਕਾ ਹੀ ਰਹਿਣਾ ਹੈ। ਸਾਹਿਤਕ ਜਾਂ ਟਕਸਾਲੀ ਬੋਲੀ ਨੂੰ ਲਿਖਣ ਲਈ, ਵਿੱਦਵਾਨਾਂ ਨੇ ਜੋ ਨਿਯਮ ਬਣਾਏ ਹਨ, ਉਨ੍ਹਾਂ ਨੂੰ ਵਿਆਕਰਨ ਆਖਿਆ ਜਾਂਦਾ ਹੈ। ਬੋਲੀ ਦੀ ਠੀਕ ਵਰਤੋਂ ਕਰਨ ਲਈ, ਵਿਆਕਰਨ ਦੇ ਨਿਯਮਾਂ'ਚ ਬੋਲ ਕੇ, ਬੋਲੀ ਸਾਹਿਤਕ ਰੂਪ ਧਾਰਦੀ ਹੈ।

੪੦.ਵਰਨਮਾਲਾ (ਪੈਂਤੀ):- ਬੋਲੀ ਦੇ ਸਾਰੇ (ਵਰਨ)ਅੱਖਰਾਂ ਦੇ ਸਮੂਹ ਨੂੰ ਵਰਨਮਾਲਾ ਕਹਿੰਦੇ ਹਨ। ਗੁਰਮੁਖੀ ਲਿੱਪੀ ਵਰਨਮਾਲਾ ਦੇ ਪੈਂਤੀ ਅੱਖਰ ਹਨ, ਇਸ ਨੂੰ ਪੈਂਤੀ ਕਹਿੰਦੇ ਹਨ। ੳ ਅ ੲ ਸ ਹ, ਕ ਖ ਗ ਘ ਙ, ਚ ਛ ਜ ਝ ਞ, ਟ ਠ ਡ ਢ ਣ, ਤ ਥ ਦ ਧ ਨ, ਪ ਫ ਬ ਭ ਮ, ਯ ਰ ਲ ਵ ੜ। ਇਨ੍ਹਾਂ'ਚ ਫ਼ਾਰਸੀ ਦੀਆਂ ਛੇ ਧੁਨੀਆਂ ਹਨ:- ਸ਼, ਸ਼ਸ਼ਾ, ਸ਼ੇਰ। ਖ਼, ਖ਼ੱਖ਼ਾ, ਸੁਰਖ਼। ਗ਼, ਗ਼ੱਗ਼ਾ, ਗ਼ੁਬਾਰਾ। ਜ਼, ਜ਼ੱਜ਼ਾ, ਜਹਾਜ਼। ਫ਼, ਫ਼ੱਫ਼ਾ, ਫ਼ਵਾਰਾ। ਲ਼ਾਲ਼ਾ, ਜੀਭ ਦੀ ਨੋਕ ਤਾਲੂ ਨਾਲ ਛੋਹਣ ਤੋਂ ਇਹ ਅਵਾਜ਼ ਉਚਾਰੀਦੀ ਹੈ, ਜਿਵੇਂ ਕਾਲ਼, ਘੋਲ਼, ਪੀਲ਼ਾ। )ਵਰਨ:- ਮਨੁੱਖ ਦੀ ਅਵਾਜ਼ ਨੂੰ ਪ੍ਰਗਟ ਕਰਨ ਲਈ ਜੋ ਚਿੰਨ੍ਹ ਮਿਥੇ ਹਨ, ਉਨ੍ਹਾਂ ਨੂੰ (ਵਰਨ)ਅੱਖਰ ਕਿਹਾ ਜਾਂਦਾ ਹੈ, ਜਿਵੇਂ ਸਾਰੀ

ਪੈਂਤੀ ਹੈ। ਮਿਥੇ ਚਿੰਨ੍ਹਾਂ ਦੀਆਂ ਅਵਾਜ਼ਾਂ ਨੂੰ ਪ੍ਰਗਟ ਕਰਨ ਲਈ ਬੁੱਲ੍ਹ, ਜੀਭ, ਦੰਦ, ਤਾਲੂ, ਸੰਘ, ਨਾਸਾਂ ਆਦਿ ਮੂੰਹ ਦੇ ਸਾਰੇ ਅੰਗ ਕੰਮ ਕਰਦੇ ਹਨ। ਅੱਖਰਾਂ ਦੇ ਭੇਦ ਚਾਰ ਤਰ੍ਹਾਂ ਕਰਕੇ ਹਨ:- [1]ਸਵਰ:- ਜਿਨ੍ਹਾਂ ਅੱਖਰਾਂ ਦਾ ਉਚਾਰਨ ਹੋਰ ਅੱਖਰ ਦੀ ਸਹਾਇਤਾ ਤੋਂ ਬਿਨਾ ਹੋਵੇ। ੳ, ਅ, ੲ, ਕੇਵਲ ਤਿੰਨ ਹੀ ਸਵਰ ਅੱਖਰ ਹਨ, ਬਾਕੀ ੩੨ ਅੱਖਰਾਂ ਨੂੰ ਦਸ ਦੀਆਂ ਦਸ ਸਾਰੀਆਂ ਲਗਾਂ ਲੱਗਦੀਆਂ ਹਨ)[2]ਵਿਅੰਜਨ:- ਜੋ ਅੱਖਰ ਸਵਰ ਦੀ ਸਹਾਇਤਾ ਨਾਲ ਬੋਲੇ ਜਾਣ। ਗੁਰਮੁਖੀ 'ਚ ਸ ਤੋਂ ੜ ਤੱਕ ੩੨ ਅੱਖਰ ਵਿਅੰਜਨ ਹਨ)[3]ਅਨੁਨਾਸਿਕ:- ਉਹ ਅੱਖਰ ਜਿਨ੍ਹਾਂ ਦਾ ਉਚਾਰਨ ਨੱਕ ਰਾਹੀ ਹੁੰਦਾ ਹੈ, ਜਿਵੇਂ ਙ, ਞ, ਣ, ਨ, ਮ, ਅਨੁਨਾਸਿਕ ਅੱਖਰਾਂ ਦੇ ਉਚਾਰਨ'ਚ ਉਂਞ ਹੀ ਬਿੰਦੀ ਰਲੀ ਹੁੰਦੀ ਹੈ, ਇਨ੍ਹਾਂ ਨਾਲ ਆਮ ਕਰਕੇ ਬਿੰਦੀ ਨਹੀਂ ਲੱਗਦੀ। ਇਨ੍ਹਾਂ ਨਾਲ ਬਿੰਦੀ ਦੀ ਵਰਤੋਂ ਉੱਥੇ ਹੀ ਹੁੰਦੀ ਹੈ, ਜਿੱਥੇ ਸ਼ਬਦ ਦਾ ਬਹੁ ਬਚਨ ਰੂਪ ਲਿਖਣਾ ਹੋਵੇ, ਜਿਵੇਂ ਇਨ੍ਹਾਂ, ਉਨ੍ਹਾਂ, ਤਰਖਾਣਾਂ, ਆਦਿ

ਨਾਲ ਬਿੰਦੀ ਲੱਗੇਗੀ, ਪਰ ਲੰਮਾ, ਗੰਨਾ, ਕਿਨਾ, ਆਨਾ.ਆਦਿ ਸ਼ਬਦਾਂ'ਚ ਅਨੁਨਾਸਿਕ ਅੱਖਰਾਂ ਨਾਲ ਲੱਗੀਆਂ ਲਗਾਂ ਨਾਲ ਬਿੰਦੀ ਨਹੀਂ ਲੱਗਦੀ। ਅਨੁਨਾਸਿਕ ਦੇ ਅਗਲੇ ਜਾਂ ਪਿਛਲੇ ਅੱਖਰ ਦੀ ਲਗ ਨਾਲ ਭੀ ਬਿੰਦੀ ਜਾਂ ਟਿੱਪੀ ਨਹੀਂ ਲੱਗਦੀ, ਜਿਵੇਂ ਰਾਣੀ, ਨੈਣ ਆਦਿ।

[4]ਦੁੱਤ:- ਗੁਰਮੁਖੀ 'ਚ ਜੋ ਅੱਖਰ ਵਿਅੰਜਨਾਂ ਦੇ ਪੈਰਾਂ 'ਚ ਜੋੜ ਕੇ ਵਰਤੇ ਜਾਂਦੇ ਹਨ, ਉਹ ਦੁੱਤ ਵਰਨ ਹਨ। ਗੁਰਮੁਖੀ 'ਚ ਆਮ ਕਰਕੇ (ਅੱਧਾ ਹਾਹਾ੍ਹ) (ਅੱਧਾ ਰਾਰਾ੍ਰ) (ਅੱਧਾ ਵਾਵਾ੍ਵ) (ਅੱਧੇ ਯਯੇ ਤਿੰਨ ਜ੍ਯ ੵਹਨ। ਉਪ੍ਰੋਕਤ ਦੁੱਤ ਅੱਖਰਾਂ ਸਮੇਤ ਸਤਿਗੁਰੂ ਗ੍ਰੰਥ ਸਾਹਿਬ ਜੀ'ਚ ਹੋਰ ਦੁੱਤ ਅੱਖਰ ਇਹ ਹਨ:- ਗ, ਚ, ਟ, ਠ, ਤ, ਨ, ਯ ਆਦਿ।

ਗੁਰਮੁਖੀ ਪੈਂਤੀ ਦੀਆਂ ਲਗਾਂ, ਚਿੰਨ੍ਹ, ਉਚਾਰਨ ਅਸਥਾਨ ਇਉਂ ਹਨ:- [1]ੳ ਊੜਾ, ਗੁਰਮੁਖੀ ਲਿੱਪੀ ਦੀ ਵਰਨਮਾਲਾ ਦਾ ਪਹਿਲਾ ਅੱਖਰ ਹੈ। ਊੜਾ ਮੁਕਤਾ ਨਹੀਂ ਬੋਲਣਾ, ਇਹ ਸਵਰ ਹੈ। ਇਸ ਦਾ ਉਚਾਰਨ ਬੁੱਲ੍ਹਾਂ ਦੀ ਸਹਾਇਤਾ ਨਾਲ ਹੁੰਦਾ ਹੈ। ਊੜੇ ਨੂੰ ਔਂਕੜ, ਦੁਲੈਂਕੜੇ, ਹੋੜਾ, ਤਿੰਨ ਲਗਾਂ ਲੱਗਦੀਆਂ ਹਨ। ਓ, ਊੜੇ ਦਾ ਮੂੰਹ ਖੁੱਲ੍ਹਾ ਹੋਵੇ ਤਾਂ ਹੋੜਾ ਬੋਲਦਾ ਹੈ। ਊੜੇ ਨੂੰ ਟਿੱਪੀ ਨਹੀਂ ਲੱਗਦੀ, ਬਿੰਦੀ ਲੱਗਦੀ ਹੈ।

[2]ਅ ਐੜਾ, ਗੁਰਮੁਖੀ ਲਿੱਪੀ ਦੀ ਵਰਨਮਾਲਾ ਦਾ ਦੂਜਾ ਸਵਰ ਅੱਖਰ ਹੈ। ਇਸ ਦਾ ਉਚਾਰਨ ਕੰਠ ਦੁਆਰਾ ਹੁੰਦਾ ਹੈ। ਇਸ ਨੂੰ ਮੁਕਤਾ ਾ ੈ ੌ ਇਹ ਚਾਰ ਲਗਾਂ ਲੱਗਦੀਆਂ। ਐੜੇ ਮੁਕਤੇ ਨੂੰ ਬਿੰਦੀ ਨਹੀਂ ਲੱਗਦੀ, ਟਿੱਪੀ ਲੱਗਦੀ ਹੈ।

[3]ੲ ਈੜੀ, ਗੁਰਮੁਖੀ ਵਰਨਮਾਲਾ ਦਾ ਤੀਜਾ ਸਵਰ ਅੱਖਰ ਹੈ। ਇਸ ਦਾ ਉਚਾਰਨ ਅਸਥਾਨ ਤਾਲੂ ਹੈ। ਿ ੀ ੇ ਤਿੰਨ ਲਗਾਂ ਲੱਗਦੀਆਂ ਹਨ। ਈੜੀ ਮੁਕਤਾ ਨਹੀਂ ਹੁੰਦੀ)ਇਸ ਤੋਂ ਅੱਗੇ ੩੨ ਅੱਖਰਾਂ ਨੂੰ ਸਾਰੀਆਂ ਲਗਾਂ ਲੱਗਦੀਆਂ ਹਨ। ([4]ਸ ਸੱਸਾ ਉਚਾਰਨ ਸਥਾਨ ਦੰਦ ਹਨ) ([5]ਹ ਹਾਹਾ, [6]ਕ ਕੱਕਾ, [7]ਖ ਖੱਖਾ, [8]ਗ ਗੱਗਾ, [9]ਘ ਘੱਘਾ ਉਚਾਰਨ ਅਸਥਾਨ ਕੰਠ ਹੈ) ([10]ਙ ਙੰਙਾ ਉਚਾਰਨ ਕੰਠ, ਨੱਕ ਤੋਂ ਹੁੰਦਾ ਹੈ) ([11]ਚ ਚੱਚਾ, [12]ਛ ਛੱਛਾ, [13]ਜ ਜੱਜਾ, [14]ਝ ਝੱਜਾ, ਉਚਾਰਨ ਅਸਥਾਨ

ਤਾਲੂ ਹੈ) ([੧੫]ਙ ਙੰਙਾ, ਤਾਲੂ ਤੇ ਨੱਕ ਤੋਂ ਉਚਾਰੋ) ([੧੬]ਟ ਟੈਂਕਾ, ਮੂੰਹ ਦੀ ਛੱਤ, ਨੱਕ ਤੋਂ ਉਚਾਰੋ) ([੧੭]ਠ ਠੱਠਾ, [੧੮]ਡ ਡੱਡਾ, [੧੯]ਢ ਢੱਡਾ, ਉਚਾਰਨ ਅਸਥਾਨ ਮੂੰਹ ਦੀ ਛਤ ਹੈ) ([੨੦]ਣ ਣਾਣਾ, ਮੂੰਹ ਦੀ ਛੱਤ ਤੇ ਨਾਸਿਕਾਂ ਤੋਂ ਉਚਾਰੋ) ([੨੧]ਤ ਤੱਤਾ, [੨੨]ਥ ਥੱਥਾ, ਉਚਾਰਨ ਅਸਥਾਨ ਦੰਦ ਹਨ) ([੨੩]ਦ ਦੱਦਾ, ਉਚਾਰਨ ਸਥਾਨ ਦੰਦ ਹਨ, ਜੀਭ ਦੀ ਨੋਕ, ਉੱਪਰਲੇ ਦੰਦਾਂ ਦੇ ਮੂਲ'ਚ ਲੱਗਣ ਤੋਂ ਇਸ ਦਾ ਸਬਦ ਸਪੱਸ਼ਟ ਹੁੰਦਾ ਹੈ) ([੨੪]ਧ ਧੱਦਾ, ਉਚਾਰਨ ਅਸਥਾਨ ਦੰਦ ਹਨ) ([੨੫]ਨ ਨੰਨਾ, ਦੰਦਾਂ, ਨੱਕ ਦੁਆਰਾ ਉਚਾਰੋ) ([੨੬]ਪ ਪੱਪਾ, [੨੭]ਫ ਫੱਫਾ, [੨੮]ਬ ਬੱਬਾ, [੨੯]ਭ ਭੱਬਾ, ਉਚਾਰਨ ਅਸਥਾਨ ਬੁੱਲ੍ਹ ਹਨ) ([੩੦]ਮ ਮੰਮਾ, ਉਚਾਰਨ ਸਥਾਨ ਹੋਂਠ, ਨਾਸਿਕਾਂ ਹਨ) ([੩੧]ਯ ਯਈਆ, ਤਾਲੂ ਤੋਂ ਉਚਾਰੋ) ([੩੨]ਰ ਰਾਰਾ, ਉਚਾਰਨ ਸਥਾਨ ਮੁਖ ਹੈ) ([੩੩]ਲ ਲੱਲਾ, ਉਚਾਰਨ ਸਥਾਨ ਮੂੰਹ ਦੀ ਛੱਤ ਹੈ) ([੩੪]ਵ ਵਾਵਾ

ਉਚਾਰਨ ਸਥਾਨ ਦੰਦ, ਹੋਂਠ ਹਨ) ([੩੫]ੜ ੜਾੜਾ, ਉਚਾਰਨ ਸਥਾਨ ਮੂੰਹ ਦੀ ਛੱਤ ਹੈ) (ਸ਼ ਸ਼ੱਸ਼ਾ, ਸੱਸੇ ਦਾ ਉਚਾਰਨ ਅਸਥਾਨ ਦੰਦ ਹਨ। ਸ਼ੱਸ਼ੇ ਦਾ ਉਚਾਰਨ ਸਥਾਨ ਤਾਲੂ ਹੈ, ਸ, ਛ ਦੋਹਾਂ ਦਾ ਵਿਚਾਲਾ, ਸ਼ ਦਾ ਉਚਾਰਨ ਅਸਥਾਨ ਮੂੰਹ ਦਾ ਵਿਚਾਲਾ ਹੈ, ਸ਼ੱਸ਼ਾ ਬੋਲਿਆਂ ਹਵਾ ਦਬਾ ਨਾਲ ਬਾਹਰ ਨਿਕਲਦੀ ਹੈ ਸ਼ੇਰ) (ਖ਼ ਖ਼ਖ਼ਾ, ਖ ਉਚਾਰਨ ਸਥਾਨ ਕੰਠ ਹੈ) (ਬਿੰਦੀ ਸਹਿਤ ਖ਼ ਉਚਾਰਨ ਸਥਾਨ ਸੰਘ ਹੈ) (ਗ਼ ਗ਼ੱਗ਼ਾ, ਉਚਾਰਨ ਸਥਾਨ ਕੰਠ, ਸੰਘ ਹੈ) (ਜ਼ ਜ਼ੱਜ਼ਾ, ਜ ਦਾ ਉਚਾਰਨ ਅਸਥਾਨ ਦੰਦ ਹਨ) (ਫ ਦਾ ਉਚਾਰਨ ਅਸਥਾਨ ਬੁੱਲ੍ਹ ਹਨ। )ਉਫ਼, ਫ਼ਾਰਸੀ, ਫ਼ ਬੋਲਣ ਲੱਗਿਆਂ ਮੂੰਹ'ਚੋਂ ਤੇਜ਼ੀ ਨਾਲ ਹਵਾ ਨਿਕਲਦੀ ਹੈ। ਫ਼ ਦਾ ਉਚਾਰਨ ਅਸਥਾਨ ਮੂੰਹ, ਬੁੱਲ੍ਹ ਹਨ) (ਲ਼ ਲ਼ੱਲ਼ਾ, ਜੀਭ ਦੀ ਨੋਕ ਤਾਲੂ ਨਾਲ ਛੋਹਣ ਤੋਂ, ਲ਼ ਉਚਾਰੀਦਾ ਹੈ)

ਵਾਹਿਗੁਰੂ ਗੁਰਪ੍ਰਸਾਦਿ॥ ਮੁਹਾਰਨੀ:- ਪਰਮਪੂਜਨੀਕ ਨਾਮ ਰਸੀਏ ਤੱਤ ਬੇਤੇ ਮਹਾਨ ਪਰਉਪਕਾਰੀ, ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਅਮੋਲਕ ਬਚਨ ਹੈ, ਕਿ ਮੁਹਾਰਨੀ ਭਜਨ ਹੈ। (ਮੁਹਾਰਨੀ) (ਮੁ)ਮੂੰਹ ਨੂੰ (ਹਾਰਨੀ)ਥਕਾਉਣੀ ਭਾਵ ਜਿਸ ਨੂੰ ਬੋਲਦਿਆਂ ੨ ਮੂੰਹ ਥੱਕ ਜਾਵੇ। ਸ਼ੁੱਧ ਮੁਹਾਰਨੀ ਦਾ ਸ਼ੁੱਧ ਅਭਿਆਸ, ਦਿਲ ਦਿਮਾਗ਼'ਚ ਪਾਣੀ ਤੇ ਚਿਕਨਾਈ ਵਾਂਗ ਅਸਰ ਕਰਦਾ ਹੈ। ਅੰਮ੍ਰਿਤ ਗੁਰਬਾਣੀ ਦਾ ਉਚਾਰਨ ਸ਼ੁੱਧ ਬਣਾ ਦਿੰਦਾ ਹੈ, ਭਾਵ ਮੁਹਾਰਨੀ ਦਾ ਖ਼ੂਬ ਅਭਿਆਸ ਕਰਨਾ। ਆਪ ਜੀ ਦੇ ਪਿਆਰੇ ਚਰਨ ਚੱਟ ਕੇ, ਪ੍ਰੇਮ ਬੇਨਤੀ ਹੈ ਜੀ, ਘੱਟ ਤੋਂ ਘੱਟ ਇੱਕ ਹਜ਼ਾਰ ਵਾਰੀਂ, ਮੁਹਾਰਨੀ ਬੋਲ ਕੇ ਖ਼ੂਬ ਅਭਿਆਸ ਕਰੋ ਜੀ ਪਿਆਰੇ। ਅ ਆ ਇ ਈ ਉ ਊ ਏ ਐ ਓ ਔ ਅੰ ਆਂ। ਸ ਸਾ ਸਿ ਸੀ ਸੁ ਸੂ ਸੇ ਸੈ ਸੋ ਸੌ ਸੰ ਸਾਂ। ਹ ਹਾ ਹਿ ਹੀ ਹੁ ਹੂ ਹੇ ਹੈ ਹੋ ਹੌ ਹੰ ਹਾਂ। ਕ ਕਾ ਕਿ ਕੀ ਕੁ ਕੂ ਕੇ ਕੈ ਕੋ ਕੌ ਕੰ ਕਾਂ। ਖ ਖਾ ਖਿ ਖੀ ਖੁ ਖੂ ਖੇ ਖੈ ਖੋ ਖੌ ਖੰ ਖਾਂ। ਗ ਗਾ ਗਿ ਗੀ ਗੁ ਗੂ ਗੇ ਗੈ ਗੋ ਗੌ ਗੰ ਗਾਂ। ਘ ਘਾ ਘਿ ਘੀ ਘੁ ਘੂ ਘੇ ਘੈ ਘੋ ਘੌ ਘੰ ਘਾਂ। ਙ ਙਾ ਙਿ ਙੀ ਙੁ ਙੂ ਙੇ ਙੈ ਙੋ ਙੌ ਙੰ ਙਾਂ। ਚ ਚਾ ਚਿ ਚੀ ਚੁ ਚੂ ਚੇ ਚੈ ਚੋ ਚੌ ਚੰ ਚਾਂ। ਛ ਛਾ ਛਿ ਛੀ ਛੁ ਛੂ ਛੇ ਛੈ ਛੋ ਛੌ ਛੰ ਛਾਂ। ਜ ਜਾ ਜਿ ਜੀ ਜੁ ਜੂ ਜੇ ਜੈ ਜੋ ਜੌ ਜੰ ਜਾਂ। ਝ ਝਾ ਝਿ ਝੀ ਝੁ ਝੂ ਝੇ ਝੈ ਝੋ ਝੌ ਝੰ

ਙਾਂ। ਵ ਵਾ ਵਿ ਵੀ ਵੁ ਵੂ ਵੇ ਵੈ ਵੋ ਵੌ ਵੰ ਵਾਂ। ਟ ਟਾ ਟਿ ਟੀ ਟੁ ਟੂ ਟੇ ਟੈ ਟੋ ਟੌ ਟੰ ਟਾਂ। ਠ ਠਾ ਠਿ ਠੀ ਠੁ ਠੂ ਠੇ ਠੈ ਠੋ ਠੌ ਠੰ ਠਾਂ। ਡ ਡਾ ਡਿ ਡੀ ਡੁ ਡੂ ਡੇ ਡੈ ਡੋ ਡੌ ਡੰ ਡਾਂ। ਢ ਢਾ ਢਿ ਢੀ ਢੁ ਢੂ ਢੇ ਢੈ ਢੋ ਢੌ ਢੰ ਢਾਂ। ਣ ਣਾ ਣਿ ਣੀ ਣੁ ਣੂ ਣੇ ਣੈ ਣੋ ਣੌ ਣੰ ਣਾਂ। ਤ ਤਾ ਤਿ ਤੀ ਤੁ ਤੂ ਤੇ ਤੈ ਤੋ ਤੌ ਤੰ ਤਾਂ। ਥ ਥਾ ਥਿ ਥੀ ਥੁ ਥੂ ਥੇ ਥੈ ਥੋ ਥੌ ਥੰ ਥਾਂ। ਦ ਦਾ ਦਿ ਦੀ ਦੁ ਦੂ ਦੇ ਦੈ ਦੋ ਦੌ ਦੰ ਦਾਂ। ਧ ਧਾ ਧਿ ਧੀ ਧੁ ਧੂ ਧੇ ਧੈ ਧੋ ਧੌ ਧੰ ਧਾਂ। ਨ ਨਾ ਨਿ ਨੀ ਨੁ ਨੂ ਨੇ ਨੈ ਨੋ ਨੌ ਨੰ ਨਾਂ। ਪ ਪਾ ਪਿ ਪੀ ਪੁ ਪੂ ਪੇ ਪੈ ਪੋ ਪੌ ਪੰ ਪਾਂ। ਫ ਫਾ ਫਿ ਫੀ ਫੁ ਫੂ ਫੇ ਫੈ ਫੋ ਫੌ ਫੰ ਫਾਂ। ਬ ਬਾ ਬਿ ਬੀ ਬੁ ਬੂ ਬੇ ਬੈ ਬੋ ਬੌ ਬੰ ਬਾਂ। ਭ ਭਾ ਭਿ ਭੀ ਭੁ ਭੂ ਭੇ ਭੈ ਭੋ ਭੌ ਭੰ ਭਾਂ। ਮ ਮਾ ਮਿ ਮੀ ਮੁ ਮੂ ਮੇ ਮੈ ਮੋ ਮੌ ਮੰ ਮਾਂ। ਯ ਯਾ ਯਿ ਯੀ ਯੁ ਯੂ ਯੇ ਯੈ ਯੋ ਯੌ ਯੰ ਯਾਂ। ਰ ਰਾ ਰਿ ਰੀ ਰੁ ਰੂ ਰੇ ਰੈ ਰੋ ਰੌ ਰੰ ਰਾਂ। ਲ ਲਾ ਲਿ ਲੀ ਲੁ ਲੂ ਲੇ ਲੈ ਲੋ ਲੌ ਲੰ ਲਾਂ। ਵ ਵਾ ਵਿ ਵੀ ਵੁ ਵੂ ਵੇ ਵੈ ਵੋ ਵੌ ਵੰ ਵਾਂ। ੜ ੜਾ ੜਿ ੜੀ ੜੁ ੜੂ ੜੇ ੜੈ ੜੋ ੜੌ ੜੰ ੜਾਂ। ਵਿਆਕਰਨ ਅਨੁਸਾਰ ਹਰ ਇੱਕ ਅੱਖਰ ਦੇ ਉਚਾਰਨ ਦੇ ਨੀਯਤ ਸਮੇਂ ਨੂੰ ਲਗ ਜਾਂ ਮਾਤ੍ਰਾ ਕਹਿੰਦੇ ਹਨ। ਗੁਰਮੁਖੀ'ਚ, ਲਗਾਂ ਨਾਲ ਤਿੰਨ ਚਿੰਨ੍ਹਾਂ ਦੀ ਵਰਤੋਂ ਹੁੰਦੀ ਹੈ, ਇਨ੍ਹਾਂ ਨੂੰ ਲਗਾਖਰ ਕਿਹਾ ਜਾਂਦਾ ਹੈ, ਬਿੰਦੀ ਂ)ਟਿੱਪੀ ੰ)ਅੱਧਕ ੱ)ਬਿੰਦੀ ਟਿੱਪੀ ਦਾ ਉਚਾਰਨ ਸਥਾਨ ਨੱਕ ਹੈ। ਬਿੰਦੀ:- ਕੰਨਾ ਬਿਹਾਰੀ ਲਾਂ ਦੁਲਾਂ ਹੋੜਾ ਕਨੌੜਾ, ਛੇ ਲਗਾਂ ਨਾਲ ਬਿੰਦੀ ਦੀ ਵਰਤੋਂ ਹੁੰਦੀ ਹੈ:- ਜਿਵੇਂ:ਗਾਂ, ਨਹੀਂ, ਗੇਂਦ, ਕੈਂਚੀ, ਜਦੋਂ, ਜੌਂ)ਮੁਕਤਾ ਸਿਹਾਰੀ ਔਂਕੜ ਦੁਲੈਂਕੜੇ ਚਾਰ ਲਗਾਂ ਨਾਲ ਟਿੱਪੀ ਦੀ ਵਰਤੋਂ ਕੀਤੀ ਜਾਂਦੀ ਹੈ, ਜਿਵੇਂ:- ਚੰਦ, ਸਿੰਘ, ਚੁੰਝ, ਗੂੰਜ। ਇਸ ਤੋਂ ਬਿਨਾ ੳ, ਅ, ੲ, ਨਾਲ ਲਗਾਖਰਾਂ ਦੀ ਵਰਤੋਂ ਦੇ ਨਿਯਮ ਕੁੱਝ ਭਿੰਨ ਹਨ, ਜਿਵੇਂ ੳ, ਅ, ੲ, ਨਾਲ ਲੱਗਣ ਵਾਲੀਆਂ ਅੱਠ ਲਗਾਂ:- ਕੰਨਾ ਬਿਹਾਰੀ ਔਂਕੜ ਦੁਲੈਂਕੜ ਲਾਂ ਦੁਲਾਂ ਹੋੜਾ ਕਨੌੜਾ ਨਾਲ ਬਿੰਦੀ ਲੱਗਦੀ ਹੈ, ਜਿਵੇਂ:- ਆਂਦਰ, ਸਾਈਂ, ਕਿਉਂ ਖਾਊਂ ਜਾਏਂ ਐਂਠ ਹੋਂਦ ਸੌਂ। ਕਈ ਥਾਂ ਲਗਾਂ ਨਾਲ ਬਿੰਦੀ, ਟਿੱਪੀ ਦੀ ਵਰਤੋਂ ਕਰਨ ਜਾਂ ਨ ਕਰਨ ਨਾਲ ਸਬਦਾਂ ਦੇ ਅਰਥਾਂ'ਚ ਫ਼ਰਕ ਪੈ ਜਾਂਦਾ ਹੈ। ਜਿਵੇਂ:- (ਸਮਾ)ਰਚ, (ਸਮਾਂ)ਵਕਤ। (ਸੁਣਾ)ਦੱਸ, (ਸੁਣਾਂ)ਸੁਣ ਲਵਾਂ। 'ਅ'ਮੁਕਤਾ, 'ੲ'ਨੂੰ ਸਿਹਾਰੀ ਨਾਲ ਟਿੱਪੀ ਦੀ ਵਰਤੋਂ ਹੁੰਦੀ ਹੈ, ਜਿਵੇਂ:- ਅੰਗ, ਇੰਦਰ। ਅੱਧਕ:- ਜਿਸ ਅੱਖਰ ਦੀ ਅਵਾਜ਼ ਦੂਣੀ ਹੋਵੇ, ਉਸ ਤੋਂ ਪਹਿਲੇ ਅੱਖਰ'ਤੇ ਅੱਧਕ ਲਾਇਆ ਜਾਂਦਾ ਹੈ, ਅੱਧਕ, ਮੁਕਤੇ ਸਿਹਾਰੀ ਔਂਕੜ ਨਾਲ ਲੱਗਦਾ ਹੈ:- ਸੱਚ, ਇੱਕ, ਭੁੱਖ। ਅੱਧਕ ਦੀ ਠੀਕ ਵਰਤੋਂ ਬਹੁਤ ਹੀ ਜ਼ਰੂਰੀ ਹੈ, ਕਿਉਂਕਿ ਇਸ ਦੀ ਵਰਤੋਂ ਕਰਨ ਜਾਂ ਨ ਕਰਨ ਨਾਲ ਸ਼ਬਦਾਂ ਦੇ ਅਰਥਾਂ'ਚ ਫ਼ਰਕ ਪੈ ਜਾਂਦਾ ਹੈ। (ਉਕਾ)ਉਕਾ ਦੇਣਾ, (ਉੱਕਾ)ਬਿਲਕੁਲ, (ਅਸਤ)ਛਿਪਣਾ, (ਅਸੱਤ)ਝੂਠ।

ਵਿਸ਼ਰਾਮ ਚਿੰਨ੍ਹ:- (ਵਿਸ਼ਰਾਮ)ਠਹਿਰਾਓ ਕਰਕੇ, ਅਰਥ ਜਾਣੀਦਾ ਹੈ। ਅਰਥ ਵੀਚਾਰ ਕੇ, ਅਰਥ ਦੀ ਟੇਕ'ਤੇ ਵਿਸ਼ਰਾਮ ਲਾਈਦਾ ਹੈ) (ਡੰਡੀ:- ।, ਇਹ ਚਿੰਨ੍ਹ ਵਾਕ ਦੇ ਅੰਤ'ਚ, ਪੂਰਨ ਠਹਿਰਾਓ ਲਈ ਹੈ॥

[੨]ਪ੍ਰਸ਼ਨਿਕ ਚਿੰਨ੍:- ?, ਇਹ ਚਿੰਨ੍ਹ ਉਨ੍ਹਾਂ ਪੂਰਨ ਵਾਕਾਂ ਦੇ ਅੰਤ'ਚ ਆਉਂਦਾ ਹੈ, ਜਿਨ੍ਹਾਂ'ਚ ਕੋਈ ਪ੍ਰਸ਼ਨ ਪੁੱਛਿਆ ਗਿਆ ਹੋਵੇ।

[੩]ਵਿਸਮਿਕ ਚਿੰਨ੍:- !, ਇਸ ਚਿੰਨ੍ਹ ਦੀ ਵਰਤੋਂ ਕਿਸੇ ਨੂੰ ਸੰਬੋਧਨ ਕਰਨ ਲਈ, ਖੁਸ਼ੀ ਗ਼ਮੀ, ਹੈਰਾਨੀ ਪੈਦਾ ਕਰਨ ਵਾਲੇ ਬਚਨਾਂ ਨਾਲ ਹੁੰਦੀ ਹੈ। ਵਿਸਮਿਕ ਦਸ ਪ੍ਰਕਾਰ ਦੇ ਹੁੰਦੇ ਹਨ। [੧]ਸੰਬੋਧਨੀ ਵਿਸਮਿਕ:- ਕਿਸੇ ਨੂੰ ਬੁਲਾਉਣ ਲਈ ਜਾਂ ਆਵਾਜ਼ ਦੇਣ ਲਈ, ਜਿਵੇਂ, ਵੇ! ਨੀ! ਓਇ! ਹੇ! [੨]ਸੂਚਨਾਵਾਚਕ ਵਿਸਮਿਕ:- ਤਾੜਨਾ ਕਰਨ ਜਾਂ ਚੇਤੰਨ ਕਰਨ ਲਈ, ਜਿਵੇਂ, ਹੁਸ਼ਿਆਰ! ਖ਼ਬਰਦਾਰ! ਜਾਗਦੇ ਰਹੋ! ਵੇਖੀਂ! ਬਚੀਂ! )[੩]ਪ੍ਰਸੰਸਾਵਾਚਕ ਵਿਸਮਿਕ:- ਖੁਸ਼ੀ, ਹੁਲਾਸ ਤੇ ਪ੍ਰਸੰਸਾ ਦੇ ਭਾਵ ਪ੍ਰਗਟ ਕਰਨ ਲਈ, ਜਿਵੇਂ, ਵਾਹਵਾ! ਬੱਲੇ! ਧੰਨ! ਆਹ! )[੪]ਸ਼ੋਕਵਾਚਕ ਵਿਸਮਿਕ:- ਦੁੱਖ ਜਾਂ ਸੋਗ ਪ੍ਰਗਟ ਕਰਨ ਲਈ, ਜਿਵੇਂ ਉਫ਼! ਹਾਇ! ਉਈ! ਸੋਗ! ਅਫਸੋਸ! ਆਹ! [੫]ਸਤਿਕਾਰਵਾਚਕ ਵਿਸਮਿਕ:- ਕਿਸੇ ਸਬੰਧੀ, ਸਤਿਕਾਰ ਜਾਂ ਪਿਆਰ ਦੇ ਭਾਵ ਪ੍ਰਗਟ ਕਰਨ ਲਈ,

ਜਿਵੇਂ ਆਈਏ ਜੀ! ਜੀ ਆਇਆਂ ਨੂੰ! ਧੰਨ ਭਾਗ! )[੬]ਫਿਟਕਾਰਵਾਚਕ ਵਿਸਮਿਕ:- ਫਿਟਕਾਰ ਜਾਂ ਲਾਹਨਤ ਦੇ ਭਾਵ ਪ੍ਰਗਟ ਕਰਨ ਲਈ, ਜਿਵੇਂ ਫਿੱਟੇ ਮੂੰਹ! ਬੇ ਹਯਾ! ਬੇ ਸ਼ਰਮ! ਲੱਖ ਲਾਹਨਤ! ਦੁਰ ਦੁਰ! ਦਫ਼ਾ ਹੋ! ਰੱਬ ਦੀ ਮਾਰ! )[੭]ਅਸੀਸਵਾਚਕ ਵਿਸਮਿਕ:- ਕਿਸੇ ਲਈ ਅਸੀਸ ਜਾਂ ਅਸ਼ੀਰਵਾਦ ਦੇ ਭਾਵ ਪ੍ਰਗਟ ਕਰਨ ਲਈ, ਜਿਵੇਂ ਜੁੱਗ ਜੁੱਗ ਜੀਵੇਂ! ਜਿਉਂਦੇ ਰਹੁ! ਸਾਈਂ ਜੀਵੇ! ਠੰਡੀ ਵਾ ਆਵੇ! ਵਧੋ ਫੁੱਲੋ! ਭਲਾ ਹੋਵੇ! ਬੁੱਢ ਸੁਹਾਗਣ ਹੋਵੇਂ! )[੮]ਇੱਛਿਆਦਾਇਕ ਵਿਸਮਿਕ:- ਮਨ ਦੀ ਇੱਛਾ ਪ੍ਰਗਟ ਕਰਨ ਲਈ, ਜਿਵੇਂ, ਜੇ ਕਿਤੇ! ਹਾਇ ਜੇ! ਹੇ ਰੱਬ ਜੀ! ਹੇ ਦਾਤੇ ਜੀ! ਬਖ਼ਸ਼ ਲਵੋ! ਆਦਿ। )[੯]ਹੈਰਾਨੀਵਾਚਕ ਵਿਸਮਿਕ:- ਜੋ ਹੈਰਾਨੀ ਦੇ ਭਾਵ ਪ੍ਰਗਟ ਕਰੇ, ਜਿਵੇਂ, ਹੈਂ! ਹੈਂ ਹੈਂ! ਆਹਾ! ਉ ਹੋ! ਹਲਾ! ਵਾਹ! ਵਾਹ ਵਾਹ! ਵਾਹ ਭਈ ਵਾਹ! )[੧੦]ਸਲਾਹੁਤਾਵਾਚਕ ਵਿਸਮਿਕ:- ਜੋ ਕਿਸੇ ਦੀ ਸਲਾਹੁਤਾ ਜਾਂ ਵਡਿਆਈ ਲਈ ਵਰਤੇ ਜਾਣ, ਜਿਵੇਂ, ਆਸ਼ਕੇ! ਸ਼ਾਬਾਸ਼! ਬੱਲੇ ਬੱਲੇ! ਬਲਿਹਾਰ! ਸਦਕੇ! )ਕੌਮਾ:- [੧]ਲੰਬੇ ਵਾਕ'ਚ, ਭਾਵ ਨੂੰ ਵੱਖ ੨ ਸਪੱਸ਼ਟ ਕਰਨ ਲਈ, ਇੱਕ ਤੋਂ ਵੱਧ ਕੌਮੇ ਲਾਉ। ਕੌਮੇ ਲੱਗੇ ਹੋਣ ਤਾਂ ਅਰਥ ਸੌਖੇ ਸਮਝਦੇ ਹਨ, ਪੜ੍ਹਨ'ਚ ਮਹਾਨ ਸੌਖ ਅਨੰਦ ਹੁੰਦਾ ਹੈ)[੨]ਜਦੋਂ ਵਾਕ'ਚ ਕੀ, ਕਿਉਂਕਿ, ਤਾਂ, ਜੋ ਆਦਿ ਯੋਜਕ ਨ ਹੋਣ, ਤਾਂ ਇਨ੍ਹਾਂ ਦੀ ਥਾਂ'ਤੇ ਕੌਮਾ ਲਾਉ। ਜਿਵੇਂ, ਸਭ ਚੰਗੀ ਤਰ੍ਹਾਂ ਜਾਣਦੇ ਹਨ, ਹਰ ਥਾਂ ਸਚਾਈ ਦੀ ਜਿੱਤ ਹੁੰਦੀ ਹੈ। [੩]ਜਦੋਂ ਮਿਸ਼ਰਤ ਵਾਕ'ਚ ਪ੍ਰਧਾਨ ਉਪਵਾਕ ਨੂੰ ਕਿਰਿਆ ਵਿਸ਼ੇਸ਼ਣ ਉਪਵਾਕ ਤੋਂ ਵੱਖ ਕੀਤਾ ਜਾਵੇ ਤਾਂ ਕੌਮੇ ਲਾਉ।

[੪]ਜਦੋਂ ਕਿਸੇ ਵੱਡੇ ਵਾਕ ਦੇ ਉਪਵਾਕ 'ਤਾਹੀਉਂ''ਇਸ ਲਈ''ਸਗੋਂ''ਫਿਰ ਭੀ'ਆਦਿ ਯੋਜਕਾਂ ਨਾਲ ਜੁੜੇ ਹੋਣ, ਤਾਂ ਉਨ੍ਹਾਂ ਨੂੰ ਅੱਡ ਕਰਨ ਲਈ ਕੌਮੇ ਲਾਉ। ਜਿਵੇਂ:- ਸਤਿਗੁਰੂ ਗ੍ਰੰਥ ਸਾਹਿਬ ਜੀ ਸੱਚੇ ਨਾਮ ਦੇ ਦਾਤੇ ਹਨ, ਤਾਹੀਉਂ ਤਾਂ ਪ੍ਰੇਮੀ ਜਨ ਅੱਖਰ ੨'ਤੇ ਗੁਰੂ ਭਾਵਨਾ ਧਾਰ ਕੇ

ਨਮਸਕਾਰ ਕਰਦੇ ਹਨ)[੫]ਆਮ ਤੌਰ'ਤੇ ਜਦੋਂ ਵਾਂਗ, ਤੇ, ਅਤੇ ਜਾਂ ਅਰ ਯੋਜਕਾਂ ਨਾਲ ਜੁੜੇ ਹੋਣ, ਤਾਂ ਉਪਵਾਕਾਂ'ਚ ਕੌਮਾ ਨਹੀਂ ਲੱਗਦਾ, ਪਰ ਜਦੋਂ ਇਸ ਤਰ੍ਹਾਂ ਦੇ ਉਪਵਾਕ ਲੰਮੇ ਹੋ ਜਾਣ, ਤਾਂ ਉਨ੍ਹਾਂ ਨੂੰ ਵੱਖ ਕਰਨ ਲਈ ਕੌਮਾ ਲਾਉ। ਜਦੋਂ ਕਿਸੇ ਵਾਕ'ਚ ਇਕੋ ਜਿਹੇ ਵਾਕ ਅੰਸ਼ ਜਾਂ ਉਪਵਾਕ ਵਰਤੇ ਜਾਣ ਉਨ੍ਹਾਂ ਵਿਚਕਾਰ ਕੋਈ ਯੋਜਕ ਨ ਹੋਵੇ, ਤਾਂ ਹਰ ਵਾਕੰਸ਼ ਜਾਂ ਉਪਵਾਕ ਪਿੱਛੋਂ ਕੌਮਾ ਲਾਉ। ਜਿਵੇਂ:- ਸਤਿਗੁਰੁ ਸਾਹਿਬ ਦਾ ਦੀਵਾਨ ਹਾਲ ਇੱਕ ਹਜ਼ਾਰ ਫੁੱਟ ਲੰਮਾ, ਛੇ ਸੌ ਫੁੱਟ ਚੌੜਾ ਤੇ ਪੱਚੀ ਫੁੱਟ ਉੱਚਾ ਹੈ)[੬]ਜਦੋਂ ਕਿਸੇ ਵਾਕ'ਚ ਸ਼ਬਦਾਂ ਦੇ ਜੋੜੇ ਵਰਤੇ ਜਾਣ, ਉਨ੍ਹਾਂ ਵਿਚਕਾਰ ਕੋਈ ਯੋਜਕ ਨ ਹੋਵੇ, ਤਾਂ ਹਰ ਜੋੜੇ ਤੋਂ ਪਿੱਛੋਂ ਕੌਮਾ ਲਾਉ। ਜਿਵੇਂ:- ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਚੇ ਸੁੱਚੇ ਉੱਚੇ ਦਰ ਘਰ'ਚ, ਊਚ ਨੀਚ, ਜਾਤ ਪਾਤ, ਅਮੀਰ ਗ਼ੀਬ ਦਾ ਭੇਦ ਭਾਵ ਨਹੀਂ)[੭]ਜਦੋਂ ਕਿਸੇ ਨਾਉਂ ਲਈ ਬਹੁਤ ਸਾਰੇ ਵਿਸ਼ੇਸ਼ਣ ਹੋਣ, ਤਾਂ ਅਖ਼ੀਰਲੇ ਦੇ ਦੋਹਾਂ ਵਿਚਾਕਾਰ ਕੌਮੇ ਦੀ ਥਾਂ, 'ਤੇ' ਜਾਂ 'ਅਤੇ' ਲਗਦਾ ਹੈ। ਜਿਵੇਂ:- ਧੰਨ ਸਤਿਗੁਰੂ ਗ੍ਰੰਥ ਸਾਹਿਬ ਜੀ ਸੱਚੇ ਪਾਤਿਸ਼ਾਹ ਜੀ, ਨਾਮ ਪ੍ਰੇਮ ਨਿਮ੍ਰਤਾ ਹਲੀਮੀ ਗ਼ੀਬੀ ਖਿਮਾ ਪੂਰਨ ਬ੍ਰਹਮਗਿਆਨ ਦੇ ਜੁੱਗੋ ਜੁੱਗ ਦਾਤੇ, ਪਾਰਬ੍ਰਹਮ ਜੀ ਦੇ ਅਵਤਾਰ ਹਨ)[੮]ਜਦੋਂ ਕਿਸੇ ਉਪਵਾਕ ਨੂੰ ਪੁੱਠੇ ਕੌਮਿਆਂ'ਚ ਲਿਖਣਾ ਹੋਵੇ, ਤਾਂ ਪੁੱਠੇ ਕੌਮੇ ਸ਼ੁਰੂ ਕਰਨ ਤੋਂ ਪਹਿਲਾਂ ਕੌਮਾ ਲਾਉ। ਜਿਵੇਂ:- ਸੰਤ ਜੀ ਨੇ ਕਿਹਾ, "ਹੇ ਪ੍ਰੇਮੀਓਂ! ਸੁਆਸ ੨ ਧੰਨ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਜਪੋ। "ਬਿੰਦੀ ਕੌਮਾ:- (; )ਬਿੰਦੀ ਕੌਮਾ ਉਸ ਸਮੇਂ ਲੱਗਦਾ ਹੈ, ਜਦੋਂ ਵਾਕ'ਚ ਕੌਮੇ ਨਾਲੋਂ ਵਧੇਰੇ ਠਹਿਰਾਓ ਹੋਵੇ। ਜਦੋਂ ਕਿਸੇ ਵਾਕ'ਚ ਅਜਿਹੇ ਉਪਵਾਕ ਹੋਣ, ਤਾਂ ਉਨ੍ਹਾਂ ਨੂੰ ਵੱਖ ਕਰਨ ਲਈ ਬਿੰਦੀ ਕੌਮਾ ਲਾਉ। ਅਬਿਨਾਸੀ; ਨਾਹੀ ਕਿਛੁ ਖੰਡ॥ )ਦੁਬਿੰਦੀ:- [੧] (:)ਜਿਸ ਸਮੇਂ ਕਿਸੇ ਸ਼ਬਦ ਦੇ ਅੱਖਰ ਪੂਰੇ ਨ ਲਿਖਣੇ ਹੋਣ ਤਾਂ ਦੁਬਿੰਦੀ ਲਾਉ। ਜਿਵੇਂ, ਸ: (ਸਰਦਾਰ)

[੨]ਜਦੋਂ ਕਿਸੇ ਵਾਕ'ਚ ਦੋ ਹਿੱਸੇ ਹੋਣ, ਪਹਿਲਾ ਹਿੱਸਾ ਆਪਣੇ ਆਪ'ਚ ਪੂਰਾ ਦਿਖਾਈ ਦੇਵੇ ਤੇ ਦੂਜਾ ਹਿੱਸਾ ਪਹਿਲੇ ਦੀ ਵਿਆਖਿਆ ਕਰਦਾ ਹੋਵੇ, ਤਾਂ ਉਨ੍ਹਾਂ ਦੇ ਵਿਚਕਾਰ ਦੁਬਿੰਦੀ ਲਾਉ। ਜਿਵੇਂਧੰਨ ਵਾਹਿਗੁਰੂ ਸਤਿਗੁਰੂ ਗੋਬਿੰਦਸਿੰਘ ਸਾਹਿਬ ਜੀ ਨੇ, ਸਵਾ ਲੱਖ ਨਾਲ ਇੱਕ ੨ ਸਿੰਘ ਨੂੰ ਲੜਾਇਆ:ਵੱਡੇ ੨ ਹੰਕਾਰੀ ਬੁਰਿਆਰ ਉਨ੍ਹਾਂ ਦੇ ਤੇਜ਼ ਪ੍ਰਤਾਪ ਅੱਗੇ ਨਹੀਂ ਟਿਕ ਸਕੇ)ਡੈਸ਼:- [੧] (-)ਜਦੋਂ ਕਿਸੇ ਵਾਕ'ਚ ਕੋਈ ਵਾਧੂ ਗੱਲ ਆਖਣੀ ਹੋਵੇ, ਜਿਵੇਂ, ਮੇਰੇ ਖ਼ਿਆਲ ਅਨੁਸਾਰ- ਥੋੜ੍ਹਾ ਗਹੁ ਨਾਲ ਸੁਣਨਾ- ਤੇਰੀ ਲਾਪਰਵਾਹੀ ਹੀ ਤੇਰੀ ਅਸਫ਼ਲਤਾ ਦਾ ਕਾਰਨ ਹੈ)[੨] (-)ਨਾਟਕੀ ਵਾਰਤਾਲਾਪ ਸਮੇਂ ਇਹ ਨਿਸ਼ਾਨੀ ਵਰਤੋ। ਜਿਵੇਂ, ਵੀਰ ਸ਼ੇਰ ਸਿੰਘਾ- ਤੂੰ ਬਹੁਤ ਹਸਾਉਂਦਾ ਏਂ। ਨਾਹਰ ਸਿੰਘ- ਹਾਂ ਬਈ ਤੂੰ ਕਿਹੜਾ ਘੱਟ ਏਂ। [੩]ਥਥਲਾਉਣ ਜਾਂ ਅਧੂਰੀ ਗੱਲ ਪ੍ਰਗਟ ਕਰਦੇ ਸਮੇਂ। ਮੈਂ-ਮ-ਮੈਂ-ਅੱਜ, ਸ-ਕੂਲ ਨਹੀਂ ਗਿਆ)ਦੁਬਿੰਦੀ ਡੈਸ਼:- (:- )ਇਸ ਚਿੰਨ ਦੀ ਵਰਤੋਂ ਚੀਜ਼ਾਂ ਦਾ ਵੇਰਵਾ, ਉਦਾਹਰਣ, ਜਾਂ ਟੂਕ ਦੇਣ ਸਮੇਂ ਭੀ ਕੀਤੀ ਜਾਂਦੀ ਹੈ, ਜਿਵੇਂ, ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਅੰਮ੍ਰਿਤ ਬਾਣੀ ਜੀ 'ਚ ਬਹੁਤੇ ਸਾਰੇ ਫ਼ਾਰਸੀ ਸ਼ਬਦਾਂ ਦੇ ਪ੍ਰਚੱਲਤ ਰੂਪਾਂ ਦੀ ਵਰਤੋਂ

ਮਿਲਦੀ ਹੈ, ਜਿਵੇਂ:- ਕਾਗਦ, ਕਾਦੀਆਂ, ਹੁਕਮ, ਸਾਇਰ ਆਦਿ)ਪੁੱਠੇ ਕੌਮੇ। (" ")ਦੋ ਤਰ੍ਹਾਂ ਦੇ ਹੁੰਦੇ ਹਨ, ਇਕਹਿਰੇ ਤੇ ਦੂਹਰੇ।

[1]ਜਦੋਂ ਕਿਸੇ ਦੀ ਕਹੀ ਹੋਈ ਗੱਲ ਨੂੰ ਜਿਉਂ ਦਾ ਤਿਉਂ ਲਿਖਿਆ ਜਾਵੇ, ਤਾਂ ਉਹ ਦੂਹਰੇ ਪੁੱਠੇ ਕੌਮਿਆਂ'ਚ ਲਿਖੀ ਜਾਂਦੀ ਹੈ, ਜਿਵੇਂ, ਧੰਨ ਵਾਹਿਗੁਰੂ ਸਰੂਪ ਸਤਿਗੁਰੂ ਸਾਹਿਬ ਜੀ ਨੇ ਭਾਰੀ ਬੀਰ-ਰਸ'ਚ ਇਹ ਬੀਰ-ਰਸੀ ਸ਼ੁਭ ਸੱਚੇ ਬਚਨ ਕਹੇ, "ਸਵਾ ਲਾਖ ਸੇ ਏਕ ਲੜਾਊਂ; ਤਬੈ ਗੁਰੂ ਗੋਬਿੰਦਸਿੰਘ ਨਾਮ ਕਹਾਊਂ॥ "

[2]ਕਿਸੇ ਉਪਨਾਮ, ਸ਼ਬਦ, ਜਾਂ ਰਚਨਾ ਵੱਲ ਖ਼ਾਸ ਧਿਆਨ ਦੁਆਉਣ ਲਈ ਇਕਹਿਰੇ ਪੁੱਠੇ ਕੌਮੇ ਲਾਉ। ਜਿਵੇਂ, ਇਹ ਸਤਰਾਂ'ਸ੍ਰੀ ਗੁਰਮੁਖਿ ਪ੍ਰਕਾਸ਼' ਗ੍ਰੰਥ ਜੋ ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਜੀ ਨੇ ਰਚੇ ਹਨ, ਉਨ੍ਹਾਂ'ਚੋਂ ਲਈਆਂ ਗਈਆਂ ਹਨ)ਬਰੈਕਟ। ( ), { }ਨਾਟਕਾਂ 'ਚ ਕਿਸੇ ਪਾਤ੍ਰ ਦਾ ਹੁਲੀਆ ਜਾਂ ਉਸ ਦੇ ਦਿਲ ਦੇ ਭਾਵ ਸਮਝਾਉਣ ਲਈ:- ਭਾਈ ਉਦੈ ਸਿੰਘ ਜੀ {ਹਿੱਕ ਥਾਪੜ ਕੇ}ਕੇਸਰੀ ਚੰਦ ਦੀ ਫ਼ੌਜ'ਚ ਜਾ ਕੇ, ਉਸ ਦਾ ਸਿਰ ਵੱਢ ਕੇ ਲਿਆਉਣਗੇ। ਵਾਕ 'ਚ ਆਏ ਕਿਸੇ ਸ਼ਬਦ ਦੇ ਅਰਥ ਸਪੱਸ਼ਟ ਕਰਨ ਲਈ, ਜਿਵੇਂ, ਗੁ: ਪ੍ਰ: ਸੂ: (ਗੁਰ ਪ੍ਰਤਾਪ ਸੂਰਜ)ਭਾਈ ਸੰਤੋਖ ਸਿੰਘ ਜੀ ਦੀ ਰਚਨਾ ਹੈ।

ਜੋੜਨੀ:- (-)[1]ਜਦੋਂ ਕੋਈ ਵਾਕ ਲਿਖਦੇ ਸਮੇਂ ਸਤਰ ਦੇ ਅਖ਼ੀਰ 'ਚ ਸ਼ਬਦ ਪੂਰਾ ਨ ਆਉਂਦਾ ਹੋਵੇ, ਤਾਂ ਉਸ ਨੂੰ ਤੋੜ ਕੇ ਦੂਜੀ ਸਤਰ 'ਚ ਲਿਆਉਣ ਲਈ ਜੋੜਨੀ ਦੀ ਵਰਤੋਂ ਹੁੰਦੀ ਹੈ। [2]ਸਮਾਸੀ ਸ਼ਬਦ ਬਣਾਉਂਦੇ ਸਮੇਂ, ਜਿਵੇਂ, ਬੀਰ-ਰਸੀ। ਬਿੰਦੀ:- (.)ਅੰਕਾਂ ਨਾਲ, ਜਿਵੇਂ, ੧.੨.)ਛੁੱਟ ਮਰੋੜੀ। (')ਇਹ ਚਿੰਨ੍ਹ ਕਿਸੇ ਸ਼ਬਦ ਦੇ ਛੱਡੇ ਹੋਏ ਅੱਖਰ ਲਈ ਵਰਤਿਆ ਜਾਂਦਾ ਹੈ, ਜਿਵੇਂ:- 'ਚੋਂ=ਵਿੱਚੋਂ)ਧੰਨ ਧੰਨ ਸਤਿਗੁਰੂ, ਨਾਨਕ ਨਾਮ ਚੜ੍ਹਦੀ ਕਲਾ! ਤੇਰੇ ਭਾਣੇ ਸਰਬੱਤ ਦਾ ਭਲਾ! ਬੋਲੇ ਸੋ ਨਿਹਾਲ! ਸਤਿ ਸ੍ਰੀ ਅਕਾਲ! ਵਾਹਿਗੁਰੂਜੀ ਕਾ ਖ਼ਾਲਸਾ! ਵਾਹਿਗੁਰੂਜੀ ਕੀ ਫ਼ਤੇਹ॥ ਗੁਰਪ੍ਰਸਾਦਿ ਬ੍ਰਹਮ ਵਿੱਦਿਆ ਪ੍ਰਕਰਣ ਸੰਪੂਰਨੰ ਗੁਰਪ੍ਰਸਾਦਿ॥

## ਗੁਰਪ੍ਰਸਾਦਿ ਜਨਮ ਸੰਸਕਾਰ।

ਗੁਰਪ੍ਰਸਾਦਿ ਵਾਹਿਗੁਰੂ ਗੁਰਮਤਿ ਜਨਮ ਸੰਸਕਾਰ ਪ੍ਰਕਰਣ ਅਰੰਭ:- ਹਰੇਕ ਬੱਚੇ ਸਕੂਲ ਭੇਜਣ ਤੋਂ ਪਹਿਲਾਂ ੫੦੦ ਗੁਰਸ਼ਬਦ ਚੇਤੇ ਕਰਵਾਏ ਜਾਣ ਜੀ। (ਗਰਭਾਧਾਨ)ਗਰਭ ਠਹਿਰਨਾ, ਜਨਮ, (ਨਾਮ-ਕਰਣ) ਨਾਮ ਧਰਨਾ, ਝੱਗਾ ਪਾਉਣਾ, ਜੂੜਾ ਕਰਨਾ, ਦਸਤਾਰ ਸਜਾਉਣੀ ਆਦਿ ਜਨਮ ਸੰਸਕਾਰ ਹਨ। ਇਨ੍ਹਾਂ ਸਾਰਿਆਂ ਸਮਿਆਂ 'ਤੇ ਅਰਦਾਸ ਕਰਨੀ।

੧. ਹਰ ਗੁਰਦੁਆਰੇ ਸਾਹਿਬ ਜੀ ਵਿਖੇ, ਸ਼ੁਭ ਸਿੱਖਿਆ ਲਿਖੀ ਹੋਵੇ ਕਿ ਸਚਿਆਰੇ ਪ੍ਰੇਮੀ, ਰੋਗੀ ਦੁਖੀ ਕਾਮਨਾ ਵਾਲੇ ਜੀਵਾਂ ਲਈ ਗੁਰਦੁਆਰਿਆਂ 'ਚ ਖ਼ਾਸ ਪ੍ਰਬੰਧ ਕਰਨ। ਜਿਸ ਕਰਕੇ ਠੱਗਾਂ

ਪਾਸ ਨ ਜਾਣ, ਸੱਚੇ ਸਤਿਗੁਰਾਂ ਤੋਂ ਵੇਮੁਖ ਨ ਹੋਣ। ਕਈ ਕਪਟੀ ਕਿਸੇ ਦਾ ਬੱਚਾ ਮਰਵਾ ਦਿੰਦੇ ਹਨ, ਬਈ ਤੇਰੇ ਬੱਚਾ ਹੋ ਜਾਵੇਗਾ, ਇਹ ਘੋਰ ਪਾਪ ਹੈ। ਯਥਾ:- ਬੀਜੇ ਬਿਖੁ, ਮੰਗੈ ਅੰਮ੍ਰਿਤੁ; ਵੇਖਹੁ ਏਹੁ ਨਿਆਉ॥

੨. ਸ਼ੁਭ ਸੰਤਾਨ ਦੀ ਪ੍ਰਾਪਤੀ ਲਈ ਅਮੋਲਕ ਸ਼ੁਭ ਸੱਚਾ ਉਪਦੇਸ਼:- ਪਤੀ ਸਤੀ ਦੇ ਮਨ ’ਚ, ਅੱਖਰ ੨ ’ਤੇ ਗੁਰੂ ਭਾਵਨਾ ਸਹਿਤ, ਪੂਰਨ ਨਿਸਚਾ ਭਰੋਸਾ ਹੋਵੇ, ਕਿ ਸਤਿਗੁਰੂ ਗ੍ਰੰਥ ਸਾਹਿਬ ਜੀ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਜੀ ਜੁੱਗੋ ਜੁੱਗ ਅਟੱਲ ਗੁਰਤਾ ਗੱਦੀ ’ਤੇ ਬਿਰਾਜਮਾਨ ਹਨ। ਜਿਵੇਂ ਵੇਲ ਬ੍ਰਿਛ ਆਸਰੇ ਉੱਚੀ ਚੜ੍ਹਦੀ ਹੈ, ਤਿਵੇਂ ਪਤੀ ਸਤੀ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਆਸਰੇ, ਆਪਣੇ ਜੀਵਨ ਨੂੰ ਉੱਚੇ ਬਨਾਉਣ ਜੀ। ਬਲੈਕ ਬੋਰਡ ’ਤੇ ਬਾਣੀ ਲਿਖ ਕੇ, ਸੌਣ ਤੋਂ ਪਹਿਲਾਂ ਉਹ ਸ਼ਬਦ ਪੜ੍ਹ ਕੇ ਪੈਣ, ਉੱਠਦਿਆਂ ਸਾਰ ਹੀ ਗੁਰਸ਼ਬਦ ਜੀ ਦੇ ਦਰਸ਼ਨ ਕਰਨ, ਅੰਮ੍ਰਿਤ ਕੀਰਤਨ ਪੋਥੀ ਪ੍ਰਕਾਸ਼ ਕਰਕੇ ਕੀਰਤਨ ਸੁਨਣ। ਗੁਰਬਾਣੀ ਸੁੰਦਰ ਲਿਖਣ ਦਾ ਅਭਿਆਸ ਕਰਨ। ਜ਼ਿੰਦਗੀ ਦਾ ਇਹ ਮਨੋਰਥ ਹੋਵੇ ਕਿ ਅਸੀਂ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਸੱਚੀ ਸੁੱਚੀ ਉੱਚੀ ਸਿੱਖੀ ਪ੍ਰਾਪਤ ਕਰਨੀ ਹੈ। ਪਤੀ ਸਤੀ ਦੋਹਾਂ ’ਚੋਂ ਜਿਹੜਾ ਪਾਠੀ ਹੋਵੇ, ਦੂਜੇ ਨੂੰ ਸੰਥਾ ਕਰਾਵੇ, ਦੋਵੇਂ ਮਿਲ ਕੇ ਪੋਥੀਆਂ ਪ੍ਰਕਾਸ਼ ਕਰਕੇ ਇੱਕ ੨ ਸਬਦ ਪੜ੍ਹ ਕੇ ਸਹਿਜ ਪਾਠ ਕਰਦੇ ਹੀ ਰਹਿਣ। ਇਸ ਤਰ੍ਹਾਂ ਲਗਾਤਾਰ ਵੱਧ ਤੋਂ ਵੱਧ ਸਹਿਜ ਪਾਠ ਕਰਦਿਆਂ ੨ ਇੱਕ ਜੋਤਿ ਹੋ ਜਾਣ। ਸਪੁੱਤ੍ਰ ਸਪੁੱਤ੍ਰੀ ਸ਼ੁਭ ਸੰਤਾਨ ਦੀ ਪ੍ਰਾਪਤੀ ਲਈ, ਗੁਰੂ ਸੇਵਾ ਪਰਉਕਾਰ ਸਿਮਰਨ ਭਗਤੀ ਕਰਨੀ ਚਾਹੀਦੀ ਹੈ। ੨੪ ਘੰਟੇ ਘਰ ’ਚ ਆਟੋ ਰੀਵਰਸ ਟੇਪ ’ਤੇ ਸ਼ੁੱਧ ਬਾਣੀ ਲਾਈ ਜਾਵੇ, ਪ੍ਰਛਾਦਾ ਬਨਾਉਣ ਅਤੇ ਸੌਣ ਸਮੇਂ ਭੀ ਲੱਗੀ ਹੀ ਰਹੇ।

ਇਸ ’ਤੇ ਦ੍ਰਿਸ਼ਟਾਂਤ:- ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਰਮਪੂਜਨੀਕ ਮਾਤਾ ਪਿਤਾ ਜੀ ਨੇ ਜਨਮਾਂ ੨ ’ਚ ਸ਼ੁਭ ਸੱਚੀ ਸੇਵਾ ਪ੍ਰੇਮਾ ਭਗਤੀ ਕੀਤੀ, ਜਿਸ ’ਤੇ ਪਰਮ ਪ੍ਰਸੰਨ ਹੋ ਕੇ, ਸੱਚੇ ਸੁੱਚੇ ਉੱਚੇ ਅਨਤ ਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ, ਪ੍ਰੇਮ ਦੇ ਵਸੀਕਾਰ ਹੋ ਕੇ ਮਹੱਲੇ ਪਹਿਲੇ ਜੀ ਦੇ ਸਰੂਪ ’ਚ ਪ੍ਰਗਟੇ। ਯਥਾ:- ਅਨਤ ਕਲਾ ਹੋਇ; ਠਾਕੁਰੁ ਚੜਿਆ॥

ਦੂਜਾ ਦ੍ਰਿਸ਼ਟਾਂਤ:- ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਜਦੋਂ ਸਰਾਏਨਾਂਗਾ ਸਾਹਿਬ ਜੀ ਵਿਖੇ ਪਹੁੰਚੇ, ਤਦੋਂ ਸਤਿਗੁਰੂ ਪ੍ਰਭੂ ਦੂਜੇ ਪਾਤਿਸ਼ਾਹ ਜੀ ਦੇ ਪਰਮਪੂਜਨੀਕ ਮਾਤਾ ਪਿਤਾ ਜੀ ਨੇ ਸੱਚੇ ਸਤਿਗੁਰਾਂ ਦੀ ਸ਼ੁਭ ਸੱਚੀ ਸੇਵਾ ਕੀਤੀ, ਜਿਸ ’ਤੇ ਗੁਰੂ ਸਾਹਿਬ ਜੀ ਨੇ ਪਰਮਪ੍ਰਸੰਨ ਹੋ ਕੇ ਬਹੁਤ ਵੱਡਾ ਵਰ ਬਖ਼ਸ਼ਿਆ, “ਤੁਹਾਡੇ ਭਾਗ ਜਾਗਣਗੇ, ਤੁਹਾਡੇ ਘਰ ’ਚ ਵਾਹਿਗੁਰੂ ਜੀ ਦੀ ਅਮੋਲਕ ਗੁਰਤਾ ਦੇ ਮਾਲਕ ਪ੍ਰਗਟ ਹੋਣਗੇ। ” ਪਰਮਪਵਿੱਤ੍ਰ ਅਮੋਲਕ ਇਸ ਵਰ ਕਰਕੇ, ਸ੍ਰੀ ਸਰਾਏਨਾਂਗਾ ਸਾਹਿਬ ਜੀ ਵਿਖੇ ਸਤਿਗੁਰੂ ਦੂਜੇ ਪਾਤਿਸਾਹ ਜੀ ਦਾ ਪਰਮਪਵਿੱਤ੍ਰ ਸ਼ੁਭ ਸੱਚਾ ਅਵਤਾਰ ੧੫੬੧ ਬਿ: ਨੂੰ ਹੋਇਆ। )ਸਤਿਗੁਰੂ ਤੀਜੇ, ਚੌਥੇ ਪਾਤਿਸਾਹ ਜੀ ਦੇ ਪਰਮਪੂਜਨੀਕ ਮਾਪਿਆਂ ਨੇ, ਜਨਮਾਂ ੨ ’ਚ

ਪੂਰਨ ਪ੍ਰੇਮਾ -ਭਗਤੀ ਕੀਤੀ, ਪੂਰਨ ਪ੍ਰੇਮ ਦੇ ਵਸੀਕਾਰ ਹੋ ਕੇ, ਆਪ ਵਾਹਿਗੁਰੂ ਜੀ ਸਤਿਗੁਰੂ ਤੀਜੇ ਅਤੇ ਚੌਥੇ ਪਾਤਿਸਾਹ ਜੀ ਦੇ ਸਰੂਪ ਵਿੱਚ ਪ੍ਰਗਟੇ।

ਧੰਨ ਅਕਾਲ ਪੁਰਖੁ ਸਤਿਗੁਰੂ ਰਾਮਦਾਸ ਸਾਹਿਬ ਜੀ ਅਤੇ ਤਿਨ੍ਹਾਂ ਦੇ ਮਹਿਲ ਪਰਮਪੂਜਨੀਕ ਮਾਤਾ ਭਾਨੀ ਜੀ ਨੇ, ਸਤਿਗੁਰੂ ਤੀਜੇ ਪਾਤਿਸਾਹ ਜੀ ਦੀ ਸ਼ੁਭ ਸੇਵਾ ਭਗਤੀ ਕਰਕੇ ਪਰਮ ਪ੍ਰਸੰਨਤਾ ਲਈ, ਜਿਸ ਕਰਕੇ ਪ੍ਰੇਮ ਦੇ ਵਸੀਕਾਰ ਹੋ ਕੇ, ਸੱਚੇ ਸੁੱਚੇ ਉੱਚੇ ਅਨਤ ਕਲਾਵਾਨ ਅਜਪਾ ਜਾਪ ਵਾਹਿਗੁਰੂ ਜੀ, ਸ੍ਰੀ ਗੋਇੰਦਵਾਲ ਸਾਹਿਬ ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ ਵਿਖੇ, ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਸਰੂਪ ’ਚ ੧੬੨੦ ਬਿ: ਨੂੰ ਪ੍ਰਗਟੇ।

੩.ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸਾਹ ਜੀ ਦਾ ਅਵਤਾਰ:- ਧਰਨਿ ਗਗਨ. ਨਵ ਖੰਡ ਮਹਿ; ਜੋਤਿ ਸ੍ਵਰੂਪੀ. ਰਹਿਓ ਭਰਿ॥ ਭਨਿ ਮਥੁਰਾ. ਕਛੁ ਭੇਦੁ ਨਹੀ; ਗੁਰੁ ਅਰਜੁਨੁ. ਪਰਤਖ੍ਯ ਹਰਿ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੀ ਸ਼ੁਭ ਸੱਚੀ ਸ਼ਾਦੀ ਪਿੰਡ ਮਉ ’ਚ, ਗੁਰਮੁਖਿ ਕ੍ਰਿਸ਼ਨ ਚੰਦ ਜੀ, ਨੇਕ ਸਾਊ ਧਨਵੰਤੀ ਜੀ ਦੀ ਅਤੀ ਪਿਆਰੀ ਸਪੁੱਤ੍ਰੀ ਪਰਮਪੂਜਨੀਕ ਜਗਤ ਮਾਤਾ ਗੰਗਾ ਜੀ ਨਾਲ, ਤੇਈ ਹਾੜ ਸੰਮਤ ਸੋਲ਼ਾਂ ਸੌ ਛੱਤੀ ਨੂੰ, ਸਤਿਸੰਗਤ ਜੀ ਦੇ ਵੱਡੇ ਸਮਾਗਮ ’ਚ ਹੋਈ।

ਵਾਹਿਗੁਰੂ॥ ਕਰਮੋ ਨੇ ਲੜ ਕੇ, ਪਤੀ ਪ੍ਰਿਥੀਚੰਦ ਨੂੰ ਗੁੱਸੇ ਨਾਲ ਕਿਹਾ, “ਤੂੰ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਦਾ ਹੁਕਮ ਨਹੀਂ ਮੰਨਿਆਂ, ਪ੍ਰਸੰਨਤਾ ਨਹੀਂ ਲਈ, ਭਾਵੇਂ ਤੂੰ ਵੱਡਾ ਸੈਂ ਤਾਂ ਭੀ ਤੈਨੂੰ ਗੁਰਤਾ ਦੀ ਪ੍ਰਾਪਤੀ ਨਹੀਂ ਹੋਈ। ਆਪਣੇ ਸ਼ਰੀਕਾਂ ਦਾ ਘਰ ਧਨ ਪਦਾਰਥ ਨਾ਼ਲ ਭਰਿਆ ਪਿਆ ਹੈ। ਰਾਜੇ ਮਹਾਰਰਾਜੇ ਆ ਕੇ ਡੰਡਉਤਾਂ ਪ੍ਰੇਮ ਭੇਟਾਂਵਾਂ ਕਰਦੇ ਹਨ। ਆਪਾਂ ਖਾਲੀ

ਬੈਠੇ ਹਾਂ, ਉਨ੍ਹਾਂ ਦੀ ਪੂਜਾ ਹੋ ਰਹੀ ਹੈ। ”ਅੱਗੋਂ ਕੁਬੋਲ ਕਹੇ, “ਤੂੰ ਉਦਾਸ ਨ ਹੋ, ਇਹ ਔਂਤ ਹੀ ਜਾਣਗੇ, ਇਸ ਲਈ ਗੁਰਤਾ ਆਪਣੇ ਸਪੁੱਤ੍ਰ ਮਿਹਰਵਾਨ ਨੂੰ ਮਿਲੇਗੀ। ”ਕਰਮੋ ਦੀ ਗੋਲੀ ਨੇ ਇਹ ਕੁਬਚਨ, ਪਰਮਪੂਜਨੀਕ ਮਾਤਾ ਗੰਗਾ ਜੀ ਨੂੰ ਦੱਸੇ।

ਮਾਤਾ ਜੀ ਨੇ ਇਹ ਕੁਬਚਨ, ਆਪਣੇ ਪਰਮਪੂਜਨੀਕ ਪਤੀ ਪ੍ਰਮੇਸਰ ਸਾਹਿਬ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਪਾਸ ਦੱਸੇ। ਘਣੀ ਨਿਮ੍ਰਤਾ ਗ੍ਰੀਬੀ ਆਜ਼ਜ਼ੀ ਨਾਲ ਪ੍ਰੇਮ ਬੇਨਤੀ ਕੀਤੀ, “ਜਿਵੇਂ ਆਪ ਜੀ ਮਿਹਰ ਕਰਕੇ, ਆਪਣੇ ਪਿਆਰੇ ਸਿੱਖਾਂ ਨੂੰ ਦੂਧ ਪੂਤ ਚਾਰ ਪਦਾਰਥਾਂ ਦੀਆਂ ਬਖ਼ਸ਼ਿਸ਼ਾਂ ਕਰਦੇ ਹੋਂ, ਤਿਵੇਂ ਗੁਰਤਾ ਦੇ ਮਾਲਕ, ਅਵਤਾਰੀ ਬਾਲਕ ਜੀ ਦੀ ਮਿੱਠੀ ਬਖ਼ਸ਼ਿਸ਼ ਆਪਣੀ ਦਾਸੀ ਨੂੰ ਭੀ ਬਖ਼ਸ਼ੋ ਜੀ। ”

ਵਾਹਿਗੁਰੂ॥ ਇਹ ਪ੍ਰੇਮ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਅਤਿਅੰਤ ਹੀ ਪ੍ਰਸੰਨ ਹੋਏ, ਬਖ਼ਸ਼ਿਸ਼ ਦੇ ਬਚਨ ਕਹੇ, “ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਖ਼ਾਸ ਪ੍ਰੇਮੀ ਸਨਮੁਖ ਸਿੱਖ, ਬਾਬਾ ਬੁੱਢਾ ਸਾਹਿਬ ਜੀ ਬ੍ਰਹਮਗਿਆਨੀ ਸਗਲ ਕੀ ਰੀਨਾ॥ ਮਹਾਂਪੁਰਖ ਹਨ। ਉਨ੍ਹਾਂ ਦੀ ਸੇਵਾ ਕਰਕੇ ਪਰਮ ਪ੍ਰਸੰਨਤਾ ਲਵੋ ਜੀ। ” ਯਥਾ:- ਸੰਤ ਸੇਵਾ ਕਰਿ ਭਾਵਨੀ ਲਾਈਐ; ਤਿਆਗਿ ਮਾਨੁ ਹਾਠੀਲਾ॥ )ਹੁਕਮਿ ਮੰਨਿਐ ਹੋਵੈ ਪਰਵਾਣੁ; ਤਾ ਖਸਮੈ ਕਾ ਮਹਲੁ ਪਾਇਸੀ॥

ਅਨੁਸਾਰ ਹੁਕਮ ਮੰਨ ਕੇ ਮਾਤਾ ਗੰਗਾ ਜੀ ਲੰਗਰ ਤਿਆਰ ਕਰਕੇ, ਰਥ 'ਤੇ ਅਸਵਾਰ ਹੋ ਕੇ, ਦਾਸ ਦਾਸੀਆਂ ਸਮੇਤ ਸ਼ਾਹੀ ਠਾਠ ਨਾਲ, ਬਾਬਾ ਬੁੱਢਾ ਸਾਹਿਬ ਜੀ ਦੀ ਬੀੜ ਪਹੁੰਚੇ। ਡਰ ਕੇ ਹਰਨ ਭੱਜੇ, ਧੂੜਿ ਉੱਡਦੀ ਦੇਖ ਕੇ ਬਾਬੇ ਜੀ ਨੇ ਸੇਵਕ ਨੂੰ ਪੁੱਛਿਆ, "ਔਹ ਧੂੜਿ ਕਿਉਂ ਉੱਡ ਰਹੀ ਹੈ?" "ਬਾਬਾ ਜੀ! ਗੁਰੂ ਜੀ ਦੇ ਮਹਿਲ ਜਗਤ ਮਾਤਾ ਗੰਗਾ ਜੀ ਆ ਰਹੇ ਹਨ। " ਸ਼ੁਭ ਮਰਯਾਦਾ ਕਾਇਮ ਰੱਖਣ ਲਈ, ਬਾਬੇ ਜੀ ਨੇ ਬੀਰ ਰਸ ਨਾਲ ਕਿਹਾ, "ਗੁਰੂ ਕਿਆਂ ਨੂੰ ਕਿੱਧਰੋਂ ਭਾਜੜ ਪੈ ਗਈ?" ਇਹ ਸੁਣ ਕੇ ਮਾਤਾ ਜੀ ਬਹੁਤ ਹੀ ਉਦਾਸ ਹੋਏ। ਪਰਮਪੂਜਨੀਕ ਸੱਚੇ ਸਤਿਗੁਰਾਂ ਪਾਸ ਵਾਪਿਸ ਆ ਕੇ ਦੱਸਿਆ। ਧੰਨ ਸੱਚੇ ਸਤਿਗੁਰਾਂ ਨੇ ਬਾਬੇ ਜੀ 'ਤੇ ਰੋਸ ਨਹੀਂ ਕੀਤਾ, ਖਿੜੇ ਮੱਥੇ ਬਚਨ ਸਹਾਰੇ ਮੰਨੇ, ਆਪਣੇ ਮਹਿਲ ਗੰਗਾ ਜੀ ਨੂੰ ਸਮਝਾਇਆ, "ਸੰਤਾਂ ਮਹਾਂਪੁਰਖਾਂ ਪਾਸ ਸਾਫ਼ ਸਾਦਾ ਲਿਬਾਸ ਪਾ ਕੇ ਪੂਰਨ ਗ੍ਰੀਬੀ ਧਾਰ ਕੇ ਜਾਣਾ ਚਾਹੀਦਾ ਹੈ। ਸ਼ਾਹੀ ਠਾਠ ਵਿੱਚ ਚਟਕੀਲੇ ਭਟਕੀਲੇ ਬਸਤ੍ਰ ਪਾ ਕੇ ਨਹੀਂ ਜਾਣਾ ਚਾਹੀਦਾ। ਹੁਣ ਤੁਸੀਂ ਆਪ ਦਾਣੇ ਚੰਗੀ ਤਰ੍ਹਾਂ ਬਾਰ ੨ ਧੋਵੋ, ਖ਼ੂਬ ਚਿੱਟੇ ਕੱਢੋ, ਕਾਣੇ ਦਾਣੇ ਚੁਣੋ, ਚੱਕੀ ਦਾ ਉਤਲਾ, ਹੇਠਲਾ ਪੁੜ ਹੇਠਾਂ ਤੇ ਉੱਤੋਂ ਧੋ ਕੇ ਆਪ ਹਥੀਂ ਆਟਾ ਪੀਸੋ, ਆਪ ਪ੍ਰਛਾਦਾ ਤਿਆਰ ਕਰੋ, ਪੂਰਨ ਸ਼ਰਧਾ ਪ੍ਰੇਮ ਧਾਰ ਕੇ ਲੰਗਰ ਲਿਜਾਵੋ। ਸਦਾ ਲਈ ਗੁਰੂ ਕੇ ਲੰਗਰ 'ਚ ਆਟਾ ਪੀਸਣ ਜੂਠ ਸਾਫ਼ ਕਰਨ ਆਦਿ ਸਭ ਤਰ੍ਹਾਂ ਦੀ ਸ਼ੁਭ ਸੱਚੀ ਸੇਵਾ ਕਰੋ। ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਭਲਾ ਕਰਨਗੇ। " ਇਹ ਅਮੋਕਕ ਸ਼ੁਭ ਸੱਚੇ ਬਚਨ ਸੁਣ ਕੇ, ਮਾਤਾ ਜੀ ਨੇ ਖ਼ੂਬ ਬਚਨ ਮੰਨੇ, ਆਪ ਹੱਥੀਂ ਚਨਿਆਂ ਦੀ ਮਿੱਸ ਵਾਲਾ ਪ੍ਰਛਾਦਾ ਲੈ ਕੇ ਪੈਦਲ ਗਏ।

ਬਾਬੇ ਜੀ ਨੇ ਉੱਠ ਕੇ ਮਾਤਾ ਜੀ ਦੇ ਸੀਸ ਤੋਂ ਪ੍ਰਛਾਦੇ ਲਾਹੇ ਤੇ ਕਿਹਾ, "ਕੁਪੁੱਤ੍ਰਾਂ ਦਾ ਫ਼ਿਕਰ ਭੀ ਮਾਵਾਂ ਨੂੰ ਹੀ ਹੁੰਦਾ ਹੈ। " ਬਾਬਾ ਜੀ ਗੰਢਾ ਭੰਨਣ ਲੱਗੇ ਤਾਂ ਕਿਹਾ, "ਐਸੇ ਸੂਰਬੀਰ ਬਹਾਦਰ ਬਲੀ ਯੋਧੇ ਧਰਮੀ ਗੁਰਮੁਖਿ ਸਾਹਿਬਜ਼ਾਦੇ ਪ੍ਰਗਟ ਹੋਣਗੇ, ਜੋ ਧਰਮ ਯੁੱਧ ਜਿੱਤਣਗੇ, ਗੰਢੇ ਵਾਂਗ ਧਰਮ ਵਿਰੋਧੀਆਂ ਦੇ ਸਿਰ ਭੰਨਣਗੇ। " ਬੱਦਲਾਂ 'ਚ ਬਿਜਲੀ ਚਮਕਣ ਤੋਂ ਇਹ ਸ਼ੁਭ ਵਰ ਬਖ਼ਸ਼ਿਆ, "ਇਨ੍ਹਾਂ ਦੀ ਸਿਰੀ ਸਾਹਿਬ ਵੈਰੀ ਦਲਾਂ 'ਚ ਬਿਜਲੀ ਵਾਂਗ ਚਮਕੇਗੀ। " ਮਾਤਾ ਕੈ ਮਨਿ ਬਹੁਤੁ ਬਿਗਾਸੁ॥ ਅਨੁਸਾਰ ਮਾਤਾ ਜੀ ਵਰ ਸੁਣ ਕੇ ਗਦ ੨ ਤੇ ਨਿਹਾਲ ਹੋ ਗਏ। ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਬਾਬੇ ਜੀ ਦਾ ਬਚਨ ਸਿਰ ਮੱਥੇ 'ਤੇ ਝੱਟ ਪੱਟ ਮੰਨਦਿਆਂ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਤੋਂ ਸ੍ਰੀ ਵਿਡਾਲੀ ਸਾਹਿਬ ਜੀ ਪਹੁੰਚੇ, ਇੱਥੇ, ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥ ਅਨੁਸਾਰ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਅਵਤਾਰੀ ਸਾਹਿਬਜ਼ਾਦੇ ਜੀ ਦਾ ਪਰਮਪਵਿੱਤ੍ਰ ਅਵਤਾਰ ੧੬੫੨ਬਿ:ਨੂੰ ਹੋਇਆ। ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਭਾਵੇਂ ਆਪਣੇ ਆਤਮਿਕ ਬਲ ਚੋਂ ਸਿੱਖਾਂ ਨੂੰ ਦੂਧ ਪੂਤ ਦਾਨ ਦਿਤਾ ਹੈ।

੪.ਆਪਣੇ ਘਰ ਅਵਤਾਰੀ ਬਾਲਕ ਦੀ ਬਹੁਤ ਹੀ ਲੋੜ ਸੀ, ਪਰ ਆਪਣੇ ਲਈ ਆਪਣੇ ਆਤਮਿਕ ਬਲ ਨੂੰ ਨਹੀਂ ਵਰਤਿਆ ਜੀ। ਦੁਨੀਆਂ 'ਤੇ ਮਰਯਾਦਾ ਤੋਰੀ, ਜੋ ਦੁਨੀਆਂ ਪੂਰਨ ਸੰਤਾਂ

ਮਹਾਂਪੁਰਖਾਂ ਜੀ ਦੇ ਬਚਨ ਮੰਨੇ, ਡਾਵਾਂ ਡੋਲ ਹੋ ਕੇ ਪਖੰਡੀਆਂ ਮਗਰ ਨ ਲੱਗੇ, ਫ਼ੈਸ਼ਨ ਉੱਚਾ ਅਵਾਸ ਤਿਆਗੇ।

੫.ਸਾਖੀ ਗੁਰਮੁਖਿ ਸਨਮੁਖ ਗਾੜ੍ਹੇ ਪ੍ਰੇਮੀ ਭਾਈ ਰੂਪਚੰਦ ਜੀ:- ਪਿੰਡ ਵੱਡਾ ਘਰ (ਮੋਗੇ) ਤੋਂ, ਗੁਰਮੁਖਿ ਭਾਈ ਆਕਲ ਜੀ, ਸੱਚੇ ਸਤਿਗੁਰਾਂ ਜੀ ਦੇ ਪ੍ਰੇਮੀ ਸਿੱਖ ਨੇ, ਆਪਣੀ ਪਿਆਰੀ ਲਾਇਕ ਗੁਰਮੁਖਿ ਸਾਊ ਸਪੁੱਤ੍ਰੀ, ਬੀਬੀ ਸੂਰਤੀ ਜੀ, ਤੁਕਲਾਣੀ ਪਿੰਡ ਦੇ, ਭਾਈ ਸਾਧੂ (ਸੱਧੂ) ਜੀ ਨਾਲ ਵਿਆਹ ਦਿਤੀ। ਜੋ ਸਾਦੇ ਦਾ ਪੁੱਤ੍ਰ ਸੁਲਤਾਨੀਆ ਸੀ। ਨੇਕ ਸਾਊ ਬੀਬੀ ਸੂਰਤੀ ਜੀ ਆਪਣੇ ਪਤੀ ਜੀ ਨੂੰ, ਸੱਚੇ ਸਤਿਗੁਰਾਂ 'ਤੇ ਪੂਰਨ ਸ਼ਰਧਾ ਬੰਨ੍ਹਾ ਕੇ, ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ 'ਚ ਡਰੋਲੀ ਪਿੰਡ ਲਿਆਈ। ਸੱਚੇ ਸਤਿਗੁਰਾਂ ਨੇ ਨਦਰ ਕਰਕੇ ਆਪਣੇ ਸਿੱਖ ਬਣਾਏ, ਧੀਰਜ ਬਖ਼ਸ਼ ਕੇ ਗੁਰਮੁਖਿ ਪਦਵੀ ਬਖ਼ਸ਼ੀ। ਪਤੀ ਸਤੀ ਸੱਚੇ ਸਤਿਗੁਰਾਂ ਦੀ ਪ੍ਰੇਮਾ ਭਗਤੀ ਕਰਕੇ ਨਿਹਾਲ ਹੋਏ। ਸੋਲ਼ਾਂ ਸੌ ਇਕਹੱਤਰ ਬਿ:'ਚ, ਸਤਿਗੁਰ ਸਾਚੈ ਦੀਆ ਭੇਜਿ॥ ਅਨੁਸਾਰ ਸੱਚੇ ਸਤਿਗੁਰਾਂ ਨੇ ਸੁੰਦਰ ਬਾਲਕ ਬਖ਼ਸ਼ਿਆ, ਪਤੀ ਸਤੀ ਦੋਵੇਂ ਆਪਣੇ ਪਿਆਰੇ ਬੱਚੇ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਸਤਿਗੁਰਾਂ ਦੇ ਸੱਚੇ ਮਿੱਠੇ ਚਰਨਕਮਲਾਂ 'ਚ ਲਿਆਏ, ਸਤਿਗੁਰੂ ਸਾਹਿਬ ਜੀ ਬਹੁਤ ਹੀ ਪ੍ਰਸੰਨ ਹੋਏ, ਚਰਣਾਮ੍ਰਿਤ ਬਖ਼ਸ਼ ਕੇ ਅਤੀ ਸੁੰਦਰ ਬੱਚੇ ਦਾ ਨਾਮ ਰੂਪਚੰਦ ਜੀ ਰੱਖਿਆ, ਜੋ ਬਹੁਤ ਕਰਨੀ ਵਾਲੇ ਗੁਰਮੁਖਿ ਮਹਾਂਪੁਰਸ਼ ਹੋਏ, ਖਿਨ ਮਹਿ; ਨੀਚ ਕੀਟ ਕਉ ਰਾਜ॥ ਅਨੁਸਾਰ ਸਤਿਗੁਰਾਂ ਨੇ ਪਰਮ ਪ੍ਰਸੰਨ ਹੋ ਕੇ ਰੂਪਚੰਦ ਜੀ ਨੂੰ ਭਾਈ ਪਦ ਬਖ਼ਸ਼ਿਆ, ਇਨ੍ਹਾਂ ਦੇ ਨਾਮ 'ਤੇ ਸੰਮਤ ੧੬੮੮ 'ਚ ਭਾਈ ਰੂਪਾ ਨੱਗਰ ਵਸਾਇਆ। ਸੱਚੇ ਸਤਿਗੁਰਾਂ ਨੇ ਇੱਕ ਖੰਡਾ, ਗੁਰੂ ਕਾ ਲੰਗਰ

ਚਲਾਉਣ ਲਈ ਇੱਕ ਕੜਛਾ ਬਖ਼ਸ਼ਿਆ, ਜੋ ਹੁਣ ਪਿੰਡ ਬਾਗੜੀਆਂ ਵਿਖੇ ਸਨਮਾਨ ਨਾਲ ਰੱਖੇ ਹੋਏ ਹਨ। ਸੱਚੇ ਸਤਿਗੁਰਾਂ ਦੀ ਬਖ਼ਸ਼ਿਸ਼ ਦਾ ਸਦਕਾ ਭਾਈ ਰੂਪਚੰਦ ਜੀ ਦੇ ਸੱਤ ਸਪੁੱਤ੍ਰ ਹੋਏ, ਜਿਨ੍ਹਾਂ ਚੋਂ ਭਾਈ ਪਰਮਸਿੰਘ ਜੀ ਭਾਈ ਧਰਮਸਿੰਘ ਜੀ ਨੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਤੋਂ ਅੰਮ੍ਰਿਤ ਛਕਿਆ। ਸੱਚੇ ਸਤਿਗੁਰਾਂ ਜੀ ਦੀ ਸੇਵਾ ਕਰਕੇ ਪੂਰਨ ਪ੍ਰਸੰਨਤਾ ਲਈ। ਭਾਈ ਧਰਮਸਿੰਘ ਜੀ ਸੱਚੇ ਸਤਿਗੁਰਾਂ ਜੀ ਦੀ ਆਗਿਆ ਪਾ ਕੇ ਵਾਪਿਸ ਘਰੇ ਆਏ। ਇਨ੍ਹਾਂ ਨੂੰ ਵਿਦਾ ਕਰਨ ਵੇਲੇ ਸੱਚੇ ਸਤਿਗੁਰਾਂ ਨੇ ਇੱਕ ਪੋਥੀ ਸਾਹਿਬ ਜੀ, ਇੱਕ ਛੋਟੀ ਕਰਦ ਸਾਹਿਬ ਜੀ, ਇੱਕ ਛੋਟਾ ਖੰਡਾ ਸਾਹਿਬ ਜੀ ਇੱਕ ਸ੍ਰੀ ਸਾਹਿਬ ਜੀ ਬਖ਼ਸ਼ੇ। ਭਾਈ ਰੂਪਚੰਦ ਜੀ ਸਾਵਨ ਵਦੀ ੧ ਸੰਮਤ ੧੭੬੬ ਨੂੰ ਸੱਚਖੰਡ ਪਹੁੰਚੇ, ਜਿੱਥੇ ਸਮਾਧ ਬਣੀ, ਉੱਥੇ ਉਨ੍ਹਾਂ ਦੇ ਨਾਮ 'ਤੇ ਭਾਈ ਕੀ ਸਮਾਧ ਪਿੰਡ ਵਸਿਆ।

੬.ਸਾਖੀ, ਰਾਜਾ ਫਤੇਹਚੰਦ ਅਤੇ ਰਾਣੀ ਮੈਣੀ ਜੀ:- ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਸਾਹਿਬ ਜੀ ਵਿਖੇ ਰਾਜਾ ਫਤੇਹਚੰਦ ਮੈਣੀ ਸੀ। ਇਸ ਦੀ ਲਾਇਕ ਰਾਣੀ ਮੈਣੀ ਬਹੁਤ ਸਾਊ ਨੇਕ ਗੁਰਮੁਖਿ, ਸੇਵਾ ਭਾਵ ਵਾਲੀ ਸੀ। ਇਨ੍ਹਾਂ ਪ੍ਰੇਮੀਆਂ ਨੇ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਤੋਂ ਸਿੱਖੀ ਪ੍ਰਾਪਤ ਕੀਤੀ ਸੀ। ਇਹ ਸਪੁੱਤ੍ਰ ਕਾਮਨਾ ਲੈ ਕੇ, ਸੇਵਾ ਸਿਮਰਨ ਕਰਦੇ ਸਨ। ਐਸੇ ਨਿਹਾਲ ਹੋਏ, ਪਤੀ ਸਤੀ ਦੋਹਾਂ ਨੇ ਸ਼ੁਭ ਵੀਚਾਰ ਕੀਤੀ, "ਸਪੁੱਤ੍ਰ ਕਾਮਨਾ ਤਾਂ ਮੈਲ਼ ਹੈ, ਜੋ ਮਨ ਨੂੰ

ਟਿਕਣ ਨਹੀਂ ਦਿੰਦੀ, ਹਰ ਵੇਲੇ ਤਲਖੀ ਲੱਗੀ ਹੀ ਰਹਿੰਦੀ ਹੈ, ਆਪਾਂ ਕਾਮਨਾ ਤਿਆਗ ਕੇ ਵਾਹਿਗੁਰੂ ਜੀ ਦੇ ਦਰਸ਼ਨਾਂ ਲਈ ਸਿਮਰਨ ਕਰੀਏ। " ਦੋਹਾਂ ਨੇ ਅਤਿਅੰਤ ਪ੍ਰੇਮ ਗ੍ਰੀਬੀ ਨਿਮ੍ਰਤਾ ਨਾਲ ਅਰਦਾਸਿ ਕੀਤੀ, "ਹੇ ਅਕਾਲ ਪੁਰਖ ਜੀ! ਕ੍ਰਿਪਾ ਕਰਕੇ ਕਾਮਨਾ ਮੇਟੋ, ਦਰਸ਼ਨ ਬਖ਼ਸ਼ੋ ਜੀ। "

ਜਾਪ ਤਾਪ ਭਗਤਿ ਸਾ ਪੂਰੀ; ਜੋ ਪ੍ਰਭ ਕੈ ਮਨਿ ਭਾਈ॥ ਅਨੁਸਾਰ ਬਾਲਾ ਪ੍ਰੀਤਮ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਇਨ੍ਹਾਂ ਦੀ ਪ੍ਰੇਮਾ ਭਗਤੀ ਭਾ ਗਈ, ਹਰਿ ਰਸ ਪੀ ਮਤਵਾਲੇ ਸਤਿਗੁਰੂ ਸਾਹਿਬ ਜੀ, ਨਿਸ਼ਕਾਮ ਸਿਮਰਨ 'ਚ ਲੀਨ ਰਾਣੀ ਮੈਣੀ ਜੀ ਦੀ ਸੱਖਣੀ ਗੋਦ'ਚ ਜਾ ਬੈਠੇ ਤੇ ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ )ਕੋਮਲ ਬਾਣੀ ਸਭ ਕਉ ਸੰਤੋਖੈ॥ ਅਨੁਸਾਰ ਖ਼ੂਬ ਮਿੱਠੇ ਦਿਲ ਖਿੱਚਵੇਂ ਬਚਨਾਂ 'ਚ ਪਿਆਰ ਨਾਲ ਬੋਲੇ, "ਮਾਂ! ਮਾਂ! ਮਾਂ! " ਰਾਣੀ ਦਾ ਸੀਨਾ ਠੰਢਾ ਹੋ ਗਿਆ, ਦਰਸ਼ਨ ਕਰਕੇ ਰੋਮਾਵਲੀ ਖੜ੍ਹੀ ਹੋ ਗਈ, ਰਸ ਨਾਲ ਕੰਠ ਭਰ ਗਿਆ, ਵਿਸਮਾਦ ਹੋ ਗਏ। ਕਿਆ ਉਪਮਾ; ਤੇਰੀ ਆਖੀ ਜਾਇ॥ ਤੂੰ ਸਰਬੇ ਪੂਰਿ ਰਹਿਆ; ਲਿਵ ਲਾਇ॥ ਵਾਹਿਗੁਰੂ ਬ੍ਰਹਮ ਜੀ ਦੇ ਪੂਰਨ ਅਵਤਾਰ ਅਨਤ ਕਲਾਵਾਨ ਬਾਲਾ ਪ੍ਰੀਤਮ ਜੀ ਦੇ ਸੁੰਦਰ ਮਹਾਂ ਵਿਸਮਾਦ ਦਰਸ਼ਨ ਹੋਏ। ਹਉ ਆਕਲ ਬਿਕਲ ਭਈ ਗੁਰ ਦੇਖੇ; ਹਉ ਲੋਟ ਪੋਟ. ਹੋਇ ਪਈਆ॥ ਅਨੁਸਾਰ ਕਿਹਾ, "ਜੀ ਕੀ ਛਕਣਾ ਹੈ?"ਸੱਚੇ ਪਾਤਿਸਾਹ ਜੀ ਨੇ ਕਿਹਾ, "ਜੋ ਹਾਜ਼ਰ ਹੈ। " ਘੁੰਘਣੀਆਂ ਹਾਜ਼ਰ ਕੀਤੀਆਂ। ਸੱਚੇ ਸਤਿਗੁਰਾਂ ਨੇ ਆਪਣੇ ਮਿੱਤ੍ਰ ਬਾਲਕਾਂ ਦੀ ਪੰਗਤ ਲਾ ਕੇ ਵਰਤਾ ਦਿਤੀਆਂ। ਵਾਹਿਗੁਰੂ ਬਾਲਾ ਪ੍ਰੀਤਮ ਜੀ ਨਿਤਾ-ਪ੍ਰਤੀ ਆਪਣੇ ਸੁੰਦਰ ਦਰਸ਼ਨ ਬਖ਼ਸ਼ਦੇ। ਰਾਜਾ ਰਾਣੀ ਦਰਸ਼ਨ

ਕਰਕੇ ਨਿਹਾਲ ਹੁੰਦੇ। ਸ੍ਰੀ ਸਤਿਗੁਰੂ ਸਾਹਿਬ ਜੀ ਧਰਮਾਤਮਾ ਰਾਣੀ ਨੂੰ ਮਾਤਾ ਜੀ ਕਹਿ ਕੇ ਬੁਲਾਉਂਦੇ। ਰਾਜਾ ਰਾਣੀ ਸੱਚੇ ਸਤਿਗੁਰਾਂ ਨੂੰ ਦੁੱਧ ਘਿਉ ਆਦਿ ਪਦਾਰਥ ਅਰਪਦੇ। ਸਤਿਸੰਗਤ ਇਕੱਤ੍ਰ ਹੁੰਦੀ, ਕੀਰਤਨ ਭਜਨ ਹੁੰਦਾ, ਘੁੰਘਣੀਆਂ ਦਾ ਪ੍ਰਸ਼ਾਦਿ ਵਰਤਾਉਂਦੇ, ਹੁਣ ਭੀ ਵਰਤਦਾ ਹੈ। ਇਸ ਪਰਮਪੂਜਨੀਕ ਅਸਥਾਨ ਦਾ ਨਾਮ ਗੁਰਦੁਆਰਾ ਮੈਣੀ ਸੰਗਤ ਹੈ, ਇੱਥੇ ਸੱਚੇ ਸਤਿਗੁਰਾਂ ਦਾ ਸੁੰਦਰ ਸ੍ਰੀ ਜੋੜਾ ਸਾਹਿਬ ਜੀ ਦਰਸ਼ਨ ਬਖ਼ਸ਼ ਰਹੇ ਹਨ। ਸੱਚੇ ਸਤਿਗੁਰਾਂ ਦੀ ਯਾਦਗਾਰ ਕਰੌਂਦੇ ਦਾ ਬੂਟਾ ਹੈ।

ਜਦੋਂ ਸਤਿਗੁਰੂ ਦਸਵੇਂ ਪਾਤਿਸਾਹ ਜੀ ਗੁਰਤਾ ਬਿਰਾਜਮਾਨ ਹੋਏ, ਪ੍ਰੇਮੀਆਂ ਨੇ ਸੱਚੇ ਸਤਿਗੁਰਾਂ ਨੂੰ ਪੁੱਛਿਆ, "ਹੇ ਦੀਨ ਦਇਆਲ ਪਰਮਪੂਜਨੀਕ ਸਤਿਗੁਰੂ ਸਾਹਿਬ ਜੀਓ! ਆਪ ਜੀ ਅਨੰਤ ਬ੍ਰਹਮੰਡਾਂ ਦੇ ਮਾਲਕ ਹੋਂ, ਮਲੀਣ ਇਸਤ੍ਰੀ ਦੀ ਗੋਦ 'ਚ ਬੈਠ ਕੇ ਮਾਂ ਕਿਉਂ ਕਿਹਾ?"ਅੱਗੋਂ ਕਿਹਾ, "ਹੇ ਪ੍ਰੇਮੀਓ! ਉਹ ਪ੍ਰੇਮੀ ਆਪਾ ਕਾਮਨਾ ਤਿਆਗ਼ ਕੇ, ਪ੍ਰੇਮ ਨਾਲ ਇਕਾਗ੍ਰ ਹੋ ਕੇ ਸਿਮਰਨ ਕਰਦੇ ਸਨ। ਇਸ ਕਰਕੇ ਦਾਸ ਨੂੰ ਉਨ੍ਹਾਂ ਦਾ ਪੁੱਤ੍ਰ ਬਣਨਾ ਪਿਆ। "

ਚਾਹੇ ਕੋਈ ਭੀ ਸ਼ੁਭ ਕਾਮਨਾ ਹੋਵੇ, ਜਿਹੜੇ ਸੱਚੇ ਸਤਿਗੁਰਾਂ ਦਾ ਸਿਮਰਨ ਸੇਵਾ ਭਗਤੀ ਕਰਦੇ ਹਨ, ਉਨ੍ਹਾਂ ਦੇ ਕਿਤਨੇ ਵੱਡੇ ਭਾਗ ਹਨ, ਜੋ ਅਨੰਤ ਬ੍ਰਹਮੰਡਾਂ ਦੇ ਮਾਲਕ ਸੱਚੇ ਸਤਿਗੁਰਾਂ ਜੀ ਨੂੰ ਯਾਦ

ਕਰਦੇ ਹਨ। ਸੱਚੇ ਸਤਿਗੁਰਾਂ ਜੀ ਦੀ ਸੇਵਾ ਸਿਮਰਨ ਭਗਤੀ ਕਰਕੇ ਰੋਗ ਸੋਗ ਕਸ਼ਟ ਕਲੇਸ਼ ਦੂਰ ਹੁੰਦੇ ਹਨ। ਸ਼ੁਭ ਕਾਮਨਾ ਦੀ ਪੂਰਤੀ ਹੁੰਦੀ ਹੈ। ਸਿਮਰਨ ਸਤਿਸੰਗਤ ਕਰਦਿਆਂ ਕਾਮਨਾਵਾਂ ਭੀ ਮਿਟ ਜਾਂਦੀਆਂ ਹਨ, ਦਾਤ ਭੀ ਅਮੁਕ ਮਿਲਦੀ ਹੈ, ਜਿਵੇਂ ਰਾਜਾ ਰਾਣੀ ਨੂੰ ਨਿਸ਼ਕਾਮ ਸਿਮਰਨ ਵਿੱਚ ਲੀਨਤਾ ਤੇ ਸੁੰਦਰ ਸੱਚੇ ਦਰਸ਼ਨ ਪ੍ਰਾਪਤ ਹੋਏ।

੭.ਗੁਰਪ੍ਰਸਾਦਿ ਵਾਹਿਗੁਰੂ॥ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂ ਵਾਲਿਆਂ ਦੇ ਪ੍ਰਗਟ ਹੋਣ ਤੋਂ ਇੱਕ ਵਰ੍ਹਾ ਪਹਿਲਾਂ, ਆਪ ਜੀ ਦੇ ਪਰਮਪੂਜਨੀਕ ਪਿਤਾ ਬਾਬਾ ਖਜਾਨ ਸਿੰਘ ਜੀ, ਇੱਕ ਪੈਰ ਦੇ ਭਾਰ ਖੜ੍ਹ ਕੇ, ਸ੍ਰੀ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤ ਰੂਪ ਪਾਠ ਅਤਿਅੰਤ ਸ਼ਰਧਾ ਪ੍ਰੇਮ ਭਾਵਨਾ  ਨਾਲ ਇਕਾਗ੍ਰ ਹੋ ਕੇ ਇੱਕ ਵਰ੍ਹਾ ਕਰਦੇ ਰਹੇ। ਸੰਤਾਂ ਮਹਾਂਪੁਰਖਾਂ ਜੀ ਦੇ ਪਰਮਪੂਜਨੀਕ ਮਾਤਾ ਜੀ, ਸ੍ਰੀ ਜਪੁ ਜੀ ਸਾਹਿਬ ਜੀ ਦੇ ਪੱਚੀ ਪਾਠ ਨਿੱਤ ਕਰਦੇ। ਮਾਤਾ ਪਿਤਾ ਜੀ ਨੇ ਨਿੱਤਨੇਮ ਭਜਨ ਸਿਮਰਨ ਪ੍ਰੇਮ ਭਾਵਨਾ  ਸਹਿਤ ਕੀਤਾ, ਜਿਸ ਕਰਕੇ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਜੀ ਪ੍ਰਗਟ ਹੋਏ। ਕਿਸੇ ਪ੍ਰੇਮੀ ਨੇ ਕਿਹਾ ਹੈ, "ਜਨਨੀ ਜਨੈ ਤ ਭਗਤ ਜਨ; ਕੈ ਦਾਤਾ ਕੈ ਸੂਰ। ਨਹੀ ਤ ਜਨਨੀ ਬਾਂਝ ਰਹੈ; ਕਾਹੇ ਗਵਾਵੈ ਨੂਰ। "ਸੰਤਾਂ ਦੇ ਪਿਤਾ ਜੀ ਨੇ ਸੰਤ ਜੀ ਦਾ ਜਨਮ ਸੰਸਕਾਰ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਦੇ ਕਮਰੇ 'ਚ ਪ੍ਰਕਾਸ਼ ਕੀਤੇ, ਖ਼ੂਬ ਮਿੱਠੀ ਸੁਰ 'ਚ ਗਾ ਕੇ ਮਾਤਾ ਜੀ, ਸੰਤ ਜੀ ਨੂੰ ਇੱਕ ਸੰਪੂਰਨ ਸਹਜਿ ਪਾਠ ਸਾਹਿਬ ਜੀ ਚਾਲ਼ੀ ਦਿਨ 'ਚ ਸੁਣਾਏ। ਪੁੰਨ ਦਾਨ, ਗੁਰੂ ਕਾ ਲੰਗਰ ਚਲਾਇਆ, ਜਿਸ ਕਰਕੇ ਸੰਤ ਮਹਾਂਪੁਰਖ, ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਉੱਚ ਪਦਵੀ ਨੂੰ ਪ੍ਰਾਪਤ ਹੋਏ।

੮.ਵਾਹਿਗੁਰੂ॥ ਪੂਰਨ ਸੰਤ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਦਾ ਜਨਮ ਸੰਸਕਾਰ ਭੀ ਪੂਰਨ ਗੁਰ ਮਰਯਾਦਾ ਅਨੁਸਾਰ, ਇਨ੍ਹਾਂ ਦੇ ਤਾਇਆ ਬਾਬਾ ਕਾਨ੍ਹ ਸਿੰਘ ਜੀ ਨੇ ਕੀਤਾ ਸੀ। ਜਦੋਂ ਮਹਾਂਪੁਰਖ ਪ੍ਰਗਟੇ ਤਾਂ ਇਨ੍ਹਾਂ ਦੇ ਭੂਆ ਜੀ ਰੂੰ 'ਚ ਲਪੇਟ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ-ਕਮਲਾਂ 'ਤੇ ਪਾਏ ਸਨ।

੯.ਵਾਹਿਗੁਰੂ॥ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਖ਼ਾਲਸਾ ਜੀ ਨੇ, ਮੱਤੇ ਪਿੰਡ ਪ੍ਰਚਾਰ ਕਰਦਿਆਂ ਕਿਹਾ, "ਫਰੀਦਕੋਟੀਏ ਰਾਜੇ ਦੇ ਬੱਚਿਆਂ ਦੇ ਖਿਡਾਵੇ ਅੰਗ੍ਰੇਜ਼ ਹਨ, ਖਿਡਾਵੇ ਭੀ ਸਿੱਖ ਹੀ ਹੋਣੇ ਚਾਹੀਦੇ ਹਨ। " ਰਾਜੇ ਦਾ ਪ੍ਰੈਜ਼ੀਡੈਂਟ ਇੰਦ੍ਰ ਸਿੰਘ ਹੰਕਾਰੀ, ਪੰਜ ਸੌ ਸਿਪਾਹੀ ਲੈ ਕੇ, ਸੰਤਾਂ ਨੂੰ ਗ੍ਰਿਫ਼ਤਾਰ ਕਰਨ ਆਇਆ। ਸਾਰਾ ਪਿੰਡ ਸ਼ਸਤ੍ਰ ਫੜ ਕੇ ਖੜ੍ਹ ਗਿਆ। "ਕੌਣ ਹੈ ਸੰਤਾਂ ਮਹਾਂਪੁਰਖਾਂ ਨੂੰ ਗ੍ਰਿਫ਼ਤਾਰ ਕਰਨ ਵਾਲਾ?ਸੰਤ ਸੱਚਾ ਪ੍ਰਚਾਰ ਕਰਦੇ ਹਨ। " ਉਸ ਮੁਆਫ਼ੀ ਮੰਗੀ। ਇਸ ਲਈ ਬੱਚਿਆਂ ਦੇ ਖਿਡਾਵੇ ਸਿੱਖ ਹੋਣ ਜੀ, ਜੋ ਬੱਚਿਆਂ ਅੰਦਰ ਸਿੱਖੀ ਪ੍ਰੇਮ ਉਤਸ਼ਾਹ ਸ਼ਰਧਾ ਵਾਲੇ ਗੁਣ ਪੈਦਾ ਕਰਨ। ਪਤੀ ਸਤੀ ਅਰਦਾਸਿ ਕਰਕੇ ਗ੍ਰਿਸਤ ਧਰਮ 'ਚ ਪ੍ਰਵਿਰਤ ਹੋਣ। ਗੁਰਮੁਖਿ ਬੱਚੇ ਬੱਚੀ ਦੀ ਪ੍ਰਾਪਤੀ ਲਈ ਤੇਰਾਂ ਸੌ ਘੰਟੇ ਵਾਹਿਗੁਰੂ ਮੰਤ੍ਰ ਜੀ ਦਾ ਸਿਮਰਨ ਕਰਨ, ਜਿਵੇਂ ੨ ਜਾਪ ਕਰੀ ਜਾਣ ਤਿਵੇਂ ੨ ਸੱਚੇ ਸਤਿਗੁਰਾਂ ਜੀ ਨੂੰ ਅਰਪੀ ਜਾਣ ਜੀ।

ਨ ਕੇਵਲ ਸਾਊ ਗੁਰਮੁਖਿ ਬੱਚੇ ਦੀ ਪ੍ਰਾਪਤੀ ਲਈ ਜਾਪ ਕਰਨਾ ਹੈ, ਬਲਕਿ ਸਾਊ ਗੁਰਮੁਖਿ ਬੱਚੀ ਦੀ ਪ੍ਰਾਪਤੀ ਲਈ ਭੀ ਜਾਪ ਕਰਨਾ ਚਾਹੀਦਾ ਹੈ।

੧੦.ਕੁਪੁੱਤ੍ਰ ਦੀ ਪ੍ਰਾਪਤੀ ਲਈ, ਪੀਰ ਫ਼ਕੀਰ ਕਬਰ ਮੜੀ ਜਾਦੂ ਟੂਣਾ ਤਵੀਤ ਬਲੀ ਦੇਣੀ ਚੁਰੱਸਤੇ 'ਚ ਨਹਾਉਣਾ ਸਿਵਿਆਂ 'ਤੇ ਮਾਸ ਰਿੰਨ੍ਹਣਾ, ਖ਼ੂਹ 'ਚ ਮੰਜਾ ਬੰਨ੍ਹ ਕੇ ਨ੍ਹਾਉਣਾ ਪਾਣੀ ਨੇੜੇ ਜਾ ਕੇ ਰੋਟੀਆਂ ਪਕਾਉਣੀਆਂ, ਦੀਵਾਲੀ ਦੀ ਰਾਤ, ਬਿਗਾਨੇ ਬੱਚਿਆਂ ਦੇ ਕੇਸ ਮੁੰਨਣੇ ਪਰਾਇਆ ਬੱਚਾ ਮਾਰ ਕੇ ਦੇਵੀ ਜੀ ਦੀ ਭੇਟਾ ਕਰਨਾ ਆਦਿਕ ਅਤਿਅੰਤ ਘੋਰ ਪਾਪ ਹਨ। ਸਪੁੱਤ੍ਰ ਸਪੁੱਤ੍ਰੀ, ਸ਼ੁਭ ਸੰਤਾਨ ਦੀ ਮੰਗ ਸੱਚੇ ਸਤਿਗੁਰਾਂ ਜੀ ਤੋਂ ਕਰਨੀ ਹੈ ਜੀ। ਯਥਾ:- ਮਾਨੁ ਮਾਂਗਉ ਤਾਨੁ ਮਾਂਗਉ; ਧਨੁ ਲਖਮੀ ਸੁਤ ਦੇਹ॥

੧੧.ਵਾਹਿਗੁਰੂ ਗੁਰਪ੍ਰਸਾਦਿ॥ ਗਰਭ ਦੀ ਰੱਖਿਆ, ਸ਼ੁਭ ਸੰਤਾਨ ਦੀ ਪ੍ਰਾਪਤੀ ਲਈ ਇਨ੍ਹਾਂ ਸਬਦਾਂ ਦਾ ਅਭਿਆਸ ਕਰੋ:- ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥ ਬਿਲਾਵਲੁ ਮਹਲਾ ੫॥ ਤਾਤੀ ਵਾਉ ਨ ਲਗਈ; ਪਾਰਬ੍ਰਹਮ ਸਰਣਾਈ॥ ਚਉਗਿਰਦ ਹਮਾਰੈ ਰਾਮ ਕਾਰ; ਦੁਖੁ ਲਗੈ ਨ ਭਾਈ॥ ੧॥ ਸਤਿਗੁਰੁ ਪੂਰਾ ਭੇਟਿਆ; ਜਿਨਿ ਬਣਤ ਬਣਾਈ॥ ਰਾਮ ਨਾਮੁ ਅਉਖਧੁ ਦੀਆ; ਏਕਾ ਲਿਵ ਲਾਈ॥ ੧॥ ਰਹਾਉ॥ ਰਾਖਿ ਲੀਏ ਤਿਨਿ ਰਖਨਹਾਰਿ; ਸਭ ਬਿਆਧਿ ਮਿਟਾਈ॥ ਕਹੁ ਨਾਨਕ ਕਿਰਪਾ ਭਈ; ਪ੍ਰਭ ਭਏ ਸਹਾਈ॥ (ਰੋਗਨ ਕਸ ਕੇ ਬੋਲੋ, ਪੋਲਾ ਬੋਲਣ ਨਾਲ ਰੰਗ ਰੋਗਨ ਅਰਥ ਬਣੇਗਾ) ਰੋਗਨ ਤੇ.ਅਰ ਸੋਗਨ ਤੇ; ਜਲ ਜੋਗਨ ਤੇ.ਬਹੁ ਭਾਂਤ ਬਚਾਵੈ॥

ਸੱਤ੍ਰ.ਅਨੇਕ ਚਲਾਵਤ ਘਾਵ; ਤਊ ਤਨ.ਏਕ ਨ ਲਾਗਨ ਪਾਵੈ॥ ਰਾਖਤ ਹੈ.ਅਪਨੋ ਕਰ ਦੈ ਕਰ; ਪਾਪ ਸਬੂਹ.ਨ ਭੇਟਨ ਪਾਵੈ॥ ਔਰ ਕੀ ਬਾਤ.ਕਹਾ ਕਹ ਤੋ ਸੌ; ਸੁ ਪੇਟ ਹੀ ਕੇ.ਪਟ ਬੀਚ ਬਚਾਵੈ॥ (ਸ੍ਰੀ ਦਸਮ ੩੫)ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ; ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ॥ ਆਤਮ ਰਖ੍ਯਾ ਗੋਪਾਲ ਸੁਆਮੀ; ਧਨ ਚਰਣ ਰਖ੍ਯਾ ਜਗਦੀਸ੍ਵਰਹ॥ ਸਰਬ ਰਖ੍ਯਾ ਗੁਰ ਦਯਾਲਹ; ਭੈ ਦੂਖ ਬਿਨਾਸਨਹ॥ ਭਗਤਿ ਵਛਲ ਅਨਾਥ ਨਾਥੇ; ਸਰਣਿ ਨਾਨਕ ਪੁਰਖ ਅਚੁਤਹ॥ ੫੨॥ (੧੩੫੮)ਖ਼ੂਬ ਅਭਿਆਸ ਕਰੋ।

੧੨. ਬੀਰਜ ਦਾਨ ਦੇਣ ਤੋਂ ਪਹਿਲਾਂ ਅਰਦਾਸ ਕਰਨੀ:- ਹੇ ਸੱਚੇ ਪਾਤਿਸਾਹ ਜੀਓ! ਸ਼ੁਭ ਸੰਤਾਨ ਦੀ ਉਤਪਤੀ ਹੋਵੇ ਜੀ। ੧੩.ਗਰਭ ਠਹਿਰਨ ਲਈ ਅਰਦਾਸ ਕਰਨੀ। ੧੪.ਮਾਤ ਗਰਭ ਮਹਿ.ਆਪਨ ਸਿਮਰਨੁ ਦੇ; ਤਹ ਤੁਮ ਰਾਖਨਹਾਰੇ॥ ਅਨੁਸਾਰ ਗਰਭ ਦੀ ਰੱਖਿਆ ਲਈ ਅਰਦਾਸ ਕਰਨੀ, ੧੫.ਪੂਰੇ ਸਮੇਂ 'ਚ ਬੱਚੇ ਦਾ ਜਨਮ ਹੋਵੇ ਜੀ। ੧੬.ਪੂਰਨ ਪ੍ਰੇਮ ਭਾਵਨਾ ਨਾਲ ਅਰਦਾਸ ਕਰਨੀ, ਜਿਸ ਕਰਕੇ ਬੱਚਾ ਗੁਰਮੁਖਿ ਜੀਵਨ ਵਾਲਾ ਪੈਦਾ ਹੋਵੇ। ਜਿਵੇਂ ਜਿਸ ਸਮੇਂ ਭਗਤ ਪ੍ਰਹਲਾਦ ਜੀ ਆਪਣੇ ਮਾਤਾ ਧਾਇ ਜੀ ਦੇ ਉਦਰ 'ਚ ਸਨ, ਉਸ ਸਮੇਂ ਹਰਨਾਖਸ਼ ਤਪ ਕਰਨ ਗਿਆ ਸੀ। ਰਾਜਾ ਇੰਦ੍ਰ, ਮਾਤਾ ਧਾਇ ਜੀ ਨੂੰ ਕੈਦ ਕਰਕੇ ਲਈ ਜਾ ਰਿਹਾ ਸੀ, ਨਾਰਦ ਮੁਨੀ ਜੀ ਨੇ ਆ ਕੇ

ਕਿਹਾ, "ਇਸ ਦੇ ਪੇਟੋਂ ਮਹਾਨ ਪ੍ਰਤਾਪਵਾਨ ਪਤਿਵੰਤ ਸੂਰਮੇ ਸੰਤ ਭਗਤ ਮਹਾਂਪੁਰਸ਼ ਜੀ ਨੇ ਪ੍ਰਗਟ ਹੋਣਾ ਹੈ। " ਇਹ ਸੁਣ ਕੇ ਇੰਦ੍ਰ ਨੇ ਮਾਤਾ ਜੀ ਨੂੰ ਰਿਖੀਆਂ ਦੇ ਆਸ਼ਰਮ 'ਚ ਹੀ ਛੱਡ ਦਿਤਾ। ਰਿਖੀਆਂ ਨੇ ਮਾਤਾ ਜੀ ਨੂੰ ਜਾਪ ਕਰਨ ਦਾ ਅਤੇ ਹੋਰ ਸ਼ੁਭ ਉਪਦੇਸ਼ ਬਖ਼ਸ਼ਿਆ, ਮਾਤਾ ਜੀ ਰਿਖੀਆਂ ਦੀ ਸੇਵਾ ਤੇ ਜਾਪ ਕਰਦੇ ਰਹਿੰਦੇ। ਰਿਖੀਆਂ ਦੀ ਬ੍ਰਹਮ ਚਰਚਾ, ਭਗਤ ਜੀ ਉਦਰ 'ਚ ਸੁਣਦੇ ਰਹਿੰਦੇ। ਇਉਂ ਪਰਮਪੂਜਨੀਕ ਭਗਤ ਜੀ ਨੂੰ ਆਪਣੀ ਮਾਤਾ ਜੀ ਦੇ ਉਦਰ 'ਚ ਹੁੰਦਿਆਂ ਹੀ ਸ਼ੁਭ ਆਤਮ-ਉਪਦੇਸ਼ ਪ੍ਰਾਪਤ ਹੋਇਆ ਸੀ।

੧੭.ਵਾਹਿਗੁਰੂ ਗੁਰਪ੍ਰਸਾਦਿ॥ ਜਿੱਥੇ ਪਤੀ ਸੁਪਤਨੀ ਸੌਂਦੇ ਬੈਠਦੇ ਹੋਣ, ਉੱਥੇ ਵਾਹਿਗੁਰੂ ਸਤਿਗੁਰੂ ਪੰਜਵੇਂ ਨੌਂਵੇਂ ਪਾਤਿਸਾਹ ਜੀ, ਸਾਹਿਬਜ਼ਾਦਿਆਂ ਸ਼ਹੀਦਾਂ ਜੀ ਦੀ ਸ਼ਹੀਦੀ ਅਤੇ ਦਸਾਂ ਸਤਿਗੁਰੂ ਸਾਹਿਬਾਨ ਜੀ ਦੇ ਫ਼ੋਟੋ ਲਾਏ ਜਾਣ। ਜਿਵੇਂ ਸੂਰਬੀਰ ਅਤੀਰਥ ਯੋਧੇ ਬਾਬਾ ਦੀਪ ਸਿੰਘ ਸਾਹਿਬ ਖ਼ਾਲਸਾ ਜੀ ਆਪਣਾ ਪਰਮਪਵਿੱਤ੍ਰ ਸ਼ੁਭ ਸੱਚਾ ਸੀਸ ਆਪਣੀ ਤਲੀ 'ਤੇ ਰੱਖ ਕੇ ਖੰਡਾ ਵਾਹ ਰਹੇ ਹਨ, ਬਾਬਾ ਮਨੀ ਸਿੰਘ ਸਾਹਿਬ ਜੀ ਬੰਦ ੨ ਕਟਵਾ ਰਹੇ ਹਨ, ਬਾਬਾ ਤਾਰੂ ਸਿੰਘ ਸਾਹਿਬ ਜੀ ਆਪਣੀ ਖੋਪਰੀ ਲਾਹੁਣ ਤੋਂ ਮਗਰੋਂ ਸਮਾਧੀ 'ਚ ਬੈਠੇ ਬਾਈ ਦਿਨ ਸਿਮਰਨ ਕਰ ਰਹੇ ਹਨ, ਬਾਬਾ ਸ਼ਾਹਬਾਜ ਸਿੰਘ ਸਾਹਿਬ ਜੀ ਤੇ ਸੁਬੇਗ ਸਿੰਘ ਸਾਹਿਬ ਜੀ ਚਰਖੜੀ 'ਤੇ ਚੜ੍ਹ ਰਹੇ ਹਨ, ਸਿੰਘਣੀਆਂ ਦੇ ਸਾਹਮਣੇ ਉਨ੍ਹਾਂ ਦੇ ਬੱਚਿਆਂ ਨੂੰ ਨੇਜ਼ਿਆਂ 'ਤੇ ਟੰਗਿਆ ਜਾ ਰਿਹਾ ਹੈ, ਬੱਚਿਆਂ ਦੇ ਟੋਟੇ ੨ ਕਰਕੇ ਗਲ਼ਾਂ 'ਚ ਹਾਰ ਪਾਏ ਜਾ ਰਹੇ ਹਨ, ਭਾਈ ਮਤੀਦਾਸ ਸਾਹਿਬ ਜੀ ਆਰੇ ਨਾਲ ਆਪਣਾ ਤਨ ਚਿਰਵਾ ਰਹੇ ਹਨ, ਭਾਈ ਦਇਆਲਾ ਸਾਹਿਬ ਜੀ ਦੇਗ 'ਚ ਉਬਾਲ਼ੇ ਜਾ ਰਹੇ ਹਨ, ਭਾਈ ਸਤੀਰਾਮ ਸਾਹਿਬ ਜੀ ਰੂੰ 'ਚ ਲਪੇਟ ਕੇ ਸਾੜੇ ਜਾ ਰਹੇ ਹਨ ਆਦਿ।

੧੮.ਵਾਹਿਗੁਰੂ ਗੁਰਪ੍ਰਸਾਦਿ॥ ਗੁਰਬਾਣੀ ਦੇ ਕੀਮਤੀ ਬੀਰ-ਰਸੀ ਪਦ ਸ਼ਬਦ ਕੰਧਾਂ 'ਤੇ ਲਿਖੇ ਜਾਂ ਸ਼ੀਸ਼ਿਆਂ 'ਚ ਜੜਾ ਕੇ ਲਾਏ ਜਾਣ, ਪਤੀ ਸਤੀ ਉਨ੍ਹਾਂ ਨੂੰ ਪੜ੍ਹ ਕੇ ਮੱਥਾ ਟੇਕ ਕੇ ਸੌਣ, ਸਵੇਰੇ ਉੱਠਦਿਆਂ ਭੀ ਨਮਸਕਾਰ ਕਰਕੇ ਪੜ੍ਹਨ, ਜਿਸ ਕਰਕੇ ਸ਼ੁਭ ਸੰਤਾਨ ਉਤਪਤ ਹੋਵੇ।

੧੯.ਵਾਹਿਗੁਰੂ ਗੁਰਪ੍ਰਸਾਦਿ॥ ਜਦੋਂ ਬੱਚਾ ਉਦਰ 'ਚ ਹੋਵੇ, ਤਦੋਂ ਆਪਣੇ ਅਤੇ ਬੱਚੇ 'ਤੇ ਤਰਸ ਕਰਕੇ ਗ੍ਰਿਸਤ ਤੋਂ ਪੂਰਨ ਸੰਤੋਖ ਰੱਖੋ ਜੀ। ਸਹਸ ਖਟੇ; ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ॥ ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ; ਨਹੀ ਕੋਊ ਰਾਜੈ॥ ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ॥ ਨਾਮ ਰੰਗਿ; ਸਰਬ ਸੁਖੁ ਹੋਇ॥ ਬਡਭਾਗੀ; ਕਿਸੈ ਪਰਾਪਤਿ ਹੋਇ॥ ਕਰਨ ਕਰਾਵਨ; ਆਪੇ ਆਪਿ॥ ਸਦਾ ਸਦਾ; ਨਾਨਕ ਹਰਿ ਜਾਪਿ॥ ੫॥ ਦਾ ਸਵਾ ਲੱਖ ਵਾਰੀਂ ਅਭਿਆਸ ਕਰੋ, ਇਸ ਤੋਂ ਮਗਰੋਂ ਭੀ ਪੜ੍ਹਦੇ ਰਹੋ।

ਵਾਹਿਗੁਰੂ ਗੁਰਪ੍ਰਸਾਦਿ॥ ਪਤੀ ਸਤੀ ਮਿਲ ਕੇ ਨਿੱਤਨੇਮ, ਸ੍ਰੀ ਸੁਖਮਨੀ ਸਾਹਿਬ ਜੀ ਆਦਿ ਬਾਣੀ ਵਾਰੀ ੨ ਇੱਕ ੨ ਪਉੜੀ ਪੜ੍ਹਨ ਤਾਂ ਵਿਸ਼ੇਸ਼ ਲਾਹਾ ਹੋਵੇ। ਮਿਲ ਕੇ ਗੁਰਬਾਣੀ ਅਰਥ

ਗੁਰਇਤਿਹਾਸ ਵੀਚਾਰਨ। ਪੋਥੀ, ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ ਅੰਗ ੧੩੨ ਤੋਂ ਅਰਥ ਵੀਚਾਰਨੇ ਸ਼ੁਰੂ ਕਰਨ। ਇੱਕ ਤੁਕ ਪੜ੍ਹੇ ਦੂਜਾ ਅਰਥ ਕਰੇ, ਅਗਲੀ ਤੁਕ ਪੜ੍ਹ ਦੇਵੇ। ਫਿਰ ਅਰਥ ਅਗਲਾ ਕਰੇ। ਇਸ ਪੋਥੀ ਦੇ ੬੧੭ ਅੰਗ ਤੋਂ ਮਾਟੋ ਭੀ ਲਿਖੋ, ਜਦੋਂ ਬੱਚਾ ਗਰਭ 'ਚ ਹੋਵੇ, ਚੰਗੇ ਫੋਟੋ, ਸੂਰਬੀਰ ਮਹਾਂਪੁਰਸ਼ਾਂ ਦੇ ਦਰਸ਼ਨ ਕਰੋ, ਤਾਂ ਬੱਚਾ ਸੂਰਬੀਰ ਦਾਨੀ ਸੰਤ ਭਗਤ ਪੈਦਾ ਹੋਵੇਗਾ।

੨੦. ਸਾਖੀ, ਹੰਕਾਰੀ ਜੈਦਪੁਰਾਣਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ )ਖਿਨ ਮਹਿ ਥਾਪਿ; ਉਥਾਪਨਹਾਰਾ॥ ਵਾਹਿਗੁਰੂ ਸ਼ੁੱਧ ਬ੍ਰਹਮ ਜੀ ਦੇ ਅਵਤਾਰ ਸਤਿਗੁਰੂ ਹਰਿਰਾਇ ਸਾਹਿਬ ਜੀ ਨੇ ਮਹਾਨ ਕ੍ਰਿਪਾ ਕਰਕੇ, ਖਿਨ ਮਹਿ; ਨੀਚ ਕੀਟ ਕਉ ਰਾਜ॥ ਅਨੁਸਾਰ ਰੰਕਾਂ ਨੂੰ ਰਾਜ ਬਖ਼ਸ਼ਣ ਲਈ, ਉੱਜੜੇ ਦੇਸ਼ ਮਾਲਵੇ ਨੂੰ ਹਰਾ ਭਰਾ ਕਰਕੇ ਵਸਾਉਣ ਲਈ, ੨੨00 ਅਸਵਾਰਾਂ ਸਮੇਤ ਆਪਣੇ ਸ਼ੁਭ ਸੱਚੇ ਪਰਉਪਕਾਰੀ ਪਰਮਪਵਿੱਤ੍ਰ ਚਰਨ-ਕਮਲ ਪਾਏ। ਬੇਅੰਤ ਹੀ ਪ੍ਰੇਮੀਆਂ ਨੇ ਸੱਚੇ ਮਿੱਠੇ ਚਰਨ-ਕਮਲ ਧੋ ਕੇ ਪੀਤੇ, ਪਿਆਰੀ ਸਿੱਖੀ ਪ੍ਰੇਮ-ਭਗਤੀ ਧਾਰਨ ਕੀਤੀ। ਮੰਦਭਾਗੀ ਕੌੜੇ ਗੋਤ ਦੇ ਜਿਮੀਂਦਾਰ ਹੰਕਾਰੀ ਸਨ, ਇਨ੍ਹਾਂ ਨੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਆਗਿਆ ਮੰਨ ਕੇ ਸਿੱਖੀ ਨਹੀਂ ਧਾਰੀ ਸੀ। ਇਹ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੀ ਚਰਨ ਸਰਨ ਨਹੀਂ ਆਏ। ਪਿੰਡ ਮਰ੍ਹਾਜ ਦੇ ਜਿਮੀਂਦਾਰ, ਜੋ ਸਿਰਕੀਵਾਸ ਸਨ, ਵੱਡਭਾਗੇ ਬਣਨ ਲਈ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਆਏ, ਸੱਚੇ ਚਰਨ-ਕਮਲ ਧੋ ਕੇ ਪੀਤੇ, ਸਿੱਖ ਬਣੇ, ਸੇਵਾ ਕਰਕੇ ਪੂਰਨ ਪ੍ਰਸੰਨਤਾ ਲਈ। ਇਨ੍ਹਾਂ ਦੇ ਮੁਖੀ ਕਾਲੇ ਨੇ ਪ੍ਰੇਮ ਬੇਨਤੀ ਕੀਤੀ, "ਹੇ ਗ੍ਰੀਬ ਨਿਵਾਜ ਜੀਓ! ਦਾਸਨਦਾਸ ਕਮਜ਼ੋਰ ਤੇ ਗ੍ਰੀਬ ਹਨ, ਕੌੜੇ

ਜਿਮੀਂਦਾਰ ਦਾਸਾਂ ਨੂੰ ਵਸਣ ਨਹੀਂ ਦਿੰਦੇ, ਦਾਸਾਂ ਦੀਆਂ ਘਰ ਵਾਲੀਆਂ ਜਦੋਂ ਪਾਣੀ ਭਰਨ ਜਾਂਦੀਆਂ ਹਨ, ਉਨ੍ਹਾਂ ਦੀ ਬੇਇਜ਼ਤੀ ਕਰਦੇ ਹਨ। ਇੱਕ ਨਵੀਂ ਬਹੂ ਆਈ, ਉਸ ਨੇ ਬੇਇਜ਼ਤੀ ਨਾ ਸਹਾਰੀ, ਆਪਣਾ ਘੜਾ ਭੰਨ੍ਹ ਕੇ ਡੇਰੇ ਆਈ, ਦਾਸਾਂ ਨੂੰ ਤਰਕਾਂ ਮਾਰੀਆਂ, ਬਹੁਤ ਫਿਟ ਲਾਹਨਤ ਦਿਤੀ। ਹੁਣ ਆਪ ਜੀ ਸ਼ਰਨ ਪਿਆਂ ਦੀ ਲਾਜ ਰੱਖੋ ਜੀ। " ਸਤਿਗੁਰੂ ਸਾਹਿਬ ਜੀ ਨੇ ਧੀਰਜ ਬਖ਼ਸ਼ਦਿਆਂ ਕਿਹਾ, "ਜੇ ਕੋਈ ਚੜ੍ਹ ਕੇ ਆਵੇ ਤਾਂ ਜੰਗ ਕਰੋ। " ਉਨ੍ਹਾਂ ਕਿਹਾ, "ਜੈਦਪੁਰਾਣਾ ਬਹੁਤ ਹੀ ਬਲੀ ਹੈ, ਇਹ ਜਦੋਂ ਆਪਣੀ ਮਾਤਾ ਦੇ ਪੇਟ 'ਚ ਸੀ, ਇਨ੍ਹਾਂ ਦੇ ਘਰ ਪਾਸ, ਛੱਪੜ 'ਚ ਪਾਣੀ ਪੀ ਕੇ ਸ਼ੇਰ ਗੱਜਿਆ, ਇਸ ਦੀ ਮਾਂ ਨੇ ਆਪਣੇ ਕੋਠੇ ਤੋਂ ਸ਼ੇਰ, ਚੜ੍ਹਦਾ ਸੂਰਜ ਤੱਕਿਆ, ਜਿਸ ਕਰਕੇ ਇਹ ਬਲੀ ਜੰਮਿਆ, ਹੁਣ ਆਪਣੇ ਬਲ ਦਾ ਅਤੀ ਹੰਕਾਰ ਕਰਦਾ ਹੈ। " ਸੱਚੇ ਪਾਤਿਸਾਹ ਜੀ ਨੇ ਕਾਲੇ ਨੂੰ ਥਾਪੜਾ ਦਿਤਾ, "ਭਾਈ! ਸਤਿਗੁਰੂ ਸਾਹਿਬਾਨ ਜੀ 'ਤੇ ਪੱਕਾ ਨਿਸਚਾ ਭਰੋਸਾ ਰੱਖੋ, ਜਿਸ ਕਰਕੇ ਤੁਹਾਡੀ ਜਿੱਤ ਹੋਵੇਗੀ। " ਇਸ ਨੇ ਸਤਿ ਬਚਨ ਕਹਿ ਕੇ ਮੱਥਾ ਟੇਕਿਆ। ਸੱਚੇ ਪਾਤਿਸਾਹ ਜੀ ਨੇ ਕੌੜਿਆਂ ਨੂੰ ਬੁਲਾ ਕੇ ਕਿਹਾ, "ਇਨ੍ਹਾਂ ਨੂੰ ਪੰਜ ਪਿੰਡ ਹੀ ਦੇ ਦੇਵੋ। " ਹੰਕਾਰੀ ਨਹੀਂ ਮੰਨੇ। ਗੁਰੂ ਪ੍ਰਮੇਸਰ ਜੀ ਤੋਂ ਵੇਮੁਖ ਹੋ ਕੇ, ਹੰਕਾਰੀ ਜੈਦਪੁਰਾਣਾ ਚੜ੍ਹ ਆਇਆ। ਇੱਧਰੋਂ

ਕਾਲਾ ਸੱਚੇ ਪਾਤਿਸਾਹ ਜੀ ਨੂੰ ਅਰਾਧ ਕੇ ਬੀਰ ਰਸ 'ਚ ਅੰਗਿਆਰ ਵਾਂਗ ਭਖ ਉੱਠਿਆ। ਉਸ ਨੇ ਕਾਲੇ ਦੇ ਬਰਛੀ ਮਾਰੀ, ਕਾਲੇ ਨੂੰ ਧੱਕਾ ਵੱਜਣ ਤੋਂ ਦੋ ਦੰਦ ਟੁੱਟ ਗਏ। ਕਾਲੇ ਨੇ ਸਤਿਗੁਰਾਂ ਨੂੰ ਅਰਾਧ ਕੇ ਤੇਗ ਵਾਹੀ, ਜੈਦਪੁਰਾਣੇ ਦੇ ਦੋ ਟੋਟੇ ਕਰ ਦਿਤੇ, ਇਹ ਦੇਖ ਕੇ ਕੌੜੇ ਭੱਜ ਗਏ। ਕਾਲੇ ਨੇ ਆ ਕੇ; ਸਰਬ ਕਲਾ ਸਮਰਥ॥ ਸੱਚੇ ਪਾਤਿਸਾਹ ਜੀ ਦੇ ਚਰਨ-ਕਮਲ ਪਰਸੇ ਰੋਮ ੨ ਕਰਕੇ ਧੰਨਵਾਦ ਕੀਤਾ ਤੇ ਕਿਹਾ, "ਆਪ ਜੀ ਦੀ ਕ੍ਰਿਪਾ ਨਾਲ ਜਿੱਤ ਹੋਈ ਹੈ। " ਵਾਹਿਗੁਰੂ ਗੁਰੂ ਪ੍ਰਮੇਸਰ ਜੀ ਨੇ ਮਹਾਨ ਕ੍ਰਿਪਾ ਕਰਕੇ ਆਪਣੇ ਸਿੱਖਾਂ ਦੀ ਜੜ ਪਤਾਲ 'ਚ ਲਾ ਦਿਤੀ। ਸੋ ਜੈਦਪੁਰਾਣੇ ਦੀ ਮਾਤਾ ਨੇ ਚੜ੍ਹਦੇ ਸੂਰਜ ਤੇ ਸ਼ੇਰ ਨੂੰ ਤੱਕਿਆ, ਜਿਸ ਕਰਕੇ ਇਹ ਮਹਾਨ ਬਲਵਾਨ ਹੋਇਆ। ਜੇ ਗੁਰਬਾਣੀ ਜੀ ਪ੍ਰਾਪਤ ਹੁੰਦੇ ਤਾਂ ਸੂਰਵੀਰ ਪ੍ਰੇਮੀ ਭਗਤ ਜੀ ਪ੍ਰਗਟਦੇ।

੨੧.ਵਾਹਿਗੁਰੂ ਗੁਰਪ੍ਰਸਾਦਿ॥ ਬੱਚਾ ਬੱਚੀ ਦੋਹਾਂ ਦਾ ਜਨਮ ਸੰਸਕਾਰ ਤਾਂ ਕਰਨਾ ਹੀ ਹੈ, ਬਲਕਿ ਖੁਸਰੇ ਦਾ ਜਨਮ ਸੰਸਕਾਰ ਭੀ ਕਰਨਾ ਚਾਹੀਦਾ ਹੈ:- ਖੁਸਰੇ 'ਤੇ ਤਰਸ ਕਰਕੇ ਪਾਲ ਕੇ ਮਹਾਂਪੁਰਸ਼ਾਂ ਦੀ ਸੇਵਾ 'ਚ ਭੇਜ ਦੇਵੋ, ਜਿਸ ਕਰਕੇ ਕਥਾ ਕੀਰਤਨ ਸਿੱਖ ਕੇ, ਗੁਰ ਸੇਵਾ ਬੰਦਗੀ ਕਰਕੇ ਉਸ ਦਾ ਜਨਮ ਸਫਲਾ ਹੋਵੇ। ਜਿਹੜਾ ਭੀ ਪ੍ਰੇਮੀ ਖੁਸਰੇ ਨੂੰ ਦੇਖੇ, ਉਸ ਨਾਲ ਹਮਦਰਦੀ ਕਰੇ, ਉਸ ਨੂੰ ਖੁਸਰਿਆਂ ਕੋਲ਼ ਭੇਜਣ ਤੋਂ ਬਚਾਵੇ। ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਦੁਆਰਾ ਬੱਚੇ ਬੱਚੀ ਦੇ ਜਨਮਦਿਆਂ ਹੀ ਉਨ੍ਹਾਂ ਨੂੰ ਵਾਹਿਗੁਰੂ ਗੁਰਮੰਤ੍ਰ ਦਸਾਂ ਸਤਿਗੁਰਾਂ ਸ਼ਹੀਦਾਂ ਮਹਾਂਪੁਰਸ਼ਾਂ ਦੇ ਪਰਮਪਵਿੱਤ੍ਰ ਨਾਮ ਸੁਣਾਏ ਜਾਣ। ਦਾਈ ਭੀ ਸਿੱਖਣੀ ਹੀ ਹੋਵੇ। ਬੱਚੇ ਬੱਚੀ ਦੇ ਜਨਮਦਿਆਂ ਹੀ, ਰੁੱਤ ਅਨੁਸਾਰ ਕੋਸੇ ਜਲ ਨਾਲ ਇਸ਼ਨਾਨ ਕਰਵਾਉ। ਜਿੱਥੇ ਜੰਮੇ ਸ੍ਰੀ ਗੁਟਕੇ ਪੋਥੀ ਸਾਹਿਬ ਜੀ ਨੂੰ ਉੱਚੇ ਸਜਾ ਕੇ, ਚੌਰ ਜਾਪ ਕਰਕੇ, ਬੱਚੇ ਤੋਂ ਮੱਥਾ ਟਿਕਾਇਆ ਜਾਵੇ, ਜਿੱਥੇ ਜੰਮੇ ਉੱਥੇ ਹੀ ਜਨਮ ਸੰਸਕਾਰ ਕੀਤਾ ਜਾਵੇ। ਬੱਚੇ ਨੂੰ ਅੱਠੇ ਪਹਰ ਕਥਾ ਕੀਰਤਨ ਅਤੇ ਸ਼ੁੱਧ ਉਚਾਰਨ ਗੁਰਬਾਣੀ ਜੀ ਟੇਪ ਰੀਕਾਰਡ ਦੁਆਰਾ ਜਾਂ ਆਪ ਸੁਣਾਏ ਜਾਣ।

੨੨.ਜਨਮ ਸੰਸਕਾਰ, ਅੰਮ੍ਰਿਤ ਤਿਆਰ ਕਰਨ ਦੀ ਵਿਧੀ:- ਅੰਮ੍ਰਿਤਧਾਰੀ ਸਿੰਘ ਪੰਜ ਕਕਾਰ ਦੀ ਰਹਿਤ ਸਹਿਤ ਘੱਟ ਤੋਂ ਘੱਟ ਸੱਤ ਬਾਣੀਆਂ ਦਾ ਨਿੱਤਨੇਮੀ ਹੋਵੇ, ਕੁਰੈਹਤਾਂ ਤੋਂ ਬਚਿਆ ਹੋਵੇ, ਉਹ ਬੱਚੇ ਬੱਚੀ ਦੇ ਜਨਮ ਪਿਛੋਂ, ਲੋਹੇ ਦੇ ਬਾਟੇ 'ਚ ਦੋ ਘੁੱਟਾਂ ਜਲ ਅਤੇ ਥੋੜੇ ਜਿਹੇ ਪਤਾਸੇ ਪਾਵੇ, ਜੇਕਰ ਜਲ ਠੰਢਾ ਹੋਵੇ ਤਾਂ ਕੋਸਾ ਕਰ ਲੈਣਾ। ਕ੍ਰਿਪਾਨ ਫੇਰਦਿਆਂ ਸ੍ਰੀ ਜਪੁ ਜੀ ਸਾਹਿਬ ਜੀ ਦਾ ਸ਼ੁੱਧ ਅੰਮ੍ਰਿਤ ਪਾਠ ਕਰਨਾ, ਅਰਦਾਸ ਕਰਨੀ ਕਿ ਬੱਚੇ ਬੱਚੀ ਦੀ ਸਿੱਖੀ ਵਾਲੀ ਲੰਮੀ ਆਯੂ ਹੋਵੇ ਜੀ। ਕ੍ਰਿਪਾਨ ਦੀ ਨੋਕ ਨਾਲ ਪੰਜ ਬੂੰਦਾਂ ਬੱਚੇ ਬੱਚੀ ਦੇ ਮੁਖ 'ਚ ਪਾਉਣੀਆਂ, ਬਾਕੀ ਬੱਚੇ ਦੀ ਮਾਤਾ ਨੂੰ ਪਿਲਾ ਦੇਣਾ। ਅੰਮ੍ਰਿਤ ਛਿੜਕਣਾ ਨਹੀਂ। ਰੁਮਾਲਾ ਧੋ ਕੇ ਬੱਚੇ ਦੇ ਮੂੰਹ 'ਚ ਨਹੀਂ ਪਾਉਣਾ, ਪ੍ਰੇਮ ਭੇਟਾ ਸਹਿਤ ਗ੍ਰੰਥੀ ਦਾ ਸਤਿਕਾਰ ਭੀ ਕਰ ਦੇਣਾ ਜੀ। ਧੰਨ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ! ਧੰਨ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ! ਧੰਨ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ! ਅਨਿਕ ਬਾਰ ਨਮੋ ਨਮਹ।

੨੨ ਉਤ੍ਰਾ. ਵਾਹਿਗੁਰੂ ਗੁਰਪ੍ਰਸਾਦਿ॥ ਅਰਦਾਸ ਕਰਕੇ ਦੁੱਧ ਚੁੰਘਾਉਣਾ ਜੀ। ਮਾਤਾ ਜੀ ਦਾ ਦੁੱਧ ਛੁਡਾ ਕੇ ਓਪਰਾ ਦੁੱਧ ਪਿਲਾਉਣ ਤੋਂ ਪਹਿਲਾਂ, ਭਾਵਨਾ  ਸਹਿਤ ਅਰਦਾਸ ਕਰਨੀ, ਕਿ ਬੱਚਾ ਨਵਾਂ ਨਿਰੋਆ ਹੋਵੇ ਜੀ। ਗੁੜ੍ਹਤੀ ਨਹੀਂ ਦੇਣੀ। ਹੋਰ ਰੱਖ, ਧਾਗਾ ਤਵੀਤ ਬੱਚੇ ਦੇ ਪਾਉਣਾ, ਟੂਣਾ ਕਰਨਾ ਸਖ਼ਤ ਮਨਾ ਹੈ। ਵੱਧ ਤੋਂ ਵੱਧ ਗੁਰਬਾਣੀ ਸੁਣਾਉ, ਇਹੋ ਹੀ ਰੱਖ ਹੈ। ਹਰੇਕ ਅਰਦਾਸ ਤੋਂ ਮਗਰੋਂ ਜੈਕਾਰਾ ਗਜਾਉ, ਗੁਰ ਫ਼ਤੇਹ ਬੁਲਾਉ। ਬੱਚੇ ਬੱਚੀ ਦੇ ਜਨਮ ਤੋਂ ਪ੍ਰਮੇਸ਼ਰ ਜੀ ਦੇ ਸ਼ੁਕਰਾਨੇ, ਵਜੋਂ ਸ੍ਰੀ ਅਨੰਦ ਸਾਹਿਬ ਜੀ ਦਾ ਸੰਪੂਰਨ ਪਾਠ ਅਤੇ ਖ਼ੁਸ਼ੀ ਦੇ ਸ਼ਬਦਾਂ ਦਾ ਕੀਰਤਨ ਕਰਨਾ। ਜੇ ਕੀਰਤਨ ਨ ਹੋ ਸਕੇ, ਤਾਂ ਵੱਧ ਤੋਂ ਵੱਧ ਗੁਰਬਾਣੀ ਜੀ ਸੁਨਾਉਣੇ।

੨੩.ਵਾਹਿਗੁਰੂ ਗੁਰਪ੍ਰਸਾਦਿ॥ ਸਪੁੱਤ੍ਰ ਦੀ ਕਾਮਨਾ ਵਾਲੇ ਨੂੰ, ਸੰਤ ਮਹਾਂਪੁਰਖ ਜੀ ਹੇਠ ਲਿਖੇ ਸ਼ਬਦ ਦਾ ਅਭਿਆਸ ਕਰਾਉਂਦੇ। ਬੱਚੇ ਜਨਮ ਖ਼ੁਸ਼ੀ 'ਚ ਇਸ ਸ਼ਬਦ ਦਾ ਕੀਰਤਨ ਭੀ ਕੀਤਾ ਜਾਂਦਾ ਹੈ। ਆਸਾ ਮਹਲਾ ੫॥ ਸਤਿਗੁਰ ਸਾਚੈ; ਦੀਆ ਭੇਜਿ॥ ਚਿਰੁ ਜੀਵਨੁ; ਉਪਜਿਆ ਸੰਜੋਗਿ॥ ਉਦਰੈ ਮਾਹਿ; ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ; ਬਹੁਤੁ ਬਿਗਾਸੁ॥ ੧॥ ਜੰਮਿਆ ਪੂਤੁ; ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ; ਲਿਖਿਆ ਧੁਰ ਕਾ॥ ਰਹਾਉ॥ ਦਸੀ ਮਾਸੀ; ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ; ਮਹਾ ਅਨੰਦੁ ਥੀਆ॥ ਗੁਰਬਾਣੀ ਸਖੀ; ਅਨੰਦੁ ਗਾਵੈ॥ ਸਾਚੇ ਸਾਹਿਬ ਕੈ; ਮਨਿ ਭਾਵੈ॥ ੨॥ ਵਧੀ ਵੇਲਿ; ਬਹੁ ਪੀੜੀ ਚਾਲੀ॥ ਧਰਮ ਕਲਾ; ਹਰਿ ਬੰਧਿ ਬਹਾਲੀ॥ ਮਨ ਚਿੰਦਿਆ; ਸਤਿਗੁਰੂ ਦਿਵਾਇਆ॥ ਭਏ ਅਚਿੰਤ; ਏਕ ਲਿਵ ਲਾਇਆ॥ ੩॥ ਜਿਉ ਬਾਲਕੁ; ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ; ਗੁਰ ਕੈ ਭਾਣਿ॥ ਗੁਝੀ ਛੰਨੀ; ਨਾਹੀ ਬਾਤ॥ ਗੁਰੁ ਨਾਨਕੁ ਤੁਠਾ; ਕੀਨੀ ਦਾਤਿ॥ ੪॥ ੭॥ ੧੦੧॥ (੩੯੬)

੨੪.ਸੂਤਿਕ ਨਹੀਂ ਮੰਨਣਾ:- ਸ਼ਾਸਤ੍ਰਾਂ ਅਨੁਸਾਰ ਬੱਚੇ ਦੇ ਜਨਮ ਤੋਂ (ਸੂਤਿਕ)ਅਪਵਿੱਤ੍ਰਤਾ,

ਅਸ਼ੁੱਧੀ, ਬ੍ਰਾਹਮਣ ਦੇ ਗਿਆਰਾਂ, ਛੱਤ੍ਰੀ ਵੈਸ਼ ਦੇ ਸਤਾਰਾਂ, ਸ਼ੂਦਰ ਦੇ ਤੀਹ ਦਿਨ ਰਹਿੰਦੀ ਹੈ। ਪੈਦਾਇਸ਼ ਤੋਂ ਸੂਤਿਕ ਮੰਨਣਾ ਸਤਿਗੁਰਾਂ ਨੇ ਸਖ਼ਤ ਮਨ੍ਹਾ ਕੀਤਾ ਹੈ। ਬਸਤ੍ਰਾਂ ਘਰ ਬਾਰ ਸ੍ਰੀਰਾਂ ਦੀ ਪੂਰੀ ੨ ਸਫ਼ਾਈ ਰੱਖੋ, ਸਾਰੇ ਮਿਲ ਕੇ ਗੁਰਬਾਣੀ ਪੜ੍ਹੋ ਸਿਮਰਨ ਕਰੋ ਨਿਹਾਲ ਹੋਵੋ। ਸਤਿਗੁਰਾਂ ਨੇ ਗੁਰਬਾਣੀ ਨਾਲ ਸੂਤਿਕ ਦੀ ਨਿਵਿਰਤੀ ਦੱਸੀ ਹੈ। ਇਸ ਕਰਕੇ ਸਹਜਿ ਪਾਠ ਕਰਨ, ਗੁਰਬਾਣੀ ਜੀ ਪੜ੍ਹਨ ਸੁਣਨ ਦਾ ਹੁਕਮ ਦਿਤਾ ਹੈ। ਯਥਾ:- ਨਾਨਕ ਜਿਨ੍ਹੀ ਗੁਰਮੁਖਿ ਬੁਝਿਆ; ਤਿਨ੍ਹਾ ਸੂਤਕੁ ਨਾਹਿ॥ ੩॥ ਸੂਤਿਕ ਵਾਲਾ ਘਰ ਕਹਿ ਕੇ ਨਫ਼ਰਤ ਕਰਨੀ ਵੱਡਾ ਦੋਸ਼ ਹੈ, ਸਤਿਗੁਰੂ ਸਾਹਿਬਾਨ ਜੀ ਦੇ ਉਪਦੇਸ਼ ਨੂੰ ਮੰਨਣ ਨਾਲ ਸੂਤਿਕ ਦੀ ਨਿਵਿਰਤੀ ਹੁੰਦੀ ਹੈ। ਸਤਿਗੁਰੂ ਸਾਹਿਬਾਨ ਜੀ ਦੀ ਵਿਸ਼ੇਸ਼ ਪ੍ਰਸੰਨਤਾ ਲੈਣ ਲਈ ਸਤਿਗੁਰੂ ਗ੍ਰੰਥ ਸਾਹਿਬ ਜੀ ਘਰੇ ਪ੍ਰਕਾਸ਼ ਕਰਕੇ ਦੇਗ ਕੀਤੀ ਜਾਵੇ। ਬਾਣੀ ਕੀਰਤਨ ਸ੍ਰੀ ਮੁਖਵਾਕ ਦੀ ਕਥਾ ਕੀਤੀ ਜਾਵੇ। ਰੈਣ ਸਬਾਈ ਕੀਰਤਨ ਕੀਤਾ ਜਾਵੇ। ਉਪ੍ਰੋਕਤ ਮਰਯਾਦਾ ਅਨੁਸਾਰ ਅੰਮ੍ਰਿਤ ਛਕਾਇਆ ਜਾਵੇ। ਸੰਪੂਰਨ ਸਹਿਜ ਪਾਠ ਸੁਣਾਇਆ ਜਾਵੇ। ਜਿਤਨੇ ਵੱਧ ਤੋਂ ਵੱਧ ਸਹਿਜ ਪਾਠ ਸੁਣਾਏ ਜਾਣ, ਉਤਨਾ ਹੀ ਚੰਗਾ ਹੈ। ਭੋਗ 'ਤੇ ਕਥਾ ਕੀਰਤਨ ਗੁਰੂ ਕਾ

ਲੰਗਰ ਸਾਧੂ ਸੰਤਾਂ ਦੀ ਸੇਵਾ ਪੁੰਨ ਦਾਨ ਕੀਤਾ ਜਾਵੇ। ਬੱਚੀ ਹੋਣ ਤੋਂ ਦਾਤੇ ਦਾਤਾਰ ਦਾ ਧੰਨਵਾਦ ਕਰਨਾ ਜੀ।

੨੫.ਨਾਮ ਧਰਨਾ:- ਰਾਜਨ ਕੇ ਰਾਜਾ. ਮਹਾਰਾਜਨ ਕੇ ਮਹਾਰਾਜਾ; ਗੁਰੂ ਗੁਰ ਸਤਿਗੁਰੂ ਗੋਵਿੰਦ ਸਿੰਘ ਸਾਹਿਬ ਜੀ ਨੇ ਅਪਾਰ ਕ੍ਰਿਪਾ ਹੁਕਮ ਕੀਤਾ ਹੈ, "ਜਨਮ ਤੋਂ ਬਾਅਦ ਬੱਚੇ ਬੱਚੀ ਦਾ ਨਾਮ, ਪਰਮ ਪਵਿੱਤ੍ਰ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਰੱਖਿਆ ਕਰੋ। " ਇਸ ਦੀ ਮਾਨਤਾ ਮਹਾਨਤਾ ਕਹੀ ਨਹੀਂ ਜਾ ਸਕਦੀ। ਜੇਕਰ ਦੀਵਾਨ ਸਮਾਗਮ ਤੋਂ ਮਗਰੋਂ ਜੁੜੀ ਸੰਗਤ 'ਚ ਨਾਮ ਰੱਖਣ ਵਾਲੇ ਬਹੁਤੇ ਬੱਚੇ ਹੋਣ, ਤਾਂ ਸ੍ਰੀ ਮੁਖਵਾਕ ਦੇ ਪਹਿਲੇ ਅੱਖਰ ਤੋਂ ਇੱਕ ਬੱਚੇ ਦਾ ਨਾਮ ਰੱਖਣਾ, ਦੂਜੇ ਅੱਖਰ ਤੋਂ ਦੂਜੇ ਦਾ ਤੀਜੇ ਤੋਂ ਤੀਜੇ ਦਾ। ਬਹੁਤਾ ਵੱਡਾ ਨਾਮ ਰਖਾਉਣ ਨਾਲ ਹੰਗਤਾ ਵਧਦੀ ਹੈ। ਜੇਕਰ ਵੱਡਾ ਨਾਮ ਹੋਵੇ ਤਾਂ ਨਾਮ ਲੈਣ ਵਾਲੇ ਅੱਧਾ ਨਾਮ ਹੀ ਲੈਂਦੇ ਹਨ, ਜੋ ਸਜਦਾ ਭੀ ਨਹੀਂ। ਇਸ ਹਜ਼ੂਰ ਨੇ ਕਿਹਾ ਹੈ:- ਮੋਟਾ ਨਾਉ ਧਰਾਈਐ; ਗਲਿ ਅਉਗਣ ਭਾਰਾ॥ ਸੋ ਨਾਮ ਥੋੜੇ ਅੱਖਰਾਂ ਵਾਲਾ ਹੀ ਹੋਵੇ, ਜਿਸ ਦੇ ਅਰਥ ਸੁਆਦਲੇ ਹੋਣ। ਜਿਸ ਮੁੱਖ 'ਚ ਰਸ ਆਵੇ ਅਤੇ ਨਾਮ ਲੈਣ ਦਾ ਫ਼ਲ ਭੀ ਮਿਲ਼ੇ। ਜਿਵੇਂ:- ਰਾਮ ਸਿੰਘ, ਭਗਵਾਨ ਸਿੰਘ। ਵਾਹਿਗੁਰੂ। ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਨਾਮ ਰੱਖਿਆ ਜਾਣ ਕੇ, ਨਾਮ ਪੂਰਾ ਹੀ ਲੈਣਾ ਚਾਹੀਦਾ ਹੈ। ਟੀਟੂ ਬਿਟੂ ਬੱਬੂ ਆਦਿ ਅਧੂਰੇ ਨਾਮ ਨ ਰੱਖੋ। ਇਨ੍ਹਾਂ ਦਾ ਕੋਈ ਅਰਥ ਨਹੀਂ ਨਿਕਲਦਾ। ਜੇਕਰ ਜਨਮ ਹਸਪਤਾਲ 'ਚ ਹੋਵੇ ਤਾਂ ਜਨਮ ਸੰਸਕਾਰ ਓਥੇ ਹੀ ਕੀਤਾ ਜਾ ਸਕਦਾ ਹੈ।

੨੬.ਵਾਹਿਗੁਰੂ ਗੁਰਪ੍ਰਸਾਦਿ॥ ਜਨਮ ਤੋਂ ਲੈ ਕੇ ਬੱਚੇ ਦਾ ਅਨੂਪਾਨ ਸ਼ੁੱਧ ਹੋਵੇ, ਚਾਹ 'ਚ ਤਮਾਕੂ ਤੇਜ਼ ਮਿੱਠੇ 'ਚ ਸ਼ੂਗਰ ਆਦਿ ਬੀਮਾਰੀਆਂ ਹਨ, ਇਸ ਕਰਕੇ ਪਿਆਰੇ ਬੱਚੇ ਨੂੰ ਟੌਫ਼ੀਆਂ ਕੈਂਡੀਆਂ ਆਈਸਕ੍ਰੀਮ ਪੈਪਸੀ ਕੋਕ ਚਾਹ ਤਮਾਕੂ ਕੌਫ਼ੀ ਤੇਜ਼ ਮਿੱਠੇ ਤੋਂ ਬਚਾਇਆ ਜਾਵੇ। ਜੇ ਕੋਈ

ਕਹੇ ਬੱਚੇ ਨੂੰ ਰੇਸ਼ੇ ਤੋਂ ਬਚਾਉਣ ਲਈ ਚਾਹ ਦੇਵੋ, ਤਮਾਕੂ ਸਮਝ ਕੇ ਨਾ ਦਿਤੀ ਜਾਵੇ। ਵਾਈ ਰੇਸ਼ੇ ਤੋਂ ਬਚਾਅ ਲਈ ਬਨਫਸ਼ਾਂ ਮਲੱਠੀ ਆਦਿ ਹਲਕਾ ਜਿਹਾ ਮਸਾਲਾ ਵਰਤਿਆ ਜਾਵੇ। ਦੁੱਧ 'ਚ ਪਾਣੀ ਪਾ ਕੇ ਤਾਜ਼ਾ ਦੁੱਧ ਦਿਤਾ ਜਾਵੇ, ਦੁੱਧ ਉਬਾਲ਼ੇ ਬਿਨਾ ਨਾ ਦੇਵੋ। ਆਮ ਤੌਰ 'ਤੇ ਬੱਚਿਆਂ ਨੂੰ ਖ਼ੁਰਾਕ ਜ਼ਿਆਦਾ ਦੇਣੇ ਕਰਕੇ ਬੀਮਾਰ ਹੋ ਜਾਂਦੇ ਹਨ। ਜੇਕਰ ਨਿੱਕੀ ਉਮਰ ਤੋਂ ਟੌਫ਼ੀਆਂ ਕੈਂਡੀਆਂ ਆਈਸਕ੍ਰੀਮ ਪੈਪਸੀ ਕੋਕ ਚਾਹ ਤਮਾਕੂ ਕੌਫ਼ੀ ਤੇਜ਼ ਮਿੱਠੇ ਤੋਂ ਬਚੇ, ਤਾਂ ਸ੍ਰੀਰ ਨਿੱਗਰ ਨਵਾ ਨਿਰੋਆ ਹੋਵੇਗਾ। ਚਾਹ ਸ਼ਰਾਬ ਗੋਲ਼ੀਆਂ ਆਦਿ ਨਸ਼ਿਆਂ ਤੋਂ ਨਫ਼ਰਤ ਪਾਈ ਜਾਵੇ। ਚਾਹ ਕੌਫ਼ੀ ਨੇ ਪੂਰਾਂ ਦੇ ਪੂਰ ਤਬਾਹ ਕਰ ਦਿਤੇ ਹਨ, ਚਾਹ ਲਈ ਦੁਨੀਆਂ ਦਾ ਬਾਲਣ ਭੀ ਹਰ ਵੇਲੇ ਮੱਚਦਾ ਰਹਿੰਦਾ ਹੈ, ਵਾਤਾਵਰਨ ਨੂੰ ਧੂਆਂ ਖ਼ਰਾਬ ਕਰਦਾ ਹੈ। ਜ਼ਿਆਦਾ ਫੈਟ ਦੇ ਕੇ ਬੱਚੇ ਦੀ ਪਾਚਨ ਸ਼ਕਤੀ ਨੂੰ ਕਮਜ਼ੋਰ ਨਾ ਕੀਤਾ ਜਾਵੇ। ਮਾਲਸ਼ ਕਰਕੇ ਹੱਥਾਂ 'ਤੇ ਖ਼ੂਬ ਟਪਾਇਆ ਜਾਵੇ। ਬਹੁਤੇ ਬੱਚਿਆਂ ਨੂੰ ਕਤਲ ਕਰਕੇ ਉਨ੍ਹਾਂ ਦਾ ਸੋਨਾ ਲਾਹਿਆ ਗਿਆ ਹੈ, ਇਸ ਕਰਕੇ ਬੱਚੇ ਦੇ ਸੋਨਾ ਭੁੱਲ ਕੇ ਭੀ ਨਾ ਪਾਵੋ। ਝੱਗਾ ਪਾਉਣ ਜੂੜਾ ਕਰਨ ਦਸਤਾਰ ਸਜਾਉਣ ਤੋਂ ਪਹਿਲਾਂ ਅਰਦਾਸ ਕੀਤੀ ਜਾਵੇ।

੨੭.ਵਾਹਿਗੁਰੂ ਗੁਰ ਮਰਯਾਦਾ ਅਨੁਸਾਰ ਸੰਤਾਨ ਸੰਜਮ:- ਗੁਰ ਮਰਯਾਦਾ ਅਨੁਸਾਰ ਪਤੀ ਸਤੀ ਮਿਲ ਕੇ ਬਾਣੀ ਪੜ੍ਹਨ ਅਰਥ ਵੀਚਾਰਨ, ਆਪਣੇ ਨਾਲ ਬੱਚਿਆਂ ਨੂੰ ਬਿਠਾਉਣ, ਇੱਕ ੨ ਪਉੜੀ ਕਰਕੇ ਪਾਠ ਕਰਨ। ਇਕੱਠੇ ਸਿਮਰਨ ਕਰਨ, ਸਾਦਾ ਪਹਿਨਣ ਤੇ ਸਾਦਾ ਹੀ ਖਾਣ। ਕੇਤੇ; ਖਪਿ ਤੁਟਹਿ ਵੇਕਾਰ॥ ਅਨੁਸਾਰ ਸ੍ਰੀਰ ਵਿਸ਼ਿਆਂ 'ਚ ਖਪਿ ੨ ਕੇ ਟੁੱਟ ਜਾਂਦੇ ਹਨ। ਇਸ ਕਰਕੇ ਵਿਕਾਰ ਮੇਟਣ ਵਾਲੇ ਸ਼ਬਦਾਂ ਪਦਾਂ ਦਾ ਅਭਿਆਸ ਕਰਨ। ਯਥਾ:- ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ )ਬਿਖਿਆ ਮਹਿ; ਕਿਨਹੀ ਤ੍ਰਿਪਤਿ.ਨ ਪਾਈ॥ ਜਿਉ ਪਾਵਕੁ.ਈਧਨਿ ਨਹੀ ਧ੍ਰਾਪੈ; ਬਿਨੁ ਹਰਿ.ਕਹਾ ਅਘਾਈ॥ )ਜਿਨ੍ਹਾ ਅੰਤਰਿ ਕਪਟੁ ਵਿਕਾਰੁ ਹੈ; ਤਿਨਾ ਰੋਇ ਕਿਆ ਕੀਜੈ॥ )ਬਿਖਿਆ ਕੈ ਧਨਿ; ਸਦਾ ਦੁਖੁ ਹੋਇ॥ ਨਾ ਸਾਥਿ ਜਾਇ; ਨ ਪਰਾਪਤਿ ਹੋਇ॥ ਪਤੀ ਸਤੀ ਇਹ ਭੁੱਲ ਨਾ ਕਰਨ ਕਿ ਸਾਡਾ ਸੰਜੋਗ ਕੇਵਲ ਵਿਕਾਰਾਂ ਲਈ ਹੀ ਹੈ। ਧਨ ਪਿਰੁ ਏਹਿ ਨ ਆਖੀਅਨਿ; ਬਹਨਿ ਇਕਠੇ ਹੋਇ॥ ਏਕ ਜੋਤਿ ਦੁਇ ਮੂਰਤੀ; ਧਨ ਪਿਰੁ ਕਹੀਐ ਸੋਇ॥ ੩॥ ਸੱਚੇ ਪਾਤਿਸਾਹ ਜੀ ਦੀ ਅੰਮ੍ਰਿਤ ਗੁਰਬਾਣੀ ਜੀ ਦਾ ਖ਼ੂਬ ਅਭਿਆਸ ਕਰਕੇ ਅਤੇ ਪੋਥੀ, ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ 'ਚ ਦੱਸੀ ਜੁਗਤੀ ਅਨੁਸਾਰ, ਵਿਕਾਰ ਤਿਆਗ ਕੇ ਪਤੀ ਸਤੀ ਇੱਕ ਜੋਤਿ ਹੋ ਜਾਣ। ਯਥਾ:- ਸਿੱਖ ਸਿੱਖਣੀ ਮਿਲ ਬਹੈ, ਚਰਚਾ ਕਰੈ ਅਪਾਰ॥ ਭਜਨ ਸਿਖਾਵੇ ਪੁੱਤ੍ਰ ਕੋ; ਹਰਿ ਭਜ ਬਾਰੰ ਬਾਰ॥

੨੮.ਵਾਹਿਗੁਰੂ ਗੁਰਪ੍ਰਸਾਦਿ॥ ਕਈ ਭੋਲ਼ੇ ਜੁਆਨ ਬੱਚੇ ਬੱਚੀਆਂ ਦਾ ਧੋਖ਼ੇ ਨਾਲ ਸੰਤਾਨ ਸੰਜਮ ਕੀਤਾ ਜਾਂਦਾ ਹੈ, ਜਿਸ ਕਰਕੇ ਮਗਰੋਂ ਪਛਤਾਉਣਾ ਪੈਂਦਾ ਹੈ। ਕਿਸੇ ਕਾਰਣ ਕਰਕੇ ਜੇ ਇੱਕ ਚੜ੍ਹਾਈ ਕਰ ਜਾਵੇ, ਫਿਰ ਦੂਜਾ ਦੁਬਾਰਾ ਸ਼ਾਦੀ ਨਹੀਂ ਕਰਾ ਸਕਦਾ, ਕਿਉਂਕਿ ਸੰਤਾਨ ਉਤਪਤ ਨਹੀਂ ਹੋ ਸਕਦੀ। ਸੰਤਾਨ ਸੰਜਮ ਵਾਲੇ ਕਈ ਰੋਗੀ ਹੋ ਕੇ, ਕਈ ਇੱਕੋ ਬੱਚੇ ਦੇ ਚੜ੍ਹਾਈ ਕਰਨ ਤੋਂ ਪਛੁਤਾਉਂਦੇ ਹਨ। ਸਾਰੀ ਦੁਨੀਆਂ ਦਾ ਖਾਣਾ ਪਹਿਨਣਾ ਗੁਰਮਤਿ ਅਨੁਸਾਰ ਹੋਵੇ ਵਿਕਾਰ ਘਟਣ ਸੰਤਾਨ ਦੀ ਉਤਪਤੀ ਘੱਟ ਹੋਵੇ। ਸਾਰੇ ਬੰਦਗੀ ਕਰਕੇ ਸੁਰਖ਼ਰੂ ਹੋਣ।

੨੯.ਮ:੧॥ ਭੰਡਿ ਜੰਮੀਐ. ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ॥ ਦੇ ਅਰਥ ਬੱਚੀ ਦੇ ਜੰਮਣੇ ਤੋਂ ਸੋਗ ਕਰਨਾ ਇਸਤ੍ਰੀ ਜ਼ਾਤੀ ਤੋਂ ਨਫ਼ਰਤ ਕਰਨੀ ਮਨਮਤਿ ਹੈ:- ਬੱਚੇ ਗੁਰਮੁਖਿ ਜੀਵਨ ਵਾਲੇ ਹੋਣੇ ਚਾਹੀਦੇ ਹਨ। ਡਾਕਟ੍ਰੀ ਟੈਸਟ ਦੁਆਰਾ ਪੇਟ 'ਚ, ਬੱਚੇ ਬੱਚੀ ਨੂੰ ਮਾਰਨਾ, ਸੱਚੇ ਪਾਤਿਸਾਹ ਜੀ ਦੀ ਆਗਿਆ ਦੇ ਉਲਟ ਮਹਾਂ ਪਾਪ ਹੈ। ਜੇ ਇਸੇ ਤਰ੍ਹਾਂ ਬੱਚੀਆਂ ਨੂੰ ਪੇਟ 'ਚ ਮਾਰਦੇ ਰਹੇ ਤਾਂ ਆਪਣੇ ਬੱਚਿਆਂ ਦੀਆਂ ਸ਼ਾਦੀਆਂ ਕਿਸ ਨਾਲ ਕਰਕੇ ਵੰਸ ਵਧਾਉਂਗੇ, ਕਿਵੇਂ ਖ਼ੁਸ਼ੀਆਂ ਮਨਾਵੋਂਗੇ?ਕਰਨ ਕਰਾਉਣ ਵਾਲੇ ਦੋਵੇਂ ਹੀ ਪ੍ਰਮਾਤਮਾ ਜੀ ਦੀ ਨਰਾਜ਼ਗੀ ਤੋਂ ਡਰਨ। ਕੰਨਿਆਂ ਦਾਨ ਸਭ ਤੋਂ ਵੱਡਾ ਦਾਨ ਹੈ। ਪ੍ਰਮਾਤਮਾ ਜੀ ਦੀ ਰਜ਼ਾ ਮੰਨਣ ਵਾਲਾ ਹੀ ਸਾਊ ਗੁਰਮੁਖਿ ਹੈ, ਨਾ ਮੰਨਣ ਵਾਲਾ ਮਨਮੁਖ ਹੈ। ਇੰਡੀਆ 'ਚ ਬੱਚੇ ਬੱਚੀਆਂ ਦੀ ਗਿਣਤੀ ਅਨੁਸਾਰ ਬੱਚੀਆਂ ਨਾਲੋਂ ਬੱਚੇ ਤਿਗੁਣੇ

ਹਨ, ਭਾਵ ਇਤਨਾ ਘੋਰ ਭਿਆਨਕ ਜ਼ੁਲਮ ਕਰਕੇ ਬੱਚੀਆਂ ਨੂੰ ਢਿੱਡ 'ਚ ਹੀ ਮਾਰ ਦਿੰਦੇ ਹਨ। ਆਉਣ ਵਾਲੇ ਸਮੇਂ ਵਿਚਾਰੇ ਛੜੇ ਦੁਖੀ ਜ਼ਿੰਦਗੀਆਂ ਭੋਗਣਗੇ।

੩੦. ਵਾਹਿਗੁਰੂ ਮਹੱਲਾ ਪਹਿਲਾ ਜੀ ਦਾ ਫ਼ੁਰਮਾਨ ਪੜ੍ਹੋ, ਆਪਣੀਆਂ ਬੱਚੀਆਂ ਨੂੰ ਮਾਰ ਕੇ ਕੁਲਘਾਤੀ ਆਤਮਘਾਤੀ ਨ ਬਣੋ।

ਮਃ੧॥ ਭੰਡਿ ਜੰਮੀਐ.ਭੰਡਿ ਨਿੰਮੀਐ; ਭੰਡਿ ਮੰਗਣੁ ਵੀਆਹੁ॥ ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ॥ ਭੰਡੁ ਮੁਆ.ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ॥ ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ॥ ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ.ਨ ਕੋਇ॥ ਨਾਨਕ.ਭੰਡੈ ਬਾਹਰਾ; ਏਕੋ ਸਚਾ ਸੋਇ॥ ਜਿਤੁ ਮੁਖਿ ਸਦਾ ਸਾਲਾਹੀਐ; ਭਾਗਾ ਰਤੀ ਚਾਰਿ॥ ਨਾਨਕ.ਤੇ ਮੁਖਿ ਊਜਲੇ; ਤਿਤੁ ਸਚੈ ਦਰਬਾਰਿ॥ ੨॥ ਸ਼ਾਸਤ੍ਰਾਂ ਨੇ ਇਸਤ੍ਰੀ ਜ਼ਾਤੀ ਨੂੰ ਸ਼ੂਦ੍ਰ ਦਾ ਦਰਜਾ ਦਿਤਾ ਹੈ। ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ (੧)ਪਹਿਲੇ ਪਾਤਿਸਾਹ ਅਜਪਾ ਜਾਪ ਪੂਰਨ ਬ੍ਰਹਮ (ਮਃ)ਸਰੂਪ ਜੀ, ਇਸਤ੍ਰੀ ਜ਼ਾਤੀ ਦਾ ਆਦਰ ਸਤਿਕਾਰ ਇਉਂ ਕਰਦੇ ਹਨ:- (ਭੰਡਿ)ਇਸਤ੍ਰੀ ਦੇ ਪੇਟ 'ਚ, ਬੱਚਾ (ਨਿੰਮੀਐ)ਨਿੰਮਦਾ ਵਧਦਾ ਪ੍ਰਫੁਲਤ ਹੁੰਦਾ ਹੈ, ਭਾਵ ਸਾਰੇ ਮਾਤਾ ਦੇ ਉਦਰ 'ਚ ਪੁੱਠੇ ਲਮਕਦੇ, ਪਰਾ ਬਾਣੀ ਦੁਆਰਾ ਲਗਾਤਾਰ ਜਾਪ ਕਰਦੇ ਹਨ। ਆਪਣੇ ਪੇਟ 'ਚ ਬੱਚੇ ਨੂੰ ਸੰਭਾਲਣ ਪ੍ਰਤਿਪਾਲਣ ਦਾ ਬਹੁਤ ਵੱਡਾ ਉਪਕਾਰ ਹੈ। (ਭੰਡਿ) ਇਸਤ੍ਰੀ ਤੋਂ (ਜੰਮੀਐ)ਜੰਮਦਾ ਹੈ ਅਤੇ ਜੰਮਦਾ ਹੀ ਮਾਂ ਦਾ ਦੁੱਧ ਚੁੰਘਦਾ ਹੈ। ਰੰਗਾਂ ੨ ਦੇ ਪਿਆਰ ਨਾਲ ਗੁਰਬਾਣੀ ਜੀ ਸੁਣਾ ਕੇ, ਸ਼ੁਭ ਸਿੱਖਿਆ ਦੇ ਕੇ, ਮਾਤਾ ਜੀ ਪਾਲ਼ਦੇ ਹਨ, ਜਿਨ੍ਹਾਂ ਤੋਂ ਆਪ ਜੀ ਜੰਮੇ ਹੋਂ, ਤਿਨ੍ਹਾਂ ਪਿਆਰੀਆਂ ਮਾਵਾਂ ਨੂੰ ਮਾੜਾ ਕਹਿੰਦੇ ਹੋਂ, ਆਪ ਜੀ ਚੰਗੇ ਕਿਵੇਂ ਹੋ? (ਭੰਡਿ)ਇਸਤ੍ਰੀ ਨਾਲ ਹੀ ਮੰਗਣੁ, ਵੀਆਹੁ ਹੁੰਦਾ ਹੈ।

ਭੰਡਹੁ ਹੋਵੈ ਦੋਸਤੀ; ਭੰਡਹੁ ਚਲੈ ਰਾਹੁ॥ (ਭੰਡਹੁ)ਇਸਤ੍ਰੀ ਕਰਕੇ, ਇਸਤ੍ਰੀ ਦੇ ਪੇਕਿਆਂ ਸਮੂੰਹ ਰਿਸ਼ਤੇਦਾਰਾਂ ਨਾ਼ਲ (ਦੋਸਤੀ)ਪ੍ਰੀਤੀ (ਹੋਵੈ)ਹੁੰਦੀ ਹੈ। ਪਹਿਲੈ; ਪਿਆਰਿ ਲਗਾ ਥਣ ਦੁਧਿ॥ ਦੂਜੈ; ਮਾਇ ਬਾਪ ਕੀ ਸੁਧਿ॥ ਅਨੁਸਾਰ ਬੱਚਾ ਮਾਂ ੨ ਕਹਿੰਦਾ ਹੈ, ਕੋਈ ਚਾਚੀ ਤਾਈ ਮਾਮੀ ਦਾਦੀ ਨਾਨੀ ਮਾਸੀ ਭੂਆ ਸੱਸ ਆਦਿ ਨਾਮ ਲੈ ਕੇ ਬੁਲਾਉਂਦੇ ਹਨ। (ਭੰਡਹੁ)ਇਸਤ੍ਰੀ ਕਰਕੇ ਕੁਲ ਵਧਣ ਦਾ ਰਾਹੁ, ਵਾ ਸੰਸਾਰ ਦੇ ਵਿਵਹਾਰ ਦਾ ਰਾਹੁ (ਚਲੈ)ਚਲਦਾ ਹੈ, ਭਾਵ ਪਤੀ ਸਤੀ ਘਰ ਵਸਾਉਣ ਲਈ ਦੇਸ਼ਾਂ ਪ੍ਰਦੇਸ਼ਾਂ 'ਚ ਧਰਮ-ਕ੍ਰਿਤ ਕਰਦੇ ਹਨ। ਭੰਡੁ ਮੁਆ.ਭੰਡੁ ਭਾਲੀਐ; ਭੰਡਿ ਹੋਵੈ ਬੰਧਾਨੁ॥ ਜਦੋਂ (ਭੰਡੁ)ਇਸਤ੍ਰੀ (ਮੁਆ)ਮਰ ਜਾਵੇ, ਤਾਂ ਹੋਰ (ਭੰਡੁ)ਇਸਤ੍ਰੀ (ਭਾਲੀਐ)ਲੱਭੀਦੀ ਹੈ, ਕਿਉਂਕਿ (ਭੰਡਿ)ਇਸਤ੍ਰੀ ਨਾਲ ਹੀ ਘਰ ਦਾ (ਬੰਧਾਨੁ)ਬੱਝਣਾ (ਹੋਵੈ)ਹੁੰਦਾ ਹੈ, ਭਾਵ ਸੰਤਾਨ ਦੀ ਉਤਪਤੀ ਸੰਭਾਲ ਅਤੇ ਹੋਰ ਘਰ ਦੀ ਦੇਖ ਰੇਖ ਕਰਦੀ ਹੈ। ਆਏ ਸਾਧੂ ਸੰਤ ਪ੍ਰਾਹੁਣਿਆਂ ਸੱਸ ਸਹੁਰੇ ਦੀ ਸੇਵਾ ਭੀ ਕਰਦੀ ਹੈ। ਸੋ ਕਿਉ ਮੰਦਾ ਆਖੀਐ; ਜਿਤੁ ਜੰਮਹਿ ਰਾਜਾਨ॥ (ਜਿਤੁ)ਜਿਨ੍ਹਾਂ ਤੋਂ (ਰਾਜਾਨ)ਭਗਤ ਕਬੀਰ ਸਾਹਿਬ ਜੀ, ਭਗਤ ਜੈਦੇਵ ਸਾਹਿਬ ਜੀ ਆਦਿ ਸ਼ਹੀਦ ਬ੍ਰਹਮਗਿਆਨੀ

(ਜੰਮਹਿ) ਪ੍ਰਗਟ ਹੁੰਦੇ ਹਨ, (ਸੋ) ਉਨ੍ਹਾਂ ਨੂੰ ਮੰਦਾ ਕਿਉ (ਆਖੀਐ)ਆਖਿਆ ਜਾਂਦਾ ਹੈ?ਭੰਡਹੁ ਹੀ ਭੰਡੁ ਊਪਜੈ; ਭੰਡੈ ਬਾਝੁ ਨ ਕੋਇ॥ (ਭੰਡਹੁ)ਇਸਤ੍ਰੀ ਤੋਂ ਹੀ (ਭੰਡੁ)ਇਸਤ੍ਰੀ (ਊਪਜੈ)ਪੈਦਾ ਹੁੰਦੀ ਹੈ, (ਭੰਡੈ)ਇਸਤ੍ਰੀ (ਬਾਝੁ)ਬਗੈਰ ਕੋਇ ਭੀ (ਨ)ਨਹੀਂ ਹੈ, ਭਾਵ ਸਾਰੇ ਇਸਤ੍ਰੀ ਤੋਂ ਹੀ ਪੈਦਾ ਹੁੰਦੇ ਹਨ।

ਨਾਨਕ.ਭੰਡੈ ਬਾਹਰਾ; ਏਕੋ ਸਚਾ ਸੋਇ॥ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- (ਏਕੋ)ਇੱਕ (ਸਚਾ)ਸੱਚੇ ਵਾਹਿਗੁਰੂ ਜੀ ਹੀ ਨਿਰਮਲ ਨਿਰਲੇਪ ਨ੍ਰਿਵਿਕਾਰ ਨਿਰਮੋਹ, ਅਪਣਾ ਜਾਪ ਆਪ ਹਰ ਸਮੇਂ ਕਰ ਰਹੇ, ਅਜਪਾ ਜਾਪ (ਸੋਇ)ਸੋਭਾ ਸਹਿਤ, (ਭੰਡੈ)ਇਸਤ੍ਰੀ ਤੋਂ (ਬਾਹਰਾ)ਬਿਨਾ ਹਨ। ਜਿਤੁ ਮੁਖਿ ਸਦਾ ਸਾਲਾਹੀਐ; ਭਾਗਾ ਰਤੀ ਚਾਰਿ॥ ਨਾਨਕ.ਤੇ ਮੁਖਿ ਊਜਲੇ; ਤਿਤੁ ਸਚੈ ਦਰਬਾਰਿ॥ ੨॥ ਚਾਹੇ ਮਰਦ ਚਾਹੇ ਇਸਤ੍ਰੀ ਦਾ ਮੁਖ ਹੋਵੇ, (ਜਿਤੁ)ਜਿਸ ਮੁਖਿ ਨਾਲ ਵਾਹਿਗੁਰੂ ਜੀ ਸਦਾ (ਸਾਲਾਹੀਐ)ਵਡਿਆਏ ਧਿਆਏ ਜਪੇ ਜਪਾਏ ਜਾਂਦੇ ਹਨ, ਉਹ ਮੂੰਹ ਭਾਗਾ ਦੀ (ਚਾਰਿ)ਸੁੰਦਰ (ਰਤੀ)ਮਣੀ  ਸਹਿਤ, ਸੋਭਨੀਕ ਹੈ। ਸਤਿਗੁਰੂ ਨਾਨਕ ਦੇਵ ਸਾਹਿਬ ਜੀ ਫ਼ੁਰਮਾਉਂਦੇ ਹਨ:- ਭਾਵੇਂ ਇਸਤ੍ਰੀ ਹੋਵੇ ਜਾਂ ਮਰਦ ਹੋਵੇ (ਤੇ)ਉਹ ਮੁਖਿ (ਤਿਤੁ)ਤਿਸ ਸਚੈ ਦੇ (ਦਰਬਾਰਿ) ਸਤਿਸੰਗਤ, ਸੱਚਖੰਡ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ, (ਊਜਲੇ)ਪ੍ਰਕਾਸ਼ ਸਰੂਪ ਬ੍ਰਹਮ 'ਚ ਲੀਣ ਹੋ ਕੇ, ਪ੍ਰਕਾਸ਼ ਸਰੂਪ ਬ੍ਰਹਮ ਹੋਣ ਰੂਪ ਊਜਲੇ ਹਨ, ਭਾਵ ਇਸਤ੍ਰੀ ਪੁਰਸ਼ ਅਕਾਲ ਪੁਰਖੁ ਜੀ ਦੇ ਸਪੁੱਤ੍ਰ ਹਨ। ਨਾਮੁ ਜਪਣ ਜਪਾਉਣ, ਗੁਰੂ ਸੇਵਾ ਕਥਾ ਕੀਰਤਨ ਗੁਰਬਾਣੀ ਸੰਥਾ ਕਰਨ ਕਰਾਉਣ ਵਾਲੇ ਪਰਵਾਣ ਹਨ। ਧੰਨ ਵਾਹਿਗੁਰੂ ਗੁਰ ਨਾਨਕ ਦੇਵ; ਗੋਵਿੰਦ ਰੂਪ॥ ਜੀ ਨੇ ਇਸਤ੍ਰੀ ਮਰਦ ਤੋਂ ਨਫ਼ਰਤ ਕਰਨੋ ਵਰਜਿਆ ਹੈ, ਹਰ ਸੁਆਸ ਰੋਮ ੨ ਕਰਕੇ ਨਮਸਕਾਰ ਕਰਦਿਆਂ ਵਾਹਿਗੁਰੂ ੩ ਜਪਿਆ ਜਪਾਇਆ ਹੈ। ਹੁਣ ਜਪਣ ਲਈ ਉਤਸ਼ਾਹਤ ਕਰ ਰਹੇ ਹਨ, ਇਸ ਲਈ ਹੇ ਪਾਪੀ ਮਨ ਜਾਪ ਕਰ!

ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਮਹਿਲ, ਜਗਤ ਮਾਤਾ ਸੁਲੱਖਣੀ ਜੀ। ਮਹੱਲੇ ਪਹਿਲੇ ਜੀ ਦੇ ਪਰਮਪੂਜਨੀਕ ਮਾਤਾ ਤ੍ਰਿਪਤਾ ਜੀ।

ਪਰਮਪੂਜਨੀਕ ਭੈਣ ਪ੍ਰੇਮਾ-ਭਗਤੀ ਦੇ ਅਵਤਾਰ ਬੀਬੀ ਨਾਨਕੀ ਜੀ। )ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਦੇ ਨੇਕ ਸਾਊ ਗੁਰਮੁਖਿ ਮਹਿਲ, ਸਭ ਦੇ ਪਰਮਪੂਜਨੀਕ ਜਗਤ ਮਾਤਾ ਖੀਵੀ ਜੀ। ਯਥਾ:- ਬਲਵੰਡ.ਖੀਵੀ ਨੇਕ ਜਨ; ਜਿਸੁ ਬਹੁਤੀ ਛਾਉ ਪਤ੍ਰਾਲੀ॥ )ਮਹੱਲੇ ਦੂਜੇ ਜੀ ਦੇ ਪਰਮਪੂਜਨੀਕ ਮਾਤਾ ਦਇਆ ਕੌਰ ਜੀ (ਸਭਰਾਈ ਜੀ)।

ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਪਰਮਪੂਜਨੀਕ ਮਾਤਾ ਰੂਪ ਕੌਰ ਜੀ (ਸ੍ਰੀ ਲੱਛਮੀ ਜੀ)। ਮਹੱਲੇ ਤੀਜੇ ਜੀ ਦੇ ਮਹਿਲ, ਸਭ ਦੇ ਪਰਮਪੂਜਨੀਕ, ਰਾਮ ਕੌਰ ਜੀ। )ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਪਰਮਪੂਜਨੀਕ ਮਾਤਾ  ਦਯਾ ਕੌਰ ਜੀ (ਖੇਮ ਕੌਰ ਜੀ)। ਮਹੱਲੇ ਚੌਥੇ ਜੀ

ਦੇ ਮਹਿਲ, ਸਭ ਦੇ ਪਰਮਪੂਜਨੀਕ, ਪ੍ਰੇਮਾ-ਭਗਤੀ ਦੇ ਅਵਤਾਰ ਜਗਤ ਮਾਤਾ ਭਾਨੀ ਜੀ। )ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੇ ਮਹਿਲ, ਸਭ ਦੇ ਪਰਮਪੂਜਨੀਕ, ਜਗਤ ਮਾਤਾ ਗੰਗਾ ਜੀ। )ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਹਿਲ, ਸਭ ਦੇ ਪਰਮਪੂਜਨੀਕ, ਜਗਤ ਮਾਤਾ ਦਮੋਦਰੀ ਜੀ, ਸ਼੍ਰੀ ਨਾਨਕੀ ਜੀ, ਸ਼੍ਰੀ ਮਹਾਂਦੇਵੀ (ਮਰਵਾਹੀ ਜੀ)। ਪਿਆਰੀ ਸਪੁੱਤ੍ਰੀ ਬੀਬੀ ਵੀਰੋ ਜੀ, ਜਿਨ੍ਹਾਂ ਨੇ ਆਪਣੇ ਪੰਜ ਸਪੂਤ ਆਪਣੇ ਪਿਆਰੇ ਭਤੀਜੇ ਮਹੱਲੇ ਦਸਵੇਂ ਜੀ ਨੂੰ ਅਰਪੇ, ਜੋ ਸ੍ਰੀ ਭੰਗਾਣੀ ਸਾਹਿਬ ਜੀ ਦੇ ਯੁੱਧ 'ਚ ਭਾਰੀ ਬੀਰਤਾ ਸਹਿਤ, ਨਿਰਵੈਰ ਸਤਿਗੁਰਾਂ ਨਾਲ ਵੈਰ ਕਰਨ ਵਾਲਿਆਂ ਦਾ ਪੁਰਜਾ ੨ ਕੱਟ ਕੇ ਸ਼ਹੀਦ ਹੋਏ। )

ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਹਰਿਰਾਇ ਸਾਹਿਬ ਜੀ ਦੇ ਪਰਮ ਪੂਜਨੀਕ ਮਾਤਾ ਨਿਹਾਲ ਕੌਰ ਜੀ। (ਅਨੰਤੀ, ਨੱਤੀ ਜੀ)। ਮਹਿਲ ਜਗਤ ਮਾਤਾਵਾਂ ਰਾਮ ਕੌਰ ਜੀ, ਕ੍ਰਿਸਨ ਕੌਰ ਜੀ, ਚੰਦ ਕੌਰ ਜੀ, ਕੋਟ ਕਲਿਆਣੀ ਜੀ, ਤੋਖੀ ਜੀ, ਅਣੋਖੀ ਜੀ, ਲਾਡੋ ਜੀ, ਪ੍ਰੇਮ ਕੌਰ ਜੀ। )ਰਾਜਨ ਕੇ ਰਾਜਾ. ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਪਰਮਪੂਜਨੀਕ ਮਾਤਾ ਸ੍ਰੀ ਕ੍ਰਿਸ਼ਨ ਕੌਰ ਜੀ। )ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਰਮਪੂਜਨੀਕ ਮਾਤਾ ਨਾਨਕੀ ਜੀ। ਮਹਿਲ ਸ਼ਹੀਦ ਜਗਤ ਮਾਤਾ ਗੁਜਰੀ ਕੌਰ ਜੀ ਪਰਮਪੂਜਨੀਕ, ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਮਹਿਲ, ਜਗਤ ਮਾਤਾ ਅਜੀਤ ਕੌਰ ਜੀ, ਸੁੰਦਰ ਕੌਰ ਜੀ, ਸਾਹਿਬਦੇਵ ਕੌਰ ਜੀ।

ਕੇਤਿਆ; ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ; ਦਾਤਾਰ॥ ਅਨੁਸਾਰ ਸਵਾ ੨ ਮਣ ਦੇ ਪੀਸਣੇ ਪੀਸਣ, ਬੱਚਿਆਂ ਦੇ ਟੋਟੇ ੨ ਕਰਾ ਕੇ ਝੋਲ੍ਹੀਆਂ 'ਚ ਪੁਆਉਣ, ਨੇਜ਼ਿਆਂ 'ਤੇ ਟੰਗਵਾਉਣ, ਆਪਣੇ ਗਲ਼ਾਂ 'ਚ ਹਾਰ ਪੁਆਉਣ ਆਦਿ ਦੁੱਖ ਭੁੱਖ ਮਾਰ ਸਹਾਰਦਿਆਂ, ਵਾਹਿਗੁਰੂ ਜੀ ਦੀ ਦਾਤਿ

ਸਮਝ ਕੇ ਭਾਣੇ 'ਚ ਪ੍ਰਸੰਨ ਰਹਿਣ ਵਾਲੀਆਂ ਸ਼ਹੀਦ ਬੀਬੀਆਂ ਨੂੰ ਹਰ ਸਮੇਂ ਰੋਮ ੨ ਕਰਕੇ ਨਮਸਕਾਰ ਹੈ। ਸੋ ਸੰਸਾਰ 'ਚ ਬੇਅੰਤ ਹੀ ਬ੍ਰਹਮਗਿਆਨਣਾਂ ਧਰਮ ਪਰਉਪਕਾਰ ਸਿਮਰਨ ਕਰਨ ਵਾਲੀਆਂ ਮਾਈਆਂ ਬੀਬੀਆਂ ਹੋਈਆਂ ਹਨ, ਜਿਨ੍ਹਾਂ ਨੇ ਪੂਰਨ ਦ੍ਰਿੜਤਾ ਨਾਲ ਗੁਰਸਿੱਖੀ ਕਮਾਈ, ਆਪਣੀ ਪਤਿ ਕਾਇਮ ਰੱਖੀ, ਸ਼ਹੀਦੀ ਪ੍ਰਾਪਤ ਕੀਤੀ। ਇਸ ਲਈ ਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ ਇਸਤ੍ਰੀ ਜ਼ਾਤੀ ਤੋਂ ਨਫ਼ਰਤ ਨ ਕਰੋ। ਗੁਰਮਤਿ ਜਨਮ ਸੰਸਕਾਰਸੰਪੂਰਨੰ॥

## ਅੰਮ੍ਰਿਤ ਸੰਸਕਾਰ।

ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਨੁਸਾਰ ਅਜਪਾ ਜਾਪ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਬਖ਼ਸ਼ੇ ਅੰਮ੍ਰਿਤ ਸੰਸਕਾਰ ਅਤੇ ਪਰਮਪੂਜਨੀਕ ਪਰਮਪਵਿੱਤ੍ਰ ਅਮੋਲਕ ਰਹਿਤਨਾਮੇ:- {ਨੰਬਰ ਪੜ੍ ਕੇ ਪ੍ਰਕਰਣ ਲਭੋ ਜੀ, ਦੋ ਸੰਸਕਾਰ ਅੱਗੇ ਹਨ, ਉਨ੍ਹਾਂ ਦੇ ਅਰੰਭ 'ਚ ਤੱਤਕਰੇ ਹਨ। {ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਧੰਨ ਹਨ, ਹੁਣ ਲੋਹੇ ਦੇ ਤੰਗ ਪਿੰਜਰੇ 'ਚ ਤਿੱਖੇ ਕਿੱਲਾਂ ਵਿਚਕਾਰ॥ ਸਾਵਧਾਨ ਏਕਾਗਰ ਚੀਤ॥ ਬੈਠੇ ਵਾਹਿਗੁਰੂ ੨ ਜਪ ਰਹੇ ਹਨ। ਹੁਣ ਸੀਸ ਕੁਰਬਾਨ ਕਰ ਰਹੇ ਹਨ। ਆਪ ਜੀ ਦੇ ਪਰਮਪਵਿੱਤ੍ਰ ਨਿਰੰਕਾਰੀ ਮਹਾਨ ਪਰਉਪਕਾਰੀ ਸੀਸ ਸਾਹਿਬ ਜੀ, ਦਾਸਨਦਾਸੀ ਦੇ ਸਿਰ 'ਤੇ ਹੁਣ ਸਜ ਰਹੇ ਹਨ। }

ਪਰਮਪੂਜਨੀਕ ਸਿੱਖ ਧਰਮ ਦਾ ਦੂਜਾ ਮਹਾਨ ਪਵਿੱਤ੍ਰ ਅੰਮ੍ਰਿਤ ਸੰਸਕਾਰ ਪ੍ਰਕਰਣ ਅਰੰਭ:- ਨੰਬਰ ਦੇਖ ਕੇ ਪ੍ਰਕਰਣ ਪੜ੍ਹੋ। ਅੰਮ੍ਰਿਤੁ ਪੀਵੈ; ਅਮਰੁ ਸੋ ਹੋਇ॥ ) (ਅੰਮ੍ਰਿਤੁ)ਸਤਿਗੁਰਾਂ ਦਾ ਬਖ਼ਸ਼ਿਆ, ਅਸਚਰਜ ਵਿਸਮਾਦ ਖ਼ੂਬ ਮਿੱਠਾ ਅਨੰਦੀ ਖੰਡੇ ਬਾਟੇ ਦਾ ਅੰਮ੍ਰਿਤੁ, ਜਿਸ ਨੂੰ ਸੱਚੇ ਸਤਿਗੁਰਾਂ ਤੋਂ ਛਕ ਕੇ, ਸਿੱਖ (ਮ੍ਰਿਤੁ)ਮੌਤ ਤੋਂ (ਅੰ)ਰਹਿਤ ਹੋ ਕੇ, ਅਮਰ ਹੋ ਜਾਂਦਾ ਹੈ। ਯਥਾ:- ਅੰਮ੍ਰਿਤੁ ਪੀਵਹੁ.ਸਦਾ ਚਿਰੁ ਜੀਵਹੁ; ਹਰਿ ਸਿਮਰਤ.ਅਨਦ ਅਨੰਤਾ॥ )

੧.ਗੁਰਪ੍ਰਸਾਦਿ ਅਮੋਲਕ ਪ੍ਰੇਮ ਬੇਨਤੀਆਂ:- ਸਾਊ ਮਾਪਿਆਂ ਦੇ ਸਾਊ ਬੱਚੇ ਦੁੱਧੋਂ ਛੁਡਾ ਕੇ, ਉਨ੍ਹਾਂ ਦੀ ਇਕਾਂਤ ਪ੍ਰਤਿਪਾਲਣਾ ਹੋਵੇ, ਕਥਾ ਕੀਰਤਨ ਸੰਥਿਆ ਬ੍ਰਹਮਵਿੱਦਿਆ ਸ਼ਸਤ੍ਰਵਿੱਦਿਆ ਗੁਰੂ ਇਤਿਹਾਸ ਸਿਮਰਨ ਕਰਾ ਕੇ, ਗੁਰਮੁਖਿ ਜੀਵਨ ਬਣਾਏ ਜਾਣ। ਇਸੇ ਤਰ੍ਹਾਂ ਛੋਟੀਆਂ ਬੱਚੀਆਂ ਦੀ ਇਕਾਂਤ ਪ੍ਰਤਿਪਾਲਣਾ ਹੋਵੇ। ਜੁਆਨ ਹੋਣ ਤੋਂ ਸ਼ਾਦੀਆਂ ਹੋਵਣ। ਸੋ ਸਿੰਘ ਸਾਰੀ ਜ਼ਿੰਦਗੀ ਪੰਜਾਂ ਪਿਆਰਿਆਂ 'ਚ ਅੰਮ੍ਰਿਤ ਤਿਆਰ ਕਰਕੇ ਛਕਾਉਣ, ਨਿਸ਼ਕਾਮ ਸੇਵਾ ਕਰਨ ਕਰਾਉਣ॥ ਸੰਤ ਕਾ ਮਾਰਗੁ ਧਰਮ ਕੀ ਪਉੜੀ; ਕੋ ਵਡਭਾਗੀ ਪਾਏ॥ ਅਨੁਸਾਰ ਪਤੀ ਸਤੀ ਸੰਤ ਮਾਰਗ 'ਤੇ ਚੱਲਣ ਜੀ। )ਨਿਮ੍ਰਤਾ ਸਹਿਤ ਪ੍ਰੇਮ ਬੇਨੰਤੀ ਹੈ ਕਿ ਦੁਨੀਆਂ ਭਰ ਦੇ ਉੱਚ ਕੋਟੀ ਦੇ ਮਹਾਂਪੁਰਸ਼ਾਂ 'ਚੋਂ, ਵਾਹਿਗੁਰੂ ਸਿਮਰਨ ਨਾਲ ਤ੍ਰਿਪਤ, ਗੁਰਮੁਖਿ ਪੰਜ ਪਿਆਰੇ ਜੋ ਚਾਹ ਨ ਪੀਂਦੇ ਹੋਣ, ਰਹਿਤ 'ਚ

ਤਿਆਰ ਬਰ ਤਿਆਰ ਹੋਣ, ਉਹ ਹੀ ਅੰਮ੍ਰਿਤ ਸੰਚਾਰ ਕਰਨ। ਅੰਮ੍ਰਿਤ ਤਿਆਰ ਕਰਨ ਸਮੇਂ, ਪੰਜ ਬਾਣੀਆਂ ਇਕੱਲੇ ਨੇ ਨਹੀਂ ਪੜ੍ਹਨੀਆਂ। ਪੰਜਾਂ ਪਿਆਰਿਆਂ ਦੇ ਪੰਜੇ ਬਾਣੀਆਂ ਕੰਠ ਹੋਣ, ਇਹ ਗ਼ਲਤ ਹੈ ਕਿ ਜੱਥੇਦਾਰ ਇਕੱਲਾ ਹੀ ਪੰਜੇ ਬਾਣੀਆਂ ਪੜ੍ਹੇ। ਨੰਬਰਵਾਰ ਇਕੱਲਾ ੨ ਸਿੰਘ ਇੱਕ ੨ ਬਾਣੀ ਪੜ੍ਹੇ।

ਪੰਜਾਂ ਪਿਆਰਿਆਂ ਦੀ ਸੇਵਾ 'ਚ ਲੱਗਣ ਲਈ, ਬਹੁ ਗਿਣਤੀ 'ਚ ਸਿੰਘ ਇਕੱਤ੍ਰ ਹੋ ਕੇ, ਸ੍ਰੀ ਗੁਟਕੇ ਸਾਹਿਬ ਜੀ ਪ੍ਰਕਾਸ਼ ਕਰਕੇ, ਪੰਜ ਬਾਣੀਆਂ ਦੇ ਨਿੱਤਨੇਮ ਬਾਰ ੨ ਕਰਦੇ ਰਹਿਣ, ਇਸ ਤਰ੍ਹਾਂ

ਅਭਿਆਸ ਕਰਾਇਆ ਜਾਵੇ। ਮਿਲਤ 'ਚ ਗੁਰਬਾਣੀ ਸ਼ੁੱਧ ਅਤੇ ਕੰਠ ਹੋਵੇ, ਜਿਹੜੇ ਸਿੰਘ ਗੁਰਬਾਣੀ ਦੀ ਸੰਥਾ ਸ਼ੁਧੀ ਤੋਂ ਬਿਨਾ ਪੰਜਾਂ ਪਿਆਰਿਆਂ ਦੀ ਸੇਵਾ 'ਚ ਲੱਗਦੇ ਹਨ, ਉਹ ਬਾਣੀ ਪੜ੍ਹਨ ਸਮੇਂ ਖੁੰਝਦੇ ਰਹਿੰਦੇ ਹਨ। ਸੋ ਪੰਜਾਂ ਪਿਆਰਿਆਂ ਦੀ ਸੇਵਾ 'ਚ ਲੱਗਣ ਵਾਲੇ ਸਿੰਘ ਮਿਲ ਕੇ, ਬਾਰ ੨ ਨਿੱਤਨੇਮ ਕਰਦੇ ਰਹਿਣ। ਆਪਣੇ ਨਾਲ ਹੋਰ ਭੀ ਸਿੰਘ ਜੋੜਦੇ ਰਹਿਣ। ਜਿਤਨੇ ਵੱਧ ਤੋਂ ਵੱਧ ਪ੍ਰੇਮੀ ਇਕੱਤ੍ਰ ਹੋ ਕੇ ਨਿੱਤਨੇਮ ਕਰਨ, ਉਤਨਾ ਹੀ ਚੰਗਾ ਹੈ। )ਅੰਮ੍ਰਿਤ ਤਿਆਰ ਕਰਨ ਲਈ ਪੰਜਾਂ ਪਿਆਰਿਆਂ 'ਚ ਲੱਗਣ ਵਾਲਾ ਸਿੰਘ ਚਾਹ ਭੁੱਲ ਕੇ ਭੀ ਨ ਪੀਵੇ। ਸ੍ਰੀ ਦਮਦਮੀ ਟਕਸਾਲ 'ਚ ਚਾਹ ਬੰਦ ਹੈ, ਕੋਈ ਚਾਹ ਪੀਵੇ, ਉਸ ਦੀ ਪੰਜ ਪਿਆਰੇ ਸ਼ੁੱਧਾਈ ਕਰਦੇ ਹਨ।

੨.ਪਰਮਪੂਜਨੀਕ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ, ਅੰਮ੍ਰਿਤ ਛਕਾਉਣ ਦੇ ਅਨੰਤ ਗੁਣ ਪਰਉਪਕਾਰ:- ਧੰਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਪੰਜਵੇਂ ਨੌਵੇਂ ਤੇ ਦਸਵੇਂ ਜਾਮੇ ਅੰਦਰ ਹੀ ਨਹੀਂ ਕੁਰਬਾਨੀ ਕੀਤੀ, ਬਲਕਿ ਪਰਮਪਵਿੱਤ੍ਰ ਦਸਾਂ ਹੀ ਜਾਮਿਆਂ ਅੰਦਰ ਬਹੁਤ ਭਾਰੀ ਕੁਰਬਾਨੀ ਕੀਤੀ ਹੈ। ਅੰਮ੍ਰਿਤ ਛਕਾਉਣ ਦੀ ਸੇਵਾ 'ਚ ਲੱਗਣ ਵਾਲੇ ਪ੍ਰੇਮੀ ਨੂੰ, ਲਖ ਅਰਬ ਖਰਬ ਹੀਰੇ ਦਾਨ ਕਰਨ ਨਾਲੋਂ ਵੱਡਾ ਪੁੰਨ ਪ੍ਰਾਪਤ ਹੁੰਦਾ ਹੈ। ਸੰਤ ਮਹਾਂਪੁਰਖ ਜੀ ਫੁਰਮਾਉਂਦੇ:- ਇੱਕ ਖ਼ਾਸ ਪ੍ਰੇਮੀ ਭਜਨਾਨੰਦੀ ਸਿੰਘ ਨੂੰ ਜਦੋਂ ਪੰਜਾਂ ਪਿਆਰਿਆਂ 'ਚ ਲੱਗ ਕੇ, ਅੰਮ੍ਰਿਤ ਤਿਆਰ ਕਰਨ ਨੂੰ ਕਿਹਾ ਜਾਂਦਾ, ਤਾਂ ਅੱਗੋਂ ਦੋਵੇਂ ਹੱਥ ਜੋੜ ਸਿਰ ਝੁਕਾ ਕੇ ਉੱਤ੍ਰ ਦਿੰਦੇ "ਬਹੁਤ ੩ ਧੰਨਵਾਦ ਜੀ, ਸਤਿਵਚਨ। "ਜਦ ਉਨ੍ਹਾਂ ਨੂੰ ਪੁੱਛਿਆ ਜਾਂਦਾ, "ਆਪ ਜੀ ਇਤਨੀ ਨਿਮ੍ਰਤਾ ਨਾਲ ਉੱਤ੍ਰ ਕਿਉਂ ਦਿੰਦੇ ਹੋਂ?"ਤਾਂ ਹੱਥ ਜੋੜ ਸਿਰ ਝੁਕਾ ਅਤਿਅੰਤ ਹੀ ਨਿਮ੍ਰਤਾ ਨਾਲ ਉੱਤ੍ਰ ਦਿੰਦੇ, "ਪਰਮਪੂਜਨੀਕ ਸ੍ਰਵੰਸ ਦਾਨੀ ਖੰਡ ਬ੍ਰਹਮੰਡ ਦੇ ਉਧਾਰਣਹਾਰ, ਅੰਮ੍ਰਿਤ ਦੇ ਦਾਤੇ ਪਾਰਬ੍ਰਹਮ ਪੂਰਨ ਬ੍ਰਹਮ ਸਰੂਪ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਹੁਕਮ ਹੈ, ਜਦੋਂ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਦੇ ਹਨ, ਤਦੋਂ ਦਾਸਨ ਦਾਸ ਉਨ੍ਹਾਂ 'ਚ ਪ੍ਰਵੇਸ਼ ਹੁੰਦਾ ਹੈ। "ਪੰਜਾਂ ਪਿਆਰਿਆਂ ਦੀ ਸੇਵਾ ਵੱਡਿਆਂ ਭਾਗਾਂ ਕਰਕੇ ਮਿਲਦੀ ਹੈ। ਸੇਵਾ 'ਚ ਬਾਰ ੨ ਲੱਗਦਿਆਂ ੨ ਇਕਾਗ੍ਰਤਾ ਦਾ ਅਭਿਆਸ ਹੁੰਦਾ ਹੈ। ਜੀਵਨ ਉੱਚਾ ਸੁੱਚਾ ਰਹਿੰਦਾ ਹੈ। ਇਸ ਸੇਵਾ 'ਚ ਲੱਗਣ ਵਾਲੇ ਬਿਅੰਤ ਮਹਾਂਪੁਰਸ਼ ਜੀਵਨ ਮੁਕਤਿ ਪੁਰਖ ਹੋਏ ਹਨ। ਐਸੀ ਸੇਵਾ ਅਰਦਾਸ ਕਰਕੇ ਮੰਗਣੀ ਚਾਹੀਦੀ ਹੈ। ਸਾਰੀ ਦੁਨੀਆਂ ਦੇ ਮਹਾਂਪੁਰਸ਼ ਕ੍ਰਿਪਾ ਕਰਨ, ਇਸ ਸੇਵਾ 'ਚ ਲੱਗਣ ਵਾਲੇ ਸਿੰਘ ਪੈਦਾ ਕਰਨ ਜੀ।

ਵਾਹਿਗੁਰੂ॥ ਅੰਮ੍ਰਿਤ ਛਕਾਉਣ ਵਾਲੇ ਨੂੰ ਉੱਚੀ ਜ਼ਾਤੀ ਉੱਚੀ ਕੁਲ ਅਨੁਸਾਰ ਮਹਾਨਤਾ ਨਹੀਂ ਦੇਣੀ ਚਾਹੀਦੀ, ਸ਼ੁਭ ਗੁਣਾਂ ਅਨੁਸਾਰ ਨੀਵੀਂ ਜ਼ਾਤੀ ਵਾਲਾ ਭੀ ਉੱਚਾ ਹੈ।

੩.ਅੰਮ੍ਰਿਤ ਸਬੰਧੀ ਸ਼ੰਕਿਆਂ ਦੇ ਉੱਤ੍ਰ ਸ਼ੁਭ ਵੀਚਾਰ:- ਅੰਮ੍ਰਿਤ ਛਕਣ ਤੋਂ ਪਹਿਲਾਂ ਭੀ ਦੁਨੀਆਂ ਤਰਦੀ ਸੀ, ਹੁਣ ਅੰਮ੍ਰਿਤ ਛਕਣ ਦੀ ਕੀ ਲੋੜ ਹੈ?ਵਾਹਿਗੁਰੂ ਵਿਆਪਕ ਬ੍ਰਹਮ ਜੀ ਜਿਨ੍ਹਾਂ ਨੇ ਕੋਟਾਨ ਕੋਟਿ ਖੰਡ ਬ੍ਰਹਮੰਡ ਰਚੇ ਹਨ, ਹੁਣ ਸਾਰੀ ਰਚਨਾ ਨੂੰ ਮਰਯਾਦਾ 'ਚ ਚਲਾ ਰਹੇ ਹਨ, ਅਨੰਤ ਬ੍ਰਹਮੰਡ ਜਿਨ੍ਹਾਂ ਨੂੰ ਨਮਸਕਾਰ ਕਰ ਰਹੇ ਹਨ, ਤਿਨ੍ਹਾਂ ਨੇ ਵਾਹਿਗੁਰੂ ਦਸਵੇਂ ਸਤਿਗੁਰੂ ਨਾਨਕ

ਸਾਹਿਬ ਸਰੂਪ 'ਚ ਬਖ਼ਸ਼ਿਸ਼ ਕਰਦਿਆਂ ਖੰਡੇ ਬਾਟੇ ਦਾ ਅੰਮ੍ਰਿਤ ਬਖ਼ਸ਼ਿਆ ਹੈ, ਵਾਧਾ ਇਹ ਹੈ ਕਿ ਆਪ ਸੱਚੇ ਗੁਰੂ ਸੱਚ ਸਰੂਪ ਪੂਰਨ ਬ੍ਰਹਮ ਜੀ ਦੇ ਅਵਤਾਰ ਹੁੰਦਿਆਂ, ਆਪ ਚੇਲੇ ਬਣੇ, ਦਾਤੇ ਹੁੰਦਿਆਂ ਮੰਗਤੇ ਬਣੇ। ਬਹੁ ਗਿਣਤੀ 'ਚ ਭੇਖੀ ਪਖੰਡੀ ਲੋਕ ਆਪਣਾ ਜੂਠਾ ਲੰਗਰ 'ਚ ਮਿਲਾ ਕੇ, ਆਪ ਹੀ ਭੋਗ ਲਾ ਕੇ ਲੋਕਾਂ ਨੂੰ ਛਕਾਉਂਦੇ ਸਨ। ਹੁਣ ਭੀ ਛਕਾਉਂਦੇ ਹਨ, ਜਿਸ ਤੋਂ ਬਿਅੰਤ ਹੀ ਬਿਮਾਰੀਆਂ ਪੈਦਾ ਹੁੰਦੀਆਂ ਹਨ। ਇਸ ਦੋਸ਼ ਦੀ ਨਿਵਿਰਤੀ ਲਈ ਪੂਰਨ ਸੱਚੇ ਸਤਿਗੁਰੂ ਸਾਹਿਬ ਜੀ ਨੇ ਕ੍ਰਿਪਾਨ ਭੇਟ ਕਰਕੇ ਪ੍ਰਸ਼ਾਦਿ ਵਰਤਾਉਣ ਦੀ ਸ਼ੁਭ ਸੱਚੀ ਮਰਯਾਦਾ ਬਖ਼ਸੀ। ਪਖੰਡੀ ਜਤ ਸਤ ਦੇ ਕੱਚੇ ਲੋਕ, ਪਰਜਾ ਨੂੰ ਭੂਤਾਂ ਵਾਂਗ ਦੁੱਖ ਦੇ ਰਹੇ ਸਨ, ਆਪੋ ਆਪਣੇ ਕੱਚੇ ਮੰਤ੍ਰ ਬਣਾ ਕੇ, ਕੱਚੇ ਗੁਰੂ ਬਣਦੇ ਸਨ। ਸੱਚੇ ਸਤਿਗੁਰੂ ਸਾਹਿਬ ਜੀ ਨੇ ਸਭ ਪਖੰਡੀਆਂ ਦੇ ਅਧਿਕਾਰ ਖੋਹ ਲਏ। ਪ੍ਰਜਾ ਨੂੰ ਗੁੰਮਰਾਹ ਕਰਕੇ ਲੁੱਟਣ ਖਾਣ ਵਾਲੇ, ਸੱਚੇ ਸਤਿਗੁਰੂ ਸਾਹਿਬ ਜੀ ਤੋਂ ਨਿਸ਼ਰਧਕ ਕਰਨ ਲਈ ਇਹ ਕਹਿੰਦੇ ਹਨ। "ਪਹਿਲਾਂ ਪੈਦਲ ਸਫ਼ਰ ਕਰੀਦਾ ਸੀ, ਹੁਣ ਹਵਾਈ ਜਹਾਜ਼ ਰਾਕਟ ਬਣ ਗਏ ਹਨ। ਸਤਿਗੁਰਾਂ ਦੀ ਮਰਯਾਦਾ ਪੁਰਾਤਨ ਹੈ, ਹੁਣ ਇਸ ਦੀ ਕੀ ਲੋੜ ਹੈ?"ਐਸੀਆਂ ਕੂੜੀਆਂ ਗੱਲਾਂ ਕਰਕੇ ਸਤਿਗੁਰਾਂ ਦੀ ਕਮਾਈ ਨੂੰ ਲੁਕੋਂਦੇ ਹਨ। ਦਸਾਂ ਜਾਮਿਆਂ ਅੰਦਰ ਘਾਲ ਕਮਾਈ ਕਰਕੇ ਫੇਰ ਐਡੀ ਵੱਡੀ ਦਾਤਿ ਬਖ਼ਸ਼ੀ ਹੈ।

ਧੰਨ ਅਜਪਾ ਜਾਪ ਵਾਹਿਗੁਰੂ ਪੰਜਵੇਂ ਪਾਤਿਸ਼ਾਹ ਜੀ ਉੱਬਲਦੀ ਦੇਗ 'ਚ ਬੈਠੇ, ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ ਸੀਸ ਕੁਰਬਾਨ ਕੀਤਾ, ਆਪਣਾ ਸ੍ਰਵੰਸ ਕੁਰਬਾਨ ਕਰਨ ਵਾਲੇ, ਧੰਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਅਮੋਲਕ ਦਾਤ ਬਖ਼ਸ਼ੀ ਹੈ। ਸਤਿਗੁਰਾਂ ਦੀ ਸ਼ਹੀਦੀ ਜਪ ੨ ਕੇ, ਸ਼ੰਕੇ ਛੱਡ ਕੇ ਨਿਹਾਲ ਹੋਣਾ ਚਾਹੀਦਾ ਹੈ। ਸੰਤ ਭੇਖ 'ਚ ਭੀ, ਜੇ ਕੋਈ ਨਿੰਦਕ ਨਿਸ਼ਰਧਕ ਸ਼ੰਕੇ ਪਾਵੇ, ਗੁਮਰਾਹ ਕਰੇ, ਉਸ ਦੇ ਮਗਰ ਲੱਗ ਕੇ ਸਤਿਗੁਰਾਂ ਦੀ ਕਰਣੀ ਕਮਾਈ ਕੁਰਬਾਨੀ ਨਹੀਂ ਭੁੱਲਣੀ ਚਾਹੀਦੀ। ਹੇ ਪ੍ਰੇਮੀ ਜਨੋ! ਸ੍ਰਵੰਸ ਦਾਨੀ ਸਤਿਗੁਰੂ ਸਾਹਿਬਾਨ ਜੀ ਦਾ ਬਖ਼ਸ਼ਿਆ ਅੰਮ੍ਰਿਤ ਛਕ ਕੇ ਨਿਹਾਲ ਹੋਵੋ।

੪.ਕੀ ਪੰਜ ਪਉੜੀਆਂ ਨਾਲ ਹੀ ਸਰ ਸਕਦਾ ਹੈ?ਪੰਜ ਬਾਣੀਆਂ ਸੰਪੂਰਨ ਪੜ੍ਹਨੀਆਂ। ਸਤਿਗੁਰੂ ਸਾਹਿਬ ਜੀ ਨੇ ਆਪ ਅੰਮ੍ਰਿਤ ਤਿਆਰ ਕਰਨ ਸਮੇਂ, ਪੰਜੇ ਬਾਣੀਆਂ ਸੰਪੂਰਨ ਪੜ੍ਹੀਆਂ। ਜਦੋਂ ਆਪ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ, ਤਾਂ ਪੰਜਾਂ ਪਿਆਰਿਆਂ ਨੇ ਭੀ ਪੰਜੇ ਬਾਣੀਆਂ

ਸੰਪੂਰਨ ਪੜ੍ਹੀਆਂ। ਜਿਨ੍ਹਾਂ ਗੁਰਮੁਖਾਂ ਨੂੰ ਸ੍ਰੀ ਗੁਰੂ ਸਾਹਿਬ ਜੀ ਗੁਰਬਾਣੀ ਪੜ੍ਹਨ ਦਾ ਅਨੰਦ ਬਖ਼ਸ਼ਦੇ ਹਨ, ਉਹ ਮਰਯਾਦਾ ਨੂੰ ਮੰਨਣ ਵਾਲੇ ਪ੍ਰੇਮੀ, ਹਰ ਵੇਲੇ ਚੌਵੀ ਘੰਟੇ ਗੁਰਬਾਣੀ ਹੀ ਗੁਰਬਾਣੀ ਪੜ੍ਹਦੇ ਰਹਿੰਦੇ ਹਨ। ਸਤਿਗੁਰਾਂ ਦਾ ਆਪਣਾ ਜੀਵਨ ਹੀ ਗੁਰਬਾਣੀ ਹੈ। ਯਥਾ:- ਮੈ ਗੁਰਬਾਣੀ ਆਧਾਰੁ ਹੈ; ਗੁਰਬਾਣੀ ਲਾਗਿ ਰਹਾਉ॥ ਜਿਵੇਂ ਮੱਛੀ ਪਾਣੀ ਤੋਂ ਬਿਨ ਨਹੀਂ ਰਹਿੰਦੀ, ਇਉਂ ਸਤਿਗੁਰਾਂ ਦੇ ਪਿਆਰੇ ਪ੍ਰੇਮੀ, ਸਤਿਗੁਰੂ ਸਾਹਿਬ ਜੀ ਭੀ ਗੁਰਬਾਣੀ ਤੋਂ ਬਿਨ, ਜਿਉਂ ਨਹੀਂ ਸਕਦੇ। ਅੰਮ੍ਰਿਤ ਤਿਆਰ ਕਰਨ ਸਮੇਂ ਸਤਿਗੁਰੂ ਸਾਹਿਬ ਜੀ ਆਪ ਗੁਰਬਾਣੀ ਸੁਣਦੇ ਹਨ। ਅੰਮ੍ਰਿਤ ਛਕਣ

ਵਾਲੇ ਭੀ ਗੁਰਬਾਣੀ ਸੁਣਦਿਆਂ, ਆਪਣੇ ਮੁਖਿ 'ਚ ਜ਼ਬਾਨ ਹਿਲਾ ਕੇ ਪੂਰੇ ਅੱਖਰ ਲਗਾਂ ਲਾ ਕੇ ਸੁਣਦੇ ਹਨ। ਮਿਲਤ 'ਚ ਪੜ੍ਹਨ ਸੁਣਨ ਵਾਲਿਆਂ ਦਾ ਮਨ ਇਕਾਗ੍ਰ ਹੁੰਦਾ ਹੈ। ਇੱਕ ਅੱਖਰ ਭੀ ਛੱਡਣਾ, ਸੱਚੇ ਸਤਿਗੁਰੂ ਸਾਹਿਬ ਜੀ ਦੀ ਰਜ਼ਾ ਉਲਟ ਹੈ। ਸੋ ਪੰਜੇ ਬਾਣੀਆਂ ਸੰਪੂਰਨ ਪੜ੍ਹ ਕੇ, ਸਤਿਗੁਰਾਂ ਦੀ ਖ਼ੁਸ਼ੀ ਪ੍ਰਾਪਤ ਕਰਨੀ ਚਾਹੀਦੀ ਹੈ। ਨਿਸ਼ਕਾਮ ਸੇਵਾ ਕਰਨ ਵਾਲੇ ਪ੍ਰੇਮੀ, ਪੰਜੇ ਬਾਣੀਆਂ ਸੰਪੂਰਨ ਹੀ ਪੜ੍ਹਦੇ ਰਹੇ ਹਨ। ਆਲਸੀ ਦਲਿੱਦ੍ਰੀ ਨਿਸ਼ਰਧਕ ਬੱਧਾ ਚੱਟੀ ਭਰਨ ਵਾਲੇ, ਘੱਟ ਬਾਣੀ ਪੜ੍ਹਨ ਲੱਗ ਗਏ। ਪੰਚ ਪਰਵਾਣ ਪੰਚ ਪਰਧਾਨੁ॥ )ਸਿੱਖ ਪੰਚਨ ਮਹਿ ਮੇਰੋ ਵਾਸਾ॥ ਅਨੁਸਾਰ ਸੱਚੇ ਸਤਿਗੁਰੂ ਸਾਹਿਬ ਜੀ ਦਾ ਫ਼ੁਰਮਾਨ ਹੈ:- "ਪੰਜਾਂ ਸਿੰਘਾਂ 'ਚ ਦਾਸਨ ਦਾਸ ਦਾ ਵਾਸਾ ਹੈ। ਅੰਮ੍ਰਿਤ ਤਿਆਰ ਕਰਨ ਸਮੇਂ ਦਾਸਨ ਦਾਸ ਪੰਜਾਂ ਪਿਆਰਿਆਂ 'ਚ ਪ੍ਰਵੇਸ਼ ਹੁੰਦਾ ਹੈ"। ਐਡੀ ਵੱਡੀ ਅਮੋਲਕ ਦਾਤ ਨੂੰ ਆਪਣੇ ਲੂੰ ੨ 'ਚ ਸੰਭਾਲਣ ਲਈ, ਪੰਜ ਬਾਣੀਆਂ ਸੰਪੂਰਨ ਪੜ੍ਹ ਕੇ, ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥ ਅਨੁਸਾਰ ਸੂਰਬੀਰਾਂ ਵਾਲੀ ਘਾਲ ਘਾਲ ਕੇ, ਸੱਚੇ ਸਤਿਗੁਰੂ ਸਾਹਿਬ ਜੀ ਨੂੰ ਕਬੂਲ ਹੋਣਾ ਚਾਹੀਦਾ ਹੈ। ਜਿਵੇਂ ਬੀਜ ਘੱਟ ਬੀਜਿਆ ਜਾਵੇ ਤਾਂ ਫ਼ਸਲ ਪੂਰਾ ਝਾੜ ਕਿਵੇਂ ਦੇਵੇਗੀ?ਕੜਾਹ ਪ੍ਰਸ਼ਾਦਿ 'ਚ ਖੰਡ ਘਿਉ ਘੱਟ ਹੋਣ, ਤਾਂ ਤਿੰਨ ਮੇਲ ਦਾ ਸੁਆਦ ਨਹੀਂ ਬਣਦਾ। ਧੰਨ ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੇ ਸੱਚੇ ਚਰਨ-ਕਮਲਾਂ ਦਾ ਗੁਰਪ੍ਰਸਾਦਿ ਗਾੜ੍ਹਾ ਪ੍ਰੇਮ, ਸੰਪੂਰਨ ਪੰਜ ਬਾਣੀਆਂ ਪੜ੍ਹਨ ਦਾ ਬਲ ਬਖ਼ਸ਼ਣ ਜੀ।

੫.ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਅਰੰਭ ਦੀ ਅਰਦਾਸ ਮਗਰੋਂ ਕਈ ਪੁੱਛਦੇ ਹਨ, "ਸਾਧਸੰਗਤ ਜੀ! ਅਰੰਭ ਕਰਨ ਦੀ ਆਗਿਆ ਹੈ?" ਭਾਵ ਆਗਿਆ ਲੈ ਕੇ ਅਰੰਭ ਕਰਦੇ ਹਨ। ਉਨ੍ਹਾਂ ਨੂੰ ਜੇ ਇਹ ਕਹੀਏ ਕਿ ਅਰਦਾਸ ਮਗਰੋਂ ਸਤਿਸੰਗਤ ਜੀ ਤੋਂ ਪੁੱਛਣ ਦੀ ਕੀ ਲੋੜ ਹੈ?ਤਾਂ ਇਹ ਸ਼ੰਕਾ ਕਰਦੇ ਹਨ, ਕਿ ਅੰਮ੍ਰਿਤ ਤਿਆਰ ਕਰਨ ਸਮੇਂ, ਪੰਜ ਪਿਆਰੇ ਗ੍ਰੰਥੀ ਸਿੰਘ ਜੀ ਦੀ ਆਗਿਆ ਕਿਉਂ ਮੰਗਦੇ ਹਨ?ਉੱਤ੍ਰ:- ਪਰਮ ਸਤਿਕਾਰ ਯੋਗ ਪੰਜ ਪਿਆਰੇ ਸਾਹਿਬਾਨ ਗ੍ਰੰਥੀ ਸਿੰਘ ਸਾਹਿਬ ਜੀ ਅੰਮ੍ਰਿਤ ਤਿਆਰ ਕਰਨ 'ਚ ਮਿਲਵਾਂ ਸੰਪਰਕ ਰੱਖਦੇ ਹਨ। ਛੇ ਸਿੰਘ ਪਹਿਲਾਂ ਆਪਣੀ ਸ਼ੁੱਧਾਈ ਕਰਕੇ ਅਰਦਾਸ ਕਰਦੇ ਹਨ। ਅਰੰਭ ਦੀ ਅਰਦਾਸ ਮਗਰੋਂ ਬਾਟੇ ਉਦਾਲ਼ੇ ਬੀਰ ਆਸਣ ਬੈਠ ਕੇ, ਗ੍ਰੰਥੀ ਸਿੰਘ ਜੀ ਤੋਂ ਪੁੱਛਣ ਦਾ ਭਾਵ ਹੈ ਕਿ ਹੁਣ ਤੱਕ ਜੋ ੨ ਭੀ ਸ਼ੁੱਧਾਈ ਹੋਈ ਹੈ, ਕੀ ਇਹ ਠੀਕ ਹੈ?ਜੇ ਕੋਈ ਸਮੱਗ੍ਰੀ ਆਦਿ ਜਾਂ ਹੋਰ ਕੋਈ ਭੀ ਤਰੁੱਟੀ ਹੋਵੇ, ਤਾਂ ਗ੍ਰੰਥੀ ਸਿੰਘ ਜੀ ਦੱਸ ਸਕਦੇ ਹਨ

ਕਿ ਫਲਾਨੇ ਨੂੰ ਤਨਖ਼ਾਹ ਨਹੀਂ ਲਾਈ। ਪੁੱਛਣ ਦਾ ਭਾਵ ਸਤਿਕਾਰ ਸਹਿਤ ਗਵਾਹੀ ਪੁਆਉਂਦੇ ਹਨ। ਗ੍ਰੰਥੀ ਸਿੰਘ ਜੀ ਉੱਤ੍ਰ ਦਿੰਦੇ ਹਨ, "ਗੁਰੂ ਸਾਹਿਬ ਜੀ ਦੀ ਆਗਿਆ। "ਅੱਗੋਂ ਪੰਜ ਪਿਆਰਿਆਂ 'ਚੋਂ ਇੱਕ ਪ੍ਰੇਮੀ ਜੀ ਕਹਿੰਦੇ ਹਨ, "ਗ੍ਰੰਥੀ ਸਿੰਘ ਜੀ! ਅੰਮ੍ਰਿਤ ਦੇ ਬਾਟੇ ਵੱਲ ਨਿਗ੍ਹਾ ਰੱਖਣੀ, ਜ਼ਬਾਨ ਹਿਲਾ ਕੇ ਪੂਰੇ ੨ ਅੱਖਰ ਬੋਲ ਕੇ, ਪੰਜ ਬਾਣੀਆਂ ਮੁਖ 'ਚ ਪੜ੍ਹਨੀਆਂ ਜੀ। "ਇਹ ਬੇਨਤੀ ਕਹਿ ਕੇ ਗ੍ਰੰਥੀ ਸਿੰਘ ਜੀ ਨੂੰ ਸਾਵਧਾਨ ਕੀਤਾ ਜਾਂਦਾ ਹੈ। ਲੋੜ ਹੈ ਪੁੱਛ ਦੱਸ ਕੇ ਸਾਵਧਾਨ ਹੋਣ ਦੀ, ਭਾਵ ਗ੍ਰੰਥੀ ਸਿੰਘ ਜੀ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਜ਼ੀਰ ਹਨ, ਵਜ਼ੀਰ ਦਾ

ਸਤਿਕਾਰ ਭੀ ਹੈ। ਪਰ ਵਜ਼ੀਰ ਨੂੰ ਹੋਰ ਕਿਸੇ ਤੋਂ ਪੁੱਛਣ ਦੀ ਲੋੜ ਨਹੀਂ?ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਆਰੰਭ 'ਚ ਪੁੱਛਣਾ ਇਸ ਲਈ ਗ਼ਲਤ ਹੈ, ਜੇ ਕੋਈ ਨਾਸਤਕ ਬੈਠਾ ਹੋਵੇ ਤਾਂ ਉਹ ਕਹੇਗਾ, "ਨਹੀਂ! "ਸਾਧਸੰਗਤ 'ਚ ਬੇਰਸੀ ਹੋ ਜਾਵੇਗੀ। ਸੋ ਜੇਕਰ ਪੰਜ ਪਿਆਰੇ, ਗ੍ਰੰਥੀ ਸਿੰਘ ਜੀ ਤੋਂ ਪੁੱਛਦੇ ਹਨ, ਉਹ ਕਦੇ ਭੀ ਨਹੀਂ ਕਹਿ ਸਕਦਾ ਕਿ ਆਗਿਆ ਨਹੀਂ, ਇਸ ਲਈ ਸ੍ਰੀ ਅਖੰਡ ਪਾਠ ਸਾਹਿਬ ਜੀ ਅਰੰਭ ਅਰਦਾਸ ਮਗਰੋਂ ਗ੍ਰੰਥੀ ਨੂੰ ਸਤਿਸੰਗਤ ਜੀ ਤੋਂ ਪੁੱਛਣ ਦੀ ਲੋੜ ਨਹੀਂ। ਜਦੋਂ ਆਰੰਭ ਅਰਦਾਸ ਹੋ ਗਈ, ਤਦੋਂ ਬੋਲਣਾ ਮਨ੍ਹਾ ਹੈ।

੬.ਕੀ ਬੀਬੀਆਂ ਪੰਜਾਂ ਪਿਆਰਿਆਂ 'ਚ ਲੱਗ ਸਕਦੀਆਂ ਹਨ?ਉੱਤ੍ਰ:- ਹਮਾਰੀ ਪਿਆਰੀ ਅੰਮ੍ਰਿਤ ਧਾਰੀ; ਗੁਰਿ.ਨਿਮਖ ਨ ਮਨ ਤੇ ਟਾਰੀ ਰੇ॥ ੧॥ ਉੱਬਲਦੀ ਦੇਗ 'ਚ ਬੈਠ ਕੇ, ਤੱਤੇ ਰੇਤੇ 'ਤੇ ਬੈਠ ਕੇ, ਤੱਤਾ ਰੇਤ ਆਪਣੇ ਸੀਸ 'ਤੇ ਪੈਣ ਸਮੇਂ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਨ ਸਮੇਂ, ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਨਿਮਖ ੨ ਸੁਆਸ ੨ ਬਾਣੀ ਪੜ੍ਹੀ। ਐਸੇ ਕਸ਼ਟਾਂ ਸਮੇਂ ਕਿਹਾ, (ਰੇ)ਹੇ ਭਾਈ! (ਹਮਾਰੀ)ਤਮਾਮ ਸਮੂੰਹ ਜੁੱਗਾਂ ਖੰਡਾਂ ਬ੍ਰਹਮੰਡਾਂ ਦੀਆਂ ਸੰਗਤਾਂ ਗੁਰਮੁਖਾਂ ਗੁਰੂ ਪੀਰਾਂ ਰਿਸ਼ੀਆਂ ਮੁਨੀਆਂ ਵਾਹਿਗੁਰੂ ਜੀ ਦੇ ਪਿਆਰਿਆਂ ਦੀ ਅਤਿਅੰਤ ਪਿਆਰੀ ਅੰਮ੍ਰਿਤ ਨੂੰ (ਧਾਰੀ)ਧਾਰਨ ਵਾਲੀ, ਅੰਮ੍ਰਿਤ ਦੀ (ਧਾਰੀ)ਧਾਰ ਬਖ਼ਸ਼ਣ ਵਾਲੀ ਅੰਮ੍ਰਿਤ ਗੁਰਬਾਣੀ ਜੀ, (ਗੁਰਿ)ਸਤਿਗੁਰੂ ਸਾਹਿਬਾਨ ਜੀ ਨੇ ਕ੍ਰਿਪਾ ਕਰਕੇ ਨਿਮਖ ਮਾਤ੍ਰ ਭੀ ਦਾਸਨ ਦਾਸ ਦੇ ਮਨ (ਤੇ)ਤੋਂ (ਨ)ਨਹੀਂ (ਟਾਰੀ)ਟਾਲੇ। ; ਮਨਮੁਖਿ ਹੋਰੇ ਗਲਾ॥ ਅਨੁਸਾਰ ਇਸ ਦੇ ਗ਼ਲਤ ਅਰਥ ਸੋਚਣੇ ਆਪਣੇ ਪੈਰਾਂ 'ਤੇ ਆਪ ਕੁਹਾੜਾ ਮਾਰਨਾ ਹੈ। ਸੱਚੇ ਸਤਿਗੁਰੂ ਸਾਹਿਬ ਜੀ ਨੇ ਸੀਸ ਮੰਗੇ ਤਾਂ ਪੰਜਾਂ ਸੂਰਬੀਰ ਬਹਾਦਰਾਂ ਸ਼੍ਰੋਮਣੀ ਯੋਧਿਆਂ ਮਰਦਾਂ ਜੁਝਾਰੂਆਂ ਨੇ ਹੀ ਦਿਤੇ। ਜਾ ਕਉ; ਮਿਹਰ ਮਿਹਰ ਮਿਹਰਵਾਨਾ॥ ਸੋਈ; ਮਰਦੁ ਮਰਦੁ ਮਰਦਾਨਾ॥ ਅਨੁਸਾਰ ਸਤਿਗੁਰਾਂ ਨੇ ਪਰਮਪਵਿੱਤ੍ਰ ਦਸ ਅਵਤਾਰ ਮਰਦ ਦੇ ਹੀ ਧਾਰੇ ਹਨ। ਇਸ ਲਈ ਸ਼ੋਭਨੀਕ ਮਰਦ ਪੰਜ ਪਿਆਰੇ ਸਿੰਘ ਹੀ ਚੁਣੇ ਹਨ। ਸਤਿਗੁਰੂ ਸਾਹਿਬ ਜੀ ਨੇ ਆਪ ਅੰਮ੍ਰਿਤ ਛਕਣ ਸਮੇਂ ਪੰਜਾਂ ਪਿਆਰਿਆਂ ਤੋਂ ਹੀ ਛਕਿਆ। ਆਪ ਪੰਜਾਂ ਪਿਆਰਿਆਂ 'ਚ ਲੱਗ ਕੇ ਛਕਾਉਂਦੇ ਰਹੇ, ਪੰਜਾਂ ਤੋਂ ਹੀ ਛਕਣ ਦਾ ਹੁਕਮ ਦਿਤਾ, ਆਪ ਸਾਰਾ ਜੀਵਨ ਪੰਜਾਂ ਪਿਆਰਿਆਂ ਦੇ ਅਧੀਨ ਰਹੇ, ਆਪ ਪ੍ਰਤੱਖ ਹੁੰਦਿਆਂ, ਉੱਚੇ ਰੁੱਤਬੇ ਖ਼ਾਲਸੇ ਜੀ ਦੇ ਮਾਤਾ ਸਾਹਿਬਦੇਵ ਕੌਰ ਜੀ ਨੂੰ ਆਪਣੇ ਨਾਲ ਪੰਜਾਂ ਪਿਆਰਿਆਂ 'ਚ ਨਹੀਂ ਲਾਇਆ। ਸਤਿਗੁਰੂ

ਸਾਹਿਬ ਜੀ ਸਮੇਂ ਬੇਅੰਤ ਹੀ ਬ੍ਰਹਮਗਿਆਨ ਨੂੰ ਪ੍ਰਾਪਤ ਮਾਈਆਂ ਸਨ, ਕਿਸੇ ਨੂੰ ਭੀ ਪੰਜਾਂ ਪਿਆਰਿਆਂ 'ਚ ਲੱਗਣ ਦਾ ਹੁਕਮ ਨਹੀਂ ਦਿਤਾ। ਸਤਿਗੁਰੂ ਸਾਹਿਬ ਜੀ ਤੋਂ ਸ੍ਰੀ ਦਮਦਮੀ ਟਕਸਾਲ, ਬੇਅੰਤ ਹੀ ਨਿਹੰਗ ਸਿੰਘਾਂ ਨਿਰਮਲਿਆਂ ਦੀਆਂ ਟਕਸਾਲਾਂ ਚਲੀਆਂ ਹਨ, ਇੱਕ ਭੀ ਮਹਾਂਪੁਰਸ਼ ਨੇ ਬੀਬੀਆਂ ਨੂੰ ਪੰਜਾਂ ਪਿਆਰਿਆਂ 'ਚ ਨਹੀਂ ਲਾਇਆ। ਪੰਜਾਂ ਪਿਆਰਿਆਂ 'ਚ ਬੀਬੀ ਨੂੰ ਲਾਉਣਾ ਸਤਿਗੁਰਾਂ ਦੇ ਹੁਕਮ ਦੀ ਅਦੂਲੀ ਹੈ। ਨੌਜੁਆਨ ਬੀਬੀ ਦੂਰ ਦੁਰਾਡੇ ਅੰਮ੍ਰਿਤ ਛਕਾਉਣ ਜਾਵੇ ਤਾਂ ਉਸ ਦੀ ਰਾਖੀ ਦੀ ਭੀ ਲੋੜ ਹੈ। ਸਿੰਘਾਂ 'ਚ ਬੀਬੀਆਂ ਲੱਗਣ ਤੋਂ ਇਖ਼ਲਾਕ ਦੀ

ਗਿਰਾਵਟ ਹੋ ਜਾਵੇਗੀ ਜੀ। ਪੂਰੇ ਕਾ ਕੀਆ ਸਭ ਕਿਛੁ ਪੂਰਾ; ਘਟਿ ਵਧਿ ਕਿਛੁ ਨਾਹੀ॥ ਅਨੁਸਾਰ ਪੂਰੇ ਸਤਿਗੁਰਾਂ ਦਾ ਕੀਤਾ ਸਭ ਕੁੱਝ ਪੂਰਾ ਹੈ।

ਸਚਿਆਰ ਸਿੱਖ ਬੀਬੀਆਂ ਨੂੰ ਪੰਜਾਂ ਪਿਆਰਿਆਂ 'ਚ ਨ ਲਾਉਣ, ਸਚਿਆਰ ਬੀਬੀਆਂ ਗੁਰੂ ਹੁਕਮ ਮੰਨ ਕੇ ਪੰਜਾਂ ਪਿਆਰਿਆਂ 'ਚ ਨ ਲੱਗਣ ਜੀ। ਪੰਜਾਂ ਬੀਬੀਆਂ ਨੂੰ ਪੰਜ ਪਿਆਰੀਆਂ ਨਹੀਂ ਕਹਿਣਾ, ਕਿਉਂਕਿ ਉਹ ਅੰਮ੍ਰਿਤ ਤਿਆਰ ਨਹੀਂ ਕਰ ਸਕਦੀਆਂ।

੭.ਅੰਮ੍ਰਿਤ ਛਕਣ ਵਾਲੇ ਪ੍ਰੇਮੀ ਨੂੰ ਪ੍ਰੇਮ ਬੇਨਤੀ:- ਜਿਨ੍ਹਾਂ ਨੇ ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ, ਪਿਆਰੇ ਦਇਆ ਸਿੰਘ ਸਾਹਿਬ ਜੀ, ਬਾਬਾ ਦੀਪ ਸਿੰਘ ਸਾਹਿਬ ਜੀ, ਅਕਾਲੀ ਫ਼ੂਲਾ ਸਿੰਘ ਸਾਹਿਬ ਜੀ ਜੈਸੇ ਉੱਚ ਕਰਣੀ ਕਮਾਈ ਵਾਲੇ ਪੰਜਾਂ ਮਹਾਂਪੁਰਸ਼ਾਂ ਤੋਂ ਅੰਮ੍ਰਿਤ ਛਕਿਆ, ਉਹ ਅੰਮ੍ਰਿਤ ਛਕਣ ਵੇਲੇ ਵਿਸਮਾਦ ਇਕਾਗ੍ਰ ਹੋਏ। ਜੇ ਮੋਹਰ ਦੇ ਅੱਖਰ 'ਤੇ ਸਿਆਹੀ ਪੂਰੀ ਹੋਵੇ, ਤਾਂ ਹੀ ਸਹੀ ਮੋਹਰ ਲੱਗਦੀ ਹੈ। ਭਰੀ ਗੱਡੀ ਹੀ ਲੀਹ ਪਾਉਂਦੀ ਹੈ, ਪੱਕੀ ਗੋਲ਼ੀ ਹੀ ਮਾਰ ਕਰਦੀ ਹੈ। ਸੋ ਉੱਚ ਕਰਨੀ ਵਾਲੇ ਮਹਾਂਪੁਰਖਾਂ ਤੋਂ ਅੰਮ੍ਰਿਤ ਛਕਣ ਦੇ ਕੋਟਾਨ ਕੋਟਿ ਲਾਹੇ ਹਨ। ਕਈ ਇਕੱਲੇ ਹੀ ਖੁੱਲ੍ਹਾ ਮਿੱਠਾ ਪਾਣੀ ਅੰਮ੍ਰਿਤ ਕਹਿ ਕੇ ਪਿਆਈ ਜਾਂਦੇ ਹਨ, "ਚੰਗਾ ਭਾਈ ਘਰ ਜਾ ਕੇ ਕਛਹਿਰਾ ਪਾ ਲਵੀਂ। " ਉਨ੍ਹਾਂ ਨੂੰ ਬੇਨਤੀ ਹੈ ਕਿ ਇਹ ਗ਼ਲਤੀ ਨ ਕਰਨ। ਗੁਰੂ ਬਿਨਾ ਗਤਿ ਨਹੀਂ ਕਹਿ ਕੇ, ਕਹਿੰਦੇ ਹਨ ਕਿ ਸਾਨੂੰ ਗੁਰੂ ਧਾਰੋ। ਕਈ ਭੋਲ਼ੇ ਉਨ੍ਹਾਂ ਨੂੰ ਗੁਰੂ ਧਾਰ ਲੈਂਦੇ ਹਨ, ਉਨ੍ਹਾਂ ਨੂੰ ਜੇ ਕੋਈ ਪ੍ਰੇਮੀ ਅੰਮ੍ਰਿਤ ਛਕਣ ਨੂੰ ਕਹੇ, ਤਾਂ ਕਹਿੰਦੇ ਹਨ, "ਅਸੀਂ ਮੰਤ੍ਰ ਲੈ ਚੁੱਕੇ ਹਾਂ। "ਇਉਂ ਹੀਰਾ ਜਨਮ, ਗੁਰੂ ਜੀ ਤੋਂ ਬੇਮੁਖ ਹੋ ਕੇ ਬਿਅਰਥ ਹੀ ਗੁਆ ਲੈਂਦੇ ਹਨ। ਗੁਰਬਾਣੀ ਜੀ ਨੂੰ ਪੂਰਨ ਗੁਰੂ ਜੀ ਮੰਨ ਕੇ, ਨਿਹਾਲ ਹੋਣਾ ਚਾਹੀਦਾ ਹੈ। ਦੇਹਧਾਰੀ ਗੁਰੂ ਆਪਣਾ ਮੰਤ੍ਰ ਦੇ ਕੇ ਕਹਿੰਦੇ ਹਨ, "ਜੇ ਤੂੰ ਕਿਸੇ ਨੂੰ ਅੱਗੇ ਦੱਸੇਂਗਾ ਤਾਂ ਤੂੰ ਕੋੜ੍ਹਿਆ ਜਾਵੇਂਗਾ। "ਇਹ ਸਭ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਹੁਕਮ ਦੇ ਉਲਟ ਹੈ।

੮. ਕੀ ਸਤਿਗੁਰਾਂ ਤੋਂ ਬਿਨ ਹੋਰ ਕੋਈ ਨਾਮ ਦੇ ਸਕਦਾ ਹੈ?ਸਤਿਗੁਰੂ ਸਾਹਿਬ ਜੀ ਹੀ ਵਾਹਿਗੁਰੂ ਮੰਤ੍ਰ ਦੇ ਦਾਤੇ ਹਨ, ਸਤਿਗੁਰਾਂ ਤੋਂ ਬਿਨ ਹੋਰ ਕੋਈ ਨਾਮ ਨਹੀਂ ਦੇ ਸਕਦਾ। ਯਥਾ:- ਸਤਿਗੁਰੁ ਦਾਤਾ ਰਾਮ ਨਾਮ ਕਾ; ਹੋਰੁ ਦਾਤਾ ਕੋਈ ਨਾਹੀ॥ ਜੀਅ ਦਾਨੁ ਦੇਇ ਤ੍ਰਿਪਤਾਸੇ; ਸਚੈ ਨਾਮਿ ਸਮਾਹੀ॥ ਸੋ ਜੇ ਕਿਸੇ ਨੇ ਕਿਸੇ ਤੋਂ ਮੰਤ੍ਰ ਲਿਆ ਹੋਵੇ, ਉਹ ਨਿਰਭੈ ਹੋ ਕੇ ਅੰਮ੍ਰਿਤ ਛਕ ਕੇ

ਨਿਹਾਲ ਹੋਵੇ। ਚੌਰਾਸੀ ਦਾ ਗੇੜਾ ਮੇਟਣਾ, ਜਮਾਂ ਤੋਂ ਬਚਾਉਣਾ ਬੰਦੇ ਦਾ ਕੰਮ ਨਹੀਂ, ਜਿਹੜਾ ਆਪ ਜਮਾਂ ਦੇ ਵੱਸ ਹੈ, ਉਹ ਝੂਠੇ ਮੰਤ੍ਰ ਦੇ ਕੇ ਜੀਆਂ ਨੂੰ ਜਮਾਂ ਤੋਂ ਕਿਵੇਂ ਛੁਡਾਵੇਗਾ?ਅੰਮ੍ਰਿਤ ਧਾਰੀ ਹੋਰ ਕਿਸੇ ਤੋਂ ਮੰਤ੍ਰ ਨਹੀਂ ਲੈ ਸਕਦਾ। ਬਨਾਉਟੀ ਗੁਰੂ ਪਰਮਪੂਜਨੀਕ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਿੱਖ ਬਣ ਕੇ ਨਿਹਾਲ ਹੋਵਣ, ਆਪ ਗੁਰੂ ਨਾ ਬਣਨ ਅਤੇ ਨ ਹੀ ਕਿਸੇ ਭੋਲ਼ੇ ਵਿਅਕਤੀ ਨੂੰ ਮੰਤ੍ਰ ਦੇਣ, ਇਹੋ ਹੀ ਭਲੀ ਪ੍ਰੇਮ ਬੇਨਤੀ ਹੈ। ਕਰਣੀ ਵਾਲੇ ਪ੍ਰੇਮੀ ਗੁਰਸੇਵਕ ਜੀ, ਟਾਈਮ ਜਾਂ ਗਿਣਤੀ ਦੇ ਹਿਸਾਬ ਨਾਲ, ਵਾਹਿਗੁਰੂ ਮੰਤ੍ਰ ਜਾਂ ਮੂਲ ਮੰਤ੍ਰ ਜਾਂ ਗੁਰਸਬਦ ਸ਼ੁੱਧ ਸੰਥਾ ਕਰਾ

ਕੇ, ਪੂਰੀਆਂ ਲਗਾਂ ਲੁਆ ਕੇ, ਜਾਪ ਕਰਨ ਨੂੰ ਕਹਿਣ ਤਾਂ ਸਾਬਾਸ਼! ਯਥਾ:- ਗੁਰੂ ਸਿਖੁ.ਸਿਖੁ ਗੁਰੂ ਹੈ; ਏਕੋ ਗੁਰ ਉਪਦੇਸੁ ਚਲਾਏ॥ )ਪੰਜਾਂ ਪਿਆਰਿਆਂ ਅਤੇ ਪੂਰਨ ਸਾਧਾਂ ਗੁਰਸੇਵਕਾਂ ਦੀ ਸ਼ੁਭ ਸੱਚੀ ਸੇਵਾ ਕਰਕੇ, ਉਨ੍ਹਾਂ ਦੀ ਪੂਰਨ ਖੁਸ਼ੀ ਲੈ ਕੇ, ਉਨ੍ਹਾਂ ਨਾਲ ਮਿਲ ਕੇ, ਇੱਕਠੇ ਬੈਠ ਕੇ ਜਾਪ ਕਰਨ ਨਾਲ ਨਾਮ ਦੀ ਦ੍ਰਿੜਤਾ ਆਉਂਦੀ ਹੈ। ਯਥਾ:- ਪ੍ਰਭ ਕਾ ਸਿਮਰਨੁ; ਸਾਧ ਕੈ ਸੰਗਿ॥ ਸਰਬ ਨਿਧਾਨ; ਨਾਨਕ ਹਰਿ ਰੰਗਿ॥ ੨॥ ਸੋ ਗੁਰਬਾਣੀ ਸੰਥਾ ਸ਼ੁਧਾਈ ਕਰਵਾ ਕੇ, ਨਾਮ ਜਪਣ ਜਪਾਉਣ ਵਾਲੇ ਗੁਰਸੇਵਕ ਜੀ ਦਾ, ਪਖੰਡੀ ਗੁਰੂ ਨਾਲ ਟਾਕਰਾ ਕਰਕੇ, ਗੁਰਸੇਵਕ ਜੀ ਨੂੰ ਨਿੰਦਣਾ ਨਹੀਂ, ਚਰਨ ਧੂੜਿ ਮੰਗਣੀ ਹੈ। ਯਥਾ:- ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ.ਗੁਰੂ ਉਪਦੇਸੁ ਸੁਣਾਵੈ॥ ਜਨੁ ਨਾਨਕੁ.ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨॥ ਪੁੱਛਣ ਤੋਂ ਇਹ ਉੱਤ੍ਰ ਦੇਣਾ ਚਾਹੀਦਾ ਹੈ ਕਿ ਦਾਸਨ ਦਾਸ ਨੇ ਪੰਜਾਂ ਪਿਆਰਿਆ ਦੁਆਰਾ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦਾ ਬਖ਼ਸ਼ਿਆ ਖੰਡੇ ਬਾਟੇ ਦਾ ਪਰਮਪਵਿੱਤ੍ਰ ਅੰਮ੍ਰਿਤ ਛਕਿਆ ਹੈ। ਵੱਖਰੇ ੨ ਨਾਮ ਲੈਣੇ, ਇਹ ਫ਼ਲਾਨੇ ਦਾ ਅੰਮ੍ਰਿਤ ਹੈ, ਕਹਿਣਾ ਗ਼ਲਤ ਹੈ। ਯਥਾ:- ਨਾਨਕ ਅੰਮ੍ਰਿਤੁ ਏਕੁ ਹੈ; ਦੂਜਾ ਅੰਮ੍ਰਿਤੁ ਨਾਹਿ॥

੧੦. ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਧੰਨ ਅਜਪਾ ਜਾਪ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸੇ ਜੀ ਨੇ ਕੀ ਬੱਕਰੇ ਝਟਕਾਏ?:- ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਹੇਮਕੁੰਟ ਸਾਹਿਬ ਜੀ ਵਿਖੇ, ਭਾਰੀ ਸਿਮਰਨ ਕਰਦਿਆਂ, ਅਕਾਲ ਪੁਰਖੁ ਜੀ ਤੋਂ ਇਹ ਸ਼ੁਭ ਵਰ ਪ੍ਰਾਪਤ ਕੀਤਾ, ਮੈ ਅਪਨਾ ਸੁਤ; ਤੋਹਿ ਨਿਵਾਜਾ॥ ਪੰਥੁ ਪ੍ਰਚੁਰ; ਕਰਬੇ ਕਹੁ ਸਾਜਾ॥ (ਸ੍ਰੀ ਦਸਮ ੫੭)ਸੱਚੇ ਪਾਤਿਸਾਹ ਜੀ ਨੂੰ ਮਨੁੱਖ ਰੂਪ ਸਮਝਣਾ ਭਾਰੀ ਗ਼ਲਤੀ ਹੈ। ਸਤਿਗੁਰੂ ਸਾਹਿਬ ਜੀ ਅਨਤ ਕਲਾ ਹੋਇ ਠਾਕੁਰੁ ਚੜਿਆ॥ ਧੰਨ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਦਸਵੀਂ ਜੋਤਿ ਹਨ। ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ॥ )ਸਤਿਗੁਰੁ ਪਰਮੇਸਰੁ ਮੇਰਾ॥ )ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ )ਗੁਰ ਗੋਵਿੰਦੁ.ਗੋਵਿੰਦੁ ਗੁਰੂ ਹੈ; ਨਾਨਕ.ਭੇਦੁ ਨ ਭਾਈ॥ )ਗੁਰੁ ਪਰਮੇਸਰੁ ਕਰਣੈਹਾਰੁ॥ )ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਸਤਿਗੁਰੂ ਸਾਹਿਬ ਜੀ ਦੇ ਪਾਰਬ੍ਰਹਮ ਹੋਣ ਦੇ ਅਨੇਕਾਂ ਹੀ ਪ੍ਰਮਾਣ ਹਨ। ਜਿਨ੍ਹਾਂ ਵਾਹਿਗੁਰੂ ਜੀ ਨੇ ਖਿਨ 'ਚ ਕੋਟਾਨ ਕੋਟਿ ਖੰਡ ਬ੍ਰਹਮੰਡ ਰਚੇ ਹਨ, ਉਹ

ਓਪਤਿ ਪਰਲਉ ਨਿਮਖ ਮਝਾਰ॥ ਸ੍ਰਬ ਸ਼ਕਤੀਮਾਨ ਸ੍ਰੀ ਸਤਿਗੁਰੂ ਸਾਹਿਬ ਜੀ, ਕੋਟਾਨ ਕੋਟਿ ਸੂਰਜਾਂ ਤਾਰਿਆਂ ਬਿਜਲੀਆਂ ਅਗਨੀਆਂ ਨੂੰ, ਆਪਣੇ ਅਜਪਾ ਜਾਪ  ਨਿਰਗੁਨ ਸਰੂਪ ਜੀ ਦੁਆਰਾ, ਹੁਣ ਪ੍ਰਕਾਸ਼ ਰਹੇ ਹਨ, ਹੁਣ ਕੋਟਾਨ ਕੋਟਿ ਬ੍ਰਹਮੰਡਾਂ ਨੂੰ ਰਚ ਅਤੇ ਲੈ ਕਰਦਿਆਂ ਨਿਰਲੇਪ ਵਿਆਪਕ ਪ੍ਰਕਾਸ਼ਕ ਹੋ ਰਹੇ ਹਨ। ਯਥਾ:- ਓਪਤਿ ਪਰਲਉ; ਖਿਨ ਮਹਿ ਕਰਤਾ॥ ਆਪਿ ਅਲੇਪਾ; ਨਿਰਗੁਨੁ ਰਹਤਾ॥ )ਖਿਨ ਮਹਿ; ਥਾਪਿ ਉਥਾਪਨਹਾਰਾ॥ ਅੰਤੁ ਨਹੀ ਕਿਛੁ; ਪਾਰਾਵਾਰਾ॥ )ਖਿਨ ਮਹਿ ਥਾਪਿ ਉਥਾਪਨਹਾਰੇ; ਕੁਦਰਤਿ.ਕੀਮ ਨ ਪਹੀ॥ ) ਜਿਹਬਾ ਏਕ; ਉਸਤਤਿ ਅਨੇਕ॥ ਸਤਿ ਪੁਰਖ; ਪੂਰਨ

ਬਿਬੇਕ॥ ਸਤਿਗੁਰਾਂ ਦੀ ਕਰਣੀ ਕਮਾਈ 'ਤੇ ਸ਼ੰਕਾ ਕਰਨਾ ਸਤਿਗੁਰਾਂ ਦੀ ਨਿੰਦਾ ਹੈ। ਸਤਿਗੁਰੂ ਸਾਹਿਬਾਨ ਜੀ ਨੂੰ ਪਾਰਬ੍ਰਹਮ ਮੰਨ ਕੇ, ਆਪਣਾ ਤਨ ਮਨ ਧਨ ਸਿਰ ਪਰਿਵਾਰ ਸਤਿਗੁਰਾਂ ਤੋਂ ਵਾਰਨ ਵਾਲੇ ਅਮਰ ਸ਼ਹੀਦਾਂ ਮਹਾਂਪੁਰਖਾਂ ਦੀ ਕਮਾਈ ਨੂੰ ਭੀ ਲੁਕੋਣਾ ਹੈ। ਜਿੱਥੇ ਢਾਈ ਲੱਖ ਦਾ ਤੰਬੂ ਲੱਗਿਆ ਹੋਵੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਹੋਵੇ, ਜਿੱਥੇ ਖ਼ਾਲਸਾ ਪੰਥ ਜੀ ਦੀ ਸਾਜਨਾ ਕਰਨੀ ਹੋਵੇ, ਜਿੱਥੇ ਸਤਿਸੰਗਤ ਜੀ ਹੋਣ, ਉੱਥੇ ਬੱਕਰੇ ਲਿਜਾਣੇ ਜੋ ਮੀਂਗਣਾ ਤੇ ਪਿਸ਼ਾਬ ਕਰਦੇ ਹਨ, ਜਿਨ੍ਹਾਂ ਤੋਂ ਬਦਬੋ ਭੀ ਆਉਂਦੀ ਹੈ। ਇਹ ਕੋਈ ਨਾਟਕਾਂ ਵਾਲਾ ਤਮਾਸ਼ਾ ਸੀ?ਜੇ ਅੰਦਰ ਬੱਕਰੇ ਵੱਢਣ ਵਾਲੀ ਗੱਲ ਹੁੰਦੀ ਤਾਂ ਪੰਜ ਪਿਆਰੇ ਤੇ ਅਨੇਕਾਂ ਪ੍ਰੇਮੀ ਸਤਿਗੁਰਾਂ 'ਤੇ ਅਥਾਹ ਸ਼ਰਧਾ ਕਰਕੇ, ਆਪਣੇ ਸਿਰ ਕਿਵੇਂ ਕੁਰਬਾਨ ਕਰਦੇ?ਪਿਆਰੇ ਮੋਹਕਮ ਸਿੰਘ ਜੀ ਪਿਆਰੇ ਹਿੰਮਤ ਸਿੰਘ ਜੀ ਪਿਆਰੇ ਸਾਹਿਬ ਸਿੰਘ ਜੀ ਆਦਿ ਸ੍ਰੀ ਚਮਕੌਰ ਸਾਹਿਬ ਜੀ ਵਿਖੇ, ਜ਼ਾਲਮਾਂ ਦਾ ਪੁਰਜਾ ੨ ਕੱਟ ਕੇ, ਸ਼ਹੀਦੀਆ ਕਿਵੇਂ ਪਾਉਂਦੇ?ਸਵਾ ੨ ਲੱਖ ਨਾਲ ਇੱਕ ੨ ਸਿੰਘ ਕਿਵੇਂ ਲੜਦਾ?ਸ੍ਰੀ ਸਤਿਗੁਰੂ ਸਾਹਿਬ ਜੀ ਸਿੰਘ ਸਿੰਘਣੀਆਂ ਫ਼ੌਜ ਖ਼ਜ਼ਾਨੇ ਹਾਥੀ ਘੋੜੇ ਸ੍ਰਬੰਸ ਕਿਵੇਂ ਕੁਰਬਾਨ ਕਰਦੇ?ਸ੍ਰੀ ਚਮਕੌਰ ਸਾਹਿਬ ਜੀ ਦੇ ਧਰਮ ਯੁੱਧ 'ਚ ਆਪਣੇ ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਤੋਂ, ਗੁਰ ਪ੍ਰਮੇਸਰ ਸਤਿਗੁਰੂ ਸਾਹਿਬ ਜੀ ਇਹ ਸਲੋਕ ਕਿਵੇ ਪੜ੍ਹਦੇ?ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥

ਪਰਮਪੂਜਨੀਕ ਸਤਿਗੁਰਾਂ ਦੇ ਸਮੂੰਹ ਜੀਵਨ, ਸ੍ਰੀ ਅਨੰਦਗੜ੍ਹ ਕਿਲੇ, ਸ੍ਰੀ ਚਮਕੌਰ ਸਾਹਿਬ ਜੀ, ਮੁਕਤਸਰ ਸਾਹਿਬ ਜੀ ਦੇ ਧਰਮ ਯੁੱਧਾਂ ਵੱਲ ਨਿਗ੍ਹਾ ਮਾਰੋ, ਸ੍ਰਵੰਸ ਕੁਰਬਾਨ ਕਰਨ ਵਾਲੇ ਸਤਿਗੁਰੂ ਸਾਹਿਬਾਨ ਜੀ, ਉਨ੍ਹਾਂ ਦੇ ਪਿਆਰਿਆਂ ਨੇ ਇਹ ਅਮੋਲਕ ਸ਼ੁਭ ਬਚਨ ਕਮਾਏ। ਯਥਾ:- ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ ਵਾਹੁ ਵਾਹੁ ਸੱਚੇ ਪਾਤਿਸ਼ਾਹ ਜੀ ਨੇ, ਸ੍ਰੀ ਦਮਦਮੇ ਸਾਹਿਬ ਜੀ ਵਿਖੇ ਆ ਕੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੰਠੋਂ ਉਚਾਰੇ। ਬਾਬਾ ਉਦੇ ਸਿੰਘ ਸਾਹਿਬ ਜੀ, ਸਤਿਗੁਰਾਂ ਜੀ ਦੀ ਬਖ਼ਸ਼ੀ ਭਾਰੀ ਬੀਰਤਾ ਨਾਲ ਹਰੀਚੰਦ ਦੀ ਫੌਜ 'ਚੋਂ, ਉਸ ਦਾ ਸਿਰ ਵੱਢ ਲਿਆਏ। ਮਹਾਨ ਸੂਰਬੀਰ ਯੋਧੇ ਭਾਈ ਬਚਿੱਤ੍ਰ ਸਿੰਘ ਜੀ ਨੇ ਨਾਗਣੀ ਨਾਲ ਜਸਵਾਰੀਆਂ ਦੇ ਹਾਥੀ ਦੀਆਂ ਤਵੀਆਂ ਵਿੰਨ੍ਹੀਆਂ ਅਤੇ ਪਿਆਰੇ ਮੋਹਕਮ ਸਿੰਘ ਸਾਹਿਬ ਜੀ ਨੇ ਹਾਥੀ ਦਾ ਸੁੰਡ ਵੱਢਿਆ

ਆਦਿ ਸ਼ਹੀਦ ਸਿੰਘਾਂ ਦੇ ਉੱਚੇ ਕਾਰਨਾਮਿਆਂ ਤੋਂ ਪੁੱਛੋ?ਸਦਾ ਲਈ ਗੁਰਤਾ ਬਿਰਾਜਮਾਨ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੁੱਛੋ?ਯਥਾ:- ਸਤਿਗੁਰੁ ਮੇਰਾ ਮਾਰਿ ਜੀਵਾਲੈ॥ )ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ॥ )ਪ੍ਰਭ ਭਾਵੈ; ਬਿਨੁ ਸਾਸ ਤੇ ਰਾਖੈ॥ ਪਰਮ ਵੀਰ ਕਰਨੀ ਕਮਾਈ ਦੇ ਪੂਰੇ ਸੂਰੇ ਖ਼ਾਲਸੇ ਸ਼ਹੀਦ ਬਾਬਾ ਮਨੀ ਸਿੰਘ ਸਾਹਿਬ ਜੀ ਨੇ ਬੰਦ ੨ ਕਟਾਉਣੇ, ਬਾਬਾ ਦੀਪ ਸਿੰਘ ਸਾਹਿਬ ਜੀ ਨੇ ਸੀਸ ਤਲੀ 'ਤੇ ਰੱਖਣਾ, ਬਾਬੇ ਟੋਡਰ ਮੱਲ ਸਾਹਿਬ ਜੀ ਨੇ ਖੜ੍ਹੀਆਂ ਮੋਹਰਾਂ ਵਿਛਾ ਕੇ, ਪਰਮਪੂਜਨੀਕ ਮਾਤਾ ਗੁਜਰੀ ਕੌਰ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਜੀ ਦਾ

ਸਸਕਾਰ, ਸਤਿਕਾਰ ਅਤਿਅੰਤ ਪਿਆਰ ਨਾਲ ਕਰਨਾ। ਪੀਰ ਬੁੱਧੂਸ਼ਾਹ ਜੀ ਨੇ ਆਪਣੇ ਅਨੇਕ ਮੁਰੀਦ ਪਰਿਵਾਰ ਸਮੇਤ ਕੁਰਬਾਨ ਹੋਣਾ। ਬਾਬੇ ਨਗਾਹੀਏ ਜੀ ਨੇ ਆਪਣਾ ਪਰਿਵਾਰ ਕੁਰਬਾਨ ਕਰਨਾ। ਬਾਬੇ ਸੁੱਖਾ ਸਿੰਘ, ਮਹਿਤਾਬ ਸਿੰਘ ਜੀ ਨੇ ਹੰਕਾਰੀ ਮੱਸੇ ਰੰਘੜ ਦਾ ਸਿਰ ਵੱਢ ਕੇ, ਬੀਕਾਨੇਰ ਬੁੱਢੇ ਜੌਹੜ ਲੈ ਜਾਣਾ, ਬਾਬਾ ਬੰਦਾ ਸਿੰਘ ਜੀ ਬਹਾਦਰ ਜੀ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਉਣੀ ਆਦਿ ਅਨੇਕਾਂ ਪ੍ਰਮਾਣਾਂ ਦੁਆਰਾ ਸੱਚ ਤ ਇਹੋ ਹੈ ਕਿ ਸੱਚੇ ਪਾਤਿਸਾਹ ਜੀ ਨੇ, ਆਪਣੀ ਛਾਤੀ ਨਾਲ ਲਾ ਕੇ ਸੁਰਜੀਤ ਅਮਰ ਕਰਕੇ ਪਿਆਰੇ ਖ਼ਿਤਾਬ ਬਖ਼ਸ਼ਿਆ, ਜੋ ਹੋਰ ਕਿਸੇ ਨੇ ਭੀ ਨਹੀਂ ਬਖ਼ਸ਼ਿਆ। ਸ੍ਰੀ ਦਸਮ ਗ੍ਰੰਥ ਅੰਗ ੫੫ 'ਤੇ ਫ਼ੁਰਮਾ ਰਹੇ ਹਨ:- ਤੇ ਭੀ ਬਲ ਪੂਜਾ ਉਰਝਾਏ॥ (ਸ੍ਰੀ ਦਸਮ ੫੫) (ਤੇ)ਦੇਵਤੇ ਭੀ ਬੱਕਰਿਆਂ ਛੱਤਰਿਆਂ ਦੀਆਂ (ਬਲ)ਬਲੀਆਂ ਲੈਣ 'ਚ, ਆਪਣੀ ਪੂਜਾ ਕਰਾਉਣ 'ਚ (ਉਰਝਾਏ)ਫਸ ਗਏ, ਸਭ ਨੇ ਆਪਣੇ ਆਪ ਨੂੰ ਪਰਮੇਸ਼ਰ ਕਹਾਇਆ। ਜੀਅ ਬਧਹੁ.ਸੁ ਧਰਮੁ ਕਰਿ ਥਾਪਹੁ; ਅਧਰਮੁ ਕਹਹੁ ਕਤ ਭਾਈ॥ ਆਪਸ ਕਉ ਮੁਨਿਵਰ ਕਰਿ ਥਾਪਹੁ; ਕਾ ਕਉ ਕਹਹੁ ਕਸਾਈ॥ )ਜਉ ਸਭ ਮਹਿ ਏਕੁ ਖੁਦਾਇ ਕਹਤ ਹਉ; ਤਉ ਕਿਉ ਮੁਰਗੀ ਮਾਰੈ॥ )ਕਬੀਰ.ਜੀਅ ਜੁ ਮਾਰਹਿ ਜੋਰੁ ਕਰਿ; ਕਹਤੇ ਹਹਿ ਜੁ ਹਲਾਲੁ॥ ਦਫਤਰੁ ਦਈ ਜਬ ਕਾਢਿ ਹੈ; ਹੋਇਗਾ ਕਉਨੁ ਹਵਾਲੁ॥ )ਗੁਰਬਾਣੀ ਜੀ 'ਚ ਅਨੇਕਾਂ ਹੀ ਪ੍ਰਮਾਣ ਹਨ, ਜਿਨ੍ਹਾਂ ਦੁਆਰਾ ਜੀਆਂ ਨੂੰ ਮਾਰਨਾ ਜ਼ੁਲਮ ਤੇ ਪਾਪ ਦੱਸਿਆ ਹੈ, ਸੋ ਅਨੇਕਾਂ ਗੁਰਬਾਣੀ ਦੇ ਪ੍ਰਮਾਣਾਂ ਅਨੁਸਾਰ, ਸਤਿਗੁਰੂ ਸਾਹਿਬਾਨ ਤੇ ਸਿੱਖਾਂ ਸਿੱਖਣੀਆਂ ਦੀ ਕੁਰਬਾਨੀ ਅਨੁਸਾਰ ਇਹ ਪੂਰਨ ਦ੍ਰਿੜ ਨਿਸਚਾ ਹੈ ਕਿ ਸਤਿਗੁਰਾਂ ਨੇ ਬੱਕਰੇ ਨਹੀਂ ਝਟਕਾਏ ਜੀ। ਨਮਸਕਾਰ.ਤਾ ਕਉ ਲਖ ਬਾਰ॥ ਇਹੁ ਮਨੁ ਦੀਜੈ; ਤਾ ਕਉ ਵਾਰਿ॥ ਅਨੁਸਾਰ ਐਸੇ ਸੱਚ ਸਰੂਪ ਵਿਆਪਕ ਬ੍ਰਹਮ ਦੇ ਅਵਤਾਰ ਸਤਿਗੁਰਾਂ ਨੂੰ ਰੋਮ ੨ ਕਰਕੇ ਨਿਮਖ ੨ ਨਮਸਕਾਰ ਪ੍ਰਵਾਨ ਹੋਵੇ ਜੀ।

੧੧.ਜ਼ਾਤੀ ਬਾਰੇ ਸ਼ੰਕਾ ਨਾ ਕਰੋ:- ਜਾ ਤੇ ਛੂਟਿ ਗਯੋ; ਭ੍ਰਮ ਉਰ ਕਾ॥ ਤਿਹ ਆਗੈ; ਹਿੰਦੁ ਕਿਆ ਤੁਰਕਾ॥ ੧੯॥ (ਸ੍ਰੀ ਦਸਮ ੧੫੭)ਗੁਰ ਮਰਯਾਦਾ ਅਨੁਸਾਰ ਜ਼ਾਤੀ ਨਫ਼ਰਤ ਨਹੀਂ ਹੈ, ਏਕੁ ਪਿਤਾ ਏਕਸ ਕੇ ਹਮ ਬਾਰਿਕ; ਅਨੁਸਾਰ ਸਾਰੇ ਇੱਕੋ ਹੀ ਬਾਟੇ 'ਚ ਛਕਦੇ ਹਨ। ਜਿਨ੍ਹਾਂ ਨੂੰ ਛੂਤ ਦੀ ਭਿਆਨਕ ਬਿਮਾਰੀ ਹੋਵੇ, ਜਾਂ ਜਿਨ੍ਹਾਂ ਦੀ ਕਿਰਿਆ ਅਤੀ ਮਲੀਣ ਤਮਾਕੂ ਜਾਂ ਮੁਰਦੇ ਪਸ਼ੂ ਖਾਣ ਵਾਲੀ ਹੋਵੇ, ਭਾਵੇਂ ਉਹ ਉੱਚੀ ਜ਼ਾਤੀ 'ਚੋਂ ਹੋਣ, ਉਨ੍ਹਾਂ ਨੂੰ ਅੱਡ ਛਕਾਇਆ ਜਾਵੇ, ਕਿਉਂਕਿ ਅਜਿਹੇ

ਬੰਦਿਆਂ ਦੇ ਇਕੱਠੇ ਛਕਣ ਕਰਕੇ ਛੂਤ ਦੀ ਬਿਮਾਰੀ ਲੱਗ ਸਕਦੀ ਹੈ। ਸੋ ਜਿਨ੍ਹਾਂ ਦੀ ਕਿਰਿਆ ਮਲੀਣ ਹੈ ਜਾਂ ਜਿਨ੍ਹਾਂ ਨੂੰ ਛੂਤ ਦੀ ਬਿਮਾਰੀ ਹੈ, ਉਹ ਭੀ ਆਪਣੀ ਗ਼ਲਤੀ ਸਮਝ ਕੇ ਗੁੱਸਾ ਨ ਕਰਨ, ਆਪਣੀ ਸੋਧ ਕਰਨ।

ਵਾਹਿਗੁਰੂ॥ ਪੂਰਨ ਬ੍ਰਹਮਗਿਆਨੀ ਪਰਮਪੂਜਨੀਕ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਸਾਰਿਆਂ ਨੂੰ ਇਕੱਠਾ ਅੰਮ੍ਰਿਤ ਛਕਾਉਂਦੇ, ਨੀਵੀਂ ਜ਼ਾਤੀ ਤੋਂ, ਮਹਾਂਪੁਰਸ਼ਾਂ ਜੀ ਦੇ ਅੰਦਰ ਨਫ਼ਰਤ ਨਹੀਂ ਸੀ। ਆਮ ਲੋਕ ਅੰਮ੍ਰਿਤ ਘਟ ਛਕਣ ਲੱਗ ਗਏ। ਇਸ ਘਾਟ ਨੂੰ ਸੰਭਾਲਣ ਲਈ

ਪਰਉਪਕਾਰੀ ਮਹਾਂਪੁਰਖ, ਦੋਹਾਂ ਨੂੰ ਅੱਡ ਛਕਾ ਦਿੰਦੇ। ਜਿੱਥੇ ਨਫ਼ਰਤ ਨ ਹੋਵੇ, ਉੱਥੇ ਇਕੱਠਾ ਛਕਾਉਂਦੇ। ਇਸ ਤਰ੍ਹਾਂ ਪੰਥ 'ਚ ਅੰਮ੍ਰਿਤ ਛਕਣ ਵਾਲਿਆਂ ਦਾ ਵਾਧਾ ਹੋਇਆ। ਸੋ ਉੱਚੀ ਨੀਵੀਂ ਜ਼ਾਤੀ ਵਾਲੇ ਇੱਕ ਵਾਹਿਗੁਰੂ ਪਿਤਾ ਜੀ ਦੇ ਸਪੁੱਤ੍ਰ ਹਨ, ਭੈੜੇ ਨਸ਼ੇ ਤੇ ਮਲੀਣ ਖਾਣੇ ਤਿਆਗਣੇ ਚਾਹੀਦੇ ਹਨ।

੧੨.ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਕਿਉਂ ਜ਼ਰੂਰੀ ਹੈ?ਅਨੰਤ ਖੰਡਾਂ ਬ੍ਰਹਮੰਡਾਂ ਦੇ ਮਾਲਕ ਸ੍ਰਬ ਪਾਲਕ ਸ੍ਰਬ ਘਾਲਕ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੇਗਬਹਾਦਰ, ਧਰਮ ਦੀ ਚਾਦਰ, ਕੁਦਰਤ ਦੇ ਕਾਦਰ, ਜਿੱਥੇ ਸਿਮਰੀਏ ਤਿੱਥੇ ਹਾਜ਼ਰ, ਸਤਿਗੁਰੂ ਸਾਹਿਬ ਜੀ ਨੇ ਦਿੱਲੀ ਜਾ ਕੇ ਆਪਣਾ ਸੀਸ ਦਿਤਾ। ਹਿੰਦੂਆਂ ਸਿੱਖਾਂ ਮੁਸਲਮਾਨਾਂ ਗਊ ਗ੍ਰੀਬਾਂ ਸਾਧੂਆਂ ਸੰਤਾਂ ਨੂੰ ਜ਼ੁਲਮ ਤੋਂ ਬਚਾਇਆ। ਬਾਬਾ ਜੀਵਨ ਸਿੰਘ ਸਾਹਿਬ ਜੀ (ਭਾਈ ਜੈਤਾ ਜੀ)ਸਤਿਗੁਰਾਂ ਦਾ ਪਰਮਪੂਜਨੀਕ ਪਰਮਪਵਿੱਤ੍ਰ ਸੀਸ ਦਿੱਲੀਓਂ, ਸ੍ਰੀ ਅਨੰਦਪੁਰ ਸਾਹਿਬ ਜੀ ਲਿਆਏ। ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੇ ਪਰਮ ਪਿਆਰੇ, ਜਾਈਏ ਬਲਿਹਾਰੇ, ਸਦ ਸਦਾ ਕਰੀ ਨਮਸਕਾਰੇ, ਧੰਨ ਲੱਖੀਸ਼ਾਹ ਵਣਜਾਰੇ ਲੋਕ ਪ੍ਰਲੋਕ ਜੈ ਜੈਕਾਰੇ, ਮਹਿਮਾ ਅਗਮ ਅਪਾਰੇ ਜੀ ਨੇ ਪਰਮਪੂਜਨੀਕ ਸਤਿਗੁਰਾਂ ਦੇ ਪਰਮਪੂਜਨੀਕ ਧੜ ਦਾ ਸਸਕਾਰ ਕੀਤਾ। ਜਦੋਂ ਭਾਈ ਲੱਖੀਸ਼ਾਹ ਜੀ ਸਤਿਸੰਗਤ ਜੀ ਸਮੇਤ ਦਿੱਲੀਓਂ, ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਦਸਹਿਰੇ 'ਤੇ ਸ੍ਰੀ ਅਨੰਦਪੁਰ ਸਾਹਿਬ ਜੀ ਆਏ, ਤਾਂ ਸਤਿਗੁਰੂ ਪ੍ਰਭੂ ਦਸਵੇਂ ਪਾਤਿਸ਼ਾਹ ਜੀ ਨੇ ਕਿਹਾ, "ਆਉ ਲੱਖੀਸ਼ਾਹ ਵਣਜਾਰੇ, ਸਤਿਗੁਰੂ ਤੇਗਬਹਾਦਰ ਜੀ ਦੇ ਪਿਆਰੇ! ਪਰਮਪੂਜਨੀਕ ਧਰਮੀ ਪਿਤਾ ਜੀ ਦੇ ਧੜ ਦਾ ਸਸਕਾਰ ਕਿਵੇਂ ਕੀਤਾ?" ਕਿਹਾ, "ਜੀ ਇਹ ਸ਼ੁਭ ਕਾਰਜ ਸਤਿਗੁਰਾਂ ਨੇ ਆਪ ਹੀ ਕਰਵਾਇਆ ਹੈ। ਮਹਾਂ ਪਾਪੀ ਗੁਰ ਦ੍ਰੋਹੀ ਸੰਤ ਦੋਖੀ ਨੌਰੰਗੇ ਨੇ, ਅਤਿ ਅਹੰਕਾਰ ਸਹਿਤ ਦਿੱਲੀ 'ਚ ਹੋਕਾ ਦੁਆਇਆ। ਜੇ ਕੋਈ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦਾ ਪ੍ਰੇਮੀ ਸਿੱਖ ਹੈ, ਤਾਂ ਉਹ ਸਤਿਗੁਰਾਂ ਦੇ ਪਰਮਪਵਿੱਤ੍ਰ ਧੜ ਦਾ ਸਸਕਾਰ ਕਰੇ। ਚੌਦਾਂ ਸੌ ਘਰ ਸੀ, ਸਾਰੇ ਡਰ ਗਏ। "ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਰੋਮ ੨ 'ਚ ਸਤਿਗੁਰੂ ਤੇਗਬਹਾਦਰ ਸਾਹਿਬ ਜੀ ਦੀ ਅਦੁਤੀ ਕੁਰਬਾਨੀ ਦਾ ਧਿਆਨ ਪ੍ਰੇਮ ਵੈਰਾਗ ਸੀ। ਹਜ਼ੂਰ ਨੇ ਭਾਰੀ ਬੀਰ-ਰਸ ਨਾਲ ਗੱਜ ਕੇ ਕਿਹਾ, "ਜਿਵੇਂ ਸਭ ਆਸ਼ਰਮਾਂ 'ਚੋਂ, ਗੁਰਮਤਿ ਮਾਰਗ 'ਤੇ ਚਲਦਿਆਂ, ਗੁਰਸਿੱਖੀ ਕਮਾਉਂਦਿਆਂ ਗ੍ਰਿਸਤ ਧਰਮ ਪ੍ਰਧਾਨ ਹੈ, ਪੱਥਰਾਂ 'ਚੋਂ ਪਾਰਸ, ਨਦੀਆਂ 'ਚੋਂ ਸਮੁੰਦ੍ਰ, ਚੌਰਾਸੀ ਲੱਖ ਜੂਨਾਂ 'ਚੋਂ ਮਨੁੱਖਾ ਜਨਮ, ਚੌਪਾਇਆ 'ਚੋਂ ਕੇਹਰੀ ਸ਼ੇਰ, ਪੰਛੀਆਂ 'ਚੋਂ ਹੰਸ, ਪਹਾੜਾਂ 'ਚੋਂ ਸੁਮੇਰ ਪਰਬਤ, ਰਾਗਾਂ 'ਚੋਂ ਸ੍ਰੀ ਰਾਗੁ, ਗਿਆਨਾਂ 'ਚੋਂ ਗੁਰੂ ਜੀ ਕਾ ਗਿਆਨ ਧਿਆਨਾਂ 'ਚੋਂ, ਗੁਰੂ ਜੀ ਦਾ ਧਿਆਨ ਸ੍ਰਬੋਤਮ ਹੈ, ਜਿਵੇਂ ਇਹ ਸਾਰੇ ਸ਼੍ਰੋਮਣੀ ਹਨ, ਇਉਂ ਸਭ ਸੰਸਾਰ 'ਚੋਂ ਸ੍ਰਬ ਸ਼੍ਰੋਮਣੀ ਖ਼ਾਲਸਾ ਰਚਾਂਗਾ, ਜੋ ਕ੍ਰੋੜਾਂ 'ਚ ਭਾਵੇਂ ਇੱਕ ਹੀ ਖੜ੍ਹਾ ਹੋਵੇ, ਉਸ ਦਾ ਸਭ ਨੂੰ ਪਤਾ ਲੱਗ ਜਾਵੇਗਾ। ਔਹ ਗੁਰੂ ਕਾ ਖ਼ਾਲਸਾ ਖੜ੍ਹਾ ਹੈ। ਜੋ ਕਦੇ ਛਿਪ ਨਹੀਂ ਸਕੇਗਾ। "ਅੰਮ੍ਰਿਤ ਛਕਣਾ ਇਸ ਲਈ ਜ਼ਰੂਰੀ ਹੈ, ਕਿ ਪਰਮਪੂਜਨੀਕ ਧਰਮੀ ਪਿਤਾ; ਸਰਬ ਕਲਾ ਸਮਰਥ॥ ਅਨਤ ਕਲਾਵਾਨ, ਪੂਰਨ ਮਿਹਰਵਾਨ ਪੂਰਨ

ਭਗਵਾਨ, ਘਟ ੨ ਦੀ ਜਾਨਣਹਾਰ, ਖੰਡ ਬ੍ਰਹਮੰਡ ਦੇ ਉਧਾਰਣਹਾਰ, ਪਾਰਬ੍ਰਹਮ ਗੁਰ ਕਰਤਾਰ, ਬਹੁ ਬਿਧ ਅਨਿਕ ਪ੍ਰਕਾਰ ਸਾਰੀ ਰਚਨਾ ਦੇ ਰਚਣਹਾਰ, ਪਰਮਪੂਜਨੀਕ ਸਾਹਿਬ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ, ਪਰਮਪੂਜਨੀਕ ਪੰਜਾਂ ਪਿਆਰਿਆਂ ਤੋਂ ਆਪ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ ਹੈ।

੧੩.ਸਾਖੀ:- ਭਾਈ ਅਜੀਤ ਸਿੰਘ ਜੀ ਅੰਮ੍ਰਿਤ ਛਕਣਾ:- ਵੇਦੀ ਬੰਸ ’ਚੋਂ ਬਾਬਾ ਕਲਾਧਾਰੀ ਜੀ ਨੇ ਆਪਣੇ ਬੱਚੇ ਅਜੀਤ ਸਿੰਘ ਜੀ ਦੇ ਸਪੁੱਤ੍ਰ ਨ ਹੋਣ ਤੋਂ, ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਨੂੰ ਖ਼ਾਸ ਨਿਮ੍ਰਤਾ ਪ੍ਰੇਮ ਸਹਿਤ ਪ੍ਰੇਮ ਬੇਨਤੀ ਕੀਤੀ, “ਜੀ ਵੇਦੀ ਬੰਸ ਖੜ੍ਹ ਗਈ ਹੈ, ਮਹਾਨ ਕ੍ਰਿਪਾ ਕਰਕੇ ਪੋਤ੍ਰੇ ਦੀ ਦਾਤਿ ਬਖ਼ਸ਼ੋ ਜੀ! ”ਪਾਰਬ੍ਰਹਮ ਗੁਰ ਅਵਤਾਰ ਸਤਿਗੁਰਾਂ ਕਿਹਾ, “ਮਹੱਲੇ ਦੂਜੇ ਜੀ ਸ਼ੁਭ ਬੰਸ ਤੇਹਣਾਂ ’ਚੋਂ ਬਾਜ਼ ਸਿੰਘ ਜੀ, ਮਹੱਲੇ ਤੀਜੇ ਜੀ ਸ਼ੁਭ ਬੰਸ ਭੱਲਿਆਂ ’ਚੋਂ ਬਿਨੋਦ ਸਿੰਘ ਜੀ, ਕਾਹਨ ਸਿੰਘ ਜੀ, ਸੋਢੀਆਂ ’ਚੋਂ ਸ਼ਾਮ ਸਿੰਘ ਜੀ ਗੁਰੂ ਕੀਆਂ ਬੰਸਾਂ ’ਚੋਂ ਹੋਰ ਭੀ ਪ੍ਰੇਮੀਆਂ ਅੰਮ੍ਰਿਤ ਛਕ ਲਿਆ ਹੈ, ਉਨ੍ਹਾਂ ਦੀਆਂ ਪੀੜੀਆਂ ਅੱਗੇ ਚੱਲ ਰਹੀਆਂ ਹਨ। ਤੁਸੀਂ ਭੀ ਅੰਮ੍ਰਿਤ ਛਕੋ, ਤਾਂ ਪਰਮਪੂਜਨੀਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਪਾਰ ਬਖ਼ਸ਼ਿਸ਼ ਦੁਆਰਾ ਕੁਲ ਚੱਲੇਗੀ। ”ਜਦੋਂ ਬਾਬੇ ਕਲਾਧਾਰੀ ਜੀ ਦੇ ਸਪੁੱਤ੍ਰ ਬਾਬੇ ਅਜੀਤ ਸਿੰਘ ਜੀ ਨੇ ਅੰਮ੍ਰਿਤ ਛਕਿਆ ਤਾਂ ਪਰਮ-ਪ੍ਰਸੰਨ ਹੋ ਕੇ ਸਤਿਗੁਰਾਂ ਨੇ ਵਰ ਬਖ਼ਸ਼ਿਆ, “ਵੇਦੀ ਬੰਸ ਵਧੇ ਫੁੱਲੇਗੀ, ਬ੍ਰਹਮਗਿਆਨੀ ਸੂਰਬੀਰ ਬਹਾਦਰ ਮਹਾਂਪੁਰਸ਼ ਆਉਣਗੇ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਬਚਨ ਸੱਚੇ ਸਫ਼ਲੇ ਹੋਏ, ਜਿਸ ਕਰਕੇ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਬਾਬਾ ਸਾਹਿਬ ਸਿੰਘ ਜੀ ਵੇਦੀ ਪ੍ਰਗਟੇ। ਸ਼ੇਰੇ ਪੰਜਾਬ ਦੇ ਸਮੇਂ ਮਹਾਨ ਜਿੱਤਾਂ ਪ੍ਰਾਪਤ ਕੀਤੀਆਂ। ਇਸ ਤਰ੍ਹਾਂ ਬੇਅੰਤ ਹੀ ਪ੍ਰੇਮੀਆਂ ਨੂੰ ਅੰਮ੍ਰਿਤ ਛਕਣੇ ਕਰਕੇ, ਸਪੁੱਤ੍ਰਾਂ ਦੀ ਮਿੱਠੀ ਦਾਤਿ ਸਦਾ ਲਈ ਪ੍ਰਾਪਤ ਹੁੰਦੀ ਹੈ।

੧੪.ਸਾਖੀ, ਭਾਈ ਦਇਆਲ ਦਾਸ ਜੀ:- ਪਿੰਡ ਭੁੱਚੋ (ਮਾਲਵੇ)ਤੋਂ ਬਾਬਾ ਆਦਮ ਜੀ ਸੱਠ ਵਰੇ ਦੀ ਆਯੂ ’ਚ, ਘਰ ਵਾਲੀ ਸਮੇਤ, ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਦੇ ਸੱਚੇ ਚਰਨ ਕਮਲਾਂ ’ਚ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਪਹੁੰਚੇ। ਦੋਹਾਂ ਨੇ ਬਹੁਤ ਭਾਰੀ ਸ਼ੁਭ ਸੱਚੀ ਸੇਵਾ ਕਰਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਪ੍ਰਸੰਨ ਕਰ ਲਏ। ਸਤਿਗੁਰਾਂ ਨੇ ਆਪਣੀ ਭਗਤੀ ਦੀ ਅੰਸ ’ਚੋਂ, ਬਾਬਾ ਭਗਤੂ ਜੀ ਸਪੁੱਤ੍ਰ ਬਖ਼ਸ਼ ਕੇ ਨਿਹਾਲ ਕੀਤੇ। ਬਾਬੇ ਭਗਤੂ ਜੀ ਦੇ ਸਪੁੱਤ੍ਰ ਭਾਈ

ਗੌਰਾ, ਭਾਈ ਜੀਵਨ ਜੀ ਹੋਏ। ਬਾਬੇ ਜੀਵਨ ਜੀ ਨੇ ਆਪਣੇ ਪ੍ਰਾਣ ਪਰਮਪੂਜਨੀਕ ਸੱਚੇ ਸਤਿਗੁਰੂ ਸੱਤਵੇਂ ਪਾਤਿਸ਼ਾਹ ਜੀ ਨੂੰ ਅਰਪ ਕੇ, ਬ੍ਰਾਹਮਣ ਦਾ ਪੁੱਤ ਜਿਉਂਦਾ ਕੀਤਾ। ਇਨ੍ਹਾਂ ਦੀ ਔਲਾਦ ’ਚੋਂ ਭਾਈ ਰਾਮ ਸਿੰਘ ਜੀ, ਫਤੇ ਸਿੰਘ ਜੀ, ਬਖਤੂ ਸਿੰਘ ਤੇ ਤਖਤੂ ਸਿੰਘ ਜੀ ਸਨ। ਭਾਈ ਗੌਰੇ ਜੀ ਦੇ ਪੁੱਤ੍ਰ ਦਿਆਲ ਦਾਸ ਜੀ ਸਨ।

ਵਾਹਿਗੁਰ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਇੱਕ ਵਾਰੀਂ ਬਠਿੰਡੇ ਨੂੰ ਆਉਂਦਿਆਂ, ਭਾਈਕੇ ਚੱਕ ਇੱਕ ਰਾਤ ਰਹੇ। ਭਾਈ ਰਾਮ ਸਿੰਘ ਜੀ ਚੌਹਾਂ ਭਾਈਆਂ ਨੂੰ ਨਿਹਾਲ ਕੀਤਾ। ਭਾਈ ਦਿਆਲ ਦਾਸ ਜੀ ਨੇ ਇੱਥੇ ਆ ਕੇ, ਸਤਿਗੁਰਾਂ ਨੂੰ ਪ੍ਰੇਮ ਬੇਨਤੀ ਕੀਤੀ, "ਰਸਤੇ 'ਚ ਦਾਸ ਦੇ ਨੱਗਰ ਭੁੱਚੋ 'ਚ ਸੱਚੇ ਚਰਨ-ਕਮਲ ਪਾਉ ਜੀ। "ਸੱਚੇ ਪਾਤਿਸਾਹ ਜੀ ਕਿਹਾ, "ਭਾਈ! ਅੰਮ੍ਰਿਤ ਛਕ। "ਇਸ ਨਾਂਹ ਕਹੀ। ਇੱਥੋਂ ਅੱਗੇ ਰਸਤੇ 'ਚ ਭੁੱਚੋ ਪਹੁੰਚੇ। ਇੱਥੇ ਢਾਬ 'ਚ ਘੋੜੇ ਨੇ ਪਾਣੀ ਹੀ ਨ ਪੀਤਾ, ਤਾਂ ਹਜ਼ੂਰ ਕਿਹਾ, "ਭਾਈ! ਇਸ ਪਿੰਡ 'ਚ ਨਿਗੁਰਾ ਦਿਆਲਦਾਸ ਰਹਿੰਦਾ ਹੈ, ਨਿਗੁਰੀ ਬਦਬੋ ਪਾਣੀ 'ਚ ਹੋਣ ਕਰਕੇ, ਘੋੜੇ ਨੇ ਜਲ ਨਹੀਂ ਛਕਿਆ। "ਦਿਆਲ ਦਾਸ ਜੀ ਨੇ ਲੰਗਰ ਛਕਣ ਨੂੰ ਕਿਹਾ, ਸਤਿਗੁਰਾਂ ਨਹੀਂ ਛਕਿਆ। ਭਾਈ ਰਾਮ ਸਿੰਘ ਜੀ ਦੀ ਸ਼ੁਭ ਪ੍ਰੇਰਨਾ ਕਰਕੇ, ਇਨ੍ਹਾਂ ਨੇ ਦਮਦਮੇ ਸਾਹਿਬ ਜੀ ਆ ਕੇ, ਅੰਮ੍ਰਿਤ ਛਕ ਕੇ ਸਤਿਗੁਰਾਂ ਦੀ ਪ੍ਰਸੰਨਤਾ ਲਈ।

੧੫.ਸਤਿਗੁਰ ਕੀਨੋ ਪਰਉਪਕਾਰੁ॥ ਅਨੁਸਾਰ ਖ਼ਾਲਸਾ ਗੁਰੂ ਗੁਰੂ ਖ਼ਾਲਸਾ॥ ਪੰਥ ਜੀ ਦੀ ਸ਼ੁਭ ਸੱਚੀ ਸਾਜਨਾ, ਸਾਵਧਾਨ ਏਕਾਗਰ ਚੀਤ॥ )ਨਾਨਕ ਨਿਰਭਉ ਨਿਰੰਕਾਰੁ; ਸਤਿਗੁਰੂ ਸਾਹਿਬ ਜੀ ਨੇ, ਸੀਸ ਮੰਗਣੇ:- ਸਤਜੁੱਗ 'ਚ ਸਤਸੰਧ ਰਾਜੇ ਦੇ ਰਾਜ ਸਮੇਂ ਸੁਆਸ ਬੀਰਜ, ਦੀਰਘਦਾੜ੍ਹ ਦੋ ਜ਼ਾਲਮ ਦੈਂਤ ਪਰਜਾ ਗਊ ਗ੍ਰੀਬ ਨੂੰ ਮਾਰ ਕੇ ਖਪਾਉਣ ਲੱਗੇ, ਇਨ੍ਹਾਂ ਨੇ ਸਾਰੇ ਦੇਸ਼ 'ਚ ਆਪਣੇ ਨਾਮ ਦੀ ਦੁਹਾਈ ਫਿਰਾ ਦਿਤੀ। ਅਤਿ-ਅਹੰਕਾਰ ਨਾਲ ਆਪਣੇ ਡੌਲੇ ਠੋਕਣ ਲੱਗੇ। ਗਰਬ ਪ੍ਰਹਾਰੀ ਅੰਤਰਜਾਮੀ ਭਗਤ-ਵਛਲ ਕ੍ਰਿਪਾ-ਨਿਧਾਨ ਜੋਤੀ ਸਰੂਪ ਸ੍ਰਬ ਪ੍ਰਕਾਸ਼ਕ ਵਿਆਪਕ ਬ੍ਰਹਮ ਜੀ ਨੇ ਮਹਾਨ ਕ੍ਰਿਪਾ ਕਰਕੇ, ਮਹਾਂਕਾਲ ਰੂਪ ਧਾਰ ਕੇ, ਇਨ੍ਹਾਂ ਦੈਤਾਂ ਨੂੰ ਮਾਰ ਕੇ, ਮੁਲਕ ਅੰਦਰ ਸੁਖ ਸ਼ਾਂਤੀ ਵਰਤਾਈ। ਸਤਜੁੱਗ ਵਿੱਚ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦੀ ਧਰਤੀ ਚਾਲ਼ੀ ੨ ਕੋਹ ਸੋਨੇ ਦੀ ਸੀ। ਇੱਥੇ ਗੋਦਾਵਰੀ ਕਿਨਾਰੇ ਬੈਠ ਕੇ, ਮਹਾਂਕਾਲ ਜੀ ਨੇ ਬੜਾ ਲੰਮਾ ਸਮਾਂ ਵਾਹਿਗੁਰੂ ਜੀ ਦੀ ਘਣੀ ਬੰਦਗੀ ਕੀਤੀ। ਕਸਾਈਆਂ ਨੂੰ ਮਾਰ ਕੇ ਇੱਕ ਲੱਖ ਗਾਂ ਛੁਡਾਈ, ਤਾਂ ਆਪ ਜੀ ਦਾ ਨਾਮ ਦੁਸ਼ਟਦਮਨ ਜੀ ਪੈ ਗਿਆ। ਦੁਸ਼ਟਦਮਨ ਜੀ ਨੇ ਗਿਆਰਾਂ ਸੌ ਵਰ੍ਹਾ ਨਿਆਂ ਧਰਮ ਦਾ ਰਾਜ ਕਰਕੇ, ਸਾਰੀ ਪ੍ਰਜਾ ਨੂੰ ਮਹਾਨ ਸੁਖ ਬਖ਼ਸ਼ੇ। ਰਾਜ ਸਾਜ ਤੋਂ ਉਪਰਾਮ ਹੋ ਕੇ, ਸ੍ਰੀ ਹੇਮਕੁੰਟ ਸਾਹਿਬ ਜੀ ਵਿਖੇ ਬਹੁਤ ਭਾਰੀ ਬੰਦਗੀ ਕੀਤੀ। ਵਾਹਿਗੁਰੂ ਜੀ ਨੇ ਪਰਮਪ੍ਰਸੰਨ ਹੋ ਕੇ, ਆਪਣੇ ਪਰਮਪਵਿੱਤ੍ਰ ਸੁਖਦਾਇਕ ਅਸਚਰਜ ਵਿਸਮਾਦ ਸੁੰਦਰ ਦਰਸ਼ਨ, ਆਪਣੇ ਨਿਰਗੁਨ ਸਰਗੁਨ ਸਰੂਪ 'ਚ ਦੀ ਏਕਤਾ ਲੀਣਤਾ ਬਖ਼ਸ਼ੀ। ਮਾਤ ਲੋਕ 'ਚ ਪ੍ਰਗਟ ਹੋ ਕੇ, ਖ਼ਾਲਸਾ ਪੰਥ ਸਾਜਣ ਦਾ ਹੁਕਮ ਦਿਤਾ। ਚਿਤ ਨ ਭਯੋ ਹਮਰੋ; ਆਵਨ ਕਹ॥ ਚੁਭੀ ਰਹੀ ਸ੍ਰੁਤ; ਪ੍ਰਭੁ ਚਰਨਨ ਮਹਿ॥ (ਸ੍ਰੀ ਦਸਮ ੫੫) ਅਨੁਸਾਰ

ਚਰਨ-ਕਮਲਾਂ 'ਚ ਲੀਣ ਵਿਸਮਾਦ ਸਨ। ਆਪ ਜੀ ਨੇ ਬੜਾ ਅਸਚਰਜ ਅਮੋਲਕ ਵਰ ਮੰਗਿਆ, "ਹੇ ਅਕਾਲ ਪੁਰਖੁ ਸਾਹਿਬ ਜੀ! ਧਰਮ ਯੁੱਧ ਕਰਦਿਆਂ ਭਾਵੇਂ ਗੋਲ਼ੀਆਂ ਤੀਰ ਵਰਸਦੇ ਹੋਣ, ਲੱਖਾਂ ਵੈਰੀਆਂ ਦਾ ਘੇਰਾ ਹੋਵੇ, ਸ੍ਰਵੰਸ ਕੁਰਬਾਨ ਹੋ ਜਾਵੇ, ਮਾਛੀਵਾੜੇ ਦੇ ਜੰਗਲ਼ 'ਚ ਟਿੰਡ ਦਾ ਸਿਰ੍ਹਾਣਾ ਲਾ ਕੇ ਕੰਡਿਆਂ ਦੀ ਸੇਜ 'ਤੇ ਬਿਰਾਜਿਆ ਹੋਵਾਂ ਆਦਿ ਹਰ ਔਕੜ ਬਿਪਤਾ ਕਸ਼ਟ ਸਮੇਂ

ਅਤੇ ਗੁਰਤਾਗੱਦੀ ਸਿੰਘਾਸਨ ’ਤੇ ਸੁਖ ਸਹਿਤ ਸਜਣ ਸਮੇਂ, ਹਰ ਹਾਲਤ ’ਚ, ਆਪ ਜੀ ਦੇ ਵਿਸਮਾਦ ਸੱਚੇ ਚਰਨ-ਕਮਲਾਂ ’ਚ ਲੀਣ ਅਭੇਦ ਰਹਾਂ, ਆਪ ਜੀ ਨੇ ਕ੍ਰਿਪਾ ਕਰਕੇ ਇਸ ਨੀਚ ਕੀਟ ’ਚ ਅਭੇਦ ਰਹਿਣਾ। ਯਥਾ:- ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗ ਪਾਨੀ॥ ਰਾਮ ਕਬੀਰਾ ਏਕ ਭਏ ਹੈ; ਕੋਇ.ਨ ਸਕੈ ਪਛਾਨੀ॥ )ਜਿਉ ਜਲ ਮਹਿ ਜਲੁ; ਆਇ ਖਟਾਨਾ॥ ਤਿਉ ਜੋਤੀ ਸੰਗਿ; ਜੋਤਿ ਸਮਾਨਾ॥ )ਏਕਹਿ ਆਪਿ; ਨਹੀ ਕਛੁ ਭਰਮੁ॥ ਵਾਲੀ ਏਕਤਾ ਅਭੇਦਤਾ ਸਦੀਵ ਕਾਲ ਬਣੀ ਰਹੇ ਜੀ। ”

ਨਿਰਗੁਨੀਆਰੇ ਕੀ ਬੇਨਤੀ; ਦੇਹੁ ਦਰਸੁ ਹਰਿ ਰਾਇਓ॥ ਅਨੁਸਾਰ ਪ੍ਰੇਮ ਬੇਨਤੀ ਸੁਣ ਕੇ, ਅਕਾਲ ਪੁਰਖੁ ਜੀ ਨੇ ਪਰਮ ਪ੍ਰਸੰਨ ਹੋ ਕੇ ਇਹ ਸ਼ੁਭ ਵਰ ਬਖ਼ਸ਼ਿਆ:- ਮੈ ਅਪਨਾ ਸੁਤ; ਤੋਹਿ ਨਿਵਾਜਾ॥ ਪੰਥੁ ਪ੍ਰਚੁਰ; ਕਰਬੇ ਕਹੁ ਸਾਜਾ॥ (ਸ੍ਰੀ ਦਸਮ ੫੭)ਗੁਰਮੁਖਿ ਪਿਤਾ ਗੁਰਮੁਖਿ ਸਪੁੱਤ੍ਰ ’ਚ ਕੋਈ ਫ਼ਰਕ ਨਹੀਂ ਹੁੰਦਾ। ਜਬ ਬਰ ਦਾਨਿ ਸਮੈ ਵਹੁ ਆਵਾ॥ (ਸ੍ਰੀ ਦਸਮ ੫੪)ਅਨੁਸਾਰ ਅਕਾਲ ਪੁਰਖੁ ਜੀ ਦੇ ਦਿਤੇ ਵਰ ਦਾ ਭਾਗਾਂ ਭਰਿਆ ਸਮਾਂ, ੧੭੫੬ ਬਿ:੧ ਵਿਸਾਖ ਨੂੰ ਖ਼ਾਲਸਾ ਪੰਥ ਸਾਜਣ ਦਾ ਆਇਆ। ਗੁਹਜ ਕਥਾ ਲਿਖਤੀ ਪੋਥੀ ’ਚ ਇਹ ਲਿਖਿਆ ਹੈ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਦਸਵੇਂ ਪਾ: ਜੀ ਨੇ ਸਾਰੇ ਦੇਸ਼ ’ਚ ਹੁਕਮਨਾਮੇ ਭੇਜੇ, “ਵਿਸਾਖੀ ਨੂੰ ਵੱਧ ਤੋਂ ਵੱਧ ਗਿਣਤੀ ’ਚ ਸਤਿਸੰਗਤ ਜੀ ਹੁੰਮ ਹੁਮਾ ਕੇ, ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਆਵੋ। ”ਆਗਿਆਕਾਰੀ ਅਨੁਸਾਰੀ ਨਿੱਤਨੇਮੀ ਪ੍ਰੇਮੀਆਂ ਦੀ ਦਸ ਲੱਖ ਦੀ ਇਕੱਤ੍ਰਤਾ ਹੋ ਗਈ।

ਸਰਵੰਸ-ਦਾਨੀ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਅਨੰਦਗੜ੍ਹ ਕਿਲੇ ’ਚ ਦਹੀਂ ਨਾਲ ਪਰਮਪਵਿੱਤ੍ਰ ਕੇਸੀ ਇਸ਼ਨਾਨ ਕੀਤਾ। ਨਵੀਨ ਪੰਜ ਕਕਾਰ ਪਹਿਨੇ, ਸੁੰਦਰ ਨਵੀਨ ਚੋਲਾ ਪਹਿਨਿਆ। ਮੈ ਗੁਰ ਮਿਲਿ ਉਚ ਦੁਮਾਲੜਾ॥ ਅਨੁਸਾਰ ਸੁੰਦਰ ਨਵਾਂ ਦੁਮਾਲਾ ਸਜਾਇਆ, ਜਿਸ ’ਚ ਚਮਕੀਲੇ ਚੱਕਰ ਸਜਾਏ, ਜਿਨ੍ਹਾਂ ਦੇ ਚਮਕਾਰੇ ਅੱਗੇ ਵੈਰੀ ਦਾ ਨਿਸ਼ਾਨਾ ਉੱਕ ਜਾਂਦਾ, ਮੱਚਦੇ ਜੰਗ ’ਚ ਆਪ ਜੀ ਦੇ ਸਾਹਮਣੇ ਲੜਨ ਆਇਆ ਧਰਮ ਵਿਰੋਧੀ ਕੰਬ ਉਠੰਦਾ। ਸੋਹਣੀ ਉੱਚੀ ਕਲਗੀ ਸ਼ੋਭਨੀਕ ਹੋ ਰਹੀ ਸੀ। ਪਾਰਬ੍ਰਹਮ ਦੇ ਸੱਚੇ ਅਵਤਾਰ ਪੂਰਨ ਪਰਉਪਕਾਰੀ ਸਤਿਗੁਰੂ ਸਾਹਿਬ ਜੀ ਨੀਲੇ ’ਤੇ ਅਸਵਾਰ ਸਨ, ਦੋ ਪ੍ਰੇਮੀ ਸਾਹਮਣੇ ਦੋ ਸ੍ਰੀ ਨਿਸ਼ਾਨ ਸਾਹਿਬ ਜੀ ਪਕੜ ਕੇ ਤੁਰ ਰਹੇ ਸਨ, ਨਗਾਰੇ ਭੀ ਵਜਾਏ ਜਾ ਰਹੇ ਸਨ। ਯਥਾ:- ਝੰਡੇ ਝੂਲਦੇ ਨਗਾਰੇ ਆਉਂਦੇ ਵੱਜਦੇ; ਨੀਲੇ ਦੇ ਅਸਵਾਰ ਪਾਤਿਸ਼ਾਹ॥ ਬਾਬਾ ਆਲਮ ਸਿੰਘ ਜੀ ਬਾਬਾ ਉਦੇ ਸਿੰਘ ਜੀ ਭਾਈ ਬਚਿੱਤ੍ਰ ਸਿੰਘ ਜੀ ਪੰਜ ਪਿਆਰੇ ਜੀ ਬਾਬਾ ਸੰਤ ਸਿੰਘ ਜੀ ਭਾਈ ਸੰਗਤ ਸਿੰਘ ਸਾਹਿਬ ਜੀ ਆਦਿ ਸਮੂੰਹ ਸੂਰਬੀਰਾਂ ਦੇ ਮੰਡਲ ’ਚ,

ਆਪਣੇ ਅਜਪਾਜਾਪ ਨਿਰਗੁਨ ਸਰੂਪ ਜੀ ਦੁਆਰਾ, ਕੋਟਾਨ ਕੋਟਿ ਚੰਦ੍ਰਮਿਆਂ ਸੂਰਜਾਂ ਤਾਰਿਆਂ ਅਗਨੀਆਂ ਟਿਟਿਆਣਿਆਂ ਬਿਜਲੀਆਂ ਬ੍ਰਹਮੰਡਾਂ ਦੇ ਪ੍ਰਕਾਸ਼ਕ, ਸ੍ਰੀ ਸਤਿਗੁਰੂ ਸਾਹਿਬ ਜੀ ਇਉਂ ਅਤਿਅੰਤ ਸੋਭਾ ਪਾ ਰਹੇ ਸਨ, ਜਿਵੇਂ ਤਾਰੇ ਮੰਡਲ ’ਚ ਸੁੰਦਰ ਚੰਦ੍ਰਮਾ ਸਜਦਾ ਸ਼ੋਭਦਾ ਹੋਵੇ। ਰਸਤੇ ਦੇ ਦੋਹੀਂ ਪਾਸੀਂ ਪ੍ਰੇਮੀ ਹੱਥ ਜੋੜ ਸਿਰ ਝੁਕਾ, ਹਉ ਕਾਟਉ.ਕਾਟਿ ਬਾਢਿ ਸਿਰੁ ਰਾਖਉ; ਜਿਤੁ

ਨਾਨਕ ਸੰਤੁ ਚੜਿ ਆਵੈ॥ )ਤੂ ਚਉ.ਸਜਣ ਮੈਡਿਆ; ਡੇਈ.ਸਿਸੁ ਉਤਾਰਿ॥ ) ਸੀਸੁ ਵਢੇ ਕਰਿ.ਬੈਸਣੁ ਦੀਜੈ; ਵਿਣੁ ਸਿਰ.ਸੇਵ ਕਰੀਜੈ॥ ਵਾਲੀ ਪ੍ਰੇਮ ਭਾਵਨਾ ਨਾਲ ਦਰਸ਼ਨ ਕਰਕੇ ਗਦ ੨ ਹੋਏ, ਸਭ ਦੇ ਮੱਥੇ ਧਰਤੀ 'ਤੇ ਲੱਗ ਗਏ, ਸਾਰੇ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਗੂੰਜ ਉੱਠੇ। ਸਤਿਗੁਰਾਂ ਦੀ ਮਹਿਮਾ ਦੀ ਗੂੰਜ ਸਾਰੇ ਬ੍ਰਹਮੰਡਾਂ 'ਚ ਫੈਲ ਗਈ। ਯਥਾ:- ਖੰਡਿ ਵਰਭੰਡਿ ਹਰਿ ਸੋਭਾ ਹੋਈ; ਇਹੁ ਦਾਨੁ ਨ ਰਲੈ ਰਲਾਇਆ॥ )ਸਤਿ ਸੁਹਾਣੁ ਸਦਾ ਮਨਿ ਚਾਉ॥ )ਜਹ; ਝਿਲਿਮਿਲਿਕਾਰੁ ਦਿਸੰਤਾ॥ ਤਹ; ਅਨਹਦ ਸਬਦ ਬਜੰਤਾ॥ ਅਨੁਸਾਰ ਸਤਿਗੁਰਾਂ ਦੇ ਰੋਮ ੨ 'ਚ ਅਨਹਦ ਝੁਨਕਾਰ ਵਾਲਾ ਵਿਸਮਾਦ ਅਨੰਦੀ ਅਜਪਾ ਜਾਪ ਹੋ ਰਿਹਾ ਸੀ। ਸਤਿਗੁਰੂ ਸਾਹਿਬ ਜੀ (ਝਿਲਿਮਿਲਿਕਾਰੁ)ਇੱਕ ਰਸ ਬੱਝਵੇਂ ਵਿਸਮਾਦ ਸੱਚੇ ਪ੍ਰਕਾਸ਼ 'ਚ ਲੀਣ, ਨੀਲੇ 'ਤੇ ਅਸਵਾਰ, ਸਮੂੰਹ ਸ਼ਸਤ੍ਰਾਂ ਨਾਲ ਸਜੇ ਫਬੇ ਭਾਰੀ ਬੀਰਰਸੀ ਦਰਸ਼ਨ ਬਖ਼ਸ਼ ਰਹੇ ਸਨ।

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਵਾਲੇ ਅਸਥਾਨ 'ਤੇ, ਉਸ ਸਮੇਂ ਦੇ ਢਾਈ ਲੱਖ ਰੁਪੈ ਦੇ ਸੁੰਦਰ ਤੰਬੂ 'ਚ, ਅਤਿਅੰਤ ਸੁੰਦਰ ਕੀਮਤੀ ਚੰਦੋਆ ਲਾ ਕੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕੀਤੇ। ਤੰਬੂ ਤੋਂ ਬਾਹਰ ਉੱਚੇ ਤਖ਼ਤ 'ਤੇ ਸਤਿਗਰਾਂ ਦੇ ਬੈਠਣ ਲਈ ਸੁਨਹਿਰੀ ਛਤ੍ਰ ਸਜ ਰਿਹਾ ਸੀ, ਜਿਸ ਉੱਪਰ ਸੁੰਦਰ ਚੰਦੋਆ ਤਾਣਿਆਂ ਸੀ। ਲੱਖਾਂ ਦੀ ਗਿਣਤੀ 'ਚ ਸਜੇ ਗੁਰਸੰਗਤ ਜੀ, ਸ੍ਰੀ ਆਸਾ ਜੀ ਦੀ ਵਾਰ ਦਾ ਅੰਮ੍ਰਿਤ ਕੀਰਤਨ ਸੁਣ ਰਹੇ ਸਨ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਜਾਣ ਤੋਂ, ਸਤਿਸੰਗਤ ਜੀ ਉੱਠ ਕੇ ਖੜ੍ਹੇ ਹੋ ਗਏ। ਗ੍ਰੀਬ ਨਿਵਾਜ ਸਤਿਗੁਰੂ ਸਾਹਿਬ ਜੀ ਨੇ ਸਤਿਸੰਗਤ ਜੀ ਨੂੰ ਬੈਠਣ ਲਈ ਇਸ਼ਾਰਾ ਕੀਤਾ। ਤੰਬੂ ਅੰਦਰ ਜਾ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਕਰਕੇ, ਬਾਹਰ ਆਏ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸੁੰਦਰ ਗੁਰਤਾ ਸਿੰਘਾਸਣ ਨੂੰ ਨਮਸਕਾਰ ਕਰਕੇ, ਅਤਿਅੰਤ ਸੋਭਾ ਸਹਿਤ ਗੁਰਤਾ ਸਿੰਘਾਸਣ 'ਤੇ ਸਜ ਗਏ। ਕੋਟਾਨ ਕੋਟਿ ਸੂਰਜਾਂ ਦੇ ਪ੍ਰਕਾਸ਼ਕ ਗੁਰੂ ਪ੍ਰਮੇਸਰ ਜੀ ਦੇ ਭਾਰੀ ਬੀਰ-ਰਸੀ ਚੇਹਰੇ ਵੱਲ ਤੱਕਿਆ ਨਹੀਂ ਸੀ ਜਾਂਦਾ, ਪ੍ਰੇਮੀ ਕੰਨਾਂ ਨਾਲ ਕੀਰਤਨ ਸੁਣਦਿਆਂ, ਨੇਤ੍ਰਾਂ ਨਾਲ ਸਤਿਗੁਰਾਂ ਦੇ ਵਿਸਮਾਦ ਦਰਸ਼ਨ ਕਰਦਿਆਂ, ਰੋਮ ੨ ਕਰਕੇ ਵਾਹਿਗੁਰੂ ੨ ਜਪ ਰਹੇ ਸਨ। ਮਹਾਂ-ਕਾਲ, ਦੁਸ਼ਟਦਮਨ, ਪਾਰਬ੍ਰਹਮ ਪੁਰਖ ਦਾਤਾਰਹ; ਅਗਮ ਅਗੋਚਰ ਸ੍ਰੀ ਸਤਿਗੁਰੂ ਸਾਹਿਬ ਜੀ ਨੇ, ਸ੍ਰੀ ਆਸਾ ਜੀ ਦੀ ਵਾਰ ਭੋਗ 'ਤੇ ਮੱਥਾ ਟੇਕਿਆ, ਐਸੇ ਭਾਗਾਂ ਭਰੇ ਸਮੇਂ ਸਭ ਦੇ ਮੱਥੇ ਧਰਤੀ 'ਤੇ ਲੱਗ ਗਏ, ਸਮੂੰਹ ਸਤਿਸੰਗਤ ਜੀ ਵਿਸਮਾਦ ਹੋ ਗਏ। ਦੀਵਾਨ ਸੰਪੂਰਨਤਾ ਅਰਦਾਸ ਉਪ੍ਰੰਤ, ਸਾਵਧਾਨ ਏਕਾਗਰ ਚੀਤ॥) ਨਾਨਕ ਨਿਰਭਉ ਨਿਰੰਕਾਰੁ; ਸਤਿਗੁਰੂ ਸਾਹਿਬ ਜੀ ਸ੍ਰੀ ਤਖ਼ਤ ਸਾਹਿਬ ਜੀ 'ਤੇ,

ਭਾਰੀ ਬੀਰਤਾ ਸਹਿਤ ਖੜ੍ਹੇ ਹੋ ਗਏ। ਮਿਆਨ 'ਚੋਂ ਸ੍ਰੀ ਸਾਹਿਬ ਜੀ ਕੱਢੇ। ਜਿਨ੍ਹਾਂ 'ਚੋਂ ਵਿਸਮਾਦ ਬੀਰ-ਰਸੀ ਚਮਕ ਨਿਕਲੀ, ਜਿਸ ਨੂੰ ਵੇਖ ਕੇ ਜ਼ਾਲਮ ਅਤੇ ਮਸੰਦ ਤੇ ਅੰਬਰ ਭੀ ਕੰਬ ਉਠਿਆ। ਯਥਾ:- ਨਮੋ ਸ੍ਰੀ ਭਗਉਤੀ ਬਢੈਲੀ ਸਰੋਹੀ॥ ਕਰੇ ਏਕ ਤੇ ਦੋ; ੧ਸੁਭਟ ਹਾਥ ਹੋਹੀ॥ (੧ਸੂਰਮਾ)

ਤੇਰਾਂ ਮਹੀਨੇ ਇਕਾਂਤ, ਭਜਨ ਸਿਮਰਨ ਬੰਦਗੀ ਮਗਰੋਂ, ਪਰਮਪੂਜਨੀਕ ਵਾਹਿਗੁਰੂ ਸੱਚੇ ਪਾਤਿਸਾਹ ਜੀ ਨੇ ਵਿਸਮਾਦ ਕੌਤਕ ਰਚਿਆ। ਜਉ ਤਉ; ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ; ਗਲੀ ਮੇਰੀ ਆਉ॥ ਇਤੁ ਮਾਰਗਿ; ਪੈਰੁ ਧਰੀਜੈ॥ ਸਿਰੁ ਦੀਜੈ; ਕਾਣਿ ਨ ਕੀਜੈ॥ )ਪਹਿਲਾ ਮਰਣੁ ਕਬੂਲਿ; ਜੀਵਣ ਕੀ ਛਡਿ ਆਸ॥ ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ ਅਨੁਸਾਰ ਸਤਿਗੁਰਾਂ ਨੇ ਬੀਰ ਰਸ ਨਾਲ ਤੱਕਦਿਆਂ ਕਿਹਾ, "ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਘਰ 'ਚ, ਇੱਕ ਸਿਰ ਦੀ ਲੋੜ ਹੈ, ਆਉ ਜਿਸ ਨੇ ਆਪਣੀ ਧੌਣ, ਦਾਸਨਦਾਸ ਦੀ ਸ੍ਰੀ ਸਾਹਿਬ ਤੋਂ ਵਢਾਉਣੀ ਹੈ। ਕੋਈ ਪਰਉਪਕਾਰੀ ਉੱਠੇ, ਸਿਰ ਦੇ ਕੇ ਅਮਰ ਹੋਵੇ। ਦਾਸਨ ਦਾਸ ਦਾ ਸਾਹਿਬ ਬਣੇ, ਸਦਾ ਹੀ ਪੂਜਿਆ ਜਾਵੇ। " ਜੇ ਗੁਰ ਭਰਮਾਏ.ਸਾਂਗੁ ਕਰਿ; ਕਿਆ ਸਿਖੁ ਵਿਚਾਰਾ॥ (ਵਾ:੩੫)ਅਨੁਸਾਰ ਸਾਰੇ ਠਿਠੰਬਰ ਗਏ। ਸਾਰੇ ਵਾਤਾਵਰਨ ਅੰਦਰ ਛਨਾਟਾ ਛਾ ਗਿਆ। ਬਾਲਾਨ ਬਾਲ॥ )ਰਾਜਾਨ ਰਾਜ॥ ਜੀ ਦਾ ਤੇਜ਼ ਪ੍ਰਤਾਪ ਸਹਾਰਿਆ ਨ ਗਿਆ।

ਨਿਸ਼ਰਧਕ ਮਸੰਦਾਂ ਨੇ ਮਾਤਾ ਗੁਜਰੀ ਕੌਰ ਜੀ ਪਾਸ ਜਾ ਕੇ ਨਿੰਦਾ ਕੀਤੀ, "ਮਾਤਾ ਜੀ! ਸਤਿਗੁਰਾਂ ਦਾ ਸੁਭਾਅ ਬਦਲ ਗਿਆ ਹੈ। ਸਿੱਖਾਂ ਨੂੰ ਕਤਲ ਕਰਨ ਲੱਗ ਗਏ ਹਨ। ਇਸ ਲਈ ਸਤਿਗੁਰਾਂ ਨੂੰ ਕਮਰੇ 'ਚ ਬੰਦ ਕਰ ਦੇਵੋ। ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਨੂੰ ਗੁਰਤਾ ਗੱਦੀ 'ਤੇ ਬਿਠਾ ਦੇਵੋ। "ਇਹ ਸੁਣ ਕੇ ਮਾਤਾ ਜੀ ਨੇ ਮਸੰਦਾਂ ਨੂੰ ਧੀਰਜ ਦਿਤਾ, "ਤੁਸੀਂ ਸੰਸਾ ਨਾ ਕਰੋ। "

ਪਰਮਪੂਜਨੀਕ ਮਾਤਾ ਜੀ ਨੇ ਸੇਵਕ ਨੂੰ ਕਿਹਾ, "ਭਾਈ ਵੇਖ ਕੇ ਆਉ, ਪਿਆਰੇ ਲਾਲ ਜੀ ਕੀ ਕੌਤਕ ਕਰਦੇ ਹਨ?" ਏਧਰ ਸੱਚੇ ਸਤਿਗੁਰਾਂ ਨੇ ਤੀਜੀ ਵਾਰ ਵੰਗਾਰ ਕੇ ਸਿਰ ਧਰ ਕੇ ਤਲੀ 'ਤੇ ਆ ਜਾ; ਲੰਘ ਜਾ ਪ੍ਰੇਮ ਦੀ ਗਲੀ॥ )ਸਿਰ ਧਰ ਕੇ ਤਲੀ 'ਤੇ ਆ ਜਾ; ਪ੍ਰੇਮ ਦੀ ਖੇਲ੍ ਖੇਲ੍ ਲੈ। ਅਨੁਸਾਰ ਕਿਹਾ, "ਆਉ ਭਾਈ! ਧੌਣ ਅੱਗੇ ਕਰੋ। ਤੁਹਾਨੂੰ ਬਿਨਾ ਪ੍ਰਿਥਵੀ, ਰਾਜੇ ਜਗਤ ਦੇ ਪਰਮਪੂਜਨੀਕ ਸੂਬ ਸ਼੍ਰੋਮਣੀ ਬਣਾਵਾਂ। ਜੋ ਕਰੇ ਕੁਰਬਾਨੀ ਉਸ ਤੋਂ ਬਲਿ ਬਲਿ ਜਾਵਾਂ। ਉਸ ਨੂੰ ਆਪਣਾ ਸਾਹਿਬ ਬਣਾਵਾਂ। "

ਬੱਦਲ ਵਰਗੀ ਗੰਭੀਰਤਾ ਵਾਲੀ ਬੀਰ-ਰਸੀ ਗਰਜ ਸੁਣ ਕੇ, ਗੁਰਮੁਖਿ ਮਹਾਂਪੁਰਸ਼ ਪਿਆਰੇ ਦਇਆ ਸਿੰਘ ਸਾਹਿਬ ਜੀ ਨੇ ਖੜ੍ਹੇ ਹੋ ਕੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਘਣੀ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕਰਦਿਆਂ ਕਿਹਾ, "ਦਾਸਨ ਦਾਸ ਦਾ ਸਿਰ ਹਾਜ਼ਰ ਹੈ, ਜੇ ਲੱਖ ਸੀਸ ਹੁੰਦੇ ਤਾਂ ਲੱਖ ਹੀ ਆਪ ਜੀ ਤੋਂ ਕੁਰਬਾਨ ਕਰ ਦਿੰਦਾ। "ਨਿਮ੍ਰਤਾ ਹਲੀਮੀ ਗ੍ਰੀਬੀ ਸਹਿਤ ਸਿਰ ਦੀ ਭੇਟਾ ਦੇਣ ਦੇ ਬਚਨ ਸੁਣ ਕੇ, ਸਰਵੰਸ ਦਾਨੀ ਸਤਿਗੁਰਾਂ ਨੇ ਕਿਹਾ, "ਤੈਨੂੰ ਕੀ ਦੁੱਖ ਹੈ? ਕਿਉਂ ਮਰਨ ਕਬੂਲਦਾ

ਹੈਂ?" "ਜੀ ਸੱਚੇ ਪਾਤਿਸ਼ਾਹ ਜੀਓ! ਜਿਸ ਦਿਨ ਤੋਂ ਆਪ ਜੀ ਦੇ ਪਰਮਪਵਿੱਤ੍ਰ ਦਰਸ਼ਨ ਕੀਤੇ ਹਨ, ਆਪ ਜੀ ਦੇ ਸੱਚੇ ਚਰਨ-ਕਮਲ ਧੋ ਕੇ ਪੀਤੇ ਹਨ, ਉਸ ਦਿਨ ਤੋਂ ਸਿਰ ਆਪ ਜੀ ਦਾ ਹੀ ਹੈ, ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ; ਤੇਤੇ ਅਉਗਣ ਹਮਾਰੇ॥ ਦਇਆ ਕਰਹੁ ਕਿਛੁ ਮਿਹਰ

ਉਪਾਵਹੁ; ਡੁਬਦੇ ਪਥਰ ਤਾਰੇ॥ ਅਨੁਸਾਰ ਦਾਸਨ ਦਾਸ ਔਗੁਣਾਂ ਦੇ ਭਰੇ ਨੂੰ ਬਖ਼ਸ਼ ਲਵੋ ਜੀ। ”ਸੱਚੇ ਸਤਿਗੁਰਾਂ ਕਿਹਾ, “ਸਾਬਾਸ਼! ”ਭਾਈ ਦਇਆ ਸਿੰਘ ਜੀ ਨੂੰ ਤੰਬੂ ’ਚ ਲੈ ਗਏ, ਜਿੱਥੇ ਪਰਮਪਵਿੱਤ੍ਰ ਸੁੰਦਰ ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ੇ ਸਨ। ਸਤਿਗੁਰ ਆਗੈ ਸੀਸੁ ਭੇਟ ਦੇਉ; ਜੇ ਸਤਿਗੁਰ ਸਾਚੇ ਭਾਵੈ॥ ਅਨੁਸਾਰ ਸਤਿਗੁਰਾਂ ਨੂੰ ਸੀਸ ਭੇਟਾ ਕਰਕੇ ਧੰਨਤਾ ਯੋਗ ਹੋਏ। ਯਥਾ:- ਧੰਨੁ ਧੰਨੁ; ਧੰਨੁ ਜਨੁ ਆਇਆ॥ ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ॥ )ਧੰਨਿ ਜਨਮੁ; ਤਾਹੀ ਕੋ ਗਣੈ॥ ਮਾਰੈ ਏਕਹਿ; ਤਜਿ ਜਾਇ ਘਣੈ॥ ੨੧॥

ਜਦੋਂ ਸਾਹਿਬ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ, ਸਿੱਖੀ ਦੀ ਮਹਾਂ ਕਰੜੀ ਪਰਖ ਕੀਤੀ, ਤਦੋਂ ਪਰਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਨੇ, ਭਾਣਾ ਜੀ, ਭਲਾ ਜੀ ਤੇ ਭੁੱਲ ਗਏ ਜੀ ਬਚਨ ਕਮਾਏ, ਮੁਰਦੇ ਖਾਣ ਤੱਕ ਬਚਨ ਮੰਨ ਕੇ, ਪਿਆਰੀ ਸੱਚੀ ਸੁੱਚੀ ਸਿੱਖੀ ਦਾ ਬੀਜ ਰੱਖਿਆ। ਯਥਾ:- ਪਏ ਕਬੂਲੁ.ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ॥ ਸੋ ਪਰਮਪੂਜਨੀਕ ਪਿਆਰੇ ਦਇਆ ਸਿੰਘ ਸਾਹਿਬ ਜੀ ਦੀ ਮਹਾਨ ਉੱਚ ਕਰਨੀ ਜੈਸਾ ਦ੍ਰਿਸ਼ਟਾਂਤ ਕੋਟਾਨ ਕੋਟਿ ਬ੍ਰਹਮੰਡਾਂ ’ਚ ਮਿਲਣਾ ਬੜਾ ਹੀ ਔਖਾ ਹੈ। ਸੋ ਪਰਮਪੂਜਨੀਕ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਦੀਆਂ ਸੱਚੀਆਂ ਲੀਹਾਂ ’ਤੇ ਚੱਲ ਕੇ ਭਾਈ ਸਾਹਿਬ ਜੀ ਨੇ ਸੀਸ ਦੇ ਕੇ, ਅਤਿਅੰਤ ਪਿਆਰੀ ਸਿੱਖ ਦਾ ਬੀਜ ਰੱਖ ਲਿਆ।

੧੬.ਪਿਆਰੇ ਦਇਆ ਸਿੰਘ ਸਾਹਿਬ ਜੀ ਦੇ ਸੀਸ ਦੇਣ ਤੋਂ ਅਸੰਖ ਸ਼ੁਭ ਗੁਣ ਸਿੱਖੀ ਦਾ ਬੀਜ ਰਹਿਣਾ, ਗੁਰੂ ਖ਼ਾਲਸੇ ਜੀ ਦੇ ਅਤਿ ਉੱਚੇ ਮਹਾਨ ਪਰਉਕਾਰੀ ਕਾਰਨਾਮੇ।

ਪਿਆਰੇ ਦਇਆ ਸਿੰਘ ਸਾਹਿਬ ਜੀ:- ਪਿਤਾ ਮਈਆ ਰਾਮ ਜੀ, ਮਾਤਾ ਸ਼ੋਭਾ ਦੇਈ ਜੀ, ਛੱਤ੍ਰੀ ਬੰਸ, ਲਹੌਰ ਵਿਖੇ, ੧੭੨੫ ਬਿ:ਫੱਗਣ ਸੰਗ੍ਰਾਂਦ ਅੰਮ੍ਰਿਤ ਵੇਲੇ ਐਤਵਾਰ ਪ੍ਰਗਟੇ। ਤੇਰਵੇਂ ਸਾਲ ’ਚ, ਧੰਨ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਸ੍ਰਬ ਵਿਆਪੀ ਸੱਚੀ ਸ਼ਰਨ, ਸ੍ਰੀ ਅਨੰਦਪੁਰ ਸਾਹਿਬ ਜੀ ਆਏ। ੧੭੬੫ ਬਿ:ਅੱਸੂ ਅਮਾਵਸ ਨੂੰ ਸ੍ਰੀ ਹਜ਼ੂਰ ਸਾਹਿਬ ਜੀ ਵਿਖੇ ਸੱਚਖੰਡ ਗਏ। ਸਤਿਗੁਰਾਂ ਦੇ ਸਤਿਕਾਰੇ ਗੁਰਮੁਖਿ ਪਿਆਰੇ ਮਹਾਨ ਪਰਉਪਕਾਰੀ ਧੀਰਜਧਾਰੀ ਭਾਈ ਸਾਹਿਬ ਪਿਆਰੇ ਦਇਆ ਸਿੰਘ ਸਾਹਿਬ ਜੀ ਦੇ ਸੀਸ ਦੇਣ ਤੋਂ ਸਿੱਖੀ ਦਾ ਬੀਜ ਰਹਿ ਗਿਆ। ਸਤਿਗੁਰੂ ਦੂਜੇ ਪਾਤਿਸ਼ਾਹ ਜੀ ਦੀ ਸੀਸ ਦੇਣ ਦੀ ਪ੍ਰਪਾਟੀ ਅਨੁਸਾਰ ਇਨ੍ਹਾਂ ਨੇ ਆਪਣਾ ਸੀਸ ਦੇ ਕੇ, ਅਠਸਠਿ ਤੀਰਥ ਸਗਲ ਪੁੰਨ; ਜੀਅ ਦਇਆ ਪਰਵਾਨੁ॥ ਅਨੁਸਾਰ ਆਪਣੇ ਜੀਅ ’ਤੇ ਦਇਆ ਕਰਕੇ, ਚੌਰਾਸੀ ਦੇ ਗੇੜੇ ’ਚੋਂ ਆਪਣੇ ਆਪ ਤੇ ਅਨੇਕਾਂ ਨੂੰ ਬਚਾਇਆ। ਆਪ ਜੀ ਦੇ ਸੀਸ ਦੇਣ ਤੋਂ ਗੁਰੂ ਪੰਥ ਜੀ ਅੰਦਰ ਦਇਆ ਆਈ, ਜਿਸ ਕਰਕੇ ਗੁਰੂ ਪ੍ਰੇਮੀਆਂ ਨੇ ਆਪਣੀਆਂ ਜਾਨਾਂ ਕੁਰਬਾਨ ਕਰਕੇ, ਮਹਾਂ ਦੁਖੀਆਂ ਨੂੰ ਸੁਖੀ ਕੀਤਾ, ਮਰਦਿਆਂ ਨੂੰ ਬਚਾਇਆ, ਧਰਮੀਆਂ ਦੇ ਧਰਮ ਦੀ ਰੱਖਿਆ ਕੀਤੀ। ਜਿਵੇਂ ਸਤਿਗੁਰੂ ਸਾਹਿਬ ਜੀ ਦੇ ਅਨਿੰਨ ਸੇਵਕ ਸ਼ਹੀਦ ਭਾਈ ਤਾਰੂ ਸਿੰਘ ਸਾਹਿਬ ਜੀ ਨੇ ਆਪਣਾ ਖੋਪਰਾ ਲੁਹਾਇਆ, ਦੀਨ ਕਬੂਲ ਨਹੀਂ ਕੀਤਾ। ਆਪ ਜੀ ਦਾ ਜਨਮ ਨੱਗਰ ਪੂਲ੍ਹਾ, ਜ਼ਿਲਾ

ਲਹੌਰ, ਤਹਿਸੀਲ ਕਸੂਰ ਸੀ। ਧਰਮੀ ਨੇਕ ਪੁਰਖ ਬਾਬਾ ਤਾਰੂ ਸਿੰਘ ਸਾਹਿਬ ਜੀ ਆਪ ਹਲ ਵਾਹ ਕੇ, ਆਈ ਸਤਿਸੰਗਤ ਜੀ ਦੀ ਸ਼ੁਭ ਸੱਚੀ ਪਿਆਰੀ ਸੇਵਾ ਕਰਦੇ ਸਨ। ਇੱਕ ਦਿਨ ਆਪ ਜੀ ਗੁਰੂ ਪਿਆਰੇ ਦੁਲਾਰੇ ਸੂਰਬੀਰ ਬਹਾਦਰ ਸਿਦਕੀ, ਧਰਮੀ ਯੋਧੇ ਸਿੰਘਾਂ ਲਈ ਲੰਗਰ ਲੈ ਕੇ ਜੰਗਲ਼ 'ਚ ਗਏ। ਬਹਾਦਰ ਸੂਰਮੇ ਸਿੰਘ ਸੱਤਾਂ ਦਿਨਾਂ ਦੇ ਭੁੱਖੇ ਸਨ, ਭਾਈ ਸਾਹਿਬ ਜੀ ਨੇ ਪ੍ਰਛਾਦੇ ਵਰਤਾ ਕੇ ਕਿਹਾ, "ਪਿਆਰੇ ਗੁਰੂ ਖ਼ਾਲਸਾ ਜੀ! ਹਿੰਦੂ ਰਾਜਿਆਂ ਦੀਆਂ ਨੌਜਵਾਨ ਬੱਚੀਆਂ ਨੂੰ, ਜ਼ਾਲਮ ਕੈਦ ਕਰਕੇ ਲਈ ਜਾ ਰਹੇ ਹਨ, ਵੈਣ ਪਉਦੀਆਂ ਵਿਰਲਾਪ ਕਰਦੀਆਂ ਜਾ ਰਹੀਆਂ ਹਨ। "ਇਹ ਸੁਣ ਕੇ ਸਤਿਗੁਰੂ ਸਾਹਿਬਾਨ ਜੀ ਦੇ ਲਾਡਲੇ ਬਹਾਦਰਾਂ ਨੂੰ ਬਹੁਤ ਭਾਰੀ ਜੋਸ਼ ਆਇਆ, ਯੋਧੇ ਅੰਗਿਆਰ ਵਾਂਗ ਭਖ ਉੱਠੇ, ਪ੍ਰਛਾਦੇ ਵਾਪਿਸ ਕਰ ਦਿਤੇ ਤੇ ਕਿਹਾ, "ਅਸੀਂ ਨੌਜੁਆਨ ਬੀਬੀਆਂ ਨੂੰ ਛੁਡਾ ਕੇ ਹੀ ਛਕਾਂਗੇ। "ਪਿੰਡ ਬੱਲੋਕੇ ਦਰਿਅ ਹਿੰਡ 'ਤੇ ਜਾ ਕੇ, ਸੱਤਾਂ ਦਿਨਾਂ ਦੇ ਭੁੱਖਿਆਂ ਸਿੰਘਾਂ ਨੇ ਵੈਰੀ 'ਤੇ ਜ਼ਬਰਦਸਤ ਹੱਲਾ ਕਰਕੇ, ਬਹੁਤ ਕਟਾ ਵੱਢੀ ਕੀਤੀ। ਗਿਲਜਿਆਂ ਨੂੰ ਮਾਰ ਕੇ, ਅਠਾਰਾਂ ਹਜ਼ਾਰ ਬੀਬੀਆਂ ਨੂੰ ਛੁਡਾ ਕੇ, ਪੂਰਨ ਸਤਿਕਾਰ ਨਾਲ ਉਨ੍ਹਾਂ ਦੇ ਘਰੀਂ ਪਹੁੰਚਾਇਆ।

੧੭.ਗੁਰਪ੍ਰਸਾਦਿ ਵਾਹਿਗੁਰੂ॥ ਸਿਰਲੱਥ ਯੋਧੇ ਬਾਬਾ ਦੀਪ ਸਿੰਘ ਸਾਹਿਬ ਜੀ ਸ਼ਹੀਦ ਨੇ ਚੰਬੇ ਵਾਲੇ ਰਾਜੇ ਦੀ ਨੌਜਵਾਨ ਬੱਚੀ ਨੂੰ ਦੇਖ ਕੇ ਅਡੋਲ ਰਹਿਣਾ:- ਚੰਬੇ ਵਾਲੇ ਰਾਜੇ ਦੀ ਨੌਜਵਾਨ ਬੱਚੀ ਅਤੀ ਹੀ ਸੁੰਦਰ ਸੀ, ਜਿਸ ਨੂੰ ਦੇਖ ਕੇ ਸਭ ਮੋਹਿਤ ਹੋ ਜਾਂਦੇ ਸਨ, ਇਸ ਨੂੰ ਸਿਰਲੱਥ ਯੋਧੇ ਬਾਬਾ ਦੀਪ ਸਿੰਘ ਸਾਹਿਬ ਜੀ ਸ਼ਹੀਦ ਚੰਬੇ ਛੱਡ ਕੇ ਆਏ, ਚਿੱਤ ਅਡੋਲ ਰਿਹਾ। ਬਾਬਾ ਜੀ ਜਤ ਸਤ 'ਚ ਕਾਇਮ ਰਹੇ। ਇਸ ਤਰ੍ਹਾਂ ਦੇ ਪੈਂਤੀ ਹਜ਼ਾਰ ਜਤੀ ਸਤੀ ਨਿਰਮਲ ਸੂਰਬੀਰ ਬਲੀ ਬਹਾਦਰ ਸਿੰਘ ਸਾਹਿਬਾਨਾਂ ਨੇ, ਜ਼ਾਲਮ ਰਾਜ ਦੀਆਂ ਜੜਾਂ ਪੁੱਟ ਕੇ ਖਾਰੇ ਸਮੁੰਦ੍ਰ 'ਚ ਪਾ ਕੇ, ਕੇਸਰੀ ਨਿਸ਼ਾਨ ਝੁਲਾ ਦਿਤੇ। ਮੂੰਹ 'ਤੇ ਪੱਟੀਆਂ ਬੰਨ੍ਹਣ ਦਾ ਨਾਮ ਦਇਆ ਨਹੀਂ, ਦਇਆ ਉਹ ਹੈ, ਜੋ ਅਨੇਕ ਵਾਰੀ ਸਤਿਗੁਰਾਂ ਦੇ ਸਿੰਘਾਂ ਨੇ ਬੰਨ੍ਹੀਆਂ, ਬੰਨ੍ਹਾਂ ਛੁਡਾਈਆਂ, ਜਿਨ੍ਹਾਂ ਨੂੰ ਰਾਜੇ ਮਹਾਰਾਜੇ ਭੀ ਨਹੀਂ ਛੁਡਾ ਸਕੇ। ਸੋ ਪਿਆਰੇ ਦਇਆ ਸਿੰਘ ਸਾਹਿਬ ਜੀ ਦੇ ਸੀਸ ਅਰਪਣ ਤੋਂ, ਸਿੰਘਾਂ ਅੰਦਰ ਦਇਆ ਆਈ, ਹੋਰ ਭੀ ਅਨੇਕ ਪ੍ਰਮਾਣ ਹਨ।

ਲਹੂ ਨਾਲ ਲਿੱਬੜੀ ਸ੍ਰੀ ਸਾਹਿਬ ਜੀ ਲੈ ਕੇ, ਸਤਿਗੁਰੂ ਪ੍ਰਮੇਸ਼ਰ ਜੀ ਬਾਹਰ ਆਏ, ਦੇਖ ਕੇ ਸਾਰੇ ਬ੍ਰਹਮੰਡ ਨੂੰ ਕੰਬਣੀ ਛਿੜ ਗਈ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਬੀਰ-ਰਸ ਦੀ ਝਾਲ ਨ ਝੱਲਦਿਆਂ, ਸਭ ਦੀਆਂ ਨੀਵੀਆਂ ਪੈ ਗਈਆਂ। ਵਾਹਿਗੁਰੂ ਜੀ ਨੇ ਦੂਜੀ ਵਾਰ ਸੀਸ ਦੀ ਮੰਗ ਕੀਤੀ। ਸਤਿਗੁਰ ਆਗੈ ਸੀਸੁ ਭੇਟ ਦੇਉ; ਅਨੁਸਾਰ ਗੁਰਮੁਖਿ ਮਹਾਂਪੁਰਸ਼ ਪਿਆਰੇ ਧਰਮ ਸਿੰਘ ਸਾਹਿਬ ਨੇ ਦੂਜੀ ਵਾਰ ਸੀਸ ਦਿਤਾ। ਪਿਤਾ ਪਰਮ ਸੁਖ ਜੀ ਮਾਤਾ ਅਨੰਤੀ ਜੀ, ੧੭੨੬ ਬਿਕ੍ਰਮੀ ੧੩ ਵਿਸਾਖ, ਸੋਮਵਾਰ ਦਿੱਲੀ ਵਿਖੇ ਪਹਿਰ ਰਾਤ ਰਹਿੰਦੀ ਤੋਂ ਪ੍ਰਗਟੇ। ਜੱਟ ਜਾਤੀ, ੧੭੫੨ ਬਿ:ਨੂੰ

੨੭ ਵੇਂ ਸਾਲ 'ਚ, ਸ੍ਰੀ ਅਨੰਦਪੁਰ ਸਾਹਿਬ ਜੀ ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਸ੍ਰਬ ਵਿਆਪੀ ਮਹਾਂ ਵਿਸਮਾਦ ਸੱਚੀ ਸ਼ਰਨ 'ਚ ਆਏ। ਮਹੱਲੇ ਦਸਵੇਂ ਜੀ ਦੀ ਆਯੂ ੨੯ ਵੇਂ ਸਾਲ 'ਚ ਸੀ। ਅਬਚਲ ਨੱਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ 'ਚ ਸੱਚਖੰਡ ਗਏ।

ਧਰਮ:- ਜਿੱਥੇ ਦਇਆ ਹੈ ਉੱਥੇ ਹੀ ਧਰਮ ਹੈ। ਕਸਾਈ ਅੰਦਰ ਦਇਆ ਨਹੀਂ ਹੈ, ਧਰਮ ਕਿਵੇਂ ਹੋ ਸਕਦਾ ਹੈ? ਧੌਲੁ ਧਰਮੁ ਦਇਆ ਕਾ ਪੂਤੁ॥ ਅਨੁਸਾਰ ਧਰਮ ਦਇਆ ਦਾ ਪੁੱਤ੍ਰ ਹੈ। ਗੁਰਮੁਖਿ ਮਹਾਂਪੁਰਸ਼ ਪਿਆਰੇ ਧਰਮ ਸਿੰਘ ਸਾਹਿਬ ਜੀ ਦੇ ਸੀਸ ਦੇਣ ਤੋਂ ਸਿੰਘਾਂ ਅੰਦਰ, ਤਜਿ ਸਭਿ ਭਰਮ; ਭਜਿਓ ਪਾਰਬ੍ਰਹਮੁ॥ ਕਹੁ ਨਾਨਕ ਅਟਲ ਇਹੁ ਧਰਮੁ॥ )ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ਕੇਵਲ ਧਰਮ ਗੁਣ ਹੀ ਨਹੀਂ ਆਇਆ, ਬਲਕਿ ਸਿੰਘਾਂ ਨੇ ਪਰਾਏ ਧਰਮ ਦੀ ਭੀ ਰੱਖਿਆ ਕੀਤੀ। ਜਦੋਂ ਸਿੰਘ ਜ਼ਾਲਮਾਂ 'ਤੇ ਹਮਲਾ ਕਰਦੇ ਤਾਂ ਉਹ ਘਰ ਛੱਡ ਕੇ ਭੱਜ ਜਾਂਦੇ। ਗੁਰੂ ਕੇ ਜਤੀ ਸਤੀ ਨਿਰਮਲ ਸੂਰਬੀਰ ਬਹਾਦਰ ਸਿੰਘ ਆਪਣੇ ਧਰਮ 'ਚ ਪੱਕੇ ਰਹਿੰਦੇ। ਪਰ ਇਸਤ੍ਰੀਆਂ ਨੂੰ ਆਪਣੀਆਂ ਮਾਵਾਂ ਭੈਣਾਂ ਧੀਆਂ ਸਮਝਦੇ, ਇਸ ਲਈ ਧਰਮ ਯੁੱਧ ਜਿੱਤਦੇ, ਚੜ੍ਹਦੀਆਂ ਕਲਾਂ 'ਚ ਰਹਿੰਦੇ ਸਨ।

ਤੀਜਾ ਸੀਸ, ਗੁਰਮੁਖਿ ਪਿਆਰੇ ਪੂਰਨ ਮਹਾਂਪੁਰਸ਼ ਭਾਈ ਹਿੰਮਤ ਸਿੰਘ ਸਾਹਿਬ ਜੀ ਨੇ ਦਿਤਾ। ਪਿਤਾ ਮਾਲਦੇਉ ਜੀ, ਮਾਤਾ ਲਾਲਦੇਈ ਜੀ, ਜਗਨਨਾਥ ਪੁਰੀ (ਉੜੀਸਾ)ਝੀਵਰ ਜਾਤੀ, ੧੭੨੧ ਬਿਕ੍ਰਮੀ ੧੫ ਜੇਠ ਨੂੰ ਬਾਬੇ ਬਕਾਲੇ ਵਿਖੇ ਪ੍ਰਗਟੇ। ਪਰਮਪੂਜਨੀਕ ਮਾਤਾ ਪਿਤਾ ਜੀ ਬਾਬੇ ਬਕਾਲੇ ਵਿਖੇ, ਧੰਨ ਵਾਹਿਗੁਰੂ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੀ ਸੱਚੀ ਸ਼ਰਨ 'ਚ ਸੇਵਾ ਬੰਦਗੀ ਕਰਦੇ ਸਨ। ਵਾਹੁ ਵਾਹੁ ਕੁਰਬਾਨੀ, ੧੭੬੧ ਬਿਕ੍ਰਮੀ ਨੂੰ ਵੱਡੇ ਸਾਹਿਬਜ਼ਾਦਿਆਂ ਨਾਲ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਸ਼ਹੀਦ ਹੋਏ।

ਹਿੰਮਤ:- ਅਮਰ ਸ਼ਹੀਦ ਪਿਆਰੇ ਹਿੰਮਤ ਸਿੰਘ ਸਾਹਿਬ ਜੀ ਦੇ ਸੀਸ ਦੇਣ ਤੋਂ, ਸਿੰਘਾਂ ਅੰਦਰ ਭਜਨ-ਸਿਮਰਨ ਧਰਮ-ਕ੍ਰਿਤ ਪਰਉਪਕਾਰ ਧਰਮ-ਯੁੱਧ ਗੁਰੂ-ਸੇਵਾ ਨਾਮ ਦਾਨ ਇਸ਼ਨਾਨ ਆਦਿ ਅਨੇਕਾਂ ਸ਼ੁਭ ਕਰਮਾਂ ਦੀ ਹਿੰਮਤ ਆ ਗਈ। ਰੋਮ ੨ ਕਰਕੇ ਵਾਹਿਗੁਰੂ ੨ ਜਪਦਿਆਂ ਸਤਿਗੁਰਾਂ ਤੋਂ ਕੁਰਬਾਨ ਹੋਣਾ, ਭੁੱਖ ਤ੍ਰੇਹ ਉਨੀਂਦ੍ਰਾ ਸਹਾਰਨਾ, ਗ੍ਰੀਬੀ 'ਚ ਰਹਿ ਕੇ ਪ੍ਰਸੰਨ ਰਹਿਣਾ, ਖਿੜ੍ਹੇ ਮੱਥੇ ਭਾਣਾ ਮੰਨਦਿਆਂ ਦੁੱਖ ਭੁੱਖ ਮਾਰ ਸਹਾਰਨੀ, ਘੋੜਿਆਂ ਦੀ ਕਾਠੀ 'ਤੇ ਰਹਿਣਾ, ਹਿੰਮਤ ਨ ਹਾਰਨੀ, ਵਾਹ ਵਾਹ ਕੈਸੀ ਹਿੰਮਤ ਹੈ! ਜਿੱਥੇ ਦਇਆ ਹੈ ਉੱਥੇ ਹੀ ਧਰਮ ਹੈ, ਜਿੱਥੇ ਦਇਆ ਧਰਮ ਹੈ, ਉੱਥੇ ਹੀ ਹਿੰਮਤ ਹੈ। ਹਿੰਮਤ ਵਾਲੇ ਹੱਸ ੨ ਕੇ ਕੁਰਬਾਨੀ ਦਿੰਦਿਆਂ ਇਹ ਗਾਉਂਦੇ ਹਨ:- ਮੰਨੂੰ ਸਾਡੀ ਦਾਤਰੀ ਅਸੀਂ ਮੰਨੂੰ ਦੇ ਸੋਏ। ਜਿਉਂ ਜਿਉਂ ਸਾਨੂੰ ਵੱਢਦਾ ਅਸੀਂ ਦੂਣ ਸਵਾਏ ਹੋਏ।

ਗੁਰਮੁਖਿ ਮਹਾਂਪੁਰਸ਼ ਭਾਈ ਮੋਹਕਮ ਸਿੰਘ ਸਾਹਿਬ ਜੀ ਨੇ ਦੁਆਰਕਾ ਤੋਂ ਆ ਕੇ ਚੌਥਾ ਸੀਸ ਦਿਤਾ। ਪਰਮਪੂਜਨੀਕ ਪਿਤਾ ਜਗਜੀਵਨ ਰਾਏ, ਮਾਤਾ ਸੰਭਲੀ ਜੀ ਛੀਂਬਾ ਬਿਰਾਦਰੀ, ਦੁਆਰਕਾ

ਵਾਸੀ ੧੭੩੬ ਬਿਕ੍ਰਮੀ ਪੰਜ ਚੇਤ ਨੂੰ ਪ੍ਰਗਟੇ। ਪੰਦ੍ਰਾਂ ਸਾਲ ਦੀ ਉਮਰ 'ਚ ਮਾਤਾ ਪਿਤਾ ਜੀ ਸਮੇਤ, ਸਤਿਗੁਰੂ ਦਸਵੇਂ ਪਾਤਸ਼ਾਹ ਜੀ ਦੀ ਸ੍ਰਬ ਵਿਆਪੀ ਸੱਚੀ ਸ਼ਰਨ ਆਏ। ਸਤਾਰਾਂ ਸੌ ਇਕਾਹਟ ਬਿਕ੍ਰਮੀ ਨੂੰ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਸ਼ਹੀਦ ਹੋਏ।

ਮੋਹਕਮ:- ਗੁਰਮੁਖਿ ਮਹਾਂਪੁਰਸ਼ ਪਿਆਰੇ ਮੋਹਕਮ ਸਿੰਘ ਸਾਹਿਬ ਜੀ ਦੇ ਸੀਸ ਭੇਟ ਕਰਨ ਤੋਂ ਪਿਆਰੇ ਖ਼ਾਲਸੇ ਦੇ ਚਿੱਤ ਸਤਿਗੁਰਾਂ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ ਕਮਲਾਂ ਵਿੱਚ (ਮੋਹਕਮ)ਇਸਥਿੱਤ ਹੋਏ, ਜਿਸ ਕਰਕੇ ਸ਼ਹੀਦ ਭਾਈ ਸੁਬੇਗ ਸਿੰਘ ਜੀ ਆਪਣੇ ਲਾਇਕ ਸਪੁੱਤ੍ਰ ਨੂੰ ਚਰਖ਼ੜੀ 'ਤੇ ਚੜ੍ਹਦਿਆਂ ਦੇਖ ਕੇ ਡੋਲੇ ਨਹੀਂ, ਸਗੋਂ ਪ੍ਰਸੰਨ ਹੋਏ। ਅਮਰ ਸ਼ਹੀਦ ਮਾਈਆਂ, ਸਿੰਘਾਂ ਨੇ ਆਪਣੇ ਬੱਚਿਆਂ ਦੇ ਟੋਟੇ ੨ ਕਰਵਾ ਕੇ, ਆਪਣੀਆਂ ਝੋਲ਼ੀਆਂ 'ਚ ਪੁਆਏ, ਆਪਣੇ ਗਲ਼ਾਂ 'ਚ ਹਾਰ ਪੁਆਏ। ਜਿੱਥੇ ਦਇਆ ਹੈ ਉੱਥੇ ਹੀ ਧਰਮ ਹੈ, ਜਿੱਥੇ ਦਇਆ ਧਰਮ ਹੈ ਉੱਥੇ ਹਿੰਮਤ ਹੈ। ਜਿੱਥੇ ਦਇਆ ਧਰਮ ਹਿੰਮਤ ਹੈ ਉੱਥੇ ਮਨ ਗੁਰੂ ਚਰਨ-ਕਮਲਾਂ 'ਚ ਇਸਥਿੱਤ ਹੈ।

ਪਰਮਪੂਜਨੀਕ ਪਿਆਰੇ ਸਾਹਿਬ ਸਿੰਘ ਜੀ, ਪੰਜਵਾਂ ਸੀਸ ਦਿਤਾ। ਪਰਮਪੂਜਨੀਕ ਪਿਤਾ ਗੁਰਨਰੈਣ ਸਿੰਘ ਜੀ, ਮਾਤਾ ਅਨਕੰਪਾ ਜੀ, ਸਤਾਰਾਂ ਸੌ ਬੱਤੀ ਬਿਕ੍ਰਮੀ ਪੰਜ ਮਾਘ ਬਿਦਰਪੁਰੀ ਵਿਖੇ ਪ੍ਰਗਟੇ। ਸੈਨੁ ਨਾਈ ਬੁਤਕਾਰੀਆ; ਓਹੁ ਘਰਿ ਘਰਿ ਸੁਨਿਆ॥ ਹਿਰਦੇ ਵਸਿਆ ਪਾਰਬ੍ਰਹਮੁ; ਭਗਤਾ ਮਹਿ ਗਨਿਆ॥ ਰੱਬ ਰੂਪ ਸ੍ਰੀ ਸੈਨ ਭਗਤ ਸਾਹਿਬ ਜੀ ਵਾਲੀ ਰਾਜਾ ਬ੍ਰਾਦਰੀ 'ਚੋਂ ਸਨ। ਜਿੱਥੇ ਧੰਨ ਹਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾਏ ਹਨ, ਹੁਣ ਨਿਰਮਲ ਉੱਜਲ ਪਰਮਪਵਿੱਤ੍ਰ ਅੰਮ੍ਰਿਤ ਦਾ ਸੁੰਦਰ ਚਸ਼ਮਾ ਬਾਰਾਂ ਮਹੀਨੇ ਵਹਿੰਦਾ ਹੈ, ਸ੍ਰੋਵਰ ਸਾਹਿਬ ਜੀ ਭੀ ਹਨ। ਆਪ ਜੀ ਦੇ ਮਾਤਾ ਪਿਤਾ ਜੀ ਨੇ ਗਿਆਰਾਂ ਵਰ੍ਹੇ ਦੀ ਉਮਰ 'ਚ, ਆਪ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਲਿਆ ਕੇ, ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਭੇਟਾ ਕੀਤਾ। ਮਾਤਾ ਪਿਤਾ ਜੀ ਜਨਮਾਂ ੨ ਦੇ ਪ੍ਰੇਮੀ ਭਗਤ ਸਨ, ਇਨ੍ਹਾਂ ਦੀ ਕੁਲ ਗੁਰੂ ਘਰ ਦੀ ਅਨਿੰਨ ਭਗਤ ਸੀ। ਸਤਾਰਾਂ ਸੌ ਇਕਾਹਟ ਬਿ: ਨੂੰ ਸ੍ਰੀ ਚਮਕੌਰ ਸਾਹਿਬ ਜੀ ਵਿਖੇ ਸ਼ਹੀਦ ਹੋਏ।

ਸਾਹਿਬ ਜੀ ਦੀ ਗੁਰਪ੍ਰਸਾਦਿ ਪ੍ਰਾਪਤੀ:- ਸ਼ਹੀਦ ਗੁਰਮੁਖਿ ਪਿਆਰੇ ਸਾਹਿਬ ਸਿੰਘ ਸਾਹਿਬ ਜੀ ਦੇ ਪਰਮਪਵਿੱਤ੍ਰ ਸੀਸ ਦੇਣ ਤੋਂ ਖ਼ਾਲਸੇ ਜੀ ਨੂੰ (ਸਾਹਿਬ)ਮਾਲਕ ਵਾਹਿਗੁਰੂ ਜੀ ਦੀ ਪ੍ਰਾਪਤੀ ਹੋਈ। ਜਿੱਥੇ ਦਇਆ ਹੈ ਉੱਥੇ ਹੀ ਧਰਮ ਹੈ, ਜਿੱਥੇ ਦਇਆ ਧਰਮ ਹੈ ਉੱਥੇ ਹੀ ਹਿੰਮਤ ਹੈ, ਜਿੱਥੇ ਭਜਨ ਸਿਮਰਨ ਸੇਵਾ ਕੁਰਬਾਨੀ ਸੀਸ ਦੇਣ ਦੀ ਹਿੰਮਤ ਹੈ, ਉੱਥੇ ਹੀ ਮਨ ਗੁਰੂ ਚਰਨ-ਕਮਲਾਂ 'ਚ (ਮੋਹਕਮ)ਇਸਥਿੱਤ ਹੈ, ਜਿੱਥੇ ਦਇਆ ਧਰਮ ਹਿੰਮਤ ਸਹਿਤ ਗੁਰੂ ਚਰਨ-ਕਮਲਾਂ 'ਚ ਮਨ (ਮੋਹਕਮ)ਇਸਥਿੱਤ ਹੈ, ਉੱਥੇ ਹੀ ਸਾਹਿਬ ਜੀ ਦੀ ਪ੍ਰਾਪਤੀ ਹੈ।

੧੮.ਨਿਮਾਨੇ ਕਉ; ਪ੍ਰਭ ਤੇਰੋ.ਮਾਨੁ॥ ਦੇ ਅਰਥ ਸ੍ਰਬ ਵਿਆਪੀ ਮਹਾਂ ਮਹਾਂ ਵਿਸਮਾਦ ਹਨ:- ਸਤਿਗੁਰਾਂ ਨੇ ਅਕਾਲ ਪੁਰਖੁ ਸਰੂਪ 'ਚ, ਪੰਜਾਂ ਤੱਤਾਂ ਕਰਕੇ ਜਿਵੇਂ ਸ੍ਰਿਸ਼ਟੀ ਰਚੀ ਹੈ, ਤਿਵੇਂ ਹੀ ਗੁਰੂ

ਸਰੂਪ 'ਚ ਪੰਜਾਂ ਪਿਆਰਿਆਂ ਦੁਆਰਾ ਖ਼ਾਲਸਾ ਪੰਥ ਸਾਜ ਕੇ, ਪੰਚਇਤੀ ਅਸੂਲ ਕਾਇਮ ਕੀਤਾ। ਗੁਰਮੁਖਾਂ ਨੇ ਸੀਸ ਦਿਤੇ, ਸਤਿਗੁਰਾਂ ਨੇ ਸਤਿਗੁਰਾਂ ਨੇ ਮਹਾਨ ਕ੍ਰਿਪਾ ਕਰਕੇ ਪਰਮ-ਪ੍ਰਸੰਨ ਹੋ ਕੇ ਅਨੇਕਾਂ ਵਰ ਬਖ਼ਸ਼ੇ, ਨਿਮਾਣਿਆਂ ਨੂੰ ਬਹੁਤ ਹੀ ਭਾਰੀ ਮਾਣ ਬਖ਼ਸ਼ਿਆ:- ਯਥਾ:- ਨਿਮਾਨੇ ਕਉ; ਪ੍ਰਭ ਤੇਰੋ.ਮਾਨੁ॥ ੧.ਦੁਖੁ ਵਿਛੋੜਾ; ਇਕੁ ਦੁਖੁ ਭੂਖ॥ ਇਕੁ ਦੁਖੁ; ਸਕਤਵਾਰ ਜਮਦੂਤ॥ ਇਕੁ ਦੁਖੁ; ਰੋਗੁ ਲਗੈ ਤਨਿ ਧਾਇ॥ )ਜਮਿ ਜਮਿ ਮਰੈ; ਮਰੈ ਫਿਰਿ ਜੰਮੈ॥ ਬਹੁਤੁ ਸਜਾਇ; ਪਇਆ ਦੇਸਿ ਲੰਮੈ॥ ਅਨੁਸਾਰ ਵਾਹਿਗੁਰੂਜੀ ਦੇ ਵਿਛੋੜੇ, ਚੌਰਾਸੀ ਲੱਖ ਜੂਨ ਜਮਾਂ ਔਗੁਣਾਂ ਵਿਕਾਰਾਂ ਦੇ ਕਸ਼ਟ ਦੇ ਮਾਰੇ ਨਿਮਾਨੇ ਜੀਵ (ਕਉ)ਨੂੰ, ਹੇ (ਪ੍ਰਭ)ਵਾਹਿਗੁਰੂ ਸਤਿਗੁਰੂ ਜੀ! (ਤੇਰੋ)ਆਪਜੀ ਦਾ ਬਖ਼ਸ਼ਿਆ, ਨਾਮ ਜਪਣ ਜਪਾਉਣ ਰੂਪ, ਸੂਬ ਵਿਆਪੀ ਮਹਾਂ ਵਿਸਮਾਦ ਪਾਤਿਸਾਹੀ (ਮਾਨੁ)ਸਤਿਕਾਰ ਮਿਲਦਾ ਹੈ। ਮਾਣੁ ਨਿਮਾਣੇ ਤੂੰ ਧਣੀ; ਤੇਰਾ ਭਰਵਾਸਾ॥ ਬਿਨੁ ਸਾਚੇ ਅਨ ਟੇਕ ਹੈ; ਸੋ ਜਾਣਹੁ ਕਾਚਾ॥) ਨਿਮਾਨੇ ਕਉ; ਜੋ ਦੇਤੋ ਮਾਨੁ॥ ਸਗਲ ਭੂਖੇ ਕਉ; ਕਰਤਾ ਦਾਨੁ॥ ) ਮਤਿ ਹੋਦੀ; ਹੋਇ ਇਆਣਾ॥ ਤਾਣ ਹੋਦੇ; ਹੋਇ ਨਿਤਾਣਾ॥ ਅਣਹੋਦੇ; ਆਪੁ ਵੰਡਾਏ॥ ਕੋ ਐਸਾ ਭਗਤੁ; ਸਦਾਏ॥ ੧੨੮॥ ਇਕੁ ਫਿਕਾ.ਨ ਗਾਲਾਇ; ਸਭਨਾ ਮੈ ਸਚਾ ਧਣੀ॥ ਹਿਆਉ.ਨ ਕੈਹੀ ਠਾਹਿ; ਮਾਣਕ ਸਭ ਅਮੋਲਵੇ॥ ੧੨੯॥ ਸਭਨਾ ਮਨ ਮਾਣਿਕ; ਠਾਹਣੁ ਮੂਲਿ ਮਚਾਂਗਵਾ॥ ਜੇ ਤਉ.ਪਿਰੀਆ ਦੀ ਸਿਕ; ਹਿਆਉ.ਨ ਠਾਹੇ ਕਹੀ ਦਾ॥ ੧੩੦॥ ਅਨੁਸਾਰ ਮਾਣ ਹੁੰਦਿਆਂ, ਨਿਮਾਣਾ ਹੋ ਕੇ, ਆਪਸ ਕਉ; ਆਪਿ ਦੀਨੋ ਮਾਨੁ॥ ਨਾਨਕ ਪ੍ਰਭ ਜਨੁ; ਏਕੋ ਜਾਨੁ॥ ਗੁਰਮੁਖਿ ਅਵਸਥਾ ਨੂੰ ਪ੍ਰਾਪਤ ਹੋ ਕੇ, ਇੱਥੇ, ਦਰਗਹ'ਚ ਰੱਬ ਸਮਾਨ ਮਾਣ ਪਾਉਂਦੇ ਹਨ। ਸਚੀ ਦਰਗਹ ਮਾਣੁ ਨਿਮਾਣੈ। )ਦਰਗਹ ਮਾਣੁ ਪਾਵਹਿ, ਪਤਿ ਸਿਉ ਜਾਵਹਿ; ਆਗੈ.ਦੂਖੁ ਨ ਲਾਗੈ॥

੨.ਵਿਦੇਸ਼ੀ ਜ਼ਾਲਮ, ਜਿਸ ਰੰਕ ਦੀਆਂ ਬਹੂ ਬੇਟੀਆਂ ਨੂੰ ਚੁੱਕ ਕੇ, ਗਜ਼ਨੀ'ਚ ਟਕੇ ੨ ਨੂੰ ਵੇਚਦੇ ਸਨ, ਜਿਸ ਨੂੰ ਕੋਈ ਭੀ ਸੂਕਾਰੀ ਨੌਕਰੀ ਨਹੀਂ ਸੀ ਮਿਲਦੀ, ਜੋ ਧੂੜ'ਚ ਰੁਲ਼ ਰਿਹਾ ਸੀ, ਜਿਸ ਨੂੰ ਸ਼ੂਦ੍ਰ ੨ ਕਹਿ ਕੇ ਤ੍ਰਿਸਕਾਰ ਕਰਦੇ ਸਨ, ਜ਼ਾਲਮ ਜਿਸ ਦੇ ਮੂੰਹ'ਚ ਥੁੱਕਦੇ ਸਨ, ਜਿਸ ਨੂੰ ਘੋੜੇ'ਤੇ ਚੜ੍ਹਨ, ਫ਼ੌਜ ਤਖ਼ਤ ਰਚਣ, ਸੀਸ'ਤੇ ਦੁਮਾਲਾ ਚੱਕ੍ਰ ਸਜਾਉਣ, ਸ਼ਸਤ੍ਰ ਪੈਨ੍ਹਣ ਦੀ ਸਖ਼ਤ ਮਨਾਹੀ ਸੀ, ਜੋ ਜਮਾਂ ਜੂਨਾਂ ਰੋਗਾਂ ਔਗੁਣਾਂ ਵੱਸ ਹੋ ਰਿਹਾ ਸੀ। ਐਸੇ (ਨਿਮਾਨੇ)ਮਾਣ ਤੋਂ ਰਹਿਤ, ਨਿਮਾਣੇ ਜੀਵ (ਕਉ)ਨੂੰ, ਹੇ (ਪ੍ਰਭ)ਵਾਹਿਗੁਰੂ ਰਾਜਾਨ ਰਾਜ॥ ); ਸਰਬ ਕਲਾ ਸਮਰਥ॥ ਵਾਹਿਗੁਰੂ ਮਹੱਲਾ ਪਹਿਲਾ ਜੀ, ਮਹੱਲਾ ਛੇਵਾਂ ਜੀ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬਜੀ ਸਦਾ ਗੁਰਤਾ ਬਿਰਾਜਮਾਨ ਸਤਿਗੁਰੂ ਗ੍ਰੰਥ ਸਾਹਿਬਜੀ! (ਤੇਰੋ)ਆਪਜੀ ਦਾ ਬਖ਼ਸ਼ਿਆ ਸ਼ੁਭ ਸੱਚਾ (ਮਾਨੁ)ਸਤਿਕਾਰ ਪ੍ਰਾਪਤ ਹੈ, ਜੋ ਆਪਜੀ ਨੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ, ਗੁਰਬਾਣੀ ਬਖ਼ਸ਼ ਕੇ, ਖ਼ਾਲਸਾ ਪੰਥਜੀ ਸਜਾਏ, ਕੀੜਾ ਥਾਪਿ ਦੇਇ ਪਾਤਿਸਾਹੀ; ਲਸਕਰ ਕਰੇ ਸੁਆਹ॥ ਅਨੁਸਾਰ ਕੀੜਿਆਂ ਨੂੰ ਪਾਤਿਸਾਹੀ ਬਖ਼ਸ਼ਦਿਆਂ, ਇਹ ਸ਼ੁਭ ਸੱਚੇ ਵਰ ਬਖ਼ਸ਼ੇ, ਕਿ ਦਾਸਨ ਦਾਸ ਨੇ, ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਅਨੁਸਾਰ ਬਿਨਾ ਪ੍ਰਿਥਵੀ ਦੇ ਰਾਜੇ ਬਣਾਏ ਹਨ। ਜੋ ਪੂਰੇ ਗੁਰੂਜੀ ਤੋਂ ਬਿਨਾ, ਰਾਜੇ ਮਹਾਰਾਜੇ

ਦੀ ਭੀ ਪ੍ਰਵਾਹ ਨਹੀਂ ਕਰਨਗੇ। ਐਸੇ ਸ੍ਰਬ ਵਿਆਪੀ ਅਨਤਕਲਾਵਾਨ ਮਹਾਂ ਵਿਸਮਾਦ ਵਰ, ਅਨਤ ਕਲਾਵਾਨ ਪੂਰਨ ਮੇਹਰਵਾਨ ਵਾਹਿਗੁਰੂ ਪੂਰਨ ਜੀ ਹੀ ਬਖ਼ਸ਼ ਸਕਦੇ ਹਨ:- ਖ਼ਾਲਸਾ ਮੇਰੋ; ਰੂਪ ਹੈ ਖ਼ਾਸ॥ ਖ਼ਾਲਸੇ ਮਹਿ; ਹੌ ਕਰੌ ਨਿਵਾਸ॥ ਖ਼ਾਲਸਾ ਮੇਰੋ; ਮੁਖ ਹੈ ਅੰਗਾ॥ ਖ਼ਾਲਸੇ ਕੇ ਹੌਂ; ਸਦ ਸਦ ਸੰਗਾ॥ ਖ਼ਾਲਸਾ ਮੇਰੋ; ਇਸ਼੍ਰ ਸੁਹਿਰਦ॥ ਖ਼ਾਲਸਾ ਮੇਰੋ; ਕਹੀਅਤ ਬਿਰਦ॥ ਖ਼ਾਲਸਾ ਮੇਰੋ; ਪਛ ਅਰ ਪਾਤਾ॥ ਖ਼ਾਲਸਾ ਮੇਰੋ; ਸੁਖ ਅਹਿਲਾਦਾ॥ ਖ਼ਾਲਸਾ ਮੇਰੋ; ਮਿੱਤਰ ਸਖਾਈ॥ ਖ਼ਾਲਸਾ ਮਾਤ ਪਿਤਾ; ਸੁਖਦਾਈ॥ ਖ਼ਾਲਸਾ ਮੇਰੀ; ਸੋਭਾ ਸੀਲਾ॥ ਖ਼ਾਲਸਾ ਬੰਧ ਸਖਾ; ਸਦ ਡੀਲਾ॥ ਖ਼ਾਲਸਾ ਮੇਰੀ; ਜਾਤ ਅਰ ਪਤ॥ ਖ਼ਾਲਸਾ ਸੋ; ਮਾ ਕੋ ਉਤਪਤ॥ ਖ਼ਾਲਸਾ ਮੇਰੋ; ਭਵਨ ਭੰਡਾਰਾ॥ ਖ਼ਾਲਸੇ ਕਰ; ਮੇਰੋ ਸਤਿਕਾਰਾ॥ ਖ਼ਾਲਸਾ ਮੇਰੋ; ਸ੍ਵਜਨ ਪ੍ਰਵਾਰਾ॥ ਖ਼ਾਲਸਾ ਮੇਰੋ; ਕਰਤ ਉਧਾਰਾ॥ ਖ਼ਾਲਸਾ ਮੇਰੋ; ਪਿੰਡ ਪਰਾਨ॥ ਖ਼ਾਲਸਾ ਮੇਰੀ; ਜਾਨ ਕੀ ਜਾਨ॥ ਮਾਨ ਮਹਤ ਮੇਰੀ; ਖ਼ਾਲਸਾ ਸਹੀ॥ ਖ਼ਾਲਸਾ ਮੇਰੋ; ਸ੍ਵਾਰਥ ਸਹੀ॥ ਖ਼ਾਲਸਾ ਮੇਰੋ; ਕਰੇ ਨਿਰਬਾਹ॥ ਖ਼ਾਲਸਾ ਮੇਰੋ; ਦੇਹ ਅਰ ਸਾਹ॥ ਖ਼ਾਲਸਾ ਮੇਰੋ; ਧਰਮ ਅਰ ਕਰਮ॥ ਖ਼ਾਲਸਾ ਮੇਰੋ; ਭੇਦ ਨਿਜ ਮਰਮ॥ ਖ਼ਾਲਸਾ ਮੇਰੋ; ਸਤਿਗੁਰ ਪੂਰਾ॥ ਖ਼ਾਲਸਾ ਮੇਰੋ; ਸੱਜਨ ਸੂਰਾ॥ ਖ਼ਾਲਸਾ ਮੇਰੋ; ਬੁਧ ਅਰ ਗਿਆਨ॥ ਖ਼ਾਲਸੇ ਕਾ; ਹਉ ਧਰੋ ਧਿਆਨ॥ ਉਪਮਾ ਖ਼ਾਲਸੇ; ਜਾਤ ਨ ਕਹੀ॥ ਜਿਹਵਾ ਏਕ; ਪਾਰ ਨਹਿ ਲਹੀ॥ ਸੇਸ ਰਸਨ; ਸਾਰਦ ਸੀ ਬੁੱਧ॥ ਤਦਪ; ਨ ਉਪਮਾ ਬਰਨਤ ਸੁਧ॥ ਯਾ ਮੈ; ਰੰਚ ਨ ਮਿਥਿਆ ਭਾਖੀ॥ ਪਾਰਬ੍ਰਹਮ ਗੁਰ ਨਾਨਕ ਸਾਖੀ॥ ਰੋਮ ਰੋਮ; ਜੇ ਰਸਨਾ ਪਾਂਊਂ॥ ਤਦਪ ਖ਼ਾਲਸਾ ਜਸ; ਤਹਿ ਗਾਊਂ॥ ਹੌ ਖ਼ਾਲਸੇ ਕਾ; ਖ਼ਾਲਸਾ ਮੇਰੋ॥ ਓਤ ਪੋਤ; ਸਾਗਰ ਬੂੰਦੇਰੋ॥ ਖ਼ਾਲਸਾ; ਅਕਾਲ ਪੁਰਖ ਕੀ ਫ਼ੌਜ॥ ਪ੍ਰਗਟਿਓ ਖ਼ਾਲਸਾ; ਪ੍ਰਮਾਤਮ ਕੀ ਮੌਜ॥ ਜਬ ਲਗ ਖ਼ਾਲਸਾ; ਰਹੇ ਨਿਆਰਾ॥ ਤਬ ਲਗ; ਤੇਜ ਦੀਉ ਮੈਂ ਸਾਰਾ॥ ਜਬ ਇਹ ਗਹੈ; ਬਿਪਰਨ ਕੀ ਰੀਤ॥ ਮੈਂ ਨ ਕਰੋਂ; ਇਨ ਕੀ ਪ੍ਰਤੀਤ॥ ਖ਼ਾਲਸੇ ਕੇ ਪ੍ਰਸਾਦ ਕਰ; ਸੁਤ ਬਿਤ ਕੋਸ਼ ਭੰਡਾਰ॥ ਰਾਜ ਮਾਲ ਸਾਦਨ ਸਕਲ; ਪੁਤ੍ਰ ਕਲਿਤ੍ਰ ਬਿਵਹਾਰ॥ ਲਸ਼ਕਰ ਨੇਬ ਖ੍ਵਾਸ ਭ੍ਰਿਤ; ਅਨੁਚਰ ਦਾਸੀ ਦਾਸ॥ ਮਿਤ੍ਰ ਕੁਟੰਬ ਧਨ ਭਵਨ ਮਮ ਸਮ੍ਰਿਧਿ; ਕਿਰਪਾ ਕਰ ਤਾਸ॥ ਗਿਰੰ ਬਾਰੀ ਅਰੁ ਸਾਹਿਬੀ; ਤਨ ਮਨ ਪਿੰਡ ਪ੍ਰਾਨ॥ ਪ੍ਰਸਾਦਿ ਖ਼ਾਲਸੇ ਕਰ ਮਿਲਿਓ; ਦਾਨ ਮਾਨ ਸਨਮਾਨ॥ ਕ੍ਰਿਪਾਵੰਤ ਖ਼ਾਲਸ ਸਗਲ; ਤਹ ਪ੍ਰਸਾਦਿ ਭਯੋ ਗੌਰ॥ ਮੋਹਿ ਸੇ ਰੰਕ ਅਨਾਥ ਜਗ; ਭਟਕਤ ਫਿਰਤ ਕਰੋਰ॥ ਆਨ ਸੇਵ ਨਹਿ ਸਫਲ ਕਛੁ; ਈਤ ਊਤ ਪਰਲੋਕ॥ ਨਿਹਫਲ ਸੇਵਾ ਤਿਸ ਬਿਨਾ; ਕਬੀ ਹਰਖ ਕਬਿ ਸੋਗ॥ ਜਜਨ ਭਜਨ ਮਮ ਖ਼ਾਲਸਾ; ਖ਼ਾਲਸਾ ਪੂਜਬ ਜੋਗ॥ ਦਾਸ ਗੋਬਿੰਦ ਫ਼ਤਹ ਖ਼ਾਲਸਾ; ਦਰਸ ਪਰਸ ਮਿਟੇ ਸੋਗ॥ ਮੇਰੋ ਇਸ਼ਟ ਅਰ ਨੇਸ਼ਠਾ; ਖ਼ਾਲਸਾ ਪੂਜਨ ਧਿਆਨ॥ ਦਰਸਨ ਪਰਸਨ ਖ਼ਾਲਸਾ; ਮੁਕਤ ਰੂਪ ਸਤ ਜਾਨ॥ ਆਤਮ ਰਸ ਜਿਹ ਜਾਨਹੀ; ਸੋ ਹੈ ਖ਼ਾਲਸ ਦੇਵ॥ ਪ੍ਰਭ ਮਹਿ.ਮੋ ਮਹਿ.ਤਾਸ ਮਹਿ; ਰੰਚਕ ਨਾਹਨ ਭੇਵ॥ )ਰਹਿਣੀ ਰਹੈ; ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ। (ਜਿੱਤੇ ਬੋਲੋ)ਸ੍ਵੈਯਾ॥ ਜੁੱਧ ਜਿਤੇ.ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ.ਸੁ ਦਾਨ ਕਰੇ॥ ਅਘ ਅਉਘ ਟਰੈ, ਇਨ ਹੀ ਕੇ ਪ੍ਰਸਾਦਿ; ਇਨ ਹੀ ਕੀ ਕ੍ਰਿਪਾ.ਫੁਨ ਧਾਮ ਭਰੇ॥ ਇਨ ਹੀ ਕੇ ਪ੍ਰਸਾਦਿ.ਸੁ ਬਿਦਿਆ ਲਈ; ਇਨ

ਹੀ ਕੀ ਕ੍ਰਿਪਾ ਸਭ ਸਤ੍ਰ ਮਰੇ॥ ਇਨ ਹੀ ਕੀ ਕ੍ਰਿਪਾ ਕੇ.ਸਜੇ ਹਮ ਹੈ; ਨਹੀ ਮੋ ਸੇ ਗਰੀਬ.ਕਰੋਰ ਪਰੇ॥ ੨॥ ਖ਼ਾਲਸਾ ਗੁਰੂ ਗੁਰੂ ਖ਼ਾਲਸਾ॥ ਪੂਰਨ ਗੁਰੂਜੀ ਨੇ ਆਪਣਾ ਸ੍ਰਬੰਸ, ਆਪਣਾ ਆਪ ਕੁਰਬਾਨ ਕਰਕੇ, ਐਸਾ ਸ੍ਰਬ ਵਿਆਪੀ ਮਹਾਂ ਵਿਸਮਾਦ ਆਦਰ ਮਾਣ ਸਤਿਕਾਰ, ਆਪਣੇ ਸਾਜੇ ਨਿਵਾਜੇ ਖਾਲਸੇਜੀ ਨੂੰ ਬਖ਼ਸ਼ਿਆ ਹੈ ਜੋ ਭੰਗ ਨ ਹੋ ਸਕੇ। ਚੌਂਹ ਜੁੱਗਾਂ'ਚ, ਹੋਰ ਕਿਸੇ ਨੇ ਭੀ ਆਪਣੇ ਸੇਵਕਾਂ ਨੂੰ ਨਹੀਂ ਬਖ਼ਸ਼ਿਆ ਜੀ। ਹਰਿ ਜੀਉ; ਨਿਮਾਣਿਆ ਤੂ ਮਾਣੁ॥ ਨਿਚੀਜਿਆ.ਚੀਜ ਕਰੇ ਮੇਰਾ ਗੋਵਿੰਦੁ; ਤੇਰੀ ਕੁਦਰਤਿ ਕਉ ਕੁਰਬਾਣੁ॥

੧੯.ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਪਹਿਲੇ ਪਾਤਿਸਾਹ ਜੀ ਤੋਂ ਲੈ ਕੇ, ਆਪ ਹੀ ਪੰਜਾਂ ਪਿਆਰਿਆਂ ਨੂੰ ਸਾਜਣ ਨਿਵਾਜਣ ਪਾਲਣ ਵਾਲੇ ਹਨ। ਆਪ ਹੀ ਪੰਜਾਂ 'ਚ ਵਸ ਕੇ ਅਜਪਾ ਜਾਪ ਸ਼ੁਭ ਗੁਣ ਬਖ਼ਸ਼ਦੇ ਹਨ ਜੀ, ਆਪ ਹੀ ਪੰਜਾਂ ਦੀ ਮਹਾਂ ਵਿਸਮਾਦ ਅਨਤ ਕਲਾਵਾਨ ਅਗਮ ਅਪਾਰ ਮਹਿਮਾ ਕਰ ਰਹੇ ਹਨ। ਵਾਹੁ ਵਾਹੁ ਸੱਚੇ ਪਾਤਿਸਾਹ ਜੀ, ਅਪਣੀ ਮਹਿਮਾ ਨਹੀਂ ਕਰ ਰਹੇ। ਪੰਜਾਂ ਦੀ ਨਿੱਤ ਨਵੀਂ ਮਹਿਮਾ ਕਰ ਰਹੇ ਹਨ:- ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰਬੱਤ ਦੇ ਭਲੇ ਲਈ ਘੋਰ ਭਿਆਨਕ ਕਲਜੁੱਗ ਕੂੜ ਕਪਟ ਭਰੇ ਸੰਸਾਰ ਅੰਦਰ ਸਤਿਨਾਮੁ ਦੇ ਸਿੱਕੇ ਵਾਲਾ ਨਿਰਮਲ ਪੰਥ ਚਲਾਇਆ। ਯਥਾ:- ਮਾਰਿਆ ਸਿਕਾ ਜਗਤ੍ਰਿ ਵਿਚਿ; ਨਾਨਕ ਨਿਰਮਲ ਪੰਥ ਚਲਾਇਆ। ਅੱਗ ਚ ਸੜਦੇ ਬਲਦੇ ਬੇਅੰਤ ਜੀਅ, ਸਤਿਗੁਰੂ ਸਾਹਿਬ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨੀਂ ਲੱਗ ਕੇ ਸ਼ਾਂਤ ਤ੍ਰਿਪਤ ਜੀਵਨ ਮੁਕਤਿ ਅਵਸਥਾ ਨੂੰ ਪ੍ਰਾਪਤ ਹੋ ਕੇ, ਸੱਚੇ ਚਰਨ ਕਮਲਾਂ ਚ ਅਭੇਦ ਹੋ ਗਏ। ਆਪਣੇ ਪਿਆਰੇ ਪੰਥ ਨੂੰ ਚਲਾਉਣ ਲਈ, ਸਤਿਗੁਰੂ ਸਾਹਿਬ ਜੀ ਨੇ ਪੰਜ ਪਿਆਰੇ ਸਾਜੇ। ਯਥਾ:- ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥ ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥ ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥ )ਗੁਰਮਤਿ; ਪੰਚ ਸਖੇ ਗੁਰ ਭਾਈ॥ )ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ। ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦ ਲਿਵ ਲਾਈ। ਸਾਧਸੰਗਤਿ ਸੋਹਨਿ ਗੁਰ ਭਾਈ॥ ੬॥ (ਵਾਰ ੨੯) ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ। (ਵਾਰ ੧੩) ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ; ਪੰਚ ਪਰਪੰਚ ਮਿਟੇ, ਪੰਚ ਪਰਧਾਨੇ ਹੈ॥ (ਕਬਿੱਤ ੨੯) ਸ੍ਵੈਯਾ ਛੰਦ॥ ਦਯਾ ਸਿੰਘ ਅਰੁ ਧਰਮ ਸਿੰਘ ਜੀ; ਮਾਨ ਸਿੰਘ ਤੀਜੋ ਬਰ ਬੀਰ। ਸੰਗਤ ਸਿੰਘ ਸੰਤ ਸਿੰਘ ਪੰਚਮ; ਤਿਨਹੁਂ ਬਿਠਾਯੋ ਦੇ ਕਰਿ ਧੀਰ। ਗੁਰਤਾ ਅਰਪਨਿ ਲਗੇ ਖਾਲਸੇ ਪੰਚ ਸਿੰਘ ਤਹਿਂ ਸੋਹਿਂ ਸ਼ਰੀਰ। ਪੰਚਹੁਂ ਮਹਿਂ ਨਿਤ ਵਰਤਤਿ ਮੈਂ ਹੌਂ; ਪੰਚ ਮਿਲਹਿਂ ਸੇ ਪੀਰਨ ਪੀਰ॥ ੨॥ ਗੁਰੁ ਘਰ ਕੀ ਮਿਰਜਾਦਾ ਪੰਚਹੁਂ; ਪੰਚਹੁਂ ਪਾਹੁਲ ਪੂਰਬ ਪੀਨ। ਹੁਇ ਤਨਖਾਹੀਆ ਬਖਸ਼ਹਿਂ ਪੰਚਹੁ; ਪਾਹੁਲ ਦੇਂ ਮਿਲਿ ਪੰਚ ਪ੍ਰਬੀਨ। ਲਖਹੁ ਪੰਚ ਕੀ ਬਡ ਬਡਿਆਈ; ਪੰਚ ਕਰਹਿਂ ਸੋ ਨਿਫਲ ਨ ਚੀਨ। ਭੋਜਨ ਛਾਦਨ ਪੰਚਨ ਅਰਪਹਿਂ; ਅਰਜ਼ ਕਰਹਿਂ ਤਿਨ ਬਾਂਛਤਿ ਲੀਨ॥ ੩॥ ਇਨ ਪਾਂਚਨ ਕੀ ਮਹਿਮਾ ਕਹਿ ਕੈ; ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ। ਅਰਪੇ ਸ਼ਸਤ੍ਰ

ਜਿਗਾ ਅਰੁ ਕਲਗ਼ੀ; ਨਿਜ ਕਰ ਤੇ ਸਿਰ ਬੰਧਨਿ ਕੀਨਿ। ਸ਼ਸਤ੍ਰ ਗਾਤਰੇ ਤਬਿ ਪਹਿਰਾਏ; ਕਟ ਕਸਾਇ ਕਰਿ  ਬਿਲਮ ਬਿਹੀਨ। ਸ਼੍ਰੀ ਵਾਹਿਗੁਰੂ ਜੀ ਕਾ ਖਾਲਸਾ; ਫਤੇ ਵਾਹਿਗੁਰੂ ਜੀ ਕੀ ਚੀਨ॥ ੪॥ (ਗੁ: ਪ੍ਰ: ਸੂ) ਸਤਿਗੁਰੂ ਸਾਹਿਬਾਨ ਜੀ ਦੇ ਸਨਮੁਖ ਗੁਰਮੁਖਿ ਗੁਰਮਤਿ ਦੇ ਪੂਰਨ ਧਾਰਨੀ ਆਗਿਆਕਾਰੀ ਪੰਜਾਂ ਪਿਆਰਿਆਂ ਦੇ ਰੂਪ ਚ ਗੁਰੂ ਘਰ ਦੀ ਸਾਰੀ ਮਰਯਾਦਾ ਚਲਾਉਂਦੇ। ਜਿਹੜਾ ਗਲਤੀ ਕਰਦਾ, ਉਹ ਪੰਜਾਂ ਪਿਆਰਿਆਂ ਦੇ ਸਾਹਮਣੇ ਆਪਣੀ ਭੁੱਲ ਬਖ਼ਸ਼ਾਉਂਦਾ। ਇਸ ਕਰਕੇ ਗੁਰੂ ਪਿਆਰੀ ਸਿੱਖੀ ਦੂਰ ੨ ਦੇਸ਼ਾਂ ਚ ਫੈਲ ਗਈ। ਸੱਚੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਾਜੇ ਨਿਰਮਲ ਪੰਥ ਦਾ ਪ੍ਰਬੰਧ ਭੀ ਬੜੇ ਉੱਚੇ ਸੁੱਚੇ ਸੁਚੱਜੇ ਢੰਗ ਨਾਲ ਕੀਤਾ, ਵੱਖ ੨ ਦੇਸ਼ਾਂ ਚ ਗੁਰਮੁਖਿ ਯੋਗਤਾ ਵਾਲੇ ਸਿੱਖ, ਪੰਜਾਂ ਪਿਆਰਿਆਂ ਦੀ ਸ਼ੁਭ ਸੇਵਾ ਨਿਭਾਉਂਦੇ। ਵਾਹਿਗੁਰੂ॥ ਪੰਜਾਂ ਪਿਆਰਿਆਂ ਦਾ ਭਾਵ ਕੇਵਲ ਪੰਜ ਹੀ ਨਹੀਂ, ਬਲਕਿ ਜਿਹੜਾ ਪ੍ਰੇਮੀ ਯੋਗਤਾ ਰੱਖਦਾ ਹੋਵੇ, ਉਸ ਨੂੰ ਪੰਜਾਂ ਪਿਆਰਿਆਂ ਚ ਸ਼ਾਮਲ ਹੋ ਕੇ ਸੇਵਾ ਕਰਨ ਦਾ ਅਧਿਕਾਰ ਹੈ।

ਸਤਿਗੁਰ ਅਗਮ ਅਗਾਧਿ ਪੁਰਖੁ; ਕੇਹੜਾ ਝਲੇ ਗੁਰੂ ਦੀ ਝਾਲਾ॥ (ਵਾਰ ੧)ਅਨੁਸਾਰ ਸਤਿਗੁਰਾਂ ਦਾ ਅਚਲ ਮੂਰਤਿ.ਅਨਭਉ ਪ੍ਰਕਾਸ; ਅਮਿਤੋਜ ਕਹਿੱਜੈ॥ ਤੇਜ਼ ਨ ਸਹਾਰਦਿਆਂ ਜਿਹੜੇ ਭੱਜ ਗਏ, ਉਨ੍ਹਾਂ ਬਾਰੇ ਗਿਆਨੀ ਗਿਆਨ ਸਿੰਘ ਜੀ ਕਿਹਾ ਹੈ:- ਜੋ ਛਕਊਏ ਕੁਣਕੇ ਕੇ। ਭਾਗ ਗਏ ਇਕ ਠੁਣਕੇ ਕੇ।

੨੦.ਪੰਜਾਂ ਮੁਕਤਿਆਂ ਨੇ ਅਪਣੇ ਸੀਸ ਅਰਪਣੇ:- ਪਰਮ ਪੂਜਨੀਕ ਭਾਈ ਦੇਵਾ ਸਿੰਘ ਸਾਹਿਬ ਜੀ, ਭਾਈ ਰਾਮ ਸਿੰਘ ਸਾਹਿਬ ਜੀ, ਭਾਈ ਟਹਿਲ ਸਿੰਘ ਸਾਹਿਬ ਜੀ, ਭਾਈ ਈਸ਼ਰ ਸਿੰਘ ਸਾਹਿਬ ਜੀ, ਭਾਈ ਫਤੇ ਸਿੰਘ ਸਾਹਿਬ ਜੀ ਪੰਜਾਂ ਮੁਕਤਿਆਂ ਨੇ ਪੰਜਾਂ ਪਿਆਰਿਆਂ ਦੇ ਸੀਸ ਦੇਣ ਮਗਰੋਂ, ਸੱਚੇ ਸਤਿਗੁਰੂ ਸਾਹਿਬ ਜੀ ਨੂੰ ਆਪਣੇ ਸੀਸ ਅਰਪੇ। ਸੱਚੇ ਪਾਤਿਸਾਹ ਜੀ ਨੇ ਪਰਮ ਪ੍ਰਸੰਨ ਹੋ ਕੇ, ਇਨ੍ਹਾਂ ਨੂੰ ਮੁਕਤੇ ਪਦਵੀ ਬਖ਼ਸ਼ੀ ਅਤੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਤੋਂ ਮਗਰੋਂ ਪੰਜਾਂ ਮੁਕਤਿਆਂ ਨੂੰ ਅੰਮ੍ਰਿਤ ਛਕਾਇਆ।

੨੧.ਪਰਮ ਪੂਜਨੀਕ ਮਾਤਾ ਸਾਹਿਬ ਦੇਵ ਕੌਰ ਜੀ ਨੇ ਪਤਾਸੇ ਪਾਉਣੇ:- ਐਸਾ ਦਾਤਾ; ਸਤਿਗੁਰੁ ਕਹੀਐ॥ ਅਨੁਸਾਰ ਸ੍ਰੀ ਗੁਰੂ ਸਾਹਿਬ ਜੀ ਨੇ ਆਪ ਗੁਰਬਾਣੀ ਪੜ੍ਹ ਕੇ ਖੰਡੇ ਬਾਟੇ ਦਾ ਅੰਮ੍ਰਿਤ ਬਖ਼ਸ਼ ਕੇ, ਖ਼ਾਲਸਾ ਪੰਥ ਜੀ ਦੀ ਸਾਜਨਾ ਕੀਤੀ। ਬਾਬਾ ਗੁਰਬਖਸ਼ ਸਿੰਘ ਸਾਹਿਬ ਜੀ ( ਬਾਬਾ ਰਾਮ ਕੌਰ) ਨੇ ਲਿਖਿਆ ਹੈ:- ਸ੍ਰੀ ਗੁਰੂ ਸਾਹਿਬ ਜੀ ਨੇ ਅੰਮ੍ਰਿਤ ਤਿਆਰ ਕਰਕੇ, ਚਿੜੇ ਚਿੜੀ ਨੂੰ ਪਾ ਦਿਤਾ, ਉਹ ਆਪੋ ਵਿੱਚੀਂ ਲੜ ਕੇ ਮਰ ਗਏ, ਦਾਸਨ ਦਾਸ ਨੇ ਇਹ ਕੌਤਕ ਦੇਖ ਕੇ, ਮਾਤਾ ਸਾਹਿਬ ਦੇਵ ਕੌਰ ਜੀ ਨੂੰ ਪ੍ਰੇਮ ਬੇਨਤੀ ਕੀਤੀ, ਮਾਤਾ ਜੀ ਝੱਟ ਪੱਟ ਪਤਾਸੇ ਲੈ ਕੇ ਸੱਚੇ ਸਤਿਗੁਰਾਂ ਜੀ ਪਾਸ ਗਏ। ਸ੍ਰੀ ਗੁਰੂ ਸਾਹਿਬ ਜੀ ਨੇ ਪਤਾਸੇ ਅੰਮ੍ਰਿਤ ’ਚ ਪਾ ਕੇ ਇਹ ਵਰ ਦਿਤਾ, “ਭਲੇ ਸਮੇਂ ਆਏ ਹੋਂ, ਪੰਥ ’ਚ, ਬੀਰ ਰਸ, ਭਾਰੀ ਮਿਠਾਸ ਆਪੋ ਵਿੱਚੀਂ ਪਿਆਰ ਭੀ ਹੋਵੇਗਾ। ” ਸੱਚੇ ਸਤਿਗੁਰਾਂ  ਨੇ ਸੰਪੂਰਨ ਪੰਜ ਬਾਣੀਆਂ ਪੜ੍ਹ ਕੇ ਅੰਮ੍ਰਿਤ ਤਿਆਰ ਕੀਤਾ।

੨੨.ਮੇਰਾ ਅੰਤਰਜਾਮੀ ਹਰਿ ਰਾਇਆ॥ ਸਰੂਪ ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਛਕਾਉਣ ਮਗਰੋਂ, ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਅਮੋਲਕ ਦਾਤਿ ਮੰਗਣੀ। "ਹੇ ਪਰਮ ਵੀਰ ਬਹਾਦਰ ਗੁਰੂ ਸਰੂਪ ਖ਼ਾਲਸਾ ਜੀ! ਦਾਸਨ ਦਾਸ ਨੂੰ ਅੰਮ੍ਰਿਤ ਬਖ਼ਸ਼ ਕੇ, ਗੁਰੂ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਖ਼ਾਲਸਾ ਬਣਨ ਦਾ ਮਾਣ ਬਖ਼ਸ਼ੋ ਜੀ। "ਕੋਟਾਨ ਕੋਟਿ ਬ੍ਰਹਮੰਡਾਂ ਨੂੰ ਰਚਣ ਪ੍ਰਤਿਪਾਲਣ ਵਾਲੇ ਦਾਤੇ ਨੇ ਨਿਮ੍ਰਤਾ ਦਿਖਾਈ ਹੈ। ਜਿਹੜੇ ਸੱਚੇ ਸਤਿਗੁਰਾਂ ਜੀ ਦੀ ਨਿੰਦਾ ਕਰਦਿਆਂ ਕਹਿੰਦੇ ਹਨ ਕਿ ਸੱਚੇ ਸਤਿਗੁਰਾਂ ਜੀ ਨੇ ਕੇਵਲ ਜੰਗ ਯੁੱਧ ਹੀ ਕੀਤੇ ਹਨ, ਉਹ ਸਮਝ ਲੈਣ ਕਿ ਸੱਚੇ ਸਤਿਗੁਰੂ ਸਾਹਿਬ ਜੀ ਭਾਉ ਭਗਤੀ ਦੇ ਦਾਤੇ ਹਨ। ਜਿਵੇਂ ਸ੍ਰੀ ਜਾਪੁ ਸਾਹਿਬ ਜੀ 'ਚ, ਵਾਹਿਗੁਰੂ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਹਨ, ਸੱਚੇ ਸਤਿਗੁਰਾਂ ਜੀ ਦਾ ਰੋਮ ੨ ਹਿਰਦਾ, ਕਰਤਾਰ ਵਾਹਿਗੁਰੂ ਜੀ ਨੂੰ ਨਿਮਖ ੨ ਸੁਆਸ ੨ ਸਦਾ ੨ ਨਮਸਕਾਰਦਾ ਹੈ।

ਵਾਹਿਗੁਰੂ॥ ਇਹ ਨਿਮ੍ਰਤਾ ਪ੍ਰੇਮ ਇਕਾਗ੍ਰਤਾ ਗ੍ਰੀਬੀ ਦੇ ਬਚਨ ਸੁਣ ਕੇ, ਪੰਜਾਂ ਪਿਆਰਿਆਂ ਦੇ ਪੈਰਾਂ ਦੀ ਮਿੱਟੀ ਨਿੱਕਲ਼ ਗਈ, ਲੂੰ ਕੰਡੇ ਖੜ੍ਹੇ ਹੋ ਗਏ। ਪਿਆਰੇ ਦਇਆ ਸਿੰਘ ਸਾਹਿਬ ਜੀ ਨੇ ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਮਿਸਟ ਬਚਨ ਬੇਨਤੀ ਕਰਉ; ਦੀਨ ਕੀ ਨਿਆਈ॥ ਅਨੁਸਾਰ ਕਿਹਾ, "ਹੇ ਗ੍ਰੀਬ ਨਿਵਾਜ ਵਾਹਿਗੁਰੂ ਜੀਉ! ਕਬਹੂ ਕੀਟ ਹਸਤਿ; ਪਤੰਗ ਹੋਇ ਜੀਆ॥ ਅਨੁਸਾਰ ਦਾਸਨ ਦਾਸ ਕੀੜੇ ਕ੍ਰਿਮ ਕੋਟਾਨ ਕੋਟਿ ਜੂਨਾਂ 'ਚ ਭ੍ਰਮਣ ਵਾਲੇ ਨੀਚ ਕੀਟ ਜੀਵ ਹਨ, ਆਪ ਜੀ ਦਾਤੇ ਹੋ ਕੇ, ਦਾਸਨਦਾਸਾਂ ਕੀੜੇ ਕ੍ਰਿਮਾਂ ਤੋਂ ਅੰਮ੍ਰਿਤ ਕਿਉਂ ਮੰਗਦੇ ਹੋਂ?"ਤਾਂ ਸੱਚੇ ਸਤਿਗੁਰਾਂ ਕਿਹਾ, "ਹੇ ਪਿਆਰਿਓ! ਅਕਾਲ ਪੁਰਖੁ ਜੀ ਦੇ ਹੁਕਮ ਅਨੁਸਾਰ ਮੰਗ ਰਿਹਾ ਹਾਂ। " "ਹੇ ਮਹਾਰਾਜ ਸਾਹਿਬ ਜੀ! ਆਪ ਜੀ ਨੇ ਆਪਣੇ ਦਾਸਾਂ ਦੇ ਸਿਰ ਲੈ ਕੇ ਇਹ ਅੰਮ੍ਰਿਤ ਦੀ ਦਾਤਿ ਬਖ਼ਸ਼ੀ ਹੈ, ਆਪ ਜੀ ਕੀ ਭੇਟਾ ਕਰੋਂਗੇ?"ਸੱਚੇ ਸਤਿਗੁਰਾਂ ਕਿਹਾ, ਹੇ ਪਰਮ ਪਿਆਰੇ ਗੁਰੂ ਸਰੂਪ ਖ਼ਾਲਸਾ ਜੀ! ਦਾਸਨ ਦਾਸ ਸਰਬੰਸ ਕੁਰਬਾਨ ਕਰੇਗਾ। "ਸੱਚੇ ਸਤਿਗੁਰਾਂ ਦੀ ਆਗਿਆ ਮੰਨ ਕੇ, ਪੰਜਾਂ ਪਿਆਰਿਆਂ ਨੇ ਜਿਵੇਂ ਆਪ ਛਕਿਆ ਸੀ, ਤਿਵੇਂ ਸੰਪੂਰਨ ਮਰਯਾਦਾ ਕਰਕੇ ਵਿਸਮਾਦ ਹੋ ਕੇ ਸੱਚੇ ਸਤਿਗੁਰਾਂ ਨੂੰ ਅੰਮ੍ਰਿਤ ਛਕਾ ਕੇ ਮੂਲ ਮੰਤ੍ਰ ਵਾਹਿਗੁਰੂ ਮੰਤ੍ਰ ਦ੍ਰਿੜ ਕਰਾਏ, ਸੰਪੂਰਨ ਸਿੱਖਿਆ ਦਿਤੀ।

ਜਿਵੇਂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਗੁਰਤਾ ਦੇਣ ਸਮੇਂ ਮੱਥਾ ਟੇਕਿਆ, ਇਸੇ ਤਰ੍ਹਾਂ ਸਤਿਗੁਰੂ ਨੌਵੇਂ ਪਾਤਿਸਾਹ ਜੀ ਤੱਕ ਟੇਕਦੇ ਰਹੇ, ਤਿਵੇਂ ਜੋਤੀ ਸਰੂਪ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ, ਗੁਰੂ ਗੋਬਿੰਦ ਸਿੰਘ ਸਰੂਪ 'ਚ ਪੰਜਾਂ ਪਿਆਰਿਆਂ ਨੂੰ ਮੱਥਾ ਟੇਕਿਆ। ਯਥਾ:- ਹਰਿ ਗੁਰ ਗੋਬਿੰਦ ਧਿਆਈਐ; ਸਦ ਅੰਮ੍ਰਿਤ ਵੇਲਾ। ਵਾਹੁ ਵਾਹੁ ਗੁਰੂ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥ ੨॥ )ਵਿਚਿ ਸੰਗਤਿ ਸਚ ਵਰਤਦਾ; ਨਿਤ ਨੇਹੁ ਨਵੇਲਾ। ਵਾਹ ਵਾਹ ਗੁਰੂ ਗੋਬਿੰਦ ਸਿੰਘ; ਆਪੇ ਗੁਰੁ ਚੇਲਾ॥ ੬॥ (ਵਾਰ ੪੧) ਅਨੁਸਾਰ

ਆਪ ਸਤਿਗੁਰੂ ਹੁੰਦਿਆਂ ਆਪਣੇ ਚੇਲਿਆਂ ਦੇ ਚੇਲੇ ਬਣੇ। ਨਮਸਕਾਰ। ਐਸੀ ਉੱਚ ਕਰਨੀ ਦੀ ਮਿਸਾਲ ਕੋਟਿ ਬ੍ਰਹਮੰਡਾਂ ਅੰਦਰ ਹੋਰ ਕਿਤੇ ਭੀ ਨਹੀਂ ਮਿਲਦੀ। ਯਥਾ:- ਤੇਰਾ ਸਰੀਕੁ ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ॥ ਚਾਰੇ ਸਹਿਬਜ਼ਾਦੇ, ਮਾਤਾ ਸੁੰਦਰ ਕੌਰ, ਮਾਤਾ ਸਾਹਿਬਦੇਵ ਕੌਰ ਜੀ, ਮਾਤਾ ਅਜੀਤ ਕੌਰ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਦਾਦੀ ਨਾਨਕੀ ਜੀ, ਮਾਤਾ ਗੁਜਰੀ ਕੌਰ ਜੀ ਸਮੇਤ ੮੦ ਹਜ਼ਾਰ ਨੇ ਅੰਮ੍ਰਿਤ ਛਕਿਆ।

ਗੁਰ ਨਾਨਕ ਦੇਵ; ਗੋਵਿੰਦ ਰੂਪ॥ ਵਾਹਿਗੁਰੂ ਮਹੱਲਾ ਦਸਵਾਂ ਜੀ, ਇਹ ਨਹੀਂ ਕਿ ਪੰਜਾਂ ਪਿਆਰਿਆਂ ਸਾਹਮਣੇ ਹੱਥ ਜੋੜ ਕੇ ਖੜ੍ਹੇ ਅੰਮ੍ਰਿਤ ਛਕਿਆ, ਬਲਕਿ ਸਾਰੀ ਹੀ ਜੀਵਨੀ ਸੁਆਸ ੨ ਪੰਜਾਂ ਪਿਆਰਿਆਂ ਦੇ ਅਨੁਸਾਰੀ ਰਹੇ, ਭਾਵ ਖਾਣਾ ਪੀਣਾ ਪੈਨ੍ਹਣਾ ਨ੍ਹਾਉਣਾ ਅੰਮ੍ਰਿਤ ਵੇਲੇ ਦਾ ਜਾਗਣਾ, ਦੋ ਵੇਲੇ ਦੀਵਾਨ ਸਜਾਉਣਾ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ, ਅੰਮ੍ਰਿਤ ਛਕਾਉਣਾ ਧਰਮ-ਯੁੱਧ ਜਿੱਤ ਕੇ, ਛੱਤ੍ਰੀ ਧਰਮ ਕਮਾਉਣਾ, ਸਿੰਘ ਸਿੰਘਣੀਆਂ ਮਾਤਾ ਪਿਤਾ ਸਾਹਿਬਜ਼ਾਦੇ ਆਦਿ ਆਪਣਾ ਸਭ ਕੁੱਝ ਕੁਰਬਾਨ ਕਰਨਾ, ਪੰਜਾਂ ਪਿਆਰਿਆਂ ਦਾ ਕਹਿਆ ਮੰਨ ਕੇ, ਸੁਆਸ ੨ ਵਾਹਿਗੁਰੂ ਮੰਤ੍ਰ ਦਾ ਸਿਮਰਨ ਕਰਨਾ, ਸ੍ਰੀ ਅਨੰਦਗੜ੍ਹ ਤਿਆਗਣਾ ਸ੍ਰੀ ਚਮਕੌਰ ਸਾਹਿਬ ਜੀ ਨੂੰ ਤਿਆਗਣਾ ਕੀਤਾ। ਸੋ ਵਿਸਮਾਦ ਕੌਤਕ ਕਰਨਹਾਰੇ ਸੱਚੇ ਸਤਿਗੁਰਾਂ ਨੇ ਆਪ ਅਨਤ ਕਲਾਵਾਨ ਗੁਰੂ ਹੁੰਦਿਆਂ ਚੇਲੇ ਬਨਣਾ, ਪੰਜਾਂ ਪਿਆਰਿਆਂ ਸਾਹਮਣੇ ਆਪ ਹੱਥ ਜੋੜ ਕੇ ਖੜ੍ਹਨਾ, ਅੰਮ੍ਰਿਤ ਛਕਣਾ, ਸਾਰੀ ਜ਼ਿੰਦਗੀ ਅਨੁਸਾਰੀ ਰਹਿਣਾ, ਅਨੇਕ ਪ੍ਰਕਾਰ ਸਿੱਖਾਂ ਉੱਪਰ ਪਰਉਪਕਾਰ ਕਰਨਾ ਹੈ, ਬਈ ਸਾਰੇ ਹੀ ਪ੍ਰੇਮੀ ਅੰਮ੍ਰਿਤ ਛਕ ਕੇ ਨਿਹਾਲ ਹੋਵਣ, ਵੱਡੇ ਲੀਡਰ ਜੱਥੇਦਾਰ ਸਾਧੂ ਸੰਤ ਬ੍ਰਹਮਗਿਆਨੀ ਰੁੱਤਬੇ ਨੂੰ ਪ੍ਰਾਪਤ ਹੋ ਕੇ ਭੀ, ਪੰਜਾਂ ਪਿਆਰਿਆਂ ਦੇ ਅਨੁਸਾਰੀ ਰਹਿਣ, ਇਸ ਤੋਂ ਸ਼ੁਭ ਸਿੱਖਿਆ ਲੈ ਕੇ, ਅਨੇਕਾਂ ਪ੍ਰੇਮੀਆਂ ਨੇ ਅਨੇਕਾਂ ਗੁਣ ਧਾਰਨ ਕੀਤੇ।

ਸੰਤ ਬਾਬਾ ਸੁੰਦਰ ਸਿੰਘ ਸਾਹਿਬ ਖ਼ਾਲਸਾ ਜੀ ਭਿੰਡਰਾਂਵਾਲੇ ਹਮੇਸ਼ਾ ਪੰਜਾਂ ਸਿੰਘਾਂ ਨੂੰ ਆਪਣੇ ਰੱਖਿਅਕ ਸਮਝ ਕੇ ਪੰਜਾਂ ਦੀ ਹਜ਼ੂਰੀ 'ਚ ਰਹਿੰਦੇ। ਸ੍ਰੀ ਦਮਦਮੀ ਟਕਸਾਲ ਧਰਮ ਪ੍ਰਚਾਰਕ ਜੱਥੇਬੰਦੀ ਚਲਾਉਂਦਿਆਂ, ਬ੍ਰਹਮਵਿੱਦਿਆ ਪੜ੍ਹਾਉਂਦਿਆਂ ਅੰਮ੍ਰਿਤ ਛਕਾਉਂਦਿਆਂ, ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ )ਬ੍ਰਹਮਗਿਆਨੀ ਸਗਲ ਕੀ ਰੀਨਾ॥ ਅਨੁਸਾਰ ਜੀਵਤ ਮ੍ਰਿਤਕ ਸਭ ਦੀ ਚਰਨ-ਧੂੜ ਬਣ ਕੇ, ਆਪ ਕੁੱਝ ਨਹੀਂ ਬਣੇ। ਜੱਥੇਦਾਰ ਬਨਣ ਲਈ ਇੱਕ ਦੂਜੇ ਨੂੰ ਕਤਲ ਕਰਨ ਦੀ ਬਜਾਏ, ਸਤਿਗੁਰੂ ਸਾਹਿਬ ਜੀ ਦੇ ਦੀਰਘ ਆਸ਼ੇ ਅਨੁਸਾਰ ਨਵਾਬ ਕਪੂਰ ਸਿੰਘ ਸਾਹਿਬ ਜੀ ਵਾਂਗ, ਸਤਿਗੁਰੂ ਸਾਹਿਬ ਜੀ ਅਤੇ ਗੁਰੂ ਪੰਥ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ। ਆਪ ਜੀ ਫ਼ੁਰਮਾਉਂਦੇ "ਭਾਈ! ਕਲਯੁੱਗ 'ਚ ਵਿਕਾਰ ਤੋਂ ਬਚਣ ਦਾ ਉਪਾਅ ਪੰਜਾਂ ਸਿੰਘਾਂ ਦੇ ਚਰਨਾਂ 'ਚ ਰਹਿਣਾ ਹੈ।" ਇਸੇ ਤਰ੍ਹਾਂ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ ਅਤੇ ਹੋਰ ਅਨੇਕ ਮਹਾਂਪੁਰਸ਼ ਆਪ ਕੁੱਝ ਨਹੀਂ ਬਣੇ, ਅਸੰਖ ਨਮਸਕਾਰ॥ ਸੰਤ ਬਾਬਾ ਜਵਾਲਾ ਸਿੰਘ ਸਾਹਿਬ ਖ਼ਾਲਸਾ ਜੀ ਹਰਖੋਵਾਲੀਏ ਮਹਾਂਪੁਰਸ਼ਾਂ ਨੇ ਆਪਣੇ ਤੋਂ ਮਗਰੋਂ

ਪੰਜ ਗੁਰਮੁਖਿ ਸਿੰਘਾਂ ਨੂੰ ਡੇਰੇ ਦੇ ਪ੍ਰਬੰਧ ਸੇਵਾ ਸੰਭਾਲ ਬੰਦਗੀ ਧਰਮ ਪ੍ਰਚਾਰ ਲਈ ਮੁਖੀ ਸੇਵਾਦਾਰਾਂ ਦੀ ਸੇਵਾ ਬਖ਼ਸ਼ੀ, ਜੋ ਬਹੁਤ ਹੀ ਵਧੀਆ ਹੈ ਜੀ।

੨੩.ਗੁਰਪ੍ਰਸਾਦਿ ਵਾਹਿਗੁਰੂ ਅੰਮ੍ਰਿਤ ਤਿਆਰ ਕਰਨ ਦੀ ਵਿਧੀ:- ਅਜਪਾ ਜਾਪ ਵਾਹਿਗੁਰੂਸੱਚੇ ਸਤਿਗੁਰਾਂ ਜੀ ਦੇ ਬਖ਼ਸ਼ੇ ਅੰਮ੍ਰਿਤ ਦੀ ਮਹਾਨਤਾ:- ਪੁਰਾਣਕ ਕਥਾ ਅਨੁਸਾਰ ਸਤਿਜੁੱਗ ’ਚ ਦੇਵਤਿਆਂ ਦੈਂਤਾਂ ਨੇ ਸਮੁੰਦ੍ਰ ਰਿੜਕ ਕੇ ੧੪ ਰਤਨ ਕੱਢੇ। ਵਿਸ਼ਨੂੰ ਜੀ ਨੇ ਮੋਹਣੀ ਅਵਤਾਰ ਧਾਰ ਕੇ, ਦੇਵਤਿਆਂ ਨੂੰ ਅੰਮ੍ਰਿਤ, ਦੈਂਤਾਂ ਨੂੰ ਸ਼ਰਾਬ ਵਰਤਾਈ। ਇੱਕ ਦੈਂਤ ਦੇ ਅੰਮ੍ਰਿਤ ਪੀਣ ਤੋਂ, ਵਿਸ਼ਨੂੰ ਜੀ ਨੇ ਉਸ ਦੇ ਦੋ ਟੋਟੇ ਕੀਤੇ, ਸਿਰ ਨੂੰ ਰਾਹੂ ਤੇ ਧੜ ਨੂੰ ਕੇਤੂ ਕਹਿੰਦੇ ਹਨ, ਇੱਕ ਸੂਰਜ ਨੂੰ, ਦੂਜਾ ਚੰਦ੍ਰਮਾਂ ਨੂੰ ਚੁੰਬੜਦਾ ਹੈ, ਪਰ ਇਹ ਗੁਰਮਤਿ ਅਨੁਸਾਰ ਨਹੀਂ ਹੈ।

ਵਾਹਿਗੁਰੂ॥ ਤ੍ਰੇਤੇ ’ਚ ਰਾਵਣ ਦੇ ਪੇਟ ’ਚ ਅੰਮ੍ਰਿਤ ਹੋਣੇ ਕਰਕੇ ਮਰਦਾ ਨਹੀਂ ਸੀ। ਭਗਤ ਭਭੀਖਣ ਜੀ ਦੇ ਭੇਦ ਦੇਣ ਤੋਂ ਸੂਰਬੀਰ ਸ੍ਰੀ ਰਾਮ ਚੰਦਰ ਜੀ ਨੇ, ਵੀਹ ਤੀਰ ਇਕੱਠੇ, ਉਸ ਦੇ ਦਿਲ ’ਚ ਮਾਰ ਕੇ, ਅੰਮ੍ਰਿਤ ਸੁਕਾ ਕੇ ਮਾਰਿਆ।

ਲਵ ਜੀ ਤੇ ਕੁਸ਼ ਜੀ ਨੇ ਆਪਣੇ ਪਿਤਾ ਸ੍ਰੀ ਰਾਮਚੰਦ੍ਰ ਜੀ ਸਮੇਤ ਸਾਰੀ ਫ਼ੌਜ਼ ਨੂੰ ਮੂਰਛਤ ਕੀਤਾ। ਮਾਤਾ ਸੀਤਾ ਜੀ ਨੇ ਆਪਣੇ ਸਤ ਦੇ ਬਲ ਨਾਲ, ਦੇਵਤਿਆਂ ਪਾਸੋਂ ਅੰਮ੍ਰਿਤ ਲਿਆ ਕੇ, ਸਭ ਨੂੰ ਸੁਰਜੀਤ ਕੀਤਾ। ਪਿਛਲੇ ਜੁੱਗਾਂ ’ਚ ਅੰਮ੍ਰਿਤ ਦਾ ਜ਼ਿਕਰ ਬਹੁਤ ਘੱਟ ਆਉਂਦਾ ਹੈ, ਪਰ ਸੱਚੇ ਸਤਿਗੁਰਾਂ ਦੇ ਬਖ਼ਸ਼ੇ ਅੰਮ੍ਰਿਤ ਦੀ ਵਿਸ਼ੇਸ਼ ਮਹੱਤਤਾ ਹੈ। ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ’ਚ ਅੰਮ੍ਰਿਤ ਅੱਖਰ ਬਹੁਤ ਵਾਰੀ ਆਉਂਦਾ ਹੈ, ਆਪ ਜੀ ਅੰਮ੍ਰਿਤ ਦੇ ਕੋਟਾਨ ਕੋਟਿ ਸਮੁੰਦ੍ਰ ਹਨ।

੨੪.ਅੰਮ੍ਰਿਤ ਰੂਪ ਸੱਚੇ ਗੁਰਬਾਣੀ ਜੀ ਦੁਆਰਾ ਦਿਲ ’ਚੋਂ ਹੀ ਅੰਮ੍ਰਿਤ ਦੀ ਪ੍ਰਾਪਤੀ ਦੀ ਜੁਗਤੀ:- ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ, ਸਤਿਸੰਗਤਿ ਜੀ ’ਚ ਸਦਾ ਰਹਿੰਦਿਆਂ, ਨਿਸ਼ਕਾਮ ਕਥਾ ਕੀਰਤਨ ਸੇਵਾ ਸਿਮਰਨ ਪ੍ਰੇਮ ਨਾਲ ਕਰੇ ਕਰਾਵੇ ਸੁਣੇ ਸੁਣਾਵੇ। ਸੰਤੋਖ ਸਹਿਤ ਸਾਦਾ ਖਾਵੇ ਸਾਦਾ ਪਹਿਨੇ, ਪਰ ਤ੍ਰਿਅ ਰੂਪੁ; ਨ ਪੇਖੈ ਨੇਤ੍ਰ॥ ਸਾਧ ਕੀ ਟਹਲ; ਸੰਤ ਸੰਗਿ ਹੇਤ॥ )ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ਅਨੁਸਾਰ ਸੱਚੇ ਸਤਿਗੁਰਾਂ ਦੇ ਹੁਕਮ ਨੂੰ ਸਿਰ ਮੱਥੇ ’ਤੇ ਮੰਨੇ, ਸੂਬ ਦੀ ਚਰਨ-ਧੂੜ ਬਣੇ, ਆਪ ਗਵਾਵੇ। ਸੱਚੇ ਸਤਿਗੁਰਾਂ ਜੀ ਦਾ ਹੁਕਮ ਹੈ, ਨੇਤ੍ਰਾਂ ਨਾਲ ਪਰਾਇਆ ਰੂਪ ਨਹੀਂ ਦੇਖਣਾ, ਮਨ ਦਾ ਲੋਭ ਤਿਆਗਣਾ, ਜ਼ਬਾਨ ਕਰਕੇ ਝੂਠ ਨਹੀਂ ਬੋਲਣਾ। ਨਿੰਦਾ ਚੁਗਲੀ ਨਹੀਂ ਕਰਨੀ, ਨ ਹੀ ਸੁਣਨੀ ਆਦਿ ਸਮੂੰਹ ਔਗੁਣ ਤਿਆਗਣੇ।

ਗੁਰਤਾ ਬਿਰਾਜਮਾਨ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਆਪ ਹੀ ਨਦਰ ਕਰਕੇ ਸਤਸੰਗਤਿ ਬਖ਼ਸ਼ਦੇ ਹਨ, ਆਪ ਗੁਰਬਾਣੀ ਅਰਥ ਵੀਚਾਰਨ ਲਾਉਂਦੇ ਹਨ। ਆਪ ਹੀ ਪੂਰੀਆਂ ਲਗਾਂ ਲਾ ਕੇ ਸੁੱਧ ਉਚਾਰਨ ਦੀ ਪ੍ਰੀਤ ਅਤੇ ਵਾਹਿਗੁਰੂ ਮੰਤ੍ਰ ਦਾ ਅਭਿਆਸ ਬਖ਼ਸ਼ਦੇ ਹਨ। ਆਪ ਹੀ ਸਤਿਗੁਰੂ ਸਾਹਿਬਾਨ ਜੀ ਦੀ ਅਤੇ ਗੁਰੂ ਪਿਆਰਿਆਂ ਦੀਆਂ ਕੁਰਬਾਨੀਆਂ ਦਾ ਧਿਆਨ ਬਖ਼ਸ਼ਦੇ ਹਨ, ਆਪ

ਹੀ ਆਪਣੇ ਪ੍ਰੇਮੀ ਬੱਚੇ ਸੇਵਕ ਦੇ ਅੰਦਰ ਬਾਹਰ ਹਰ ਸਮੇਂ ਸੱਚੇ ਨਾਮੁ ਦੀ ਵਰਖਾ ਕਰਦੇ ਹਨ, ਆਪ ਹੀ ਆਪਣੇ ਪ੍ਰੇਮੀ ਲਾਲੇ ਗੋਲੇ ਦੇ ਦਿਲ ਦਿਮਾਗ਼ 'ਚ ਹਰ ਸਮੇਂ ਗੁਰਬਾਣੀ ਜੀ ਭੇਜਦੇ ਰਹਿੰਦੇ ਹਨ। ਆਪ ਹੀ ਲੂੰ ੨ 'ਚ ਵਸ ਜਾਂਦੇ ਹਨ। ਆਪ ਹੀ ਅੰਮ੍ਰਿਤ ਬ੍ਰਹਮਾਨੰਦ ਰਸ ਬਣ ਕੇ, ਪ੍ਰੇਮੀਂ ਨੀਚ ਕੀਟ ਦੇ ਰਿਦੇ 'ਚੋਂ ਮੁਖਿ 'ਚ ਆਉਂਦੇ ਰਹਿੰਦੇ ਹਨ, ਛਾਤੀ ਠੰਢੀ ਕਰਕੇ ਲੂੰ ੨ 'ਚ ਸ਼ਾਂਤੀ ਵਰਤਾਉਂਦੇ ਹਨ। ਆਪ ਹੀ ਪ੍ਰੇਮੀਂ ਦਾਸਰੇ ਤੋਂ ਹਰ ਸਮੇਂ ਗੁਰਬਾਣੀ ਅਭਿਆਸ ਵਿਚਾਰ ਕਥਾ ਕੀਰਤਨ ਕਰਾਉਂਦੇ, ਆਪ ਹੀ ਲੂੰ ੨ 'ਚ ਵਸ ਕੇ ਸੁਣਦੇ ਹਨ। ਆਪ ਹੀ ਸ਼ੁੱਧ ਗੁਰਬਾਣੀ ਸੰਥਾ ਕਰਾਉਂਣ ਕਥਾ ਕੀਰਤਨ ਦੀ ਸ਼ੁਭ ਸੱਚੀ ਸੇਵਾ ਲੈ ਕੇ, ਜੀਵਨ ਮੁਕਤੀ ਬਖ਼ਸ਼ਦੇ ਹਨ। ਆਪਣੇ ਰਿਦੇ 'ਚੋਂ ਆਪਣੇ ਮੁਖ 'ਚ ਅੰਮ੍ਰਿਤ ਦੀ ਪ੍ਰਾਪਤੀ ਲਈ ਪੰਜਾਂ ਪਿਆਰਿਆਂ ਦੁਆਰਾ ਖੰਡੇ ਬਾਟੇ ਦਾ ਅੰਮ੍ਰਿਤ ਛਕਣਾ ਬਹੁਤ ਹੀ ਜ਼ਰੂਰੀ ਹੈ।

੨੫.ਪਰਾਇਆ ਰੂਪ ਵਿਕਾਰ ਦ੍ਰਿਸ਼ਟੀ ਨਾਲ ਦੇਖਣੋਂ ਹਟਣ ਦੀ ਜੁਗਤੀ:- ਪ੍ਰਭ ਜੀ; ਮੋਹਿ ਕਵਨੁ ਅਨਾਥੁ ਬਿਚਾਰਾ॥ ਅਨੁਸਾਰ ਜੀਵ ਵਿਚਾਰਾ ਕੀ ਹੈ?ਸੂਕਰ ਕੂਕਰ ਸੱਪ ਠੂੰਹੇਂ ਬਿਸਟਾ ਦੇ ਕਿਰਮ ਆਦਿ ਅਨੇਕਾਂ ਜੂਨੀਆਂ ਭੋਗਣ ਵਾਲਾ ਹੈ। ਜੂਨੀਆਂ 'ਚ ਫਿਰਦਿਆਂ ੨ ਇਸ ਦੀ ਹੋਸ਼ ਫਰਮੋਸ਼ ਹੋ ਚੁੱਕੀ ਹੈ। ਕਰਉ ਬਰਾਬਰਿ, ਜੋ ਪ੍ਰਿਅ ਸੰਗਿ ਰਾਤੰੀ; ਇਹ ਹਉਮੈ ਕੀ ਢੀਠਾਈ॥ ਅਨੁਸਾਰ ਇਸ ਅੰਦਰ ਹਉਮੈ ਦੀ ਢੀਠਤਾਈ ਹੈ, ਜਿਸ ਕਰਕੇ ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ; ਦੁਤਰੁ ਤਰਿਆ ਨ ਜਾਇ॥ ਅਨੁਸਾਰ ਇਹ ਵਿਚਾਰਾ ਤੁੱਛ ਨੀਚ ਕੀਟ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਮੰਨ ਨਹੀਂ ਸਕਦਾ। ਸੱਚੇ ਸਤਿਗੁਰੂ ਸਾਹਿਬ ਜੀ ਨਦਰਿ ਕਰਨ ਤਾਂ ਹੀ ਸੱਚੇ ਸਤਿਗੁਰਾਂ ਦਾ ਉਪਦੇਸ਼ ਮੰਨਿਆਂ ਜਾ ਸਕਦਾ ਹੈ। ਜਿਵੇਂ ਪਰ ਇਸਤ੍ਰੀ ਦੇ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਨ ਦੇਖਣ ਦੀ, ਜੀਵ 'ਚ ਸ਼ਕਤੀ ਨਹੀਂ, ਭਾਵੇਂ ਇਸ 'ਚ ਕ੍ਰੀਚਕ ਵਾਂਗ ਦਸ ਹਜ਼ਾਰ ਹਾਥੀ ਦਾ ਬਲ ਹੋਵੇ। ਸੱਚੇ ਸਤਿਗੁਰੂ ਨੌਂਵੇਂ ਪਾਤਿਸਾਹ ਜੀ, ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਸਤਿਗੁਰੂ ਦਸਵੇਂ ਪਾਤਿਸਾਹ ਜੀ ਦੀ ਅਦੁਤੀ ਕੁਰਬਾਨੀ ਅਤੇ ਸ਼ਹੀਦਾਂ ਦਾ ਜਾਪ, ਸੱਚੇ ਗੁਰਬਾਣੀ ਜੀ ਦਾ ਧਿਆਨ ਕਰੇ, ਜਦੋਂ ਰੂਪ ਦੇਖਣ ਲੱਗੇ, ਤਦੋਂ ਤੁਰੰਤ ਸ਼ਹੀਦੀ ਜਪੇ ਜਪਾਵੇ ਤੇ ਕਹੇ, ਹੇ ਮਨ! ਜੇਕਰ, ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਉੱਬਲਦੀ ਦੇਗ਼ ਅੰਦਰ ਹੁਣ ਬੈਠੇ ਹੋਣ, ਤੱਤੇ ਰੇਤੇ 'ਤੇ ਹੁਣ ਖੜ੍ਹ ਰਹੇ ਹੋਣ, ਤੱਤਾ ਰੇਤਾ ਆਪਣੇ ਸੀਸ 'ਤੇ ਹੁਣ ਪੁਆ ਰਹੇ ਹੋਣ, ਸੜਦੀ ਬਲਦੀ ਮੱਚਦੀ ਲੋਹ 'ਤੇ ਹੁਣ ਖੜ੍ਹ ਰਹੇ ਹੋਣ। ਸੱਚੇ ਸਤਿਗੁਰੂ ਨਾਵੇਂ ਪਾਤਿਸਾਹ ਜੀ ਹੁਣ ਸੀਸ ਕੁਰਬਾਣ ਕਰ ਰਹੇ ਹੋਣ। ਸੱਚੇ ਸਤਿਗੁਰੂ ਦਸਵੇਂ ਪਾਤਿਸਾਹ ਜੀ ਹੁਣ ਸ੍ਰਵੰਸ ਕੁਰਬਾਣ ਕਰ ਰਹੇ ਹੋਣ। ਭਾਈ ਮਨੀ ਸਿੰਘ ਸਾਹਿਬ ਜੀ ਹੁਣ ਬੰਦ ਬੰਦ ਕਟਵਾ ਰਹੇ ਹੋਣ। ਭਾਈ ਮਤੀਦਾਸ ਸਾਹਿਬ ਜੀ ਆਰੇ ਨਾਲ ਹੁਣ ਤਨ ਚਿਰਵਾ ਰਹੇ ਹੋਣ। ਭਾਈ ਸਤੀਰਾਮ ਸਾਹਿਬ ਜੀ ਰੂੰ 'ਚ ਵਲ੍ਹੇਟ ਕੇ ਹੁਣ ਸਾੜੇ ਜਾ ਰਹੇ ਹੋਣ। ਭਾਈ ਦਇਆਲਾ ਸਾਹਿਬ ਜੀ ਦੇਗ 'ਚ ਹੁਣ ਉਬਾਲ਼ੇ ਜਾ ਰਹੇ ਹੋਣ। ਬਾਬਾ ਦੀਪ ਸਿੰਘ ਸਾਹਿਬ ਜੀ ਹੁਣ ਆਪਣਾ ਸੀਸ ਤਲੀ 'ਤੇ ਰੱਖ ਕੇ ਖੰਡਾ ਵਾਹ ਰਹੇ ਹੋਣ। ਸ਼ਹੀਦ ਬਾਬਾ ਮਹਾਂ ਸਿੰਘ ਸਾਹਿਬ ਜੀ

ਪੁਰਜਾ ੨ ਕਟਵਾ ਕੇ, ਬਿਦਾਵਾ ਪੜਵਾ ਕੇ ਹੁਣ ਸ਼ਹੀਦੀ ਪਾ ਰਹੇ ਹੋਣ। ਵੱਡੇ ਸਾਹਿਬਜ਼ਾਦੇ ਤੇ ਸਿੰਘ ਚਮਕੌਰ ਦੀ ਗੜ੍ਹੀ 'ਚ ਹੁਣ ਸ਼ਹੀਦੀਆਂ ਪਾ ਰਹੇ ਹੋਣ। ਛੋਟੇ ਸਾਹਿਬਜ਼ਾਦੇ ਹੁਣ ਨੀਹਾਂ ਅੰਦਰ ਖੜ੍ਹੇ ਜੈਕਾਰੇ ਗਜਾ ਰਹੇ ਹੋਣ, ਇਤ ਆਦਿਕ ਦ੍ਰਿਸ਼ਾਂ ਨੂੰ, ਜੇ ਤੂੰ ਅੱਖੀਂ ਦੇਖਦਾ ਹੋਵੇਂ ਤਾਂ ਕੀ ਪਰਾਇਆ ਰੂਪ ਵਿਕਾਰ ਦ੍ਰਿਸ਼ਟੀ ਨਾਲ ਦੇਖੇਂ?ਸੋ ਸੱਚੇ ਸਤਿਗੁਰੂ ਸਾਹਿਬ ਜੀ ਅਤੇ ਗੁਰੂ ਪਿਆਰਿਆਂ ਜੀ ਦੀ ਨਦਰ ਕੁਰਬਾਨੀ, ਕਮਾਈ ਅਤੇ ਸਤਿਸੰਗਤਿ ਜੀ ਹੀ ਜੀਵ ਨੂੰ ਦਿਲ ਚੋਂ ਅੰਮ੍ਰਿਤ ਬਖ਼ਸ਼ਦੇ ਹਨ। ਯਥਾ:- ਧਨੁ ਧੰਨੁ ਸਤਸੰਗਤਿ.ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥ ਸੋ ਸਤਿਗੁਰੂ ਸਾਹਿਬ ਜੀ ਦੋਵੇਂ ਅੰਮ੍ਰਿਤ ਬਖ਼ਸ਼ਦੇ ਹਨ। ਯਥਾ:- ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਸੰਖ ਅਨੰਤ ਖੰਡਾਂ ਬ੍ਰਹਮੰਡਾਂ ਦੇ ਮਾਲਕ ਅਜਪਾ ਜਾਪ ਨਿਰਗੁਨ ਵਾਹਿਗੁਰੂ ਜੀ, ਜੋ ਹੁਣ ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਅਗਨੀਆਂ ਬਿਜਲੀਆਂ ਬ੍ਰਹਮੰਡਾਂ ਨੂੰ ਪ੍ਰਕਾਸ਼ ਰਹੇ ਹਨ। ਜੋ, ਸਭਨਾ ਜੀਆ ਕਾ ਇਕੁ ਦਾਤਾ; ਜੀ ਹਨ, ਜਿਨ੍ਹਾਂ ਦੇ ਆਸਰੇ ਸਾਰੇ ਜੀਅ ਜੰਤ ਜਿਉਂਦੇ ਜਾਗਦੇ ਹਨ। ਜੋ ਸਭ ਨੂੰ ਰੋਜ਼ੀ ਦੇ ਰਹੇ ਹਨ। ਜੋ ਸਭ ਦਾ ਅਧਾਰ ਤੇ ਆਪ ਨਿਰਾਧਾਰ ਹਨ। ਜੋ ਸਭ ਦੇ ਪ੍ਰਕਾਸ਼ਕ ਹੁੰਦਿਆਂ, ਆਪ ਸੁਤੇ ਪ੍ਰਕਾਸ਼ ਸਰੂਪ ਹਨ। ਜੋ ਖੰਡਾਂ ਬ੍ਰਹਮੰਡਾਂ ਦੇ ਅੰਦਰ ਪ੍ਰਗਟ ਰੂਪ ਸੱਚ ਸਰੂਪ ਹਨ, ਤਿਨ੍ਹਾਂ ਨੇ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਅਨਤ ਕਲਾਵਾਨ ਪੂਰਨ ਮਿਹਰਵਾਨ ਅਵਤਾਰ 'ਚ ਪ੍ਰਗਟ ਹੋ ਕੇ, ਆਪ ਧੁਰਾਂ ਦੇ ਅੰਮ੍ਰਿਤ ਰੂਪ ਸੱਚੇ ਗੁਰਬਾਣੀ ਜੀ ਬਖ਼ਸ਼ੇ ਹਨ।

ਹਰਿ ਸਿਮਰਨਿ; ਕੀਓ ਸਗਲ ਅਕਾਰਾ॥ ਅਨੁਸਾਰ ਜਿਵੇਂ ਵਾਹਿਗੁਰੂ ਜੀ ਨੇ ਕੋਟਾਨ ਕੋਟ ਬ੍ਰਹਮੰਡਾਂ ਦਾ ਅਕਾਰ ਰਚਿਆ ਹੈ ਤਿਵੇਂ ਹੀ ਕੋਟਾਨ ਕੋਟਿ ਬ੍ਰਹਮੰਡਾਂ ਦੇ ਰਚਨਹਾਰ ਵਾਹਿਗੁਰੂ ਜੀ ਨੇ, ਅਜਪਾ ਜਾਪ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬਾਨ ਜੀ ਦੇ ਅਵਤਾਰ 'ਚ ਪ੍ਰਗਟ ਹੋ ਕੇ, ਅੰਮ੍ਰਿਤ ਰੂਪ ਧੁਰਾਂ ਦੇ ਸੱਚੇ ਗੁਰਬਾਣੀ ਜੀ ਰਚੇ ਹਨ। ਪਰਮਪੂਜਨੀਕ ਗੁਰਬਾਣੀ ਜੀ ਦੁਆਰਾ ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਹੈ। ਇਸ ਲਈ ਖੰਡੇ ਬਾਟੇ ਅੰਮ੍ਰਿਤ ਅਤੇ ਆਪਣੇ ਰਿਦੇ 'ਚੋਂ ਆਪਣੇ ਮੁਖ 'ਚ ਅੰਮ੍ਰਿਤ ਦੀ ਪ੍ਰਾਪਤੀ ਦੀ ਮਹਾਨ ਮਹਾਨਤਾ ਕਹੀ ਨਹੀਂ ਜਾ ਸਕਦੀ।

ਅੰਮ੍ਰਿਤ ਤਿਆਰ ਕਰਨ ਲਈ ਸਮੱਗ੍ਰੀ:- ਭੂਰਾ, ਖੰਡਾ, ਗੜਵਾ, ਅੱਠ ਵੱਡੀਆਂ ਸ਼੍ਰੀ ਸਾਹਿਬਾਂ, ਪੱਥਰ ਦਾ ਸੁਨਹਿਰਾ, ਅੰਮ੍ਰਿਤ ਤਿਆਰ ਕਰਨ ਲਈ ਵੱਡਾ ਬਾਟਾ, ਬਾਟੇ ਦੇਗ਼ ਵਰਤਾਉਣ ਲਈ, ਪਲਟਾ ਦੇਗ਼ ਬਨਾਉਣ ਲਈ, ਦੇਗ਼ ਛਕਣ ਲਈ ਬਾਟੇ ਜਾਂ ਥਾਲ਼ੀਆਂ। ਥਾਲ਼ੀਆਂ ਤੋਂ ਬਿਨਾ ਸਾਰੇ ਭਾਂਡੇ ਸਰਬ ਲੋਹ ਦੇ ਹੋਣ ਜੀ। ਦੇਗ਼ ਦੀ ਰਸਦ, ਪਤਾਸੇ, ਇੱਕ ਸਿੰਘ ਦੀ ਬਾਟੇ ਮਾਂਜਣ ਅਤੇ ਪੰਜਾਂ ਪਿਆਰਿਆਂ ਦੇ ਪੰਜ ਇਸ਼ਨਾਨੇ ਦੀ ਡਿਉਟੀ ਲਾਈ ਜਾਵੇ। ਕਛਹਿਰੇ ਕੰਘੇ ਕ੍ਰਿਪਾਨਾਂ ਕੜੇ ਆਦਿ। ਸ੍ਰੀ ਸਾਹਿਬਾਂ ਜੀ ਦੇ ਮੁੱਠੇ ਸੋਨੇ ਚਾਂਦੀ ਦੇ ਨ ਹੋਣ। ਦੇਗ਼ ਕਰਨ ਲਈ ਇੱਕ ਲੋਹੇ ਦਾ ਗੜਵਾ ਕੜਾਹੀ, ਦੋ ਵੱਡੀਆਂ ਬਾਲਟੀਆਂ। ਚਾਸ ਲਈ ਪੋਣਾ।

ਵਾਹਿਗੁਰੂ॥ ਪੰਜ ਪਿਆਰੇ, ਇੱਕ ਗ੍ਰੰਥੀ, ਇੱਕ ਪਹਿਰੇਦਾਰ, ਸੱਤ ਸਿੰਘਾਂ ਲਈ ਕੇਸਰੀ ਰੰਗ ਦੇ ਸੱਤ ਚੋਲ਼ੇ, ਸੱਤ ਦਸਤਾਰੇ, ਸੱਤ ਕਮਰਕਸੇ, ਸੱਤ ਗਲ਼ ਵਾਲੇ ਪਰਨੇ। ਦੇਗੀਆ। ਸੱਤਾਂ ਸਿੰਘਾਂ 'ਚੋਂ ਦੋ ਸਿੰਘ ਦੇਗ਼ ਕਰ ਸਕਦੇ ਹਨ। ਇੱਕ ਮੇਜ ਮਾਂਜ ਧੋ ਕੇ ਰੱਖਿਆ ਜਾਵੇ। ਤੱਕੜੀ ਵੱਟੇ ਪੋਣੇ ਲੱਕੜਾਂ ਮਾਚਿਸ ਗਾੜ੍ਹੇ, ਪਹਿਨਣ ਵਾਲੀਆਂ ਕ੍ਰਿਪਾਨਾਂ ਕੰਘੇ ਕੜੇ ਕਛਹਿਰੇ। ਕੰਘੇ ਕੜੇ ਇਕੱਠੇ ਰੱਖਣੇ ਕਰਕੇ ਦੰਦੇ ਟੁੱਟਦੇ ਹਨ। ਪਤਾਸੇ ਚੁਣ ਕੇ ਰੱਖਣੇ, ਜੇ ਬੀੜੀ ਨਿਕਲ਼ੇ ਤਾਂ ਨਹੀਂ ਵਰਤਣੇ, ਹੋਰ ਮੰਗਵਾਉਣੇ। ਪਤਾਸੇ ਮੈਲ਼ੇ ਨ ਹੋਣ। ਜੇ ਅੰਮ੍ਰਿਤ ਛਕਾਉਣ ਬਾਹਰ ਜਾਣਾ ਹੋਵੇ, ਤਾਂ ਸੱਤ ਸਿੰਘ ਸਾਹਿਬਾਨ ਜੀ ਤੇ ਸਮੱਗ੍ਰੀ ਪੂਰੀ ਕਰਕੇ ਤੁਰੋ, ਐਸਾ ਨ ਹੋਵੇ ਕਿ ਇੱਕ ਸਿੰਘ ਹੀ ਘੱਟ ਹੋਵੇ। ਰੇਤਾ ਸਾਫ ਸੁੱਚਾ ਹੋਵੇ। ਸਮੱਗ੍ਰੀ ਦੀ ਸੰਭਾਲ਼ ਦੀ ਡਿਊਟੀ ਇੱਕ ਪ੍ਰੇਮੀ ਦੀ ਲਾਈ ਜਾਵੇ। ਸਾਰੀ ਸਮੱਗ੍ਰੀ ਲਿਖ ਕੇ ਪਹਿਲਾਂ ਤਿਆਰ ਕਰਕੇ ਰੱਖੀ ਹੋਵੇ, ਜਿਸ ਲਈ ਟਾਇਮ ਬਚੇ। ਇੱਕ ਪਲਾਸ ਗਹਿਣੇ ਵੱਢਣ ਲਈ। ਅੰਮ੍ਰਿਤ ਛਕਣ ਵਾਲੇ ਪ੍ਰੇਮੀ, ਕੜ੍ਹਾਹ ਪ੍ਰਸ਼ਾਦਿ ਲਈ ਮਾਇਆ ਜਾਂ ਰਸਦ ਭੇਟਾ ਕਰਨ। ਬਿਹੰਗਮ ਅਤੇ ਗ੍ਰੀਬ ਨੂੰ ਛੋਟ ਹੋਵੇ।

੨੬.ਅੰਮ੍ਰਿਤ ਸਮੱਗ੍ਰੀ ਤੋਂ ਸ਼ੁਭ ਸਿੱਖਿਆ:- ੧.ਸੁਨਹਿਰਾ ਜਿਵੇਂ ਅਚੱਲ ਰਹਿੰਦਾ ਹੈ, ਤਿਵੇਂ ਆਪਣੇ ਮਨ ਨੂੰ ਸਤਿਗੁਰਾਂ ਦੇ ਸੱਚੇ ਚਰਨ ਕਮਲਾਂ 'ਚ ਅਚੱਲ ਟਿਕਾਅ ਕੇ ਰੱਖਣਾ ਹੈ। ਯਥਾ:- ਮਨੁ ਬੇਚੈ; ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ; ਕਾਰਜ ਰਾਸਿ॥ )੨.ਕੰਬਲ:- ਜਿਵੇਂ ਪਵਿੱਤ੍ਰਤਾ ਲਈ ਹੇਠਾਂ ਵਿਛਦਾ ਹੈ, ਤਿਵੇਂ ਸਭ ਦੇ ਚਰਨਾਂ ਦੀਆਂ ਤਲੀਆਂ ਥੱਲੇ ਪੈਣਾ ਹੈ। ਯਥਾ:- ਪਵਹੁ ਚਰਣਾ ਤਲਿ.ਊਪਰਿ ਆਵਹੁ; ਐਸੀ ਸੇਵ ਕਮਾਵਹੁ॥ ) ੩.ਸਰਬ ਲੋਹ ਦਾ ਬਾਟਾ ਸਾਰੀਆਂ ਧਾਤਾਂ 'ਚੋਂ ਸਸਤੀ ਤੇ ਸਖ਼ਤ, ਮਿਹਦੇ ਨੂੰ ਤਾਕਤ ਪਹੁੰਚਾਉਣ ਵਾਲੀ ਧਾਤ ਹੈ। ਇੱਕ ਬਾਟੇ 'ਚ ਅੰਮ੍ਰਿਤ ਛਕਾਉਣ ਦਾ ਭਾਵ ਹਿੰਦੂ ਤੁਰਕ ਕੋਊ.ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ॥ ਬਾਟੇ ਵਾਂਗ ਊਚ ਨੀਚ ਸਭ ਲਈ ਸੁਖਦਾਇਕ ਬਣੋ। ਬ੍ਰਹਮਗਿਆਨੀ ਕੈ ਗਰੀਬੀ ਸਮਾਹਾ॥ ਬ੍ਰਹਮਗਿਆਨੀ ਪਰਉਪਕਾਰ ਉਮਾਹਾ॥ ਅਨੁਸਾਰ ਜਿਵੇਂ ਬਾਬਾ ਲੱਧਾ ਸਾਹਿਬ ਜੀ ਪਰਉਪਕਾਰੀ। ) ੪.ਬ੍ਰਹਮਗਿਆਨੀ; ਨਿਰਮਲ ਤੇ ਨਿਰਮਲਾ॥ ਜੈਸੇ; ਮੈਲੁ ਨ ਲਾਗੈ ਜਲਾ॥ ਅਨੁਸਾਰ ਜਲ ਵਾਂਗ ਸਭ ਦੀ ਮੈਲ਼ ਲਾਹ ਕੇ, ਆਪ ਪਵਿੱਤ੍ਰ ਰਹੋ, ਸਭ ਨੂੰ ਖਿਮਾ ਸ਼ਾਂਤੀ ਸੀਤਲਤਾਈ ਸਹਿਤ ਕਰਕੇ, ਸਭ ਦੀ ਤ੍ਰਿਸ਼ਨਾ ਦੀ ਤ੍ਰੇਹ ਬੁਝਾਉ। ਜਲ ਵਾਂਗ ਕਥਾ ਕੀਰਤਨ ਦੁਆਰਾ ਸਭ ਨੂੰ ਹਰਾ ਭਰਾ ਕਰੋ। ੫.ਪਤਾਸੇ ਜਿਵੇਂ ਆਪ ਮਿੱਠੇ ਹਨ, ਅੱਗੇ ਮਿਠਾਸ ਭਰਦੇ ਹਨ, ਤਿਵੇਂ ਆਪ ਨਾਮ ਅੰਮ੍ਰਿਤ ਬ੍ਰਹਮਾਨੰਦ ਦੀ ਮਿਠਾਸ ਸਹਿਤ ਮਿੱਠੇ ਰਹੋ, ਸਭ ਨੂੰ ਨਾਮ ਅੰਮ੍ਰਿਤ ਬ੍ਰਹਮਾਨੰਦ ਦੀ ਮਿਠਾਸ ਬਖ਼ਸ਼ੋ। ੬.ਖੰਡਾ:- ਦੋ ਧਾਰਾ ਖੰਡਾ ਆਪਣੇ ਵੱਲ ਖਿੱਚਣ ਦਾ ਭਾਵ ਆਪਣੇ ਔਗੁਣ ਕੱਟਣੇ ਹਨ, ਧੱਕਣ ਦਾ ਭਾਵ ਜ਼ਾਲਮਾਂ ਨੂੰ ਕੱਟਣਾ ਹੈ। ਖੰਡੇ ਤੋਂ ਦਲੇਰੀ ਦਾ ਗੁਣ ਲੈਣਾ ਹੈ।

੨੭.ਅੰਮ੍ਰਿਤ ਛਕਾਉਣ ਵਾਲਿਆਂ ਗੁਰਮੁਖਿ ਪਿਆਰਿਆਂ ਦੀ ਸ਼ੁੱਧਾਈ ਦੀ ਅਰਦਾਸ:- ਅਜਪਾ ਜਾਪ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕਰਕੇ ਸਾਰੀ ਮਰਯਾਦਾ, ਸਤਿਗੁਰਾਂ ਦੇ ਪਰਮਪਵਿੱਤ੍ਰ ਚਰਨ-ਕਮਲਾਂ 'ਚ ਹੋਵੇ। ਸੱਤੇ ਸਿੰਘ ਕੇਸੀ ਇਸ਼ਨਾਨ ਕਰਨ। ਮੈਦਾਨ

ਦੀ ਕਿਰਿਆ ਕੇਸੀ ਇਸ਼ਨਾਨ ਤੋਂ ਪਹਿਲਾਂ ਹੀ ਕਰਨੀ। ਚੀਤਾ ਭਜਾ ਹੱਥ ਧੋ ਕੇ, ਕੜਾ ਗਾਤ੍ਰੇ ਵਾਲੀ ਕ੍ਰਿਪਾਨ ਮਿਆਨ ਸਮੇਤ ਮਾਂਜਣੀ। ਲੱਕੜ ਦੀਆਂ ਖੜਾਵਾਂ ਪਾ ਕੇ, ਪੰਜ ਇਸ਼ਨਾਨਾ ਕਰਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਡੰਡਉਤ ਕਰਨੀ। ਸੱਤੇ ਸਿੰਘ ਚੋਲ਼ੇ ਪਹਿਨਣ, ਕਮਰਕਸੇ ਲਾਉਣ। ਸੱਤੇ ਸਿੰਘ ਘਰ ਵਾਲੀਆਂ ਸਮੇਤ ਅੰਮ੍ਰਿਤਧਾਰੀ, ਰਹਿਤ 'ਚ ਪ੍ਰਪੱਕ ਹੋਣ।

ਧੰਨ ੨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਜੀਓ! ਆਪ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਪੰਜ ਸਿੰਘਾਂ ਅਤੇ ਗ੍ਰੰਥੀ ਸਿੰਘ ਜੀ ਦੀ ਸ਼ੁੱਧਾਈ ਕਰਨ ਦੀ ਅਰਦਾਸ ਹੈ ਜੀ। } ਅੰਮ੍ਰਿਤ ਛਕਾਉਣ ਵਾਲਿਆਂ 'ਚੋਂ ਜੇ ਕਿਸੇ ਦੀ ਸੂਖ਼ਮ ਗ਼ਲਤੀ ਹੋਵੇ, ਕੁੱਝ ਨਿੱਤਨੇਮ ਰਹਿੰਦਾ ਹੋਵੇ, ਕੰਘਾ ਵਿਸਰਿਆ ਹੋਵੇ ਆਦਿ ਦੱਸ ਕੇ ਸੂਖ਼ਮ ਤਨਖ਼ਾਹ ਲੁਆ ਕੇ ਅਰਦਾਸ ਕਰਾ ਕੇ, ਪੰਜਾਂ ਪਿਆਰਿਆਂ ਦੀ ਸੇਵਾ 'ਚ ਲੱਗ ਸਕਦਾ ਹੈ, ਮਗਰੋਂ ਚੂਲ਼ਾ ਲੈ ਲਵੇ। ਪੰਜ ਪਿਆਰੇ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਖੜ੍ਹਨ, ਇੱਕ ਮਹਾਂਪੁਰਖ ਆਪਣੇ ਸੱਜੇ ਹੱਥ 'ਚ ਮਿਆਨ ਰਹਿਤ, ਸ੍ਰੀ ਸਾਹਿਬ ਜੀ ਲੈਣ, ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜ੍ਹੇ ਗ੍ਰੰਥੀ ਸਿੰਘ ਜੀ ਨੂੰ ਪੁੱਛਣ, "ਆਪ ਜੀ ਪੰਜਾਂ ਪਿਆਰਿਆਂ ਦੀ ਸੇਵਾ 'ਚ ਲੱਗਣ ਲੱਗੇ ਹੋਂ, ਰਹਿਤ 'ਚ ਤਿਆਰ ਬਰ ਤਿਆਰ ਹੋਂ ਜੀ?ਪੰਜ ਬੱਜਰ ਕੁਰੈਹਤਾਂ ਤੋਂ ਬਚੇ ਹੋਂ?ਪੰਜ ਬਾਣੀਆਂ ਜ਼ਬਾਨੀ ਕੰਠ ਹਨ? ਨਿਤਾਪ੍ਰਤੀ ਨਿੱਤਨੇਮ ਕਰਦੇ ਹੋਂ?ਸਿੰਘਣੀ ਰਹਿਤ 'ਚ ਤਿਆਰ ਬਰ ਤਿਆਰ ਹੈ?"ਤਾਂ ਉਹ ਸਿੰਘ ਹੱਥ ਜੋੜ ਕੇ ਸਤਿਗੁਰੂ ਸਾਹਿਬ ਜੀ ਦੇ ਸਨਮੁਖ ਚਿਹਰਾ ਕਰਕੇ ਦੱਸੇ, "ਦਾਸਨ ਦਾਸ 'ਤੇ ਸਤਿਗੁਰਾਂ ਨੇ ਮਹਾਨ ਕ੍ਰਿਪਾ ਕਰਕੇ ਬੱਜਰ ਕੁਰੈਹਤਾਂ ਤੋਂ ਬਚਾਇਆ ਹੈ। ਨਿੱਤਨੇਮ ਦੀਆਂ ਪੰਜੇ ਬਾਣੀਆਂ ਕੰਠ ਹਨ, ਨਿੱਤਨੇਮ ਭੀ ਕਰਵਾ ਲੈਂਦੇ ਹਨ। "ਜੇ ਗ੍ਰਿਹਸਤੀ ਹੈ, ਤਾਂ ਦੱਸੇ"ਦਾਸਨ ਦਾਸ ਦੀ ਸਿੰਘਣੀ ਭੀ ਰਹਿਤ ਵਿੱਚ ਤਿਆਰ ਬਰ ਤਿਆਰ ਹੈ। " ਆਪਣੀ ਸ਼ੁੱਧਾਈ ਕਰਾਉਣ ਮਗਰੋਂ, ਗ੍ਰੰਥੀ ਸਿੰਘ ਜੀ, ਸਤਿਗੁਰਾਂ ਦੀ ਤਾਬਿਆ, ਮਿਆਨ ਰਹਿਤ ਕ੍ਰਿਪਾਨ ਸੱਜੇ ਹੱਥ 'ਚ ਫੜ ਕੇ, ਸਤਿਗੁਰਾਂ ਦੇ ਸਾਹਮਣੇ ਖੜ੍ਹੇ ਪੰਜਾਂ ਸਿੰਘਾਂ ਨੂੰ ਵਾਰੀ ੨ ਇਕੱਲੇ ੨ ਨੂੰ ਉਪ੍ਰੋਕਤ ਬਚਨ ਪੁੱਛਣ। ਜੇ ਸਮੇਂ ਦੀ ਬੱਚਤ ਕਰਨੀ ਹੋਵੇ ਤਾਂ ਪੰਜਾਂ ਸਿੰਘਾਂ ਨੂੰ ਇਕੱਠਿਆਂ ਹੀ ਪੁੱਛਿਆ ਜਾਵੇ ਤਾਂ ਵਧੀਆ ਹੈ। ਇਨ੍ਹਾਂ ਛੇਆਂ 'ਚੋਂ ਇੱਕ ਸਿੰਘ ਗ੍ਰੰਥੀ ਸਿੰਘ ਸਾਹਿਬ ਜੀ ਦੀ ਡਿਊਟੀ ਕਰੇ। ਬਹੁਤ ਜ਼ਰੂਰੀ ਪ੍ਰੇਮ ਬੇਨਤੀ ਹੈ, ਪੰਜਾਂ ਪਿਆਰਿਆਂ ਦੀ ਸ਼ੁਭ ਸੇਵਾ 'ਚ ਲੱਗੇ ਸਿੰਘ ਨੂੰ ਉਨੀਂਦ੍ਰਾ ਨ ਹੋਵੇ, ਜਿਸ ਕਰਕੇ ਬਾਣੀ ਪੜ੍ਹਨ ਸਮੇਂ ਨੀਂਦ ਨ ਆਵੇ। ਜਦੋਂ ਪੰਜਾਂ ਪਿਆਰਿਆਂ ਦੀ ਸੇਵਾ'ਚ ਲੱਗਣਾ ਹੋਵੇ, ਪਤੌੜ ਜਲੇਬੀਆਂ ਤਲ਼ੇ ਪਦਾਰਥ ਨ ਛਕੇ। ਸਾਦਾ ਭੋਜਨ ਘੱਟ ਤੋਂ ਘੱਟ ਛਕੇ। ਗੁੜ ਸ਼ਕਰ ਘਿਉ ਛਕਣ ਨਾਲ ਚੀਤਾ ਛੇਤੀ ਨਹੀਂ ਆਉਂਦਾ। ਵਾਹਿਗੁਰੂ॥ ਪੰਜਾਂ ਪਿਆਰਿਆਂ ਵਿੱਚੋਂ ਜੇ ਕਿਸੇ

ਸਿੰਘ ਨੂੰ ਚੱਕਰ ਆਵੇ, ਤਾਂ ਦੱਸ ਕੇ ਬੈਠ ਜਾਵੇ, ਫੇਰ ਸੇਵਾ 'ਚ ਲੱਗ ਜਾਵੇ, ਜੇ ਕਮਜ਼ੋਰੀ ਕਰਕੇ ਨ ਹੀ ਲੱਗ ਸਕੇ ਤਾਂ ਅਰਦਾਸ ਸ਼ੁੱਧਾਈ ਕਰਕੇ ਹੋਰ ਸਿੰਘ ਲੱਗ ਸਕਦਾ ਹੈ।

ਵਾਹਿਗੁਰੂ॥ ਖ਼ਾਸ ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਹੈ, ਅੰਮ੍ਰਿਤ ਤਿਆਰ ਕਰਨ ਵਾਲੇ ਮਹਾਂਪੁਰਖ

ਬਹੁਤ ਗਿਣਤੀ ਵਿੱਚ ਇੱਕਤ੍ਰ ਹੋ ਕੇ, ਪੰਜ ਬਾਣੀਆਂ ਸ੍ਰੀ ਗੁਟਕੇ ਸਾਹਿਬ ਜੀ ਤੋਂ ਪੜ੍ਹਨ, ਵਿਸ਼ੇਸ਼ ਸ਼ੁੱਧਾਈ ਕਰਨ, ਜਿਸ ਕਰਕੇ ਅੰਮ੍ਰਿਤ ਤਿਆਰ ਕਰਨ ਸਮੇਂ, ਵਿਸ਼ੇਸ਼ ਸ਼ੁੱਧ ਬਾਣੀ ਪੜ੍ਹਨ ਸੁਣਨ ਦਾ ਅਨੰਦ ਆਵੇ। ਮਿਲਤ ਵਿੱਚ ਸ਼ੁਧਾਈ ਕਰਕੇ ਵਿਸ਼ੇਸ਼ ਲਾਹਾ ਹੁੰਦਾ ਹੈ। ਸਾਰਿਆਂ ਦਾ ਉਚਾਰਨ ਸ਼ੁੱਧ ਹੋ ਜਾਂਦਾ ਹੈ। ਸ਼ੁੱਧ ਉਚਾਰਨ ਨੂੰ ਆਪ ਸਤਿਗੁਰੂ ਸਾਹਿਬ ਜੀ ਸੁਣ ਕੇ ਪਰਮ ਪ੍ਰਸੰਨ ਹੁੰਦੇ ਹਨ। ਜਦੋਂ ਸਾਡੇ ਕੰਨ, ਅਸ਼ੁੱਧ ਉਚਾਰਨ ਨੂੰ ਸੁਨਣਾ ਨਹੀਂ ਚਾਹੁੰਦੇ, ਤਾਂ ਸਤਿਗੁਰਾਂ ਦੇ ਪਰਮਪਵਿੱਤ੍ਰ ਕੰਨ ਅਸ਼ੁੱਧ ਉਚਾਰਨ ਨੂੰ ਕਿਵੇਂ ਸੁਣਨਗੇ?ਹੇ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ! ਸੰਸਾਰ ਨੂੰ ਗੁਰਬਾਣੀ ਦਾ ਸ਼ੁੱਧ ਉਚਾਰਨ ਬਖ਼ਸ਼ੋ ਜੀ।

੨੮.ਸ਼ੁੱਧਾਈ ਮਗਰੋਂ ਅਰਦਾਸ:- ਪੰਜਾਂ ਸਿੰਘਾਂ ਅਤੇ ਗ੍ਰੰਥੀ ਸਿੰਘ ਜੀ ਦੀ ਸ਼ੁੱਧਾਈ ਕੀਤੀ ਗਈ ਹੈ। ਭੁੱਲ ਚੁੱਕ ਦੀ ਮੁਆਫ਼ੀ ਬਖ਼ਸ਼ਣੀ। ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਆਰੰਭ ਕਰਨ ਦੀ ਅਰਦਾਸ ਹੈ ਜੀ। }

੨੯.ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਆਰੰਭ:- ਪ੍ਰੇਮ ਬਿਨੈ:- ਪਹਿਲਾਂ ਪੁੱਛਿਆ ਘੋਖਿਆ ਜਾਵੇ, ਛੂਤ ਦੀ ਬੀਮਾਰੀ ਵਾਲਾ ਵਿੱਚ ਤਾਂ ਨਹੀਂ ਅੰਮ੍ਰਿਤ ਛਕ ਰਿਹਾ, ਛੂਤ ਦੇ ਰੋਗੀ ਨੂੰ ਦੂਰ ਰੱਖ ਕੇ ਛਕਾਉ। ਜਿਵੇਂ ਛਕਣ ਛਕਾਉਣ ਵਾਲੇ ਰੋਗ ਤੋਂ ਬਚਣ, ਪੂਰਾ ੨ ਪ੍ਰਹੇਜ਼ ਰੱਖਣਾ, ਬਹੁਤ ਹੀ ਜ਼ਰੂਰੀ ਹੈ। ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਬਾਰੇ ਛਪੇ ਅੱਖਰ ਅਤੇ ਰੀਕਾਰਡ ਕੀਤੇ ਦਿਤੇ ਜਾਣ। ਪਹਿਲੀ ਵਾਰ ਅੰਮ੍ਰਿਤ ਛਕਣ ਵਾਲਿਆਂ ਦੀ ਧਿਆਨ ਨਾਲ ਇਕੱਠੀ ਸ਼ੁੱਧਾਈ ਹੋਵੇ, ਓਹੀ ਟਾਈਮ ਧੀਰੇ ੨ ਬਾਣੀ ਪੜ੍ਹਨ 'ਚ ਲਾਇਆ ਜਾਵੇ। ਪੰਜਾਂ ਪਿਆਰਿਆਂ ਸਾਹਮਣੇ ਜਾਣ ਤੋਂ ਪਹਿਲਾਂ, ਪਹਿਲੀ ਵਾਰ ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ, ਸਾਰੀਆਂ ਗੱਲਾਂ ਪੁੱਛ ਕੇ ਕੀਤੀ ਜਾਵੇ। ਪੂਰੀ ਤਸੱਲੀ ਕਰਕੇ ਧਿਆਨ ਨਾਲ ਇਕੱਠੀ ਸ਼ੁੱਧਾਈ ਕੀਤੀ ਜਾਵੇ। ਕੇਸੀ ਇਸ਼ਨਾਨ ਕਰਕੇ, ਸਾਫ਼ ਸਾਦੇ ਬਸਤ੍ਰ ਪਹਿਨ ਕੇ, ਪੰਜਾਂ ਕਕਾਰਾਂ ਸਹਿਤ, ਗਾਤਰੇ ਕ੍ਰਿਪਾਨ ਪਹਿਰ ਕੇ, ਸਾਰੇ ਅੰਮ੍ਰਿਤ ਛਕਣ ਵਾਲੇ ਸ੍ਰੀ ਦਰਬਾਰ ਸਾਹਿਬ ਜੀ ਤੋਂ ਬਾਹਰ ਬੈਠਣ, ਗੱਲਾਂ ਬਿਲਕੁਲ ਹੀ ਨ ਕਰਨ, ਆਪੋ ਆਪਣਾ ਗੁਪਤ ਸਿਮਰਨ ਕਰਨ। ਜਿਵੇਂ ੨ ਪੰਜ ਪਿਆਰੇ ਸ਼ੁੱਧਾਈ ਲਈ ਅੰਦਰ ਬੁਲਾਉਣ, ਤਿਵੇਂ ੨ ਅੰਦਰ ਜਾਣ। ਪਤੀ ਸਤੀ ਆ ਕੇ ਮੱਥਾ ਟੇਕਣ, ਦੋਵੇਂ ਹੱਥ ਜੋੜਨ, ਸਤੀ ਪਤੀ ਦੇ ਖੱਬੇ ਪਾਸੇ ਖੜੇ। ਪੰਜਾਂ ਵਿੱਚੋਂ ਜੱਥੇਦਾਰ ਸੱਜੇ ਹੱਥ ਮਿਆਨ ਰਹਿਤ ਕ੍ਰਿਪਾਨ ਲੈ ਕੇ, ਪੂਰਨ ਪ੍ਰੇਮ ਸਤਿਕਾਰ ਨਾਲ ਜੀ ਆਇਆਂ ਕਹੇ। ਦੋਵੇਂ ਹੱਥ ਜੋੜ ਸਿਰ ਝੁਕਾ ਕੇ ਕਹਿਣ, "ਜੀ ਅੰਮ੍ਰਿਤ ਦੀ ਦਾਤਿ ਬਖ਼ਸ਼ੋ। "ਜੱਥੇਦਾਰ ਕਹੇ, "ਰਹਿਤ ਵਿੱਚ ਪ੍ਰਪੱਕ ਰਹੋਂਗੇ?ਸੀਸ ਗੁਰੂ ਸਾਹਿਬ ਜੀ ਦਾ ਸਮਝੋਂਗੇ?ਸਤਿਗੁਰਾਂ ਦੀ ਸਿੱਖਿਆ ਜੋ ਪੰਜ ਪਿਆਰੇ ਦੇਣਗੇ, ਉਸ ਨੂੰ ਮੰਨੋਂਗੇ?" ਅੱਗੋਂ ਕਹਿਣ, "ਹਾਂ ਜੀ। "ਗੁਰਪ੍ਰਸਾਦਿ

ਵਾਹਿਗੁਰੂ॥ ਗੁਰੂ ਮਰਯਾਦਾ ਅਨੁਸਾਰ ਅੰਮ੍ਰਿਤ ਛਕਣ ਤੇ ਛਕਾਉਣ ਵਾਲਿਆਂ ਤੋਂ ਬਿਨਾ, ਹੋਰ ਕੋਈ ਪ੍ਰਾਣੀ ਸ੍ਰੀ ਦਰਬਾਰ ਸਾਹਿਬ ਜੀ 'ਚ ਨਾ ਹੋਵੇ, ਸਮਾਂ ਬੜਾ ਖ਼ਤਰਨਾਕ ਹੈ। ਜਾਣ ਪਛਾਣ ਵਾਲੇ ਪ੍ਰੇਮੀ ਜੇਕਰ ਕੋਲ਼ੇ ਬੈਠ ਕੇ ਸਾਰੀ ਮਰਯਾਦਾ ਦੇਖਣੀ ਅਤੇ ਗੁਰਬਾਣੀ ਸੁਣਨੀ ਚਾਹੁਣ, ਤਾਂ ਬੈਠ ਸਕਦੇ ਹਨ।

੩੦.ਦੁਬਾਰਾ ਅੰਮ੍ਰਿਤ ਛਕਣ ਬਾਰੇ ਸ਼ੁਭ ਵਿਚਾਰ:- ਪੰਜਾਂ ਪਿਆਰਿਆਂ ਦੇ ਪੁਛੱਣ ਤੋਂ, ਦੁਬਾਰਾ ਅੰਮ੍ਰਿਤ ਛਕਣ ਵਾਲਾ ਪ੍ਰੇਮੀ ਜਿਸ ਗ਼ਲਤੀ ਕਰਕੇ ਅੰਮ੍ਰਿਤ ਛਕ ਰਿਹਾ ਹੈ, ਬਿਨਾ ਝਿਜਕ ਦੱਸੇ। ਗ਼ਲਤੀ ਮੰਨਣ ਵਾਲਾ ਤਨੋ ਮਨੋ ਧਨੋ ਪ੍ਰੇਮ ਨਾਲ ਗ਼ਲਤੀ ਮੰਨੇ, ਅਗਾਹਾਂ ਨੂੰ ਗ਼ਲਤੀ ਕਰਨ ਤੋਂ ਕੰਨ ਫੜੇ। ਬਖ਼ਸ਼ਣ ਵਾਲੇ, ਸਤਿਗੁਰਾਂ ਦੀ ਸੱਚੀ ਸ਼ਰਨ ਵਿੱਚ ਬਖ਼ਸ਼ਾਉਣ ਲਈ ਆਇਆ ਜਾਣ ਕੇ, ਪੂਰਨ ਖਿਮਾ ਸੁਭਾਅ 'ਚ ਵਰਤਣ। ਪੰਜਾਂ ਪਿਆਰਿਆਂ ਦੀ ਸੇਵਾ ਸਮੇਂ ਸਖ਼ਤ ਸੁਭਾਅ ਨਹੀਂ ਵਰਤਣਾ ਚਾਹੀਦਾ, ਪੂਰਨ ਸ਼ਾਂਤੀ ਸਹਿਤ ਖਿਮਾ ਦਾ ਅਭਿਆਸ ਕਰਨਾ ਚਾਹੀਦਾ ਹੈ। ਯਥਾ:- ਜੋ ਸਰਣਿ ਆਵੈ.ਤਿਸੁ ਕੰਠਿ ਲਾਵੈ; ਇਹੁ ਬਿਰਦੁ.ਸੁਆਮੀ ਸੰਦਾ॥ ਜਿਹੜਾ ਮਿਹਰ ਕਰੇ, ਉਸ 'ਤੇ ਵਾਹਿਗੁਰੂ ਜੀ ਭੀ ਮਿਹਰ ਕਰਦੇ ਹਨ। ਜਿਹੜਾ ਦੂਜੇ ਦੇ ਪੜਦੇ ਢਕੇ, ਸਤਿਗੁਰੂ ਸਾਹਿਬ ਜੀ ਉਸ ਦੇ ਪੜਦੇ ਢਕਦੇ ਹਨ, ਪੂਰਨ ਮਰਯਾਦਾ ਭੀ ਰੱਖਣੀ। ਖਿਮਾ'ਚ ਢਲ਼ ਕੇ ਮੋਮ ਦਿਲ ਬਣਨਾ ਚਾਹੀਦਾ ਹੈ ਜੀ। ਜੋ ਗ਼ਲਤੀ ਇੱਥੇ ਨ ਦੱਸੀ ਜਾਵੇ, ਉਸ ਦੀ ਸਜ਼ਾ ਦਰਗਾਹ'ਚ ਭੁਗਤਣੀ ਪੈਂਦੀ ਹੈ। ਟੇਢੀਆਂ ਜੂਨਾਂ 'ਚ ਭਟਕਣ ਦਾ ਕਾਰਨ ਬਣਦੀ ਹੈ। ਯਥਾ:- ਕਬੀਰ.ਜੇਤੇ ਪਾਪ ਕੀਏ; ਰਾਖੇ ਤਲੈ ਦੁਰਾਇ॥ ਪਰਗਟ ਭਏ ਨਿਦਾਨ ਸਭ; ਜਬ ਪੂਛੇ ਧਰਮਰਾਇ॥ ੧੦੫॥ ਸ਼ੁੱਧਾਈ ਵਾਲੇ ਪ੍ਰੇਮੀ ਦੀ ਗੱਲ ਪੰਜਾਂ ਪਿਆਰਿਆਂ ਤੋਂ ਬਿਨਾ ਹੋਰ ਕਿਸ ਨੂੰ ਨਾ ਸੁਣੇ, ਜਿਨ੍ਹਾਂ ਦੀ ਸ਼ੁੱਧਾਈ ਹੋ ਜਾਵੇ, ਉਨ੍ਹਾਂ ਨੂੰ ਦੂਰ ਬੈਠਾਇਆ ਜਾਵੇ, ਤਾਂ ਜੋ ਉਨ੍ਹਾਂ ਨੂੰ ਸ਼ੁੱਧਾਈ ਕਰਾਉਣ ਵਾਲੇ ਦੀ ਗੱਲ ਨਾ ਸੁਣੇ। ਤਨਖ਼ਾਹ ਲਾਉਣ ਵਾਲੇ ਹੋਰ ਕਿਸੇ ਨੂੰ ਉਸ ਦੀ ਗ਼ਲਤੀ ਨ ਦੱਸਣ, ਪੜਦਾ ਰੱਖਣ। ਪੰਜਾਂ ਪਿਆਰਿਆਂ ਦੁਆਰਾ ਲੱਗੀ ਤਨਖ਼ਾਹ ਨੂੰ ਸਿਰ ਮੱਥੇ 'ਤੇ ਮੰਨੇ, ਔਗੁਣੀ ਜੀਵ ਜਿਤਨਾ ਚਿਰ ਤਨਖ਼ਾਹ ਪੂਰੀ ਨਹੀਂ ਕਰਦਾ, ਉਤਨਾ ਚਿਰ ਜਮ ਡੰਡ ਤੋਂ ਨਹੀਂ ਬਚ ਸਕਦਾ। ਪਹਿਲੀ ਵਾਰ ਅੰਮ੍ਰਿਤ ਛਕਣ ਵਾਲੇ ਨੂੰ ਤਨਖ਼ਾਹ ਨਹੀਂ ਲਾਉਣੀ। ਦੁਬਾਰਾ ਅੰਮ੍ਰਿਤ ਛਕਣ ਵਾਲਿਆਂ ਨੂੰ ਤਨਖ਼ਾਹ ਲਾਉਣ ਮਗਰੋਂ ਅਰਦਾਸ ਕਰਨੀ, ਹੇ ਸੱਚੇ ਪਾਤਿਸਾਹ ਜੀ! ਸਦਾ ਸਦਾ; ਇਹੁ ਭੂਲਨਹਾਰੁ॥ ਜੀਵ ਹੈ। ਆਪ ਜੀ ਨਾਨਕ; ਰਾਖਨਹਾਰੁ ਅਪਾਰੁ॥ ੩॥ ਬ੍ਰਹਮ ਸਰੂਪ ਹੋਂ, ਕ੍ਰਿਪਾ ਕਰਕੇ ਬਖ਼ਸ਼ ਲੈਣਾ। ਆਪ ਜੀ ਦੀ ਸ਼ਰਨ ਪਏ ਹਨ, ਤਨਖ਼ਾਹ ਪੂਰੀ ਕਰਾਉਣੀ, ਆਦਿ। ਵਾਹਿਗੁਰੂ॥ ਕਈਆਂ ਨੂੰ ਇਹ ਗ਼ਲਤ ਸੰਸਕਾਰ ਪ੍ਰਪੱਕ ਹੁੰਦਾ ਹੈ, ਕਿ ਅੰਮ੍ਰਿਤ ਕੇਵਲ ਇੱਕੋ ਵਾਰੀ ਛਕਣਾ ਚਾਹੀਦਾ ਹੈ। ਇੱਕ ਵਾਰੀ ਦਾ ਛਕਿਆ ਢਿੱਡ 'ਚੋਂ ਨਹੀਂ ਨਿਕਲਦਾ, ਇਹ ਗ਼ਲਤ ਹੈ, ਗ਼ਲਤੀ ਹੋਣ ਤੋਂ ਮੁਆਫ਼ੀ ਲੈਣੀ, ਦੁਬਾਰਾ ਛਕਣ ਦੀ ਮਰਯਾਦਾ ਹੈ। ਵਾਹਿਗੁਰੂ॥ ਅੰਮ੍ਰਿਤ ਛਕਣ ਵਾਲੇ ਸਾਰੇ ਸਿੰਘਾਂ ਦੇ ਦਾੜ੍ਹੇ ਪ੍ਰਕਾਸ਼ ਭਾਵ ਖੁਲ੍ਹੇ ਹੋਣ। ਯਥਾ:- ਸਾਬਤ ਸੂਰਤ ਸਿੱਧਾ ਦਾੜ੍ਹਾ। ਕਾਠ ਦਾ ਕੰਘਾ ਕੇਸੀ ਚਾੜ੍ਹਾ।

ਵਾਹਿਗੁਰੂ॥ ਬਿਹੰਗਮ ਨੂੰ ਮਾਇਆ ਦੀ ਤਨਖ਼ਾਹ ਨ ਲਾਈ ਜਾਵੇ, ਅਮੀਰ ਹੋਵੇ ਤਾਂ ਮਾਇਆ ਦੀ ਸੇਵਾ ਲਾਈ ਜਾਵੇ। ਜਿਵੇਂ ਸ਼ੇਰੇ ਪੰਜਾਬ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸੋਨੇ ਦੀ ਸੇਵਾ ਲਾਈ ਸੀ। ਬਿਹੰਗਮ ਨੂੰ ਜੋੜੇ, ਭਾਂਡੇ ਮਾਜਣ, ਸਤਿਗੁਰਾਂ ਦੇ ਪ੍ਰਕਾਸ਼ ਬਿਰਾਜਮਾਨ, ਝਾੜੂ, ਸਹਿਜ ਪਾਠ, ਨਿੱਤਨੇਮ ਦੀ ਤਨਖ਼ਾਹ ਲਾਈ ਜਾ ਸਕਦੀ ਹੈ। ਜਦੋਂ ਸਾਰਿਆਂ ਦੀ ਸ਼ੁੱਧਾਈ ਹੋ ਜਾਵੇ, ਤਾਂ ਸਾਰੇ ਪ੍ਰੇਮੀ

ਸਤਿਗੁਰਾਂ ਦੇ ਸਾਹਮਣੇ ਹੱਥ ਜੋੜ ਕੇ ਖੜ੍ਹੇ ਹੋਣ। ਅੰਮ੍ਰਿਤ ਅਭਿਲਾਖੀਆਂ ਤੋਂ ਇੱਕ ਪਿਆਰਾ ਫੇਰ ਪੁਛੇ, "ਕਿਉਂ ਭਾਈ ਸਾਰਿਆਂ ਨੇ ਕੇਸੀ ਇਸ਼ਨਾਨ ਕੀਤੇ ਹਨ। ਕਿਸੇ ਨੇ ਗਹਿਣੇ ਤਾਂ ਨਹੀਂ ਪਾਏ ਹੋਏ?ਜੇ ਪਾਏ ਹੋਣ ਤਾਂ ਲੁਹਾਵੇ। "ਮੈਦਾਨ ਮਾਰਨ ਮਗਰੋਂ ਜੇ ਕੇਸੀ ਇਸ਼ਨਾਨ ਨ ਕੀਤਾ ਹੋਵੇ, ਤਾਂ ਉੱਥੇ ਹੀ ਕਰ ਲਵੇ। ਅਤੀ ਠੰਢ ਕਮਜ਼ੋਰ ਸ੍ਰੀਰ ਹੋਵੇ ਤਾਂ ਕਛੈਹਰੇ ਉੱਪਰ ਪਜਾਮਾ ਪਾ ਲਵੇ ਤਾਂ ਭੀ ਠੀਕ ਹੈ ਕਛੈਹਰੇ ਦੀ ਤਸੱਲੀ ਕਰ ਲਵੋ। ਅੰਮ੍ਰਿਤ ਛਕਣ ਵਾਲੀਆਂ ਬੀਬੀਆਂ ਦੇ ਕਛੈਹਰੇ ਦੀ ਤਸੱਲੀ ਕੋਈ ਗੁਰਮੁਖਿ ਬੀਬੀ ਕਰੇ ਜੀ। ਸਮਾਂ ਬੜਾ ਹੀ ਤੇਜ਼ ਹੈ, ਦੇਖੇ ਬਿਨਾ ਕੋਈ ਬਿਨਾ ਕਛੈਹਰੇ ਦੇ ਛਕ ਸਕਦੀ ਹੈ।

ਗੁਰਪ੍ਰਸਾਦਿ ਵਾਹਿਗੁਰੂ॥ ਗੁਰਮੁਖਿ ਪਿਆਰੇ ਗ੍ਰੰਥੀ ਸਿੰਘ ਜੀ ਸ਼ੁੱਧਾਈ ਵੱਲ ਖਿਆਲ ਰੱਖਣ, ਜੇ ਕੋਈ ਸ਼ੁੱਧਾਈ ਵਿੱਚ ਭੁੱਲ ਹੋਵੇ, ਤਾਂ ਦੱਸਣ। ਦੁਬਾਰਾ ਅੰਮ੍ਰਿਤ ਛਕਣ ਵਾਲਿਆਂ ਨੂੰ ਤਨਖ਼ਾਹ ਲਾ ਕੇ ਅਰਦਾਸ ਕਰਨੀ, "ਹੇ ਗ੍ਰੀਬ ਨਿਵਾਜ ਜੀ! ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ, ਤਨਖ਼ਾਹ ਪੂਰੀ ਕਰਨ ਦਾ ਬਲ ਬਖ਼ਸ਼ਣਾ, ਦੁਬਾਰਾ ਅੰਮ੍ਰਿਤ ਦੀ ਦਾਤਿ ਬਖ਼ਸ਼ੋ ਜੀ। "ਬੱਜਰ ਕੁਰੈਹਤ ਵੱਡੀ ਗ਼ਲਤੀ ਤੋਂ ਦੁਬਾਰਾ ਅੰਮ੍ਰਿਤ ਛਕੀਦਾ ਹੈ, ਛੋਟੀ ਗ਼ਲਤੀ ਤੋਂ ਕੇਵਲ ਇੱਕ ਚੂਲ਼ਾ ਲਿਆ ਜਾਂਦਾ ਹੈ। ਇੱਕ ਚੂਲ਼ਾ ਲੈਣ ਵਾਲਾ ਤੇ ਦੁਬਾਰਾ ਛਕਣ ਵਾਲਾ ਪੰਜਾਂ ਪਿਆਰਿਆਂ ਤੋਂ ਸਾਰੀ ਬਾਣੀ ਮਰਯਾਦਾ ਸਿੱਖਿਆ ਸੁਣੇ। ਫੇਰ ਇੱਕ ਪਿਆਰਾ ਕਹੇ, "ਭਾਈ ਜਿਤਨਾ ਚਿਰ ਅੰਮ੍ਰਿਤ ਤਿਆਰ ਹੋ ਰਿਹਾ ਹੈ, ਦੋਵੇਂ ਹੱਥ ਜੋੜ ਕੇ ਖੜ੍ਹੇ ਰਹਿਣਾ, ਜੇ ਕਿਸੇ ਨੂੰ ਚੱਕ੍ਰ ਆਵੇ ਤਾਂ ਬੈਠ ਕੇ ਫਿਰ ਖੜ੍ਹ ਜਾਵੇ। ਜ਼ਿਆਦਾ ਕਮਜ਼ੋਰ ਜਿਹੜਾ ਬਿਲਕੁਲ ਹੀ ਨਹੀਂ ਖੜ੍ਹ ਸਕਦਾ, ਉਹ ਬੈਠ ਜਾਵੇ। ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁੰਦਰ ਦਰਸ਼ਨ ਕਰਨੇ। ਕੰਨਾਂ ਨਾਲ ਪੰਜ ਬਾਣੀਆਂ ਸੁਣਨੀਆਂ ਅਤੇ ਮੁਖ 'ਚ ਜ਼ਬਾਨ ਹਿਲਾ ਕੇ ਬੋਲਣੀਆਂ, ਦੂਜੇ ਨੂੰ ਨਾ ਸੁਨਣ। ਗੱਲਾਂ ਬਿਲਕੁਲ ਨਹੀਂ ਕਰਨੀਆਂ। ਰੋਮ ੨ ਵਿੱਚ ਪ੍ਰੇਮ ਸ਼ਰਧਾ ਰੱਖਣੀ ਕਿ ਦਾਸਨ ਦਾਸਾਂ ਨੂੰ ਗੁਰੂ ਜੀ ਦੀ ਕ੍ਰਿਪਾ ਦੁਆਰਾ ਅੰਮ੍ਰਿਤ ਪ੍ਰਾਪਤ ਹੋਣ ਲੱਗਾ ਹੈ, ਜਿਸ ਕਰਕੇ ਸਾਡਾ ਜੰਮਣ ਮਰਨ ਮਿਟਣਾ ਹੈ। "

ੜ੧.ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਮਗਰੋਂ ਅੰਮ੍ਰਿਤ ਤਿਆਰ ਕਰਨ ਅਰਦਾਸ:- [੩]ਹੇ ਸੱਚੇ ਪਾਤਿਸਾਹ ਜੀ! ਅੰਮ੍ਰਿਤ ਛਕਣ ਵਾਲਿਆਂ ਦੀ ਸ਼ੁੱਧਾਈ ਕੀਤੀ ਗਈ, ਸੇਵਾ ਕਰਦਿਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ। ਅੰਮ੍ਰਿਤ ਤਿਆਰ ਕਰਨ ਦੀ, ਸਾਰੀ ਸਮੱਗ੍ਰੀ ਆਪ ਜੀ ਦੇ ਚਰਨ ਕਮਲਾਂ 'ਚ ਹਾਜ਼ਰ ਹੈ। ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਅਰਦਾਸਿ ਹੈ ਜੀ। ਆਪਣੇ ਬਚਨਾਂ

ਅਨੁਸਾਰ, ਪੰਜਾਂ ਪਿਆਰਿਆਂ 'ਚ ਪ੍ਰਵੇਸ਼ ਹੋ ਕੇ, ਸ਼ੁੱਧ ਗੁਰਬਾਣੀ ਪੂਰਨ ਪ੍ਰੇਮ ਨਾਲ਼ ਪੜ੍ਹਾ ਕੇ, ਸ਼ਰਧਾ ਪ੍ਰੇਮ ਇਕਾਗ੍ਰਤਾ ਸਹਿਤ ਅੰਮ੍ਰਿਤ ਬਾਟਾ ਤਿਆਰ ਕਰਾਉ ਜੀ।

ਗੁਰਪ੍ਰਸਾਦਿ ਵਾਹਿਗੁਰੂ॥ ਭੂਰਾ ਵਿਛਾ ਕੇ, ਉੱਪਰ ਸੁਨਹਿਰਾ, ਉੱਪਰ ਬਾਟੇ 'ਚ ਖੰਡਾ ਰੱਖੋ, ਜਲ ਪੁਣ ਕੇ ਬਾਟੇ 'ਚ ਪਾਉ। ਗੁਰਮੁਖਿ ਪਿਆਰੇ ਸਿੰਘ ਸਾਹਿਬਾਨ ਜੀ, ਹਰਿ ਕਾ ਬਿਲੋਵਨਾ; ਬਿਲੋਵਹੁ ਮੇਰੇ ਭਾਈ॥ ਸਹਜਿ ਬਿਲੋਵਹੁ; ਜੈਸੇ ਤਤੁ ਨ ਜਾਈ॥ ਅਨੁਸਾਰ ਗੁਰਬਾਣੀ ਸਹਿਜੇ ੨ ਉੱਚੀ ੨ ਪੜ੍ਹਨ, ਜਿਵੇਂ ਅੰਮ੍ਰਿਤ ਛਕਣ ਵਾਲਿਆਂ ਤੇ ਗ੍ਰੰਥੀ ਸਿੰਘ ਜੀ ਨੂੰ ਸੁਣੇ। ਸ੍ਰੀ ਗੁਰਬਾਣੀ ਪੜ੍ਹਨ ਸਮੇਂ ਮੂੰਹ ਅੱਗੇ ਮਲਮਲ ਦਾ ਬਸਤ੍ਰ ਪੋਲਾ ਜਿਹਾ ਬੰਨ੍ਹਣਾ ਜਿਵੇਂ ਸਾਹ ਨ ਰੁਕੇ, ਬਾਟੇ 'ਚ ਥੁੱਕ ਨ ਡਿੱਗੇ। ਧੰਨ ਵਾਹਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸ਼ੁਭ ਸੱਚੇ ਅਮੋਲਕ ਬਚਨ ਹਨ, ਜਦੋਂ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਦੇ ਹਨ, ਤਦੋਂ ਦਾਸਨ ਦਾਸ ਉਨ੍ਹਾਂ ਦੇ ਅੰਦਰ ਪ੍ਰਵੇਸ਼ ਹੁੰਦਾ ਹੈ। "

੩੨.ਪਰਮਪਵਿੱਤ੍ਰ ਅੰਮ੍ਰਿਤ ਤਿਆਰ ਕਰਨ ਬਾਰੇ ਸ਼ੁਭ ਸਿਖਿਆ:- ਅਰਦਾਸ ਮਗਰੋਂ ਹੁਕਮਨਾਮਾ ਲੈਣਾ ਜੀ। ਅੰਮ੍ਰਿਤ ਅਭਿਲਾਖੀ ਮੱਥਾ ਟੇਕ ਕੇ ਦੋਵੇਂ ਹੱਥ ਜੋੜ ਕੇ ਖੜ੍ਹਨ, ਨਿਗ੍ਹਾ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲ ਰੱਖਣ। ਸ਼ਰਧਾ ਪ੍ਰੇਮ ਸਹਿਤ ਪੰਜ ਬਾਣੀਆਂ ਸੁਣਨ। ਪਰਮਪੂਜਨੀਕ ਪੰਜ ਪਿਆਰੇ ਖੱਬਾ ਲੈਫਟ ਗੋਡਾ ਧਰਤੀ 'ਤੇ ਲਾ ਕੇ, ਸੱਜਾ ਗੋਡਾ ਖੜ੍ਹਾ ਕਰਕੇ, ਬੀਰ ਆਸਣ ਬੈਠਣ। ਸੱਜਾ ਗੋਡਾ ਧਰਤੀ 'ਤੇ ਲਾ ਕੇ ਬੈਠਣਾ ਬੀਰ ਆਸਣ ਨਹੀਂ ਹੈ। ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਆਪ ਖੱਬਾ ਗੋਡਾ ਹੀ ਧਰਤੀ 'ਤੇ ਲਾ ਕੇ, ਬੀਰ ਆਸਣ ਲਾਇਆ ਹੈ। ਪਤਾਸੇ ਪੰਜੇ ਪਿਆਰੇ ਹੀ ਬਾਟੇ 'ਚ ਪਾਉਣ। ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਖੜ੍ਹੀਏ ਤਾਂ ਖੱਬੇ ਪਾਸਿਓਂ ਤੋਂ ਇੱਕ ਪਿਆਰੇ ਸਿੰਘ ਸਾਹਿਬ ਜੀ ਆਪਣੇ ਸੱਜੇ ਹੱਥ, ਖੰਡਾ ਇਸ ਤਰ੍ਹਾਂ ਫੜਨ, ਕਿ ਚਾਰੇ ਉਂਗਲ਼ੀਆਂ ਖੰਡੇ ਦੇ ਮੁੱਠੇ ਨੂੰ, 'ਤੇ ਅੰਗੂਠਾ ਖੰਡੇ ਉੱਪਰ ਰੱਖਣ, ਖੱਬੇ ਹੱਥ ਨਾਲ, ਮਿਆਨ ਰਹਿਤ, ਵੱਡੇ ਸ੍ਰੀ ਸਾਹਿਬ ਜੀ ਫੜਨ, ਸ੍ਰੀ ਸਾਹਿਬ ਜੀ ਨੂੰ ਉੱਪਰੋਂ ਸੱਜੇ ਮੋਢੇ ਨਾਲ ਲਾਉਣ ਤੇ ਮੁੱਠਾ ਬਾਟੇ ਦੇ ਕੰਢੇ ਉੱਤੇ ਰੱਖਣ। ਬਾਣੀ ਅਰੰਭ ਕਰਨ ਤੋਂ ਪਹਿਲਾਂ, ਪਰਮ ਸਤਿਕਾਰ ਯੋਗ ਗ੍ਰੰਥੀ ਸਿੰਘ ਸਾਹਿਬ ਜੀ ਨੂੰ ਪ੍ਰੇਮ ਸਹਿਤ ਕਹਿਣ, "ਹੇ ਗ੍ਰੰਥੀ ਸਿੰਘ ਜੀ! ਨਿਗ੍ਹਾ ਬਾਟੇ 'ਚ ਰੱਖਣੀ ਤੇ ਨਾਲ ੨ ਸਾਰੀ ਬਾਣੀ ਮੁਖ 'ਚ ਰਸਨਾ ਹਿਲਾ ਕੇ ਗੁਪਤ ਪੜ੍ਹਨੀ। "

ਪ੍ਰੇਮ ਬਿਨੈ:- ਬਾਟਾ ਇਸ ਤਰ੍ਹਾਂ ਰੱਖਣਾ, ਜਿਵੇਂ ਗ੍ਰੰਥੀ ਸਿੰਘ ਜੀ ਦੀ ਨਿਗ੍ਹਾ ਬਾਟੇ 'ਚ ਪੈਂਦੀ ਹੋਵੇ।

੩੩.ਨਿਗ੍ਹਾ ਬਾਟੇ 'ਚ ਰੱਖਣ ਬਾਰੇ ਸ਼ੁਭ ਸੀਖਿਆ:- ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦਾ ਪਰਮ ਮਨੋਹਰ ਵਰ ਹੈ, "ਅੰਮ੍ਰਿਤ ਤਿਆਰ ਕਰਨ ਸਮੇਂ ਦਾਸਨ ਦਾਸ ਪੰਜਾਂ ਪਿਆਰਿਆਂ 'ਚ ਪ੍ਰਵੇਸ਼ ਹੁੰਦਾ ਹੈ। "ਇਸ ਅਨੁਸਾਰ ਐਸੀ ਭਾਵਨਾ ਕਰਨੀ ਹੈ ਕਿ

ਪਰਮਪੂਜਨੀਕ ਸਤਿਗੁਰੂ ਸਾਹਿਬ ਜੀ, ਆਖਣੁ ਵੇਖਣੁ ਸਭੁ; ਸਾਹਿਬ ਤੇ ਹੋਇ॥ ਅਨੁਸਾਰ ਦਾਸ ਦੇ ਨੇਤ੍ਰਾਂ 'ਚ ਦੇਖ ਰਹੇ ਹਨ, ਇਸ ਨਿਸਚੇ ਸਹਿਤ ਬਾਟੇ 'ਚ ਨਿਗ੍ਹਾ ਰੱਖਣੀ। ਇਸ ਤੋਂ ਹਰ ਵੇਲੇ ਇਹੋ ਹੀ ਨਿਸਚਾ ਰੱਖਣਾ।

ਵਾਹਿਗੁਰੂ॥ ਪਹਿਲੇ ਸਿੰਘ ਸਾਹਿਬ ਜੀ ਨੇ ਖੱਬੇ ਹੱਥ 'ਚ ਮਿਆਨ ਰਹਿਤ, ਸ੍ਰੀ ਸਾਹਿਬ ਜੀ ਦਾ ਮੁੱਠਾ ਬਾਟੇ ਦੇ ਕਿਨਾਰੇ 'ਤੇ ਰੱਖ ਕੇ, ਮੁੱਠੇ 'ਤੇ ਅੰਗੂਠਾ ਰੱਖਣਾ, ਮੋਢੇ ਦੇ ਆਸਰੇ ਖੜੀ ਰੱਖਣੀ। ਉਂਗਲਾਂ ਨਾਲ ਬਾਟੇ ਦਾ ਕਿਨਾਰਾ ਫੜਨਾ। ਨਿਗ੍ਹਾ ਬਾਟੇ 'ਚ ਰੱਖ ਕੇ ਪਰਮਪੂਜਨੀਕ ਸ੍ਰੀ ਜਪੁ ਜੀ ਸਾਹਿਬ ਜੀ ਦਾ ਸੰਪੂਰਨ ਅੰਮ੍ਰਿਤ ਰੂਪ ਪਾਠ, ਉੱਚੀ ਸੁਰ ਨਾਲ ਜ਼ਬਾਨੀ ਅਰੰਭ ਕਰਨਾ। ਔਂਕੜ ਸਿਹਾਰੀ ਪੁਰੀਆਂ ੨ ਲਗਾਂ ਲਾਉਂਣੀਆਂ, ਸੱਜੇ ਹੱਥ ਦਾ ਅੰਗੂਠਾ ਖੰਡੇ ਦੇ ਮੁੱਠੇ ਉੱਪਰ ਰੱਖ ਕੇ ਫੜਨਾ, ਅੰਮ੍ਰਿਤ 'ਚ ਅਗਾਂਹ ਨੂੰ ਬਾਰ ੨ ਸਿੱਧਾ ਧੱਕਣਾ ਤੇ ਆਪਣੇ ਵੱਲ ਬਾਰ ੨ ਖਿੱਚਣਾ। ਬਾਕੀ ਚਾਰ ਪਿਆਰੇ ਸਾਹਿਬਾਨ ਜੀ ਆਪਣੇ ਦੋਹਾਂ ਹੱਥਾਂ ਨਾਲ ਬਾਟੇ ਦਾ ਕਿਨਾਰਾ ਫੜ ਕੇ, ਨਿਗ੍ਹਾ ਪਰਮਪਵਿੱਤ੍ਰ ਅੰਮ੍ਰਿਤ ਵੱਲ ਰੱਖ ਕੇ, ਪਾਠ ਸੁਣਦਿਆਂ ਜ਼ਬਾਨ ਹਿਲਾ ਕੇ ਗੁਪਤ ਪਾਠ ਕਰਨ।

੩੪.ਸੰਪੂਰਨ ਪੰਜ ਗੁਰਬਾਣੀਆਂ ਪੜ੍ਹਨੀਆਂ ਅਤੀ ਹੀ ਜ਼ਰੂਰੀ ਹਨ:- ਅੰਮ੍ਰਿਤ ਰੂਪ ਸ੍ਰੀ ਜਪੁ ਜੀ ਸਾਹਿਬ ਜੀ ਦਾ ਭੋਗ ਪੈਣ ਤੋਂ ਸਾਰੇ ਸੀਸ ਝੁਕਾ ਕੇ, ਫ਼ਤੇਹ ਗਜਾਉਣ। ਫੇਰ ਦੂਜੇ ਪਿਆਰੇ ਸਿੰਘ ਸਾਹਿਬ ਜੀ ਨੂੰ ਖੰਡਾ ਫੜਾਉਣ ਲੱਗਿਆਂ, ਖੰਡਾ ਅੰਮ੍ਰਿਤ ਤੋਂ ਬਾਹਰ ਨਹੀਂ ਕੱਢਣਾ ਤੇ ਕ੍ਰਿਪਾਨ ਦਾ ਮੁੱਠਾ ਬਾਟੇ ਦੇ ਕਿਨਾਰੇ ਨਾਲ ਲੱਗਿਆਂ ਹੀ ਕ੍ਰਿਪਾਨ ਅੱਗੇ ਫੜਾ ਦੇਣੀ, ਇੱਕ ਕ੍ਰਿਪਾਨ ਹੀ ਪੰਜਾਂ ਸਿੰਘਾਂ ਨੇ ਵਰਤਣੀ, ਸਾਢੇ ਤਿੰਨ ਫੁੱਟੀਆਂ ਸ੍ਰੀ ਸਾਹਿਬਾਂ ਸੱਤਾਂ ਦੇ ਗਾਤ੍ਰੇ ਪਹਿਨੀਆਂ ਹੋਣ। ਦੂਜੇ ਪਿਆਰੇ ਸਿੰਘ ਸਾਹਿਬ ਜੀ ਸ੍ਰੀ ਜਾਪੁ ਸਾਹਿਬ ਜੀ ਪੜ੍ਹਨ। ਤੀਜੇ ਪਿਆਰੇ ਸਿੰਘ ਸਾਹਿਬ ਜੀ ਤ੍ਵਪ੍ਰਸਾਦਿ॥ ਸ੍ਵਯੇ॥ ਸ੍ਰਾਵਗ ਸੁਧ ਸਮੂਹ ਸਿਧਾਨ ਕੇ; ਦੇਖਿ ਫਿਰਿਓ ਘਰ ਜੋਗ ਜਤੀ ਕੇ॥ ਪੜ੍ਹਨ, ਚੌਥੇ ਪਿਆਰੇ ਸਾਹਿਬ ਜੀ ਚੌਪਈ॥ ਹਮਰੀ ਕਰੋ ਹਾਥ ਦੈ ਰੱਛਾ॥ ਤੋਂ ਸਤੁੱਦ੍ਰਵ ਗ੍ਰੰਥ ਸੁਧਾਰਾ॥ ੪੦੫॥ (ਸ੍ਰੀ ਦਸਮ ੧੩੮੮)ਤੱਕ ਪੜ੍ਹਨ, ਉਪ੍ਰੰਤ ਸ੍ਵੈਯਾ॥ ਪਾਇ ਗਹੇ ਜਬ ਤੇ ਤੁਮਰੇ; ਉਪ੍ਰੰਤ ਦੋਹਰਾ॥ ਸਗਲ ਦੁਆਰ ਕਉ ਛਾਡਿ ਕੈ; ਪੜ੍ਹਨ। ਪੰਜਵੇਂ ਪਿਆਰੇ ਸਿੰਘ ਸਾਹਿਬ ਜੀ ਸ੍ਰੀ ਅਨੰਦੁ ਸਾਹਿਬ ਜੀ ਸੰਪੂਰਨ ਪੜ੍ਹਨ, ਹਰ ਇੱਕ ਬਾਣੀ ਦੀ ਸੰਪੂਰਨਤਾ ਤੋਂ ਗੁਰ ਫ਼ਤੇਹ ਗਜਾਉਣੀ। ਪਰਮਪੂਜਨੀਕ ਅੰਮ੍ਰਿਤ ਰੂਪ ਪਰਮਪਵਿੱਤ੍ਰ ਸੱਚੀ ਗੁਰਬਾਣੀ ਪੜ੍ਹਦਿਆਂ ਗੱਲ ਉੱਕਾ ਹੀ ਨਹੀਂ ਕਰਨੀ, ਨਿਗ੍ਹਾ ਪਾਸੇ ਨਹੀਂ ਕਰਨੀ, ਆਲਸ ਤੋਂ ਸਾਵਧਾਨ ਰਹਿਣਾ। ਪੰਜਾਂ ਪਿਆਰਿਆਂ ਦੇ ਨੇਤ੍ਰਾਂ ਰਾਹੀਂ, ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੀ ਸੱਚੀ ਨਿਗ੍ਹਾ ਪੈਣੀ ਹੈ। ਬਾਟੇ ਨਾਲ ਹੱਥ ਲਾਉਣ ਦਾ ਭੀ ਇਹੋ ਭਾਵ ਹੈ ਕਿ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਹੱਥ ਬਾਟੇ ਨਾਲ ਲੱਗ ਰਹੇ ਹਨ।

ਵਾਹਿਗੁਰੂ॥ ਸੂਰਮੇਂ ਅੰਗਹੀਣ ਨੂੰ ਪੰਜਾਂ ਪਿਆਰਿਆਂ 'ਚ ਨਹੀਂ ਲਾਉਣਾ। ਸਿਰਫ਼ ਪੰਜ ਤਿਆਰ ਬਰ ਤਿਆਰ ਸਿੰਘ ਹੀ ਅੰਮ੍ਰਿਤ ਸੰਚਾਰ ਦੀ ਸੇਵਾ 'ਚ ਲੱਗ ਸਕਦੇ ਹਨ।

੩੫.ਵਾਹਿਗੁਰੂ॥ ਅੰਮ੍ਰਿਤ ਤਿਆਰ ਕਰਕੇ ਅਰਦਾਸ:- ੴਪੰਜ ਪਿਆਰੇ ਬਾਟਾ ਚੁੱਕ ਕੇ ਖੜ੍ਹਨ, ਜੱਥੇਦਾਰ ਜੀ ਬਾਟੇ 'ਚ ਖੰਡਾ ਫੇਰਦਿਆਂ ਅਰਦਾਸਿ ਕਰਨ, ਕਿ ਆਪ ਜੀ ਨੇ ਮਹਾਨ ਕ੍ਰਿਪਾ ਕਰਕੇ ਆਪਣੇ ਬੱਚਿਆਂ ਤੋਂ ਪਰਮਪਵਿੱਤ੍ਰ ਪਰਮਪੂਜਨੀਕ ਸੰਪੂਰਨ ਪੰਜ ਅੰਮ੍ਰਿਤ ਬਾਣੀਆਂ ਪੜ੍ਹਾ ਕੇ, ਅੰਮ੍ਰਿਤ ਤਿਆਰ ਕਰਵਾਇਆ ਹੈ। ਗੁਰਬਾਣੀ ਜੀ ਪੜ੍ਹਦਿਆਂ ਲਗ ਅੱਖਰ ਵੱਧ ਘੱਟ ਲੱਗ ਗਿਆ ਹੋਵੇ ਅਤੇ ਹੋਰ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ ਜੀ। ਇਸ 'ਚ ਆਪਣੀ ਅਨਤ ਕਲਾਵਾਨ ਸ਼ਕਤੀ ਅੰਮ੍ਰਿਤ ਰਸ ਭਰ ਕੇ, ਅੰਮ੍ਰਿਤ ਛਕਣ ਵਾਲਿਆਂ ਦਾ ਜਨਮ ਮਰਨ ਮੇਟਣਾ ਜੀ। ਧਰਮ ਕ੍ਰਿਤ, ਭਜਨ ਸਿਮਰਨ ਨਿੱਤਨੇਮ ਖਿਮਾ ਸ਼ਾਂਤੀ ਪ੍ਰੇਮ ਬਖ਼ਸ਼ ਕੇ ਨਿਹਾਲ ਕਰਨਾ ਜੀ। ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸ੍ਰਬਤ ਦਾ ਭਲਾ। ਤੋਂ ਬਾਅਦ ਬਾਟਾ ਸੁਨੈਹਰੇ 'ਤੇ ਰੱਖ ਕੇ, ਮੱਥਾ ਟੇਕ ਕੇ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤੇਹ॥ ਜੈਕਾਰਾ ਗਜਾਉਣਾ। ਅੰਮ੍ਰਿਤ ਛਕਣ ਵਾਲਿਆਂ ਪ੍ਰੇਮੀਆਂ ਨੂੰ ਬਿਠਾ ਦੇਣਾ। ਪੰਜ ਪਿਆਰੇ ਬਾਟੇ ਉਪਰ ਰੁਮਾਲਾ ਕਰਕੇ ਫੜ ਲੈਣ, ਗ੍ਰੰਥੀ ਸਿੰਘ ਜੀ ਹੁਕਮਨਾਮਾ ਲੈਣ। ਵਾਹਿਗੁਰੂ॥ ਪਰਮਪੂਜਨੀਕ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਖ਼ਾਲਸਾ ਜੀ ਨੇ, ਜੈਤੋ ਦੇ ਮੋਰਚੇ ਵੇਲੇ, ਕੜਾਹੇ 'ਚ ਪਰਮਪਵਿੱਤ੍ਰ ਅੰਮ੍ਰਿਤ ਛਕਾਇਆ ਸੀ। ਇਉਂ ਜੇਕਰ ਵੱਡਾ ਮੋਰਚਾ ਲੱਗਿਆ ਹੋਵੇ ਛੇਤੀ ਤੋਂ ਛੇਤੀ ਬਹੁਤਿਆਂ ਨੂੰ ਅੰਮ੍ਰਿਤ ਛਕਾਉਂਣਾ ਹੋਵੇ ਤਾਂ ਛਕਾਇਆ ਜਾ ਸਕਦਾ ਹੈ ਜੀ।

੩੬.ਪਰਮਪਵਿੱਤ੍ਰ ਅੰਮ੍ਰਿਤ ਛਕਾਉਣ ਦੀ ਵਿਧੀ:- ਭੂਰੇ 'ਤੇ ਮੇਜ਼, ਮੇਜ਼ 'ਤੇ ਸੁਨਹਿਰਾ ਤੇ ਉੱਪਰ ਅੰਮ੍ਰਿਤ ਦਾ ਬਾਟਾ ਰੱਖਿਆ ਜਾਵੇ। ਇੱਕ ਬਾਟਾ ਥੱਲੇ ਰੱਖ ਕੇ, ਇੱਕ ੨ ਪ੍ਰੇਮੀ ਨੂੰ ਬੀਰ ਆਸਣ ਬਿਠਾ ਕੇ, ਖੱਬੇ ਹੱਥ 'ਤੇ ਸੱਜਾ ਹੱਥ ਰਖਾ ਕੇ, ਇੱਕ ਪਿਆਰੇ ਜੀ ਆਪਣੇ ਬੁੱਕ ਨਾਲ ਅੰਮ੍ਰਿਤ ਪਾਉਣ, ਪ੍ਰੇਮੀਂ ਪ੍ਰੇਮ ਨਾਲ ਛਕੇ। ਅੰਮ੍ਰਿਤ ਛਕਾਉਣ ਵਾਲਾ ਪਿਆਰਾ ਕਹੇ, "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤੇਹ। " ਪ੍ਰੇਮੀ ਅੰਮ੍ਰਿਤ ਛਕ ਕੇ ਅਦਬ ਨਾਲ, ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤੇਹ, ਬੋਲੇ। ਅੰਮ੍ਰਿਤ ਛਕਾਉਣ ਵਾਲਾ ਪੰਜ ਚੂਲ਼ੇ ਮੁਖ 'ਚ, ਪੰਜ ਨੇਤ੍ਰਾਂ 'ਚ ਤੇ ਪੰਜ ਸੀਸ 'ਚ ਪਾਵੇ, ਹਰ ਚੂਲ਼ੇ ਮਗਰੋਂ ਫ਼ਤੇਹ ਗਜਾਵੇ। ਵਾਹਿਗੁਰੂ॥ ਚੂਲ਼ਾ ਛਕਣ ਤੋਂ ਮਗਰੋਂ ਗੁਰ ਫਤੇਹ ਗਜਾਈ ਜਾਵੇ, ਤਾਂ ਠੀਕ ਹੈ, ਜੇ ਛਕਦੇ ਨੂੰ ਬੁਲਾਈ ਜਾਵੇ, ਤਾਂ ਕਾਹਲ਼ੀ ਪੈ ਜਾਂਦੀ ਹੈ, ਹੱਥੂ ਭੀ ਆ ਜਾਂਦਾ ਹੈ, ਇਸ ਲਈ ਅੰਮ੍ਰਿਤ ਛਕਾਉਣ ਵਾਲਾ ਕਾਹਲ਼ੀ ਫਤੇਹ ਨਾ ਬੁਲਾਵੇ। ਘੁੱਟ ਲੰਘਣ ਤੋਂ ਮਗਰੋਂ ਧੀਰੇ ੨ ਫਤੇਹ ਬੁਲਾਵੇ। ਵਾਹਿਗੁਰੂ॥ ਅੰਮ੍ਰਿਤ ਛਕ ਕੇ, ਹਰ ਇੱਕ ਪ੍ਰੇਮੀ ਪੂਰਨ ਅਦਬ ਸਤਿਕਾਰ ਸਹਿਤ, ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕੇ ਡੰਡਉਤ ਕਰੇ, ਫਿਰ ਸਾਰੀ ਸੰਗਤ ਜੀ ਨੂੰ ਬੜੇ ਅਦਬ ਸਤਿਕਾਰ ਨਾਲ ਗੁਰ ਫ਼ਤੇਹ ਬੁਲਾਵੇ। ਅੱਗੋਂ ਸਾਰੇ ਅੰਮ੍ਰਿਤ ਅਭਿਲਾਖੀ ਗੱਜ ਕੇ ਫ਼ਤੇਹ ਦਾ ਜਵਾਬ ਫ਼ਤੇਹ ਵਿੱਚ ਦੇਣ। ਜਦੋਂ ਸਾਰੇ ਅੰਮ੍ਰਿਤ ਛਕ ਲੈਣ ਤਾਂ ਸਾਰਿਆ ਨੂੰ ਕਤਾਰ 'ਚ ਖੜ੍ਹਾ ਕੇ, ਦੋ ਪਿਆਰੇ ਆਪਣੇ ਹੱਥਾਂ 'ਚ ਬਾਟਾ ਫੜ੍ਹ ਕੇ, ਛਕਣ ਵਾਲਿਆਂ ਦੇ ਦੋਵੇਂ ਹੱਥ ਬਾਟੇ ਨੂੰ ਲੁਆ ਕੇ, ਵਧਿਆ ਪਰਮਪਵਿੱਤ੍ਰ ਅੰਮ੍ਰਿਤ ਛਕਾ ਦੇਣ। ਛੋਟੇ ਜਾਂ ਗੋਦੀ ਦੇ ਬੱਚੇ ਨੂੰ ਭੀ ਚੂਲ਼ਾ ਦਿਤਾ ਜਾਵੇ, ਚੂਲ਼ਾ ਲੈਣ ਵਾਲਾ ਬੱਚਾ, ਬੱਚਿਆਂ ਦਾ ਜੂਠਾ ਨਾ ਖਾਵੇ, ਨਾ

ਆਪਣਾ ਖੁਆਵੇ। ਵਾਹਿਗੁਰੂ॥ ਸੂਖ਼ਮ ਗ਼ਲਤੀ ਵਾਲੇ ਨੂੰ ਯੋਗ ਤਨਖ਼ਾਹ ਲਾ ਕੇ ਚੂਲ਼ਾ ਦਿਤਾ ਜਾਵੇ ਜੀ। ਵਾਹਿਗੁਰੂ॥ ਜਿੱਥੇ ੨ ਅੰਮ੍ਰਿਤ ਡੁੱਲ੍ਹੇ, ਦਰੀ ਭੂਰਾ 'ਤੇ, ਥਾਂ ਧੋਣਾ ਜ਼ਰੂਰੀ ਹੈ। ਵਾਹਿਗੁਰੂ॥ ਭਾਵੇਂ ਗੋਦੀ ਦੇ ਬੱਚੇ ਨੂੰ ਚੂਲ਼ਾ ਦਿਤਾ ਜਾਂਦਾ ਹੈ, ਪਰ ਫੇਰ ਭੀ ਬੱਚੇ ਦਾ ਜੂਠਾ ਨਹੀਂ ਖਾਣਾ 'ਤੇ ਨ ਜੂਠਾ ਖੁਆਉਣਾ।

੩੭.ਪਰਮਪਵਿੱਤ੍ਰ ਅੰਮ੍ਰਿਤ ਤੋਂ ਸ਼ੁਭ ਸਿੱਖਿਆ:- ਸਾਡੇ ਹਿਰਦੇ 'ਚੋਂ ਮੁਖ 'ਚ ਹਰ ਸਮੇਂ ਅੰਮ੍ਰਿਤ ਭੇਜ ਕੇ, ਜਮਾਂ ਜੂਨਾਂ ਔਗੁਣਾਂ ਵਿਕਾਰਾਂ ਤੋਂ ਛੁਡਾ ਕੇ, ਅਮਰ ਕਰਨ ਲਈ, ਵਾਹਿਗੁਰੂ ਜੀ

ਨਾਲ ਮੇਲਣ ਲਈ, ਮੁਖ ਰਸਨਾ ਹਿਰਦਾ ਰੋਮ ੨ ਪਵਿੱਤ੍ਰ ਕਰਨ ਲਈ, ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਸਾਡੇ ਮੁਖ 'ਚ ਪਰਮਪਵਿੱਤ੍ਰ ਖੰਡੇ ਬਾਟੇ ਦਾ ਅੰਮ੍ਰਿਤ ਪਾਇਆ ਹੈ। ਨੇਤ੍ਰਾਂ 'ਚ ਅੰਮ੍ਰਿਤ ਇਸ ਲਈ ਪਾਇਆ ਹੈ, ਕਿ ਨੇਤ੍ਰ ਪਵਿੱਤ੍ਰ ਹੋ ਜਾਣ, ਦ੍ਰਿਸ਼ਟੀ ਸੱਚੇ ਪਰਮੇਸ਼ਰ ਜੀ ਨਾਲ ਜੁੜੀ ਰਹੇ। ਯਥਾ:- ਅਖੀ ਪ੍ਰੇਮ ਕਸਾਈਆ; ਜਿਉ ਬਿਲਕ ਮਸਾਈ ਰਾਮ॥ )ਨੈਨੀ; ਹਰਿ ਹਰਿ ਲਾਗੀ ਤਾਰੀ॥ ) ਦੁਇ ਦੁਇ ਲੋਚਨ ਪੇਖਾ॥ ਹਉ.ਹਰਿ ਬਿਨੁ; ਅਉਰੁ ਨ ਦੇਖਾ॥ ਨੈਨ ਰਹੇ ਰੰਗੁ ਲਾਈ॥ ਅਬ ਬੇਗਲ ਕਹਨੁ ਨ ਜਾਈ॥ ੧॥ ਧਰਮ ਵਿਰੋਧੀ ਹੰਕਾਰੀ ਦੁਸ਼ਮਣ ਕਸ਼ਟ ਦੇ ਕੇ, ਤਾੜ ਕੇ ਤੱਕੇ, ਮੌਤ ਦਾ ਡਰ ਦੇਵੇ, ਤਾਂ ਭੀ ਨੇਤ੍ਰ ਨੀਵੇਂ ਨ ਹੋਣ, ਜਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ, ਨੌਵੇਂ ਪਾਤਿਸਾਹ ਜੀ ਨੇ ਅਦੁਤੀ ਸ਼ਹੀਦੀ ਦਿਤੀ। ਸਭ ਮਹਿ ਜੋਤਿ; ਜੋਤਿ ਹੈ ਸੋਇ॥ ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਵਾਹਿਗੁਰੂ ਰਾਮ ਜੀ ਦੀ ਜੋਤਿ ਸਾਰਿਆਂ 'ਚ ਦਿਸੇ। ਯਥਾ:- ਜੋ ਦੀਸੈ; ਸੋ ਤੇਰਾ ਰੂਪੁ॥ )ਜੋ ਦੀਸੈ; ਸੋ ਏਕੋ ਤੂ ਹੈ॥ ਬਾਣੀ ਤੇਰੀ ਸ੍ਰਵਣਿ ਸੁਣੀਐ॥ )ਤੁਧੁ ਬਿਨੁ ਦੂਜਾ; ਨਾਹੀ ਕੋਇ॥ ਤੂ ਕਰਤਾਰੁ; ਕਰਹਿ ਸੋ ਹੋਇ॥ )ਸਭੁ ਗੋਬਿੰਦੁ ਹੈ; ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ; ਨਹੀ ਕੋਈ॥ )ਕੇਸਾਂ 'ਚ ਅੰਮ੍ਰਿਤ ਪਾਉਣ ਤੋਂ ਬੁੱਧ ਉੱਜਲ ਹੋ ਜਾਂਦੀ ਹੈ, ਮਨ ਨੀਵਾਂ ਮਤਿ ਉੱਚੀ ਹੁੰਦੀ ਹੈ। ਸੀਸ ਸੱਚੇ ਸਤਿਗੁਰੂ ਸਾਹਿਬ ਜੀ ਦਾ ਹੋ ਜਾਂਦਾ ਹੈ, ਦੇਹ ਧਾਰੀ ਪਖੰਡੀ ਮੜ੍ਹੀ ਮਸਾਣੀ ਅੱਗੇ ਸੀਸ ਨਹੀਂ ਝੁਕਦਾ। ਯਥਾ:- ਮੜੀ ਮਸਾਣੀ ਮੂੜੇ ਜੋਗੁ ਨਾਹਿ॥

੩੮."ੴਅੰਮ੍ਰਿਤ ਛਕਾਉਣ ਮਗਰੋਂ ਅਰਦਾਸਿ:- ""ਆਪ ਜੀ ਦੀ ਸਾਜੀ ਸ੍ਰਿਸ਼ਟੀ 'ਚੋਂ ਮਾਈ ਭਾਈ ਨੇ ਪਰਮਪਵਿੱਤ੍ਰ ਅੰਮ੍ਰਿਤ ਛਕਿਆ ਹੈ। ਛੇਆਂ ਸਿੰਘਾਂ ਦੀ ਸ਼ੁੱਧਾਈ ਕਰਦਿਆਂ, ਬਾਣੀ ਪੜ੍ਹਦਿਆਂ, ਅੰਮ੍ਰਿਤ ਅਭਿਲਾਖੀਆਂ ਦੀ ਸ਼ੁੱਧਾਈ ਕਰਦਿਆਂ, ਆਦਿ ਸਮੁੱਚੀ ਸੇਵਾ ਕਰਦਿਆਂ ਭੁੱਲਾਂ ਦੀ, ਅਗਮ ਅਪਾਰ ਕ੍ਰਿਪਾ ਕਰਕੇ ਮੁਆਫ਼ੀ ਬਖ਼ਸ਼ਣੀ ਜੀ। ਅੰਮ੍ਰਿਤ ਛਕਣ ਵਾਲੇ ਪ੍ਰੇਮੀਆਂ ਦਾ ਜੰਮਣ ਮਰਨ ਮੇਟਣਾ ਜੀ। ਅੰਮ੍ਰਿਤ ਵੇਲੇ ਦਾ ਇਸ਼ਨਾਨ, ਨਿੱਤਨੇਮ ਸਿਮਰਨ ਗੁਰਬਾਣੀ ਦੀ

ਸ਼ੁੱਧੀ ਕਥਾ ਕੀਰਤਨ ਪ੍ਰੇਮ ਗੁਰੂ ਸੇਵਾ ਸਿੱਖੀ ਇਕਾਗ੍ਰਤਾ ਆਪਣੀ ਪ੍ਰੇਮਾ-ਭਗਤੀ ਬਖ਼ਸ਼ ਕੇ ਚੌਰਾਸੀ ਮੇਟਣੀ ਜੀ।

੩੯.ਗੁਰਪ੍ਰਸਾਦਿ ਵਾਹਿਗੁਰੂ ਪਰਮਪੂਜਨੀਕ ਸ੍ਰੀ ਮੂਲਮੰਤ੍ਰ ਗੁਰਮੰਤ੍ਰ ਸਾਹਿਬ ਜੀ ਦ੍ਰਿੜਾਉਣੇ:- ਪੰਜ ਪਿਆਰੇ ਸਾਹਿਬਾਨ ਜੀ, ਪਰਮਪੂਜਨੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਖੜ੍ਹ ਕੇ, ਅੰਮ੍ਰਿਤ ਛਕ ਚੁੱਕੇ ਪ੍ਰੇਮੀਆਂ ਨੂੰ ਖੜ੍ਹੇ ਕਰਨ ਤੇ ਪੰਜ ਵਾਰੀ; ਨਾਨਕ ਹੋਸੀ ਭੀ ਸਚੁ॥ ੧॥ ਤੱਕ ਸ੍ਰੀ ਮੂਲ ਮੰਤ੍ਰ ਸਾਹਿਬ ਜੀ ਪਹਿਲਾਂ ਬੋਲ ਕੇ ਮਗਰ ਕਹਾਉਣ, ਉਪ੍ਰੰਤ ਪੰਜ ਵਾਰ ਸ੍ਰੀ ਵਾਹਿਗੁਰੂ ਮੰਤ੍ਰ ਸਾਹਿਬ ਜੀ ਬੋਲ ਕੇ ਮਗਰ ਕਹਾਉਣ, ਇਉਂ ਦ੍ਰਿੜ ਕਰਾਉਣ। ਗੁਰ ਫ਼ਤੇਹ ਬੁਲਾਉਣ।

੪੦. ਪਰਮਪੂਜਨੀਕ ਗੁਰਪ੍ਰਸਾਦਿ ਵਾਹਿਗੁਰੂ ਅੰਮ੍ਰਿਤ ਛਕਾਉਣ ਮਗਰੋਂ ਸ਼ੁਭ ਸਿੱਖਿਆ:-

ਅੰਮ੍ਰਿਤ ਛਕਾਉਣ ਸਮੇਂ ਪਰਮਪੂਜਨੀਕ ਪੰਜਾਂ ਪਿਆਰਿਆਂ ਤੋਂ ਬਿਨਾ ਹੋਰ ਕੋਈ ਸਿੱਖਿਆ ਨਹੀਂ ਦੇ ਸਕਦਾ। ਪਰਮਪੂਜਨੀਕ ਪੰਜਾਂ ਪਿਆਰਿਆ 'ਚੋਂ ਇੱਕ ਸਿੰਘ ਇਹ ਅੰਮ੍ਰਿਤ ਰਸ ਮਈ ਸ਼ੁਭ ਸੱਚੀ ਸਿੱਖਿਆ ਦੇਵੇ:- ਪ੍ਰਥਮ ਰਹਿਤ ਯਹਿ ਜਾਨ; ਖੰਡੇ ਕੀ ਪਾਹੁਲ ਛਕੇ। ਸੋਈ ਸਿੰਘ ਪ੍ਰਧਾਨ ਅਵਰ ਨ ਪਾਹੁਲ ਜੋ ਲਏ। "ਹੇ ਪਿਆਰੇ ਖ਼ਾਲਸਾ ਜੀ! ਸਭ ਤੋਂ (ਪ੍ਰਥਮ) ਪਹਿਲੀ ਰਹਿਤ (ਯਹਿ)ਇਹ ਜਾਨਣਾ ਕਰੋ। (ਸੋਈ)ਓਹੀ ਸਿੰਘ (ਪ੍ਰਧਾਨ)ਮੁਖੀ ਹੈ, ਜੋ ਖੰਡੇ ਬਾਟੇ (ਕੀ)ਦਾ ਅੰਮ੍ਰਿਤ, ਪੰਜਾਂ ਪਿਆਰਿਆਂ ਦੁਆਰਾ ਛਕੇ (ਅਵਰ)ਹੋਰ ਕੋਈ ਭੀ (ਪਾਹੁਲ)ਅੰਮ੍ਰਿਤ ਨ ਲਏ। ਜਿਸ ਅੰਮ੍ਰਿਤ ਨੂੰ ਚਹੁੰ ਜੁੱਗਾਂ 'ਚ ਦੇਵੀ ਦੇਵਤੇ ਲੱਭਦੇ ਰਹੇ, ਨਾ ਲੱਭਿਆ। ਕਲਜੁੱਗ 'ਚ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮਹਾਨ ਬਖ਼ਸ਼ਿਸ਼ ਕਰਕੇ, ਉਹ ਪਰਮਪਵਿੱਤ੍ਰ ਅੰਮ੍ਰਿਤ, ਅੱਜ ਆਪ ਜੀ ਨੂੰ ਪੰਜਾਂ ਪਿਆਰਿਆਂ ਦੁਆਰਾ ਬਖ਼ਸ਼ਿਆ ਹੈ ਜੀ। "ਯਥਾ:- ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ; ਸੁ ਅੰਮ੍ਰਿਤੁ ਗੁਰ ਤੇ ਪਾਇਆ॥ )ਅੰਮ੍ਰਿਤੁ ਪੀਆ; ਸਤਿਗੁਰਿ ਦੀਆ॥ ਅਵਰੁ ਨ ਜਾਣਾ; ਦੂਆ ਤੀਆ॥ )ਏਕ ਬੂੰਦ.ਗੁਰਿ ਅੰਮ੍ਰਿਤੁ ਦੀਨੋ; ਤਾ ਅਟਲੁ ਅਮਰੁ.ਨ ਮੁਆ॥ "ਆਪ ਸਭ ਨੇ ਤਨ ਮਨ ਸਿਰ ਗੁਰੂ ਜੀ ਕਾ ਸਮਝ ਕੇ, ਗੁਰੂ ਜੀ ਤੋਂ ਕੁਰਬਾਨ ਕਰਨਾ ਹੈ। ਅੱਜ ਤੋਂ ਆਪ ਜੀ ਦਾ ਗੁਰੂ ਘਰ 'ਚ ਨਵਾਂ ਜਨਮ ਹੋਇਆ ਹੈ। ਆਪ ਜੀ ਸਭ ਖ਼ਾਲਸਾ ਗੁਰੂ, ਗੁਰੂ ਖ਼ਾਲਸਾ ਹੋਂ। ਅੱਜ ਤੋਂ ਆਪ ਜੀ ਦੇ ਧਰਮ ਦੇ ਪਰਮਪੂਜਨੀਕ ਪਿਤਾ ਸੱਚੇ ਸਤਿਗੁਰੂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਜੀ ਹਨ। ਧਰਮ ਦੇ ਪਰਮਪੂਜਨੀਕ ਮਾਤਾ ਸਾਹਿਬਦੇਵ ਕੌਰ ਜੀ ਹਨ, " ਸਤਿਗੁਰ ਕੈ ਜਨਮੇ; ਗਵਨੁ ਮਿਟਾਇਆ॥ ਅਨੁਸਾਰ "ਗੁਰੂ ਜੀ ਦੇ ਘਰ 'ਚ ਜਨਮ ਹੋਣ ਤੋਂ ਅੱਜ ਤੋਂ ਆਪ ਜੀ ਦੀ ਜਾਤ ਗੋਤ ਜੰਮਣ ਮਰਨ ਪਾਪ ਸਭ ਮਿਟ ਚੁਕੇ ਹਨ, ਜੇਕਰ ਅਗਾਂਹ ਨੂੰ ਪਾਪ ਨਾ ਕਰੋਂ, ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ਨੂੰ ਵਾਹਿਗੁਰੂ ਗੁਰੂ ਜੀ ਮੰਨ ਕੇ, ਗੁਰੂ ਜੀ ਨੂੰ ਤਨ ਮਨ ਧਨ ਸਭ ਕੁੱਝ ਅਰਪੋਂ। ਪਰਮਪੂਜਨੀਕ ਖ਼ਾਲਸੇ ਜੀ ਦਾ ਜਨਮ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਦਾ ਹੈ, ਵਾਸੀ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਹਨ। ਸਤਿਗੁਰਾਂ ਦੇ ਪਿਆਰੇ ਸਵਾਰੇ ਪਰਮਪੂਜਨੀਕ

ਖ਼ਾਲਸੇ ਜੀ ਦੇ ਨਾਨਕੇ ਗੁਰੂ ਕੇ ਲਹੌਰ, ਇਸਟ ਇੱਕ ਅਕਾਲ ਪੁਰਖ ਜੀ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਦਸਾਂ ਹੀ ਪਾਤਿਸ਼ਾਹੀਆਂ ਜੀ ਦੀ ਆਤਮਿਕ ਜੋਤਿ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚਵਰ ਤਖ਼ਤ ਛਤ੍ਰ ਦੇ ਮਾਲਿਕ ਆਪ ਜੀ ਦੇ ਪੂਰਨ ਗੁਰੂ ਜੀ ਹਨ। ਇਹੋ ਹੀ ਨਿਸ਼ਚਾ ਰੱਖਣਾ ਹੈ, ਕਿ ਕਿਸੇ ਦੇਹਧਾਰੀ ਨੂੰ ਗੁਰੂ ਸਮਝ ਕੇ ਕਦੇ ਭੁੱਲ ਕੇ ਭੀ ਮੱਥਾ ਨਹੀਂ ਟੇਕਣਾ, ਰਹਿਤ ਮਰਯਾਦਾ 'ਚ ਪ੍ਰਪੱਕ ਰਹਿਣਾ। ਆਪ ਜੀ ਨੂੰ ਖ਼ਾਲਸੇ ਸਜਣ ਦੀ ਲੱਖ ੨ ਵਧਾਈ ਹੋਵੇ ਜੀ। ਮੂਲਮੰਤ੍ਰ ਸਾਹਿਬ ਜੀ ਦਾ ਪੂਰਨ ਪ੍ਰੇਮ ਸਹਿਤ ਵੱਧ ਤੋਂ ਵੱਧ ਅਭਿਆਸ ਕਰਨਾ। ਸ੍ਰੀ ਮੂਲਮੰਤ੍ਰ ਸਾਹਿਬ ਜੀ, ਮਨ ਨੂੰ ਵਸ ਕਰਨ ਵਾਲੇ ਪੂਰਨ ਬ੍ਰਹਮਗਿਆਨ ਦੇ ਦਾਤੇ ਹਨ। ਜੀਵ ਦੇ ਸਮੂੰਹ ਪਾਪਾਂ ਵਿਘਨਾਂ ਨੂੰ ਨਾਸ ਕਰਕੇ, ਸਮੂੰਹ ਕਾਰਜ ਰਾਸ ਕਰਦੇ ਹਨ। ਸਵਾ ਪਹਿਰ ਰਾਤ ਰਹਿੰਦੀ ਤੋਂ ਪ੍ਰੇਮੀ ਇਸ਼ਨਾਨ ਕਰੇ। ਪੂਰੀ ਵਰਜਿਸ਼ ਭੀ ਕਰੇ, ਉਪ੍ਰੰਤ ਮੂਲਮੰਤ੍ਰ ਸਾਹਿਬ ਜੀ ਦੇ ਅਰਥਾਂ 'ਚ ਚਿੱਤ ਟਿਕਾਅ ਕੇ, ਸਤਿਗੁਰਾਂ ਦੀ ਕੁਰਬਾਨੀ ਦਾ ਧਿਆਨ ਧਾਰ ਕੇ ਲਗਾਤਾਰ ਢਾਈ ਘੰਟੇ ਜਾਪ ਕਰੋ।

੪੧.ਗੁਰਪ੍ਰਸਾਦਿ ਵਾਹਿਗੁਰੂ ਸਿਮਰਨ ਦੇ ਅੰਗ:- ਪੂਰੀਆਂ ਲਗਾਂ ਲਾ ਕੇ ਕੀਤੀ ਸ਼ੁੱਧ ਰੀਕਾਰਡਿੰਗ ਗੁਰਬਾਣੀ, ਕਿਸੇ ਪ੍ਰੇਮੀ ਤੋਂ ਜਾਂ ਵਾਕਮੈਨ ਜਾਂ ਟੇਪ ਰੀਕਾਰਡਰ ਦੁਆਰਾ ਹਰ ਸਮੇਂ ਸੁਣਦਿਆਂ, ਜਾਂ ਕਥਾ ਕੀਰਤਨ ਸੁਣਦਿਆਂ ਵਾਹਿਗੁਰੂ ਮੰਤ੍ਰ ਜੀ ਦਾ ਸਿਮਰਨ, ਲੰਮਾ ਸਮਾਂ ਲਗਾਤਾਰ ਜਾਪ ਕਰਨਾ। ਜਿਤਨਾ ਸਮਾਂ ਵੱਧ ਜਾਪ ਹੋਵੇ, ਉਤਨਾ ਹੀ ਵਿਸਮਾਦ ਅਨੰਦ ਹੈ। ਜਿਤਨੇ ਬਹੁਤੇ ਪ੍ਰੇਮੀ ਮਨਾਂ ਦੀ ਮਿਲਤ ਕਰਕੇ, ਪੂਰਨ ਗ੍ਰੀਬੀ ਨਾਲ ਜਾਪ ਕਰਨ। ਜਿਵੇਂ ਸੰਸਾਰੀ ਜੀਵ ਹਰ ਵੇਲੇ ਤੇਜ਼ ਤਿੱਖੇ ਕੌੜੇ ਤਲ਼ੇ ਪਦਾਰਥ ਕੁੱਝ ਨਾ ਕੁੱਝ ਖਾਈ ਹੀ ਜਾਂਦੇ ਹਨ, ਤਿਵੇਂ ਹੀ ਉਸ ਦਾ ਪ੍ਰਛਾਵਾਂ ਭਜਨ ਬਾਣੀ ਵਾਲਿਆਂ 'ਤੇ ਪੈਂਦਾ ਹੈ, ਜਿਸ ਕਰਕੇ ਲਗਾਤਾਰ ਸਿਮਰਨ ਨਹੀਂ ਕਰ ਸਕਦੇ, ਜਿਤਨਾ ਸਿਮਰਨ ਹੁੰਦਾ ਹੈ, ਉਸ ਤੋਂ ਭੀ ਵੱਧ ਭੋਗਾਂ 'ਚ ਲੱਗ ਕੇ ਡਿਸਚਾਰਜ ਹੋ ਜਾਂਦੇ ਹਨ, ਗੁਰ ਸੇਵਾ ਸਹਿਤ ਭਜਨ ਸਿਮਰਨ ਜਮ੍ਹਾਂ ਨਹੀਂ ਹੋ ਸਕਦਾ, ਬਿਲਕੁਲ ਹੀ ਸਾਦੇ ਤੋਂ ਸਾਦਾ ਸੰਤੋਖ ਨਾਲ ਛਕਣਾ, ਸਾਦਾ ਪਹਿਨਣਾ ਮਿੱਠਾ ਬੋਲਣਾ, ਹੰਕਾਰ ਵਿਕਾਰ ਔਗੁਣਾਂ ਨੂੰ ਤਿਆਗਣਾ, ਹਰ ਸਮੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਗੁਰਬਾਣੀ ਸਿਮਰਨ ਪ੍ਰਾਪਤ ਕਰਕੇ ਤ੍ਰਿਪਤ ਰਹਿਣਾ।

੪੨.ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ ਦੇ ਮਹਾਂ ਮਹਾਂ ਵਿਸਮਾਦ ਅਰਥ:- ਇੰਦ੍ਰੇ ਭੋਗਾਂ ਨਾਲ ਤ੍ਰਿਪਤ ਨਹੀਂ ਹੁੰਦੇ, ਸਤਿਗੁਰੂ ਗ੍ਰੰਥ ਸਾਹਿਬ ਜੀ ਆਪਣੇ ਪ੍ਰੇਮੀ ਜੀ ਦੇ ਲੂੰ ੨ 'ਚ ਗੁਰਬਾਣੀ ਸਿਮਰਨ ਭੇਜ ਕੇ ਤ੍ਰਿਪਤ ਕਰਕੇ ਆਪਣੇ ਪ੍ਰੇਮੀ ਨੂੰ ਸੁਆਸ ੨ ਯਾਦ ਕਰਦੇ ਹਨ। " ਯਥਾ:- ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ॥ ਨਾਨਕ ਓਇ; ਪਰਮੇਸੁਰ ਕੇ ਪਿਆਰੇ॥ )"ਸਤਿਗੁਰਾਂ ਨੂੰ ਸਦਾ ਅੰਗ ਸੰਗ ਸਮਝਣਾ। ਸਤਿਗੁਰੂ ਗ੍ਰੰਥ ਸਾਹਿਬ ਜੀ ਆਪਣੇ ਪ੍ਰੇਮੀ ਜੀ ਦੇ ਲੂੰ ੨ 'ਚ ਗੁਰਬਾਣੀ ਸਿਮਰਨ ਭੇਜ ਕੇ ਤ੍ਰਿਪਤ ਕਰਕੇ ਆਪਣੇ ਪ੍ਰੇਮੀ ਨੂੰ ਸੁਆਸ ੨ ਪਾਲ਼ਦੇ ਹਨ। ਯਥਾ:- ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ ਅਪਨਾ ਸਿਮਰਨੁ ਦੇ.ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥ ਅਨੁਸਾਰ ਅਨੰਤ ਬ੍ਰਹਮੰਡ ਦੇ ਪ੍ਰਤਿਪਾਲਕ (ਸਤਿ+ਗੁਰੁ) (ਸਤਿ)ਸੱਚੇ ਬ੍ਰਹਮ ਸਰੂਪ ਗੁਰੁ ਪ੍ਰਮੇਸਰਜੀ,

ਆਪਣੇ ਪਿਆਰੇ ਸਿਖ ਜੀ (ਕੀ)ਦੀ, ਦੁੱਧ ਦੰਦੀਆਂ ਵਾਲੇ ਬੱਚੇ ਦੀ ਪ੍ਰਤਿਪਾਲਣਾ ਤੋਂ ਭੀ ਵੱਧ ਪ੍ਰੇਮ ਨਾਲ, ਆਪਣਾ ਨਾਮ ਸਿਮਰਨ ਰੂਪੀ ਦੁੱਧ ਬਖ਼ਸ਼ ਕੇ (ਪ੍ਰਤਿਪਾਲ)ਪ੍ਰਤਿਪਾਲਣਾ (ਕਰੈ)ਕਰਦੇ ਰਹਿੰਦੇ ਹਨ। ਆਸਾ ਮਹਲਾ ੫॥ ਬੰਧਨ ਕਾਟਿ.ਬਿਸਾਰੇ ਅਉਗਨ; ਅਪਨਾ ਬਿਰਦੁ ਸਮ੍ਹਾਰਿਆ॥ ਹੋਏ ਕ੍ਰਿਪਾਲ.ਮਾਤ ਪਿਤ ਨਿਆਈ; ਬਾਰਿਕ ਜਿਉ ਪ੍ਰਤਿਪਾਰਿਆ॥ ੧॥ ਗੁਰਸਿਖ ਰਾਖੇ; ਗੁਰ ਗੋਪਾਲਿ॥ ਕਾਢਿ ਲੀਏ ਮਹਾ ਭਵਜਲ ਤੇ; ਅਪਨੀ ਨਦਰਿ ਨਿਹਾਲਿ॥ ੧॥ )ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪੂਰਨ ਬ੍ਰਹਮ ਸੱਚੇ ਗੁਰੂ ਪ੍ਰਮੇਸਰਜੀ, ਆਪਣੇ ਪ੍ਰੇਮੀ ਸਿੱਖਜੀ ਦੇ ਰੋਮਿ ਰੋਮਿ, ਅੰਦਰ ਬਾਹਰ ਹਰ ਸਮੇਂ ਵਾਹਿਗੁਰੂ ੩ ਅਜਪਾ ਜਾਪ ਆਪ ਕਰਦੇ ਰਹਿੰਦੇ ਹਨ। ਆਪਣੇ ਪ੍ਰੇਮੀ ਜੀ ਦੇ ਦਿਲ ਦਿਮਾਗ਼ ਰੋਮ ੨'ਤੇ, ਗੁਰਸਬਦ ਜੀ ਦੀ ਸੱਚੀ ਅੰਮ੍ਰਿਤ ਵਰਖਾ ਹਰ ਸਮੇਂ ਕਰਦੇ ਰਹਿੰਦੇ ਹਨ। ਗੁਰਸੇਵਕਜੀ ਮਨ ਰੋਮ ੨ ਕਰਕੇ ਸ਼ਾਂਤ ਵਿਸਮਾਦ ਹੋ ਜਾਂਦੇ ਹਨ। ਗੁਰੂਪ੍ਰਮੇਸਰਜੀ ਕ੍ਰਿਪਾ ਕਰਕੇ, ਆਪੇ ਲਾਇਓਂ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਹੀ ਲਾਉਂਦੇ ਹਨ। ਆਪਜੀ ਆਪ ਹੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ ਰੋਮ ੨'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਬ੍ਰਹਮਾਨੰਦ ਰਸ ਪ੍ਰੇਮੀ ਦੇ ਰਿਦੇ'ਚੋਂ, ਮੁਖ'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਗੁਰੂਜੀ ਦੇ ਭੇਜੇ ਮਿੱਠੇ ਅੰਮ੍ਰਿਤ, ਉਨ੍ਹਾਂ ਦੇ ਰਿਦੇ'ਚੋਂ ਉੱਠ ਕੇ ਮੁਖ'ਚ, ਹਰ ਸਮੇਂ ਆਉਂਦੇ ਰਹਿੰਦੇ ਹਨ। ਵਿਸਮਾਦ ਅੰਮ੍ਰਿਤ ਬ੍ਰਹਮਾਨੰਦ ਸਿਮਰਨ ਗੁਰਬਾਣੀ, ਰਿਜ਼ਕ ਹਵਾ ਪਾਣੀ ਦੂਧ ਪਦਾਰਥ ਲਾਡ ਪਿਆਰ ਬਖ਼ਸ਼ ਕੇ, ਆਪਣੇ ਅਤੀ ਪਿਆਰੇ ਸਿੱਖ ਬੱਚੇਜੀ ਦੀ ਪ੍ਰਤਿਪਾਲਣਾ ਹਰ ਸਮੇਂ ਕਰਦੇ ਰਹਿੰਦੇ ਹਨ। ਯਥਾ:- ਪ੍ਰਤਿਪਾਲੈ.ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥ )ਮਲਾਰ ਮਹਲਾ ੫॥ ਖੀਰ ਅਧਾਰਿ.ਬਾਰਿਕੁ ਜਬ ਹੋਤਾ; ਬਿਨੁ ਖੀਰੈ, ਰਹਨੁ ਨ ਜਾਈ॥ ਸਾਰਿ ਸਮ੍ਹਾਲਿ.ਮਾਤਾ ਮੁਖਿ ਨੀਰੈ; ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ; ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ.ਅਨਿਕ ਲਖ ਬਰੀਆ; ਅਨ ਠਉਰ ਨਾਹੀ.ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ.ਤੂ ਹੈ ਮੇਰੇ ਸੁਆਮੀ; ਤਿਸੁ ਬਾਰਿਕ.ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ.ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ; ਬਾਰਿਕੁ ਮੁਖਿ ਮਾਂਗੈ.ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਰ੍ਰਿਦੈ ਬਸਹਿ.ਨਿਤ ਚਰਨਾ॥ ੪॥ ੨॥ ਪੂਰਨ ਪ੍ਰੇਮ ਰਸਮਈ ਹਿਤੋਮਈ ਪ੍ਰੇਮ ਬਿਨੈ:- ਨਿੱਕੀ.ਉਮਰ ਤੋਂ ਹਰ ਸਿੱਖ ਬੱਚਿਆਂ ਨੂੰ ਮੁਹਾਰਨੀ ਦਾ ਅਭਿਆਸ ਕਰਾ ਕੇ, ਗੁਰਬਾਣੀ ਸੰਥਾ ਕਥਾ ਕੀਰਤਨ ਸਿਖਾ ਕੇ, ਨਿਪੁੰਨ ਕੀਤਾ ਜਾਵੇ। ਹਰ ਘਰ'ਚ ਸਤਿਗੁਰੂ ਗ੍ਰੰਥ ਸਾਹਿਬਜੀ ਦਾ ਪਰਮਪਵਿੱਤ੍ਰ ਪ੍ਰਕਾਸ਼ ਹੋਵੇ। ਨਿਤਾਪ੍ਰਤੀ ਦੋ ਵੇਲੇ ਕਥਾ ਵੀਚਾਰ ਕੀਰਤਨ ਹੋਵੇ। ਸ੍ਰੀ ਸਟੀਕ ਸਾਹਿਬਜੀ ਤੋਂ ਕਥਾ ਕਰਨੀ ਬਹੁਤ ਹੀ ਸੌਖੀ ਲਾਹੇਵੰਦ ਹੈ। ਨਿੱਕੀ ਉਮਰ ਤੋਂ ਸ੍ਰੀ ਗੁਰੁ ਗ੍ਰੰਥ ਸਾਹਿਬਜੀ ਮਹਾਰਾਜ ਨਾਲ ਜੋੜਿਆ ਜਾਵੇ, ਜਿਸ ਕਰਕੇ ਮਹਾਰਾਜ ਜੀ ਦਿਲ ਦਿਮਾਗ ਸੁਰਤ'ਚ ਗੁਰਬਾਣੀ ਭੇਜਦੇ ਰਹਿਣ, ਹਿਰਦੇ 'ਚੋਂ ਮੁਖ'ਚ ਅੰਮ੍ਰਿਤ ਬ੍ਰਹਮਾਨੰਦ ਭੇਜਣ, ਲੂੰ ੨'ਚ ਵਸਣ, ਲੱਖ

ਖੁਸ਼ੀਆਂ ਪਾਤਿਸ਼ਾਹੀਆਂ ਬਖ਼ਸ਼ਣ। ਮਹਾਰਾਜ ਜੀ ਦੇ ਚਰਨ-ਕਮਲਾਂ ਦਾ ਲਾਲ ਰੰਗ ਲੱਗੇ, ਜੀਵਨ ਸਫ਼ਲ ਸੂਰਾ ਬਣੇ। ਜਾ ਕਉ ਹਰਿ ਰੰਗੁ ਲਾਗੋ, ਇਸੁ ਜੁਗ ਮਹਿ; ਸੋ ਕਹੀਅਤ ਹੈ ਸੂਰਾ॥ ਆਤਮ ਜਿਣੈ. ਸਗਲ ਵਸਿ ਤਾ ਕੈ; ਜਾ ਕਾ ਸਤਿਗੁਰੁ ਪੂਰਾ॥ )ਸਫਲ ਜੀਵਨੁ; ਸਫਲੁ ਤਾ ਕਾ ਸੰਗੁ॥ ਜਾ ਕੈ ਮਨਿ; ਲਾਗਾ ਹਰਿ ਰੰਗੁ॥

ਗੁਰਬਾਣੀ ਜੀ ਦੇ ਅਰਥਾਂ 'ਚ ਬ੍ਰਿਤੀ ਟਿਕਾਉਣੀ। ਵਿਆਪਕ ਵਾਹਿਗੁਰੂ ਜੀ ਨੂੰ ਸਾਖਿਆਤ ਕਰਨਾ। ਮਨ ਦਾ ਸੰਤੋਖ ਰੱਖਣਾ। ਮਨ ਨ੍ਰਿਵਿਕਾਰ ਰਹੇ। ਪ੍ਰਮਾਰਥ ਦੇ ਬਚਨ ਬੋਲਣੇ ਸੁਣਨੇ। ਕਿਸੇ ਸ਼ਕਤੀ ਪ੍ਰਭਤਾ ਦੀ ਇੱਛਾ ਨਹੀਂ ਰੱਖਣੀ। ਪ੍ਰੇਮ ਵਿੱਚ ਲੀਣ ਹੋ ਕੇ ਸਿਮਰਨ ਕਰਨਾ। ਕੇਵਲ ਦਰਸ਼ਣਾਂ ਦੀ ਤੀਬਰ ਇੱਛਾ ਰੱਖਣੀ। ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ 'ਤੇ ਅਖੰਡ ਸ਼ਰਧਾ ਰੱਖ ਕੇ, ਹਰ ਵੇਲੇ ਅੱਖਰ ੨ ਦਾ ਧਿਆਨ ਧਾਰਨਾ। ਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਨੂੰ ਮੰਨਣ ਵਾਲੀ ਸਤਿਸੰਗਤ ਸੰਤਾਂ ਮਹਾਂਪੁਰਸ਼ਾਂ ਨਾਲ ਪ੍ਰੀਤ ਰੱਖਣੀ, ਸੁਰਤ ਗੁਰਸਬਦ ਨਾਲ ਜੋੜੀ

ਰੱਖਣੀ, ਜੰਤ੍ਰ ਤੰਤ੍ਰ ਮੰਤ੍ਰ ਨਹੀਂ ਮੰਨਣੇ।" ਯਥਾ:- ਸਤਿਗੁਰ ਸਬਦ ਸੁਰਤਿ ਲਿਵ ਮੂਲ ਮੰਤ੍ਰ; ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤ ਹੈ॥ ਸਤਿਗੁਰ ਕ੍ਰਿਪਾ ਸਾਧ ਸੰਗਤਿ ਪੰਗਤਿ ਸੁਖ; ਹੰਸ ਬੰਸ ਮਾਨਸਰ ਅਨਤ ਨ ਚੀਤ ਹੈ॥ ੧੯੩॥ (ਕ:ਸਵੱਯੇ)

੪੩. ਗੁਰਮੰਤ੍ਰ ਬਾਰੇ ਸ੍ਰਬ ਵਿਆਪੀ ਮਹਾਂ ਮਹਾਂ ਵਿਸਮਾਦ ਸ਼ੁਭ ਵੀਚਾਰ:- ਪਰਮਪੂਜਨੀਕ ਦਸਾਂ ਸਤਿਗੁਰਾਂ ਨੇ ਗੁਰਮੰਤ੍ਰ ਵਾਹਿਗੁਰੂ ਜੀ ਹੀ ਬਖ਼ਸ਼ੇ ਹਨ। ਜਿਹੜੇ ਗੁਰਮੁਖਿ ਰੋਮ ੨ ਕਰਕੇ ਜਪਦੇ ਹਨ, ਉਹ ਰੋਮ ੨ ਕਰਕੇ ਅਕਾਲ ਪੁਰਖੁ ਜੀ 'ਚ ਲੀਨ ਹੋ ਜਾਂਦੇ ਹਨ। ਗੁਰਮੰਤ੍ਰ ਸੁਆਸ ੨ ਸਿਮਰਨ ਨਾਲ, ਰਿਦਾ ਸ਼ਾਂਤ ਹੁੰਦਾ ਹੈ। ਵਾਹਿਗੁਰੂ ਮੰਤ੍ਰ ਰੋਮ ੨ 'ਚ ਵਸ ਕੇ ਆਪ ਹੀ ਅਜਪਾ ਜਾਪ ਰੂਪ ਹਨ। ਸਭ ਕਿਰਤਮ ਨਾਵਾਂ ਨਾਲੋਂ ਵਾਹਿਗੁਰੂ ਮੰਤ੍ਰ ਜੀ ਹੀ ਸ੍ਰੇਸ਼ਟ ਅਮੁਲ ਸ਼੍ਰੋਮਣੀ ਹਨ। ਅੱਠੇ ਪਹਿਰ ਲਿਵ ਲਾਵੇ। ਵਾਹਿਗੁਰੂ ਮੰਤ੍ਰ ਜੀ ਮਨ ਦੀ ਚੰਚਲਤਾਈ ਮੇਟ ਕੇ ਵਾਹਿਗੁਰੂ ਜੀ ਦਾ ਪ੍ਰੇਮ ਪੈਦਾ ਕਰਦੇ ਹਨ, ਰੋਮ ੨ 'ਚ ਆਪਣਾ ਪ੍ਰਕਾਸ਼ ਬਖ਼ਸ਼ ਦਿੰਦੇ ਹਨ। ਸੱਚੀ ਲਿਵ 'ਚ ਲੀਣ ਹੋ ਕੇ ਰੋਮ ੨ ਦੇ ਸਿਮਰਨ ਦੀ ਉੱਚੀ ਅਵਸਥਾ ਬਖ਼ਸ਼ ਕੇ, ਆਪਣਾ ਸਰੂਪ ਹੀ ਬਣਾ ਲੈਂਦੇ ਹਨ। ਗੁਰਮੰਤ੍ਰ ਹੀਣਾ ਜੀਵ ਕੁੱਤਿਆਂ ਸੂਰਾਂ ਖੋਤਿਆਂ ਕਾਵਾਂ ਸੱਪਾਂ, ਮੂਰਖਾਂ ਦੇ ਤੁਲ ਜੂਨਾਂ ਭੋਗਦਾ ਹੈ। " ਯਥਾ:- ਗੁਰਮੰਤ੍ਰ ਹੀਣਸੁ ਜੋ ਪ੍ਰਾਣੀ; ਧ੍ਰਿਗੰਤ ਜਨਮ ਭ੍ਰਸਟਣਹ॥ ਕੂਕਰਹ ਸੂਕਰਹ ਗਰਧਭਹ ਕਾਕਹ; ਸਰਪਨਹ ਤੁਲਿ ਖਲਹ॥ "ਪਰਮਪੂਜਨੀਕ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਦੇ ਸਵੱਈਆਂ 'ਚ ਫ਼ੁਰਮਾਨ ਹੈ, ਕਿ ਸੱਚੇ ਪੂਰਨ ਵਾਹਿਗੁਰੂ ਜੀ (ਵਾਹਿ)ਪ੍ਰੇਰਕ ਵਿਸਮਾਦ ਹਨ। ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਮਹਾਨ ਪਰਉਪਕਾਰੀ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਤੋਂ ਵਰੋਸਾਏ, ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ, ਗੁਰਮੁਖਿ; ਰੋਮਿ ਰੋਮਿ ਹਰਿ ਧਿਆਵੈ॥ ਦੀ ਅਵੱਸਥਾ ਨੂੰ ਪ੍ਰਾਪਤ, ਭਾਈ ਗੁਰਦਾਸ ਸਾਹਿਬ ਜੀ, ਆਪਣੀ ਰਚਨਾ ਵਿੱਚ ਬੇਅੰਤ ਵਾਰੀ ਵਾਹਿਗੁਰੂ ਜੀ ਨੂੰ ਹੀ ਗੁਰਮੰਤ੍ਰ ਲਿਖਦੇ ਹਨ। "ਯਥਾ:- ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ। (ਵਾਰ ੧੩)ਨਿਰੰਕਾਰ ਆਕਾਰੁ ਕਰਿ; ਜੋਤਿ

ਸਰੂਪ ਅਨੂਪ ਦਿਖਾਇਆ। ਬੇਦ ਕਤੇਬ ਅਗੋਚਰਾ; ਵਾਹਿਗੁਰੂ ਗੁਰ ਸਬਦੁ ਸੁਣਾਇਆ। (ਵਾਰ ੧੨)ਵਾਹਿਗੁਰੂ ਗੁਰੁ ਸਬਦੁ ਲੈ; ਪਿਰਮ ਪਿਆਲਾ ਚੁਪਿ ਚਬੋਲਾ। (ਵਾਰ ੪)ਪਉਣੁ ਗੁਰੂ ਗੁਰ ਸਬਦੁ ਹੈ; ਵਾਹਿਗੁਰੂ ਗੁਰ ਸਬਦੁ ਸੁਣਾਇਆ। (ਵਾਰ ੬)ਵੇਦੁ ਨ ਜਾਣੈ ਭੇਦੁ ਕਿਹੁ; ਸੇਸਨਾਗੁ ਨ ਪਾਏ। ਵਾਹਿਗੁਰੂ ਸਾਲਾਹਣਾ ਗੁਰ ਸਬਦ ਅਲਾਏ॥ ੧੩॥ (ਵਾਰ ੯) "ਸ੍ਰੀ ਗੁਰੂ ਸਾਹਿਬ ਜੀ ਵਾਹਿਗੁਰੂ ਨਾਮ ਨੂੰ ਅਮੋਲਕ ਫ਼ੁਰਮਾਉਂਦੇ ਹਨ:- "ਸਾਈ ਨਾਮੁ ਅਮੋਲੁ; ਕੀਮ ਨ ਕੋਈ ਜਾਣਦੋ॥ ਜਿਨਾ ਭਾਗ ਮਥਾਹਿ; ਸੇ ਨਾਨਕ ਹਰਿ ਰੰਗੁ ਮਾਣਦੋ॥ (੮੧)"ਭਾਈ ਗੁਰਦਾਸ ਸਾਹਿਬ ਜੀ ਨਾਮ ਦੀ ਅਮੋਲਕਤਾ ਫ਼ੁਰਮਾਉਂਦੇ ਹਨ:- " ਜੈਸੇ ਹੀਰਾ ਹਾਥ ਮੈ; ਤਨਕ ਸੋ ਦਿਖਾਈ ਦੇਤ; ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ॥ ਜੈਸੇ ਲੜ ਬਾਧੇ ਹੁੰਡੀ; ਲਾਗਤ ਨ ਭਾਰ ਕਛੂ; ਆਗੈ ਜਾਇ ਪਾਈਅਤ ਲਛਮੀ ਅਪਾਰ ਜੀ॥ ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ; ਬੋਏ ਸੈ ਬਿਬਿਧਿ ਕਰੈ ਬਿਰਖ ਬਿਸਥਾਰ ਜੀ॥ ਤੈਸੇ ਗੁਰ ਬਚਨ ਸਚਨ ਗੁਰਸਿਖਨ ਮੈ; ਜਾਨੀਐ ਮਹਾਤਮ.ਗਏ ਹੀ ਹਰਿ ਦੁਆਰ ਜੀ॥੩੭੩॥ (ਕਬਿੱਤ)

ਹਰਿ ਵਾਹਿਗੁਰੂ ਮੰਤਰ ਅਗੰਮ; ਗੁਰ ਤਾਰਨਹਾਰਾ। ਜੋ ਸਿਮਰਹਿ ਨਰ ਪ੍ਰੇਮ ਸੋਂ; ਪਹੁੰਚੈ ਦਰਬਾਰਾ। (ਵਾਰ ੪੧)"ਭਾਈ ਨੰਦ ਲਾਲ ਜੀ ਰਹਿਤਨਾਮਾ:- "ਗੁਰਸਿੱਖ ਰਹਤ, ਸੁਨੋ ਮੇਰੇ ਮੀਤ। ਉੱਠ ਪ੍ਰਭਾਤ ਕਰੇ ਹਿਤ ਚੀਤ। ਵਾਹਗੁਰੂ ਪੁਨ, ਮੰਤ੍ਰਹ ਜਾਪ। ਕਰ ਇਸ਼ਨਾਨ, ਪੜ੍ਹੈ ਜਪ ਜਾਪ॥ ਪ੪॥) ਵਾਹਿਗੁਰੂ ਗੁਰ ਜਾਪੀਏ, ਵਾਹਿਗੁਰੂ ਕਰ ਧਿਆਨ। ਮੁਕਤ ਲਾਭ ਸੋ ਹੋਇ ਹੈ, ਗੁਰਸਿੱਖ ਰਿਦ ਮੈ ਮਾਨ॥ ੭੭॥ )ਸੁਨੋ ਲਾਲ ਜੀ, ਏਹੋ ਸਾਚ। ਪ੍ਰਗਟ ਕਰੂੰਗਾ, ਆਪਨਿ ਰਾਜ। ਚਾਰ ਬਰਨ, ਇਕ ਬਰਨ ਕਰਾਊਂ। ਵਾਹਿਗੁਰੂ ਕਾ, ਜਾਪ ਜਪਾਊਂ॥ ੩੨॥ "ਰਹਿਤ ਨਾਮਾ ਭਾਈ ਪ੍ਰਹਿਲਾਦ ਸਿੰਘ ਜੀ:- " ਸੁਨੋ ਲਾਲ ਜੀ, ਏਹੋ ਸਾਚ। ਪਗਹ ਮਰੂੰਗਾ, ਆਪਨਿ ਰਾਜ। ਚਾਰ ਬਰਨ, ਇਕ ਬਰਨ ਕਰਾਊਂ। ਵਾਹਿਗੁਰੂ ਕਾ, ਜਾਪ ਜਪਾਊਂ॥ ੩੨॥ )ਥਾਪ ਚਲਿਓ ਜੋ ਜਗਤ ਮਹਿ; ਤਿਨਹਿ ਨਿਵਾਵਹੁ ਮਾਥ। ਵਾਹਿਗੁਰੂ ਕੇ ਮੰਤ੍ਰ ਬਿਨ; ਮਿਥਿਆ ਸਾਰੀ ਗਾਥ॥ ੩੧॥

੪੪.ਸਾਖੀ ਵਾਹਿਗੁਰੂ ਮੰਤ੍ਰ ਜੀ ਦੇ ਅਧਿਕ ਪ੍ਰਤਾਪ ਬਾਰੇ ਸੰਤ ਬਾਬਾ ਭਗਵਾਨ ਸਿੰਘ ਸਾਹਿਬ ਜੀ ਚੁਕਾਵੇਂ ਵਾਲਿਆਂ ਦੀ:- ਪੂਰਨ ਬ੍ਰਹਮਗਿਆਨੀ ਤੱਤ ਬੇਤੇ ਨਾਮੁ ਰਸੀਏ, ਮਹਾਨ ਪਰਉਪਕਾਰੀ ਸੱਚੇ ਸੰਤ, ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂਵਾਲੇ, ਪਰਮਪੂਜਨੀਕ ਪੂਰਨ ਬ੍ਰਹਮਗਿਆਨੀ, ਸੱਚੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨਿੰਨ ਭਗਤ, ਸੰਤ ਬਾਬਾ ਭਗਵਾਨ ਸਿੰਘ ਸਾਹਿਬ ਜੀ ਚੁਕਾਵੇਂ ਵਾਲਿਆਂ ਦੇ ਦਰਸ਼ਨਾਂ ਨੂੰ ਗੁਰਦੁਆਰਾ ਸ੍ਰੀ ਰੇਰੂ ਸਾਹਿਬ ਜੀ (ਦੋਰਾਹਾ ਮੰਡੀ)ਵਿਖੇ ਗਏ। ਦੋਵੇਂ ਮਹਾਂਪੁਰਸ਼ ਇੱਕ ਦੂਜੇ ਨੂੰ ਅਤੀ ਹੀ ਪਰਮ ਪਿਆਰ ਅਦਬ ਸਤਿਕਾਰ ਨਾਲ ਮਿਲੇ। ਦੋਹਾਂ ਦੇ ਅੰਦਰ ਅਜਪਾ ਜਾਪ ਚੱਲ ਰਿਹਾ ਸੀ, ਮਨ ਵਿਸਮਾਦ ਹੋ ਗਏ। ਯਥਾ:- ਅਜਪਾ ਜਾਪੁ.ਨ ਵੀਸਰੈ; ਆਦਿ ਜੁਗਾਦਿ ਸਮਾਇ॥ ਕੁੱਝ ਸਮਾਂ ਸਿਮਰਨ 'ਚ ਵਿਸਮਾਦ ਲੀਣਤਾਂ ਮਗਰੋਂ, ਸੰਤੁ ਮਿਲੈ ਕਿਛੁ ਸੁਨੀਐ ਕਹੀਐ॥ ਅਨੁਸਾਰ ਪਰਮਪੂਜਨੀਕ ਸੱਚੇ ਸੰਤ ਬਾਬਾ ਸੁੰਦਰ ਸਿੰਘ ਜੀ ਨੇ ਪੁੱਛਿਆ, "ਹੇ ਪਰਮਪੂਜਨੀਕ ਬਾਬਾ ਜੀ! ਕਿੰਨੀ ਉਮਰ ਹੈ?"ਤਾਂ ਕਿਹਾ,

"ਦਾਸਨ ਦਾਸ ਦੀ ਤੀਹ ਵਰ੍ਹੇ ਦੀ ਉਮਰ ਹੈ। "ਸੁਣ ਕੇ ਹੈਰਾਨੀ ਹੋਈ, "ਬਾਬਾ ਜੀ! ਇਹ ਕੀ ਕਹਿ ਰਹੇ ਹੋਂ?"ਤਾਂ ਮਹਾਂਪੁਰਖਾਂ ਉੱਤ੍ਰ ਦਿਤਾ, "ਦਾਸਨ ਦਾਸ ਨੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਣ ਸਮੇਂ, ਵਾਹਿਗੁਰੂ ਮੰਤ੍ਰ ਦੀ ਪ੍ਰਾਪਤੀ ਕੀਤੀ, ਪਰ ਦਾਸ ਭੁੱਲ ਕੇ, ਹਰਿ ਵਾਹਿਗੁਰੂ ਦਾ ਜਾਪ ਕਰਨ ਲੱਗ ਗਿਆ। ਦਾਸਨਦਾਸ ਦੇ ਮਨ 'ਚ ਸ਼ੰਕਾ ਰਿਹਾ ਕਰੇ, ਕਿ ਦਾਸ ਨੂੰ ਪੰਜਾਂ ਪਿਆਰਿਆਂ ਵਾਹਿਗੁਰੂ ਮੰਤ੍ਰ ਬਖ਼ਸ਼ਿਆ ਹੈ, ਪਰ ਹਰਿ ਵਾਹਿਗੁਰੂ ਦਾ ਜਾਪੁ ਕਰਦਾ ਹਾਂ। ਧੰਨ ਹਨ ਧੰਨ ਹਨ ਧੰਨ ਹਨ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਦਾਸਨ ਦਾਸ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਸੇਵਾ ਨਿਤਾਪ੍ਰਤੀ ਕਰਿਆ ਕਰੇ। ਗਰਮੀ 'ਚ ਪੱਖਾ ਕਰਨਾ, ਧੂਫ਼ ਧੁਖਾਉਣੀ, ਅਤਿਅੰਤ ਸੁੰਦਰ ਰੁਮਾਲੇ ਪ੍ਰੇਮ ਸ਼ੌਂਕ ਨਾਲ ਸਜਾਉਣੇ, ਚਿੱਤ ਦੇ ਉਤਸ਼ਾਹ ਨਾਲ ਖੜ੍ਹ ਕੇ ਚੌਰ ਕਰਨਾ, ਪ੍ਰਕਰਮਾਂ ਕਰਨੀਆਂ, ਪ੍ਰਸ਼ਾਦਿ ਭੋਗ ਲੁਆਉਣਾ, ਗੁਰਬਾਣੀ ਪੜ੍ਹਨੀ ਆਦਿ ਸ਼ੁਭ ਸੱਚੀ ਸੇਵਾ ਕਰਦਿਆਂ ਸਤਿਗੁਰਾਂ ਦਾ ਧਿਆਨ ਧਾਰਨਾ। ਯਥਾ:- ਗੁਰ ਕੀ ਮੂਰਤਿ; ਮਨ ਮਹਿ ਧਿਆਨੁ॥

ਇਸੇ ਤਰ੍ਹਾਂ ਇੱਕ ਦਿਨ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ ਕਵਲਾਂ 'ਚ ਸੇਵਾ ਕਰਦਿਆਂ ੨ ਪ੍ਰੇਮ ਵਧ ਗਿਆ, ਤੇਰੀ ਬਖਸ ਨ ਮੇਟੈ ਕੋਈ; ਸਤਿਗੁਰ ਕਾ ਦਿਲਾਸਾ॥ ਅਨੁਸਾਰ ਅੰਦਰੋਂ ਵਾਹਿਗੁਰੂ ਮੰਤ੍ਰ ਅਜਪਾ ਜਾਪ ਆਪੇ ਹੀ ਹੋਣ ਲੱਗ ਗਿਆ। ਯਥਾ:- ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ॥ )ਅਜਪਾ ਜਪ ਹੈਂ॥ ਇਸ ਜਾਪ ਨੂੰ ਚਲਦਿਆਂ ਤੀਹ ਵਰ੍ਹੇ ਹੋ ਗਏ ਹਨ। ਦਾਸਨ ਦਾਸ ਦੀ ਕੁੱਲ ਉਮਰ ਸੱਠ ਵਰ੍ਹੇ ਦੀ ਹੈ। ਪਰ ਅਜਪਾ ਜਾਪ ਵਾਲੀ ਆਯੂ ਨੂੰ ਹੀ ਗਿਣਦਾ ਹਾਂ। ਇਸ ਕਰਕੇ ਤੀਹ ਵਰ੍ਹੇ ਦੀ ਆਯੂ ਹੀ ਕਹੀ ਹੈ। " ਸੰਤ ਜੀ ਨੇ ਪੁੱਛਿਆ, "ਹੋਰ ਕਿਤਨੀ ਉਮਰ ਬਾਕੀ ਹੈ?" ਤਾਂ ਉੱਤ੍ਰ ਦਿਤਾ, "ਤੀਹ ਵਰ੍ਹੇ ਦੀ ਹੋਰ ਬਾਕੀ ਹੈ। " ਸੋ ਗੁਰੂ ਪਿਆਰੀ ਸਤਿਕਾਰੀ ਸਾਧਸੰਗਤ ਜੀਓ! ਸੱਚੇ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੱਚੀ ਸੇਵਾ ਸੱਚੀ ਸ਼ਰਧਾ ਸੱਚੀ ਸਿੱਖੀ ਧਾਰਨੇ ਕਰਕੇ, ਰੋਮ ੨ ਕਰਕੇ ਵਾਹਿਗੁਰੂ ਮੰਤ੍ਰ ਅਜਪਾ ਜਾਪ ਦੀ ਪ੍ਰਾਪਤੀ ਹੋਈ। ਹਰ ਸਮੇਂ ਸਤਿਗੁਰੂ ਗ੍ਰੰਥ ਸਾਹਿਬ ਜੀ ਦਿਲ ਦਿਮਾਗ਼ 'ਚ ਗੁਰਬਾਣੀ ਭੇਜਣ ਲੱਗੇ, ਲੂੰ ੨ 'ਚ ਵਸ ਗਏ, ਰਿਦੇ 'ਚੋਂ ਮੁਖ 'ਚ ਅੰਮ੍ਰਿਤ ਭੇਜਣ ਲੱਗੇ। ਕਹੁ ਕਬੀਰ. ਗੂੰਗੈ ਗੁੜੁ ਖਾਇਆ; ਪੂਛੇ ਤੇ. ਕਿਆ ਕਹੀਐ॥ ਵਾਲੀ ਅਵਸਥਾ ਬਖ਼ਸ਼ੀ। ਸੱਚੇ ਸਤਿਗੁਰੂ ਪ੍ਰਭੂ ਜੀ ਦੀ ਸ਼ੁਭ ਸੱਚੀ ਅਤੀ ਪਿਆਰੀ ਸੇਵਾ ਦਾ ਫ਼ਲ ਅਨੰਦ ਜਿਉਂਦਿਆਂ ਮਰਦਿਆਂ ਅਤੇ ਮਰਨ ਤੋਂ ਬਾਅਦ ਭੀ ਜੁੱਗਾਂ ਪ੍ਰਯੰਤ ਮਿਲਦਾ ਹੈ। ਸੋ ਦਾਸਨਦਾਸ, ਹੇ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ! ਆਪ ਜੀ ਦੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨਕਮਲਾਂ 'ਤੇ ਮੱਥਾ ਰੱਖ ਕੇ ਸੱਚੀ ਸੇਵਾ, ਸੱਚੀ ਸਿੱਖੀ ਸੱਚਾ ਸਤਿਕਾਰ ਮੰਗਦਾ ਹੈ, ਤਮਾਮ ਖੰਡ ਬ੍ਰਹਮੰਡ ਨੂੰ ਪੂਰਨ ਸ਼ਰਧਾ ਪੂਰਨ ਸੇਵਾ ਪੂਰਨ ਸਤਿਕਾਰ ਪ੍ਰਾਪਤ ਹੋਵੇ ਜੀ। ਇਹ ਸਾਖੀ ਬਹੁਤ ਹੀ ਕੀਮਤੀ ਹੈ, ਜੋ ਵਾਹਿਗੁਰੂ ਮੰਤ੍ਰ ਦਾ ਨਿਸ਼ਚਾ ਦਿੰਦੀ ਹੈ। ਬਾਕੀ, ਹਰਿ ੨, ਰਾਮ

੨, ਅਲਹ ੨, ਖ਼ੁਦਾ ੨ ਆਦਿ ਜਿਤਨੇ ਭੀ ਨਾਮੁ ਹਨ, ਸਭ ਨੂੰ ਨਮਸਕਾਰ ਹੈ, ਪਰ ਸ਼੍ਰੋਮਣੀ ਸੱਚੇ ਮੰਤ੍ਰ ਵਾਹਿਗੁਰੂ ਮੰਤ੍ਰ ਜੀ ਹੀ ਹਨ ਜੀ।

੪੫."ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਆਪਣੇ ਸੇਵਕ ਭਾਈ ਮਰਦਾਨੇ ਜੀ ਨੂੰ ਵਾਹਿਗੁਰੂ ੨ ਜਪਣ ਦਾ ਨਿਸਚਾ ਕਰਾਉਣਾ:- "ਪਹਿਲੇ ਪਾਤਿਸ਼ਾਹ ਜੀ ਨੇ ਆਪਣੇ ਸੇਵਕ ਭਾਈ ਬਾਲੇ, ਮਰਦਾਨੇ ਜੀ ਨੂੰ ਕਿਹਾ, ""ਵਾਹਿਗੁਰੂ ੨ ਜਪਦਿਆਂ ਸਮੁੰਦ੍ਰ 'ਤੇ ਤੁਰੇ ਆਵੋ।""ਅਸਚਰਜ ਵਿਸਮਾਦੀ ਕੌਤਕੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਉੱਚੀ ਸੁਰ 'ਚ ਸੋ ਹੰ ੨ ਜਪਣ ਲੱਗੇ। ਇਹ ਸੁਣ ਕੇ ਭਾਈ ਮਰਦਾਨਾ ਜੀ ਭੀ ਸੋ ਹੰ ੨ ਜਪਣ ਤੋਂ ਸਮੁੰਦ੍ਰ 'ਚ ਡੁੱਬਣ ਲੱਗੇ, ਤਾਂ ਸਤਿਗੁਰਾਂ ਕਿਹਾ, " "ਗੁਰਿ ਕਹਿਆ, ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥ ਹੇ ਪ੍ਰੇਮੀਆਂ! ਸਤਿਗੁਰਾਂ ਜੋ ਵਾਹਿਗੁਰੂ ਜਪਣ ਨੂੰ ਕਿਹਾ ਹੈ, ਉਹੋ ਹੀ ਪ੍ਰੇਮਾ-ਭਗਤੀ ਰੂਪੀ ਸ਼ੁਭ ਕਾਰ ਕਮਾਉਣਾ ਕਰ। ਸਤਿਗੁਰਾਂ ਦੀ (ਕਰਣੀ)ਭਗਤੀ ਤੋਂ ਕਿਸ ਲਈ ਭੱਜਦੇ ਹੋਂ?""ਇਹ ਸੁਣ ਕੇ ਭਾਈ ਮਰਦਾਨਾ ਜੀ ਵਾਹਿਗੁਰੂ ੨ ਜਪ ਕੇ ਡੁੱਬਣੋ ਬਚੇ। "

੪੬."ਪਰਮਪੂਜਨੀਕ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਾਮਰੂਪ ਦੇਸ਼ ਵਿੱਚ

ਵਾਹਿਗੁਰੂ ਉਪਦੇਸ਼ ਬਖ਼ਸ਼ਿਆ:- "ਨਿਤ ਵਾਹਿਗੁਰੂ ਮੁਖ ਨਾਮ ਜਪੋ; ਅਰਦਾਸ, ਤਿਹਾਵਲ ਕੀ ਕਰੀਯੇ॥ ਮਨ ਕਾਮਨਾ ਪੂਰਨ ਹੋਵਹਿਗੀ; ਹਰਿ ਕੀਰਤਿ ਪ੍ਰੀਤਿ ਰਿਦੇ ਧਰੀਯੇ॥ "ਤ੍ਰਿਆ ਰਾਜ 'ਚ ਇਹ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ:- " ਵਾਹਿਗੁਰੂ ਜਪੋ ਮੁਖ, ਜਾਹਿ ਭਵ ਜਨਯ ਦੁਖ, ਦੇਤਿ ਸੁਖ ਰੀਤਿ ਜਯੋਂ ਸੰਤੋਖ ਸਿੰਘ ਭਾਨੁ ਕੀ॥ ੪੭॥ (ਸ੍ਰੀ ਗੁਰੂ ਨਾਨਕ ਪ੍ਰਕਾਸ਼) ਮਹਾਂਪੁਰਖ ਸੰਤੋਖ ਸਿੰਘ ਜੀ ਕਹਿੰਦੇ ਹਨ:- "ਮੁਖੀ ਵਾਹਿਗੁਰੂ ਮੰਤ੍ਰ ਜਪੋ, (ਭਵ) ਸੰਸਾਰ ਦੇ ਦੁਖ ਜੋ (ਜਨਯ) ਪੈਦਾ ਹੋਏ ਹਨ, ਇਹ ਇਉਂ ਚਲੇ ਜਾਣਗੇ, ਜਿਵੇਂ ਸੂਰਜ ਸਾਰਿਆਂ ਦਾ ਅੰਧੇਰਾ ਛੇਤੀ ਚੁੱਕ ਕੇ, ਪ੍ਰਕਾਸ਼ ਕਰਕੇ ਸੁਖ ਦਿੰਦਾ ਹੈ, ਸੂਰਜ ਵਾਂਗ ਵਾਹਿਗੁਰੂ ਮੰਤ੍ਰ ਜੀ ਅਗਿਆਨ ਦਾ ਅੰਧੇਰਾ ਚੁੱਕ ਕੇ, ਬ੍ਰਹਮਗਿਆਨ ਦਾ ਚਾਨਣ ਕਰਕੇ ਮਹਾਨ ਆਤਮ ਸੁਖ ਬਖ਼ਸ਼ਦੇ ਹਨ। " ਵਾਹਿਗੁਰੂ ਅਗਮ ਅਗੋਚਰ ਅਗਾਧ ਜੋਈ, ਤਾਹਿ ਕੋ ਬਖਾਨੈ ਗੁਰ ਸਿੰਘ ਵਾਹਿ ਵਾਹਿ ਹੈ॥ (ਸ੍ਰੀ ਗੁਰਮੁਖਿ ਪ੍ਰਕਾਸ਼ ੬੯੯)

੪੭."ਗੁਰਮੰਤ੍ਰ ਬਾਰੇ ਸੰਖੇਪ ਵੀਚਾਰ:- ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਤਿੰਨ ਤਰ੍ਹਾਂ ਆਉਂਦਾ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਵਾਹਿਗੁਰੂ ਹੀ ਬਖ਼ਸ਼ੇ ਹਨ। ਪਰਮਪੂਜਨੀਕ ਪਹਿਲੇ ਪਾਤਿਸ਼ਾਹ ਜੀ ਤੋਂ ਲੈ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਤੱਕ ਵਾਹਿਗੁਰੂ ਮੰਤ੍ਰ ਹੀ ਬਖ਼ਸ਼ਦੇ ਰਹੇ। ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦਾ ਪ੍ਰਮਾਣ ਹੈ:- " ਸ਼ਾਹਿ ਗੋਬਿੰਦ ਸਿੰਘ ਫਤੇਹ ਸਤਿਗੁਰ ਕੀ; ਵਾਹਿਗੁਰੂ ਸੁਚਿ ਮੰਤਰ ਅਖੈ॥ ੯॥ (ਸਰਬ ਲੋਹ) "ਸ੍ਰੀ ਦਸਮ ਗ੍ਰੰਥ ਵਿੱਚ ਭੀ ਵਾਹਿਗੁਰੂ ਬਹੁਤੇ ਵਾਰ ਆਇਆ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਤੋਂ ਲੈ ਕੇ ਹੁਣ ਤੱਕ ਸਾਰੀਆਂ ਸੰਪ੍ਰਦਾਵਾਂ ਵਿੱਚ ਵਾਹਿਗੁਰੂ ਹੀ ਜਪਦੇ ਜਪਾਉਂਦੇ ਹਨ। ਜਿਹੜੇ ਵਾਹਗੁਰੂ ਵਾਹਗੁਰੂ ਕਹਿੰਦੇ ਹਨ,

ਚਲਦੇ ਪ੍ਰਵਾਹ ਨੂੰ ਰੋਕ ਕੇ, ਆਪਣੇ ਆਪ ਨੂੰ ਜਣਾਉਂਦੇ ਹਨ। ਗੁਰਮੁਖਿ ਮਹਾਂਪੁਰਸ਼ ਭਾਈ ਗੁਰਦਾਸ ਸਾਹਿਬ ਜੀ ਨੇ ਭੀ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦੇ ਸਮੇਂ ਵਾਹਿਗੁਰੂ ਜੀ ਹੀ ਉਚਾਰੇ ਹਨ। ਜੇ ਇਹ ਗ਼ਲਤ ਹੁੰਦਾ ਤਾਂ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਮਨ੍ਹਾ ਕਰਦੇ, ਪਰਮਪੂਜਨੀਕ ਬਾਬਾ ਬੁੱਢਾ ਸਾਹਿਬ ਜੀ ਅਨੇਕਾਂ ਬ੍ਰਹਮਗਿਆਨੀ ਮਨ੍ਹਾ ਕਰਦੇ। ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਵਿੱਚ ਤੇਰਾਂ ਵਾਰੀ ਵਾਹਿਗੁਰੂ ੨ ਹੀ ਆਉਂਦਾ ਹੈ।

੪੮.ਵਾਹਿਗੁਰੂ ਮੰਤ੍ਰ ਜੀ ਦੇ ਅਰਥ:- (ਵਾਹਿ)ਪ੍ਰੇਰਕ, ਵਿਸਮਾਦ (ਜੋ ਉਤਪਤੀ ਪਾਲਣ ਲੈਤਾ ਕਰਦਿਆਂ ਨਿਰਲੇਪ ਰਹਿਣ) ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਤਾਰਿਆਂ ਬਿਜਲੀਆਂ ਅਗਨੀਆਂ ਟਿਟਿਆਣਿਆਂ ਬ੍ਰਹਮੰਡਾਂ ਅਤੇ ਸਾਰੀਆਂ ਦੇਹਾਂ ਆਦਿ ਨੂੰ ਪ੍ਰਕਾਸ਼ਦੇ ਹਨ ਅਤੇ ਆਪ ਸੁਤੇ ਪ੍ਰਕਾਸ਼ ਸਰੂਪ ਹਨ। ਕੋਟਾਨ ਕੋਟਿ ਬ੍ਰਹਮੰਡਾਂ ਨੂੰ ਰਚ ਕੇ, ਉਨ੍ਹਾਂ ਦਾ ਆਸਰਾ ਰੂਪ ਹਨ। ਵਾਹਿਗੁਰੂ ਜੀ ਦਾ ਕੋਈ ਆਸਰਾ ਨਹੀਂ, ਭਾਵ ਆਪ ਜੀ ਨਿਰਾਧਾਰ ਹਨ। ਜੋ ਅਗਿਆਨ ਦਾ (ਗੁ) ਅੰਧੇਰਾ ਨਾਸ ਕਰਕੇ, ਬ੍ਰਹਮਗਿਆਨ ਦਾ (ਰੂ) ਪ੍ਰਕਾਸ਼ ਕਰ ਦੇਣ, ਸੋ ਹਨ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ।

੪੯.ਅੰਮ੍ਰਿਤਧਾਰੀਆਂ ਨੇ ਅੰਮ੍ਰਿਤ ਵੇਲੇ ਇਹ ਪੰਜ ਬਾਣੀਆਂ ਪੜ੍ਹਨੀਆਂ, ਸ੍ਰੀ ਰਹਰਾਸਿ ਸਾਹਿਬ ਜੀ ਬਰ ਜ਼ਰੂਰ ਹੀ ਪੜ੍ਹਨੇ ਸਾਖੀ ਮਹੱਲੇ ਦੂਜੇ ਨੇ ਸੁੰਨ ਸਮਾਧੀਆਂ ਦੇ ਦਰਸ਼ਨ ਕਰਨੇ:- ੧ ਸ੍ਰੀ ਜਪੁ ਜੀ ਸਾਹਿਬ ਜੀ ਬ੍ਰਹਮਗਿਆਨ ਬਖ਼ਸ਼ਦੇ ਹਨ। ੨ ਸ੍ਰੀ ਜਾਪੁ ਸਾਹਿਬ ਜੀ 'ਚ ਅਕਾਲ ਪੁਰਖੁ ਜੀ ਨੂੰ ਨਮਸਕਾਰਾਂ ਹੀ ਨਮਸਕਾਰਾਂ ਤੇ ਵਾਹਿਗੁਰੂ ਜੀ ਦੇ ਉਸਤੋਤ੍ਰ ਰੂਪ ਬੇਅੰਤ ਨਾਮ ਹਨ। ੩ ਤ੍ਵਪ੍ਰਸਾਦਿ ਸ੍ਵਯੇ (ਸ੍ਰੀ ਦਸਮ ੧੩) ਪਖੰਡ ਦਾ ਖੰਡਨ ਤੇ ਵੈਰਾਗ ਪੈਦਾ ਕਰਦੇ ਹਨ। ੪ ਸ੍ਰੀ ਚੌਪਈ ਸਾਹਿਬ ਜੀ (ਸ੍ਰੀ ਦਸਮ ੧੩੮੬) ਦੇ ਪੜ੍ਹਨੇ ਕਰਕੇ ਹਰ ਪ੍ਰਕਾਰ ਦੀ ਰੱਖਿਆ ਹੁੰਦੀ ਹੈ। ਇਸ ਵਿੱਚ ਅਕਾਲ ਪੁਰਖੁ ਜੀ ਦੇ ਅੱਗੇ ਪ੍ਰੇਮ ਬੇਨਤੀਆਂ ਕੀਤੀਆਂ ਹਨ। ੫ ਸ੍ਰੀ ਅਨੰਦ ਸਾਹਿਬ ਜੀ (੯੧੭)ਜੀਵਨ ਮੁਕਤੀ ਦਾ ਅਨੰਦ ਬਖ਼ਸ਼ਣ ਵਾਲੀ ਅੰਮ੍ਰਿਤ ਰੂਪ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਗੁਰਬਾਣੀ ਜੀ ਹਨ। ਸ੍ਰੀ ਰਹਰਾਸਿ ਸਾਹਿਬ ਜੀ:- ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਵਾਹਿਗੁਰੂ ਦੂਜੇ ਪਾਤਿਸ਼ਾਹ ਜੀ, ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਦੀ ਪਰਮਪਵਿੱਤ੍ਰ ਆਗਿਆ ਪਾ ਕੇ, ਸੁੰਨ ਸਮਾਧੀਆਂ ਦੇ ਦਰਸ਼ਨ ਕਰਨ ਲਈ ਇੱਕ ਪੁਰੀ 'ਚ ਗਏ, ਤਾਂ ਮੂੰਹ ਕਾਲ਼ੇ ਦੇਖੇ, ਪੁੱਛਣ ਤੋਂ ਉਨ੍ਹਾਂ ਦੱਸਿਆ, " "ਅਸੀਂ ਕਰਜ਼ਾ ਲੈ ਕੇ ਮੁਕਰ ਗਏ ਸਾਂ। " ਅੱਗੇ ਗਏ ਤਾਂ ਗਰਦਨਾਂ 'ਚ ਕਿੱਲੇ ਠੁਕੇ ਦੇਖੇ। "ਪੁੱਛਣ ਤੋਂ ਕਿਹਾ, "ਸਤਿਗੁਰਾਂ ਦੇ ਆਉਣ ਤੋਂ ਅਸੀਂ ਉੱਠ ਕੇ ਆਦਰ ਨਹੀਂ ਸੀ ਕਰਦੇ। ""ਇਸ ਕਰਕੇ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਆਉਣ ਤੋ ਉੱਠ ਖੜ੍ਹੇ ਹੋਣਾ ਚਾਹੀਦਾ ਹੈ। ਜਿਸ ਦਾ ਬਹੁਤ ਭਾਰੀ ਫ਼ਲ਼ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਭੂ ਦੂਜੇ ਪਾਤਿਸ਼ਾਹ ਜੀ ਅੱਗੇ ਗਏ, ਸੂਰਾਂ ਦੇ ਮੂੰਹ ਵਾਲੇ ਬੰਦੇ ਵੇਖੇ, ਉਨ੍ਹਾਂ ਨੂੰ ਕਾਰਨ ਪੁੱਛਿਆ ਤਾਂ ਉਨ੍ਹਾਂ ਕਿਹਾ, " "ਜੀ ਅਸੀਂ ਨਿੰਦਾ ਕਰਦੇ ਸਾਂ, ਜਿਸ ਕਰਕੇ ਸਾਨੂੰ

ਇਹ ਡੰਨ ਮਿਲਿਆ ਹੈ। ” “ਅੱਗੇ ਜਾ ਕੇ ਪਿੱਛੇ ਨੂੰ ਮੂੰਹ ਵਾਲੇ ਦੇਖੇ, ਜੋ ਸਤਿਗੁਰਾਂ ਤੋਂ ਬੇਮੁਖ ਸਨ। ਅੱਗੇ ਜਾ ਕਿ ਕੀ ਵੇਖਿਆ? ਨੌਜੁਆਨ ਬੀਬੀਆਂ ਆਪਣੇ ਜਿਉਂਦੇ ਮਾਪਿਆਂ ਦਾ ਮਾਸ ਖ਼ਾ ਰਹੀਆਂ ਹਨ। ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਕਾਰਨ ਪੁੱਛਿਆ, ਉਨ੍ਹਾਂ ਕਿਹਾ, ”“ਇਨ੍ਹਾਂ ਨੇ ਸਾਨੂੰ ਵੇਚਿਆ ਸੀ, ਸਾਡੇ ਦਿਲ ਵਿੱਚ ਇਹ ਇੱਛਾ ਸੀ, ਕਿ ਅਸੀਂ ਇਨ੍ਹਾਂ ਦਾ ਮਾਸ ਖਾਈਏ। ਪਰਮਪੂਜਨੀਕ ਸੱਚੇ ਕਰਤਾਰ ਨੇ ਸਾਡੀ ਇੱਛਾ ਪੂਰੀ ਕੀਤੀ ਹੈ, ਹੁਣ ਅਸੀਂ ਇਨ੍ਹਾਂ ਜਿਉਂਦਿਆਂ ਦਾ ਮਾਸ ਤੋੜ ੨ ਕੇ ਖ਼ਾ ਰਹੀਆ ਹਾਂ। ”

“ਇਹ ਸੁਣ ਕੇ ਪਰਮਪੂਜਨੀਕ ਸ੍ਰੀ ਸਤਿਗੁਰੂ ਸਾਹਿਬ ਜੀ ਨੇ ਹੋਰ ਅੱਗੇ ਜਾ ਕੇ ਸ੍ਰੀ ਰਹਰਾਸਿ ਸਾਹਿਬ ਜੀ ਦੇ ਸਮੇਂ, ਪੂਰਨ ਸੰਤ ਸੱਚਖੰਡੋਂ ਉਤਰਦੇ ਦੇਖੇ, ਤਾਂ ਪਰਮਪੂਜਨੀਕ ਸੱਚੇ ਸਤਿਗੁਰਾਂ ਪੁੱਛਿਆ, ”“ਤੁਸੀਂ ਕੌਣ ਹੋਂ?”“ਉਨ੍ਹਾਂ ਕਿਹਾ, ” “ਅਸੀਂ ਸੁੰਨ ਸਮਾਧੀਏ ਹਾਂ। ”“ਸਤਿਗੁਰਾਂ ਪੁੱਛਿਆ, ”“ਤੁਹਾਡੇ ’ਚ ਕਿਤਨੀ ਤਾਕਤ ਹੈ?” ਅੱਗੋਂ ਕਿਹਾ, “ਸਾਡੇ ਰੋਮਾਂ ਨਾਲ ਕੰਨ ਲਾ ਕੇ ਵੇਖੋ। ” “ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਉਨ੍ਹਾਂ ਦੇ ਰੋਮਾਂ ਨਾਲ ਕੰਨ ਲਾਏ ਤਾਂ ਰੋਮਾਂ ’ਚੋਂ ਜਾਪ

ਸੁਣਿਆਂ, ਸ੍ਰੀ ਰਹਰਾਸਿ ਸਾਹਿਬ ਜੀ ਦੇ ਸਮੇਂ ਸੱਚਖੰਡ ਤੋਂ ਆਉਣ ਦਾ ਕਾਰਨ ਪੁੱਛਿਆ, ਤਾਂ ਉਨ੍ਹਾਂ ਕਿਹਾ,” “ਜਦ ਤੋਂ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸੋਦਰੁ ਬਾਣੀ ਉਚਾਰੀ, ਤਦੋਂ ਤੋਂ ਸੱਚਖੰਡ ’ਚ ਸੋਦਰੁ ਬਾਣੀ ਦਾ ਅੰਮ੍ਰਿਤ ਪਾਠ ਹੋਣ ਲੱਗਾ। ਅਸੀਂ ਮਾਣ ਕੀਤਾ ਕਿ ਅਸੀਂ ਸੁੰਨ ਸਮਾਧੀਏ ਹਾਂ, ਸਾਨੂੰ ਸੋਦਰੁ ਪੜ੍ਹਨ ਦੀ ਕੀ ਲੋੜ ਹੈ? ਇਸ ਕਰਕੇ ਸੋਦਰੁ ਸਮੇਂ ਦਾਸਾਂ ਨੂੰ ਸੱਚਖੰਡੋਂ ਬਾਹਰ ਕੱਢਿਆ ਜਾਂਦਾ ਹੈ। ਜਿਸ ਕਰਕੇ ਅਸੀਂ ਹੇਠਾਂ ਆ ਜਾਂਦੇ ਹਾਂ। ” “ਸੋ ਸੱਚਖੰਡ ’ਚ ਥਾਂ ਪ੍ਰਾਪਤ ਕਰਨ ਲਈ, ਸੋਦਰੁ ਦਾ ਪਾਠ ਕਰਨਾ ਅਤੀ ਹੀ ਜ਼ਰੂਰੀ ਹੈ। ਸ੍ਰੀ ਕੀਰਤਨ ਸੋਹਿਲਾ ਸਾਹਿਬ ਜੀ:- ਰਾਤ ਨੂੰ ਸੌਣ ਤੋਂ ਪਹਿਲਾਂ ਚੌਂਕੜਾ ਮਾਰ ਕੇ, ਪ੍ਰੇਮ ਇਕਾਗ੍ਰਤਾ ਸ਼ਰਧਾ ਸਹਿਤ, ਆਪਣੇ ਕੰਨਾਂ ਨੂੰ ਸੁਣਾ ਕੇ ਨਿਤਾਪ੍ਰਤੀ ਸ਼ੁੱਧ ਪਾਠ ਕਰਨੇ ਕਰਕੇ ਭੈੜੇ ਸੁਪਨੇ ਨਹੀਂ ਆਉਂਦੇ। ਜੇਕਰ ਰਾਤ ਨੂੰ ਸੁੱਤਿਆਂ ਪ੍ਰਾਣ ਭੀ ਨਿਕਲ ਜਾਣ, ਤਾਂ ਟੇਢੀਆਂ ਜੂਨਾਂ ’ਚ ਨਹੀਂ ਜਾਂਦਾ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਸੱਚਖੰਡ ’ਚ ਨਿਵਾਸ ਬਖ਼ਸ਼ਦੇ ਹਨ। ਰਾਤੀ ਕੀਰਤਿ ਸੋਹਿਲਾ; ਕਰਿ ਆਰਤੀ ਪਰਸਾਦੁ ਵੰਡੰਦੇ। (ਵਾਰ ੬)ਅੰਮ੍ਰਿਤਧਾਰੀ ਪ੍ਰੇਮੀ ਨੂੰ ਉਪ੍ਰੋਕਤ ਸੱਤ ਬਾਣੀਆਂ ਪੜ੍ਹਨੀਆਂ ਬਹੁਤ ਹੀ ਜ਼ਰੂਰੀ ਹਨ। ਜੇ ਅਨਪੜ੍ਹ ਹੋਵੇ ਤਾਂ ਅੱਠਾਂ ਪਹਿਰਾਂ ’ਚ ਢਾਈ ਘੰਟੇ ਵਾਹਿਗੁਰੂ ਮੰਤ੍ਰ ਦਾ ਜਾਪ ਕਰੇ।

ਵਾਹਿਗੁਰੂ॥ ਸ੍ਰੀ ਆਸਾ ਜੀ ਦੇ ਵਾਰ ਜੀ, ਵਾਹਿਗੁਰੂ ਸਾਹਿਬ ਜੀ ਦੀ ਪ੍ਰਾਪਤੀ ਰੂਪੀ ਆਸਾ ਨੂੰ ਪੂਰੀ ਕਰਦੇ ਹਨ। ਪਰਮਪੂਜਨੀਕ ਸੱਚੀ ਬਾਣੀ ਸ੍ਰੀ ਸੁਖਮਨੀ ਸਾਹਿਬ ਜੀ ਪੜ੍ਹਨ ਨਾਲ ਚੌਵੀ ਹਜ਼ਾਰ ਸੁਆਸ ਸਫਲੇ ਹੁੰਦੇ ਹਨ। ਰਾਗ ਮਾਲਾ ਸਮੇਤ, ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ ’ਤੇ ਭਾਵਨਾ ਧਾਰਨੀ। ਜਿਤਨੀ ਵੱਧ ਤੋਂ ਵੱਧ ਪਰਮਪੂਜਨੀਕ ਸੱਚੀ

ਗੁਰਬਾਣੀ ਪੜ੍ਹੀ ਜਾਵੇ, ਉਤਨੀ ਹੀ ਲਾਭਦਾਇਕ ਹੈ। ਉਪ੍ਰੋਕਤ ਨਿੱਤਨੇਮ ਦੀਆਂ ਸਾਰੀਆਂ ਬਾਣੀਆਂ ਦੇ ਸੰਪੂਰਨ ਅਰਥ ਵੀਚਾਰ ਕੇ, ਲਗਾਂ ਅੱਖਰ ਅਰਥ ਜ਼ਬਾਨੀ ਚੇਤੇ ਕਰਨੇ ਚਾਹੀਦੇ ਹਨ। ਜ਼ਰੂਰ ਬਰ ਜ਼ਰੂਰ ਇੱਕ ੨ ਅਰਥ ਵੀਚਾਰ ਕੇ ਚੇਤੇ ਕਰੋ ਜੀ।"

੫੧."ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ, ਆਪਣੇ ਖ਼ਾਸ ਪ੍ਰੇਮੀਆਂ 'ਤੇ ਪ੍ਰਸੰਨ ਹੋ ਕੇ ਇਹ ਸ਼ੁਭ ਸੱਚਾ ਉਪਦੇਸ਼ ਬਖ਼ਸ਼ਿਆ:- "੧ ਸਤਿਗੁਰਾਂ ਦਾ ਫ਼ੁਰਮਾਨ ਹੈ:- ਮਿਥਿਆ ਤਨ; ਨਹੀ ਪਰਉਪਕਾਰਾ॥ ਅਨੁਸਾਰ (ਪਰਉਪਕਾਰਾ) ਪਰਉਪਕਾਰ ਤੋਂ ਬਿਨਾ ਤਨ (ਮਿਥਿਆ)ਅਣਹੋਇਆ ਮੁਰਦੇ ਸਮਾਨ ਹੈ, ਇਸ ਲਈ ਤਨ ਮਨ ਧਨ ਕਰਕੇ ਪਰਉਪਕਾਰ ਕਰੋ। ੨ ਬਚਨ ਤੋਂ ਨਹੀਂ ਹਾਰਨਾ। ੩ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਪ੍ਰਮੇਸਰ ਨਿਸਚਾ ਕਰਨਾ। ੪.ਖਿਮਾ ਕਰਨੀ, ਜਿਉਂ ੨ ਵੱਡੇ ਹੋਣਾ ਨਿਮ੍ਰਤਾ ਧਾਰਨੀ, ਨਿਰਧਨ ਨੂੰ ਆਦਰ ਦੇਣਾ, ਜਿਸ ਦਾ ਕੋਈ ਰੱਖਿਅਕ ਨਹੀਂ, ਉਸ ਦੀ ਸਹਾਇਤਾ ਕਰਨੀ, ਉੱਚੇ ਮਰਾਤਬੇ ਨੂੰ ਪਾ ਕੇ ਗਰਬ ਹੰਕਾਰ ਨਹੀਂ ਕਰਨਾ। ਮੋਰ ਬਚਨ ਸੋ ਕਰਹੁ ਪਯਾਰਾ। ਖੜਗਕੇਤ ਹੈ ਰਛਕ ਥਾਰਾ। ਝੂਠੇ ਸਰਬ ਉਪਾਵ ਤਿਆਗਹੁ। ਸ੍ਰੀ ਅਸਧੁਜ ਕੀ ਚਰਨੀ ਲਾਗਹੁ॥ ੪੯॥ ਗੁਰੂ ਗ੍ਰੰਥ ਮਹਲ ਦਸ ਬਾਨੀ॥ ਸੋਧ ਲਹੋ ਪਦ ਜੋ ਨਿਰਬਾਨੀ। ਸ਼ਸਤ੍ਰ ਅਸਤ੍ਰ ਸਿਮਰਹੁ ਬਰ ਬੁੱਧਾ। ਖਲ ਦਲ ਸਾਧ ਕਰਹੁ ਨਿਤ ਜੁੱਧਾ॥ ੫੦॥ ਦਸ (ਮਹਲ)ਸਰੂਪਾਂ, (ਨਿਰਬਾਨੀ)ਦੁੱਖਾਂ ਤੋਂ ਰਹਿਤ (ਪਦ) ਪਦਵੀ। (ਬਰ) ਸ੍ਰੇਸ਼ਟ (ਬੁੱਧਾ)ਬੁੱਧੀ ਨਾਲ ਸਿਮਰਨ ਕਰੋ, ਹੱਥ 'ਚ ਫੜ ਕੇ ਚਲਾਉਣ ਵਾਲੇ ਸ਼ਸਤ੍ਰ, ਚਲਾ ਕੇ ਮਾਰਨ ਵਾਲੇ ਅਸਤ੍ਰ ਨਾਲ (ਖਲ) ਮੂਰਖਾਂ ਦੇ ਦਲ ਨਾਲ ਨਿੱਤ ਯੁੱਧ ਕਰੋ। ਰਾਜ ਜੋਗ ਤੁਮ ਕਹ ਮੈ ਦੀਨਾ। ਪਰਮ ਜੋਤਿ ਸੰਗ ਪਰਚੋ ਕੀਨਾ। ਸੰਤ ਸਮੂਹਨ ਕੋ ਸੁਖ ਦੀਜੈ। ਅਚੱਲ ਰਾਜ ਧਰਨੀ ਮਹਿ ਕੀਜੈ। ੫੧॥ ਰਾਜ ਭਾਗ ਨੂੰ ਪਾ ਕੇ ਨਿਰਲੇਪ ਰਹਿਣਾ। (ਪਰਮ)ਵੱਡੇ ਜੋਤੀ ਸਰੂਪ ਬ੍ਰਹਮ ਜੀ ਨਾਲ ਤੁਹਾਡਾ ਪ੍ਰੇਮ ਪ੍ਰਚਾਵਾ ਪਾਉਣਾ ਕੀਤਾ ਹੈ। ਖ਼ਾਲਸ ਕੀ ਚਰਨੀ ਸਭ ਲਾਗੋ। ਪਰਮ ਜੋਤਿ ਕੇ ਰਸ ਮਹਿ ਪਾਗੋ। ਖੜਗ ਗੋਦ ਤੁਮ ਕਹ ਮੈ ਪਾਯੋ। ਭਿੰਨ ਭਿੰਨ ਕਰ ਪੰਥ ਬਤਾਯੋ॥ ੫੨॥ (ਪਾਗੋ)ਰੰਗੇ ਜਾਉ। ਦੇਗ ਤੇਗ ਹੈ ਜੀਤ ਤਿਹਾਰੀ॥ ਅਸਧੁਜ ਰਹਤ ਲੇਹੁ ਉਰ ਧਾਰੀ॥ ਮਹਾਂ ਕਾਲ ਕਾ ਕਰਯੋ ਧਯਾਨਾ। ਘਟ ਮੈ ਨਿਰਖੋ ਹਰਿ ਭਗਵਾਨਾ॥ ੫੩॥ ਅਕਾਲ ਪੁਰਖ ਜੀ ਨੂੰ (ਘਟ)ਰਿਦੇ 'ਚ (ਨਿਰਖੋ)ਦੇਖੋ। "ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਅਤੀ ਪਿਆਰੇ ਸਪੁੱਤ੍ਰ ਹੋਣੇ ਕਰਕੇ, ਆਪ ਸਭ ਗੁਰ ਭਾਈ ਹੋਂ। ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਪ੍ਰੇਮੀ ਬਾਲ ਸਖਾਈ ਮਿੱਤ੍ਰ ਸੁਦਾਮੇ ਜੀ ਨਾਲ ਗੁਰ ਭਾਈਆਂ ਵਾਲਾ ਪੂਰਨ ਪਿਆਰ ਕੀਤਾ। ਇਸ ਤਰ੍ਹਾਂ ਇੱਕ ਦੂਜੇ ਦਾ ਪੂਰਨ ਪਿਆਰ ਸਤਿਕਾਰ ਕਰਨਾ, ਸਭ ਦੀ ਚਰਨ ਧੂੜ ਬਣਨਾ, ਸਭ ਗੁਰ ਭਾਈਆਂ ਨੂੰ ਆਪਣੇ ਨਾਲੋਂ ਵੱਡਾ ਸਮਝਣਾ, ਸਿੰਘ, ਸਿੰਘ 'ਤੇ ਵਾਰ ਨਾ ਕਰੇ, ਸਿੰਘ, ਸਿੰਘ ਦੀ ਨਿੰਦਾ ਨਾ ਕਰੇ। ਸਿੰਘ, ਸਿੰਘ ਨਾਲ ਸੱਚਾ ਬਿਉਹਾਰ ਕਰੇ। ਪਰਮਪੂਜਨੀਕ ਖ਼ਾਲਸਾ ਜੀ ਨੂੰ ਸਤਿਗੁਰਾਂ ਦਾ ਸਰੂਪ ਜਾਨਣਾ। ਬਿਪ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ॥ ਲਾਗੂ ਹੋਈ ਬਾਮ੍ਹਣੀ ਮਿਲ ਜਗਦੀਸ ਦਲਿਦ੍ਰ ਗਵਾਏ॥ ਚਲਿਆ ਗਿਣਦਾ ਗਟੀਆਂ

ਕਜੋਂ ਕਰ ਜਾਈਏ ਕੌਣ ਮਿਲਾਏ॥ ਪਹੁਤਾ ਨਗਰ ਦੁਆਰਕਾ ਸਿੰਘ ਦੁਆਰ ਖਲੋਤਾ ਜਾਏ॥ ਦੂਰਹੁੰ ਦੇਖ ਡੰਡਉਤ ਕਰ ਛੱਡ ਸਿੰਘਾਸਣ ਹਰਿ ਜੀ ਆਏ॥ ਪਹਿਲੇ ਦੇ ਪਰਦਖਣਾ ਪੈਰੀਂ ਪੈ ਕੇ ਲੈ ਗਲ ਲਾਏ॥ ਚਰਣੋਦਕ ਲੈ ਪੈਰ ਧੋਇ ਸ਼ਿੰਘਾਸਣ ਉਪਰ ਬੈਠਾਏ॥ ਪੁਛੇ ਕੁਸਲ ਪਿਆਰ ਕਰ ਗੁਰ ਸੇਵਾ ਦੀ ਕਥਾ ਸੁਣਾਏ॥ ਲੈਕੇ ਤੰਦਲ ਚਬਿਓਨ ਵਿਦਾ ਕਰੇ ਅਗੇ ਪਹੁਚਾਏ॥ ਚਾਰ ਪਦਾਰਥ ਸਕੁਚ ਪਠਾਏ॥ ੯॥ (ਵਾਰ ੧੦-੯)

ਗੁਰਪ੍ਰਸਾਦਿ ਵਾਹਿਗੁਰੂ॥ ਗੁਰੂ ਪੰਥ ਜੀ ਦੇ ਉਲਟ ਹੋ ਕੇ ਆਪਣੇ ੨ ਜੱਥੇ ਪੰਥ ਨਹੀਂ ਬਨਾਉਣੇ। ਲੋਹ ਲੰਗਰ ਗੁਰਦੁਆਰੇ ਸਾਹਿਬ ਜੀ ਦੀ ਜ਼ਮੀਨ ਨਹੀਂ ਵੇਚਣੀ। ਗੁਰੂ ਘਰ ਦਾ ਧਨ ਪਦਾਰਥ ਨਹੀਂ ਦਬਾਉਣਾ। ਆਪਣੇ ਘਰ ’ਚ ਪਰਮਪੂਜਨੀਕ ਅੰਮ੍ਰਿਤ ਪਾਠ ਕੀਰਤਨ ਦੀਵਾਨ ਸਜਾਉਂਦੇ ਤੇ ਗੁਰੂ ਸੰਗਤ ਜੀ ਨੂੰ ਲੰਗਰ ਛਕਾਉਂਦੇ ਰਹਿਣਾ। ਵੱਢੀ ਨਹੀਂ ਲੈਣੀ, ਸੱਚਾ ਨਿਆਂ ਕਰਨਾ। ਆਪਣੇ ਪ੍ਰਵਾਰ ਸਮੇਤ ਘਰ ਇਕੱਠੇ ਬੈਠ ਕੇ ਪੂਰਨ ਪ੍ਰੇਮ ਸਹਿਤ ਹਮੇਸ਼ਾ ਸੱਚੇ ਵਾਹਿਗੁਰੂ ਜੀ ਦਾ ਸੱਚਾ ਜਾਪ ਕਰਦੇ ਰਹਿਣਾ। ਗੁਰਮਤਿ ਦੇ ਪ੍ਰਚਾਰ ਦਾ ਪੂਰਾ ਯਤਨ ਰੱਖਣਾ। ਪਰਮਪੂਜਨੀਕ ਸੱਚੇ ਸਤਿਗੁਰਾਂ ਤੋਂ ਤਨ ਮਨ ਧਨ ਸਿਰ ਸਭ ਕੁੱਝ ਕੁਰਬਾਨ ਕਰਨਾ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਸਾਰੇ ਗੁਰਪੁਰਬ ਮਨਾਉਣੇ, ਗੁਰਪੁਰਬਾਂ ’ਤੇ ਅੰਮ੍ਰਿਤ ਕਥਾ ਕੀਰਤਨ ਢਾਡੀ ਕਵੀਸ਼ਰੀ ਗੁਰੂ ਜਸ

ਕਰਨਾ। ਭਜਨ ਸਿਮਰਨ ਸ੍ਰੀ ਅਖੰਡ ਪਾਠ ਸਾਹਿਬ ਜੀ ਤੇ ਅੰਮ੍ਰਿਤ ਛਕਾਉਣਾ। ਪੁੰਨ ਦਾਨ ਗੁਰੂ ਕੇ ਲੰਗਰ ਚਲਾਉਂਣੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦਾ ਨਿਮਕ ਖ਼ਾ ਕੇ ਹਰਾਮ ਨਹੀਂ ਕਰਨਾ ਜੀ, ਕਿਉਂ ਜੋ ਧਰਮ ਰਾਜਾ ਮਾਰਦਾ ਹੈ। ਯਥਾ:- ਕਿਸੈ ਨ ਬਦੈ; ਆਪਿ ਅਹੰਕਾਰੀ॥ ਧਰਮਰਾਇ; ਤਿਸੁ ਕਰੇ ਖੁਆਰੀ॥ ਗੁਰੂ ਖ਼ਾਲਸਾ ਧਰਮ ਜੀ ਦੇ ਨਿਯਮਾਂ ਅਨੁਸਾਰ ਜੱਥੇਬੰਦੀ ਦੇ ਗੂੜ੍ਹ ਮੰਤਵ ਦੇ ਲਾਭ ਸਮਝ ਕੇ, ਇੱਕ ਸੂਤ ’ਚ ਪਰੋਏ ਰਹਿਣਾ, ਭਾਵ ਖ਼ਾਲਸਾ ਪੰਥ ਦੇ ਅਨੁਸਾਰੀ ਰਹਿਣਾ। ਆਪਣੇ ੨ ਪੰਥ ਨਹੀਂ ਬਨਾਉਣੇ। ਆਪਣੀਆਂ ਸਪੁੱਤ੍ਰੀਆਂ ਨੂੰ ਸਪੁੱਤ੍ਰਾਂ ਸਮਾਨ ਸਮਝ ਕੇ ਆਦਰ ਕਰਨਾ, ਉਨ੍ਹਾਂ ਨੂੰ ਬ੍ਰਹਮਵਿੱਦਿਆ ਸੰਸਾਰੀ ਵਿੱਦਿਆ ਦੇਣੀ ਜੀ। ਪਰਮਪੂਜਨੀਕ ਗੁਰਦੁਆਰਿਆਂ ਤੋਂ ਬਿਨਾ, ਹੋਰ ਕੋਈ ਧਰਮ ਧਾਮ ਅਪਣਾ ਨਹੀਂ ਸਮਝਣਾ। ਸਾਰੀ ਪਰਜਾ, ਅਕਾਲ ਪੁਰਖੁ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸਮਝ ਕੇ, ਕਿਸੇ ਨੂੰ ਦੁੱਖ ਨਹੀਂ ਦੇਵਣਾ, ਸਭ ਨਾਲ ਸੱਚਾ ਪੂਰਨ ਤੇ ਦਿਲੀ ਪਿਆਰ ਕਰਨਾ। ਕੰਨਿਆ ਦਾ ਧਨ ਅੰਗੀਕਾਰ ਨਹੀਂ ਕਰਨਾ। ਨਾਮ ਸੇਵਾ ਪ੍ਰੇਮਾ-ਭਗਤੀ ਕੁਰਬਾਨੀ ਸ਼ੁਭ ਗੁਣਾਂ ਇਕਾਗ੍ਰਤਾ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਿਨਾ ਯਾਚਨਾ ਕਦੇ ਨਹੀਂ ਕਰਨੀ। ਵਾਹਿਗੁਰੂ॥ ਤਮਾਕੂ ਵਾਲੇ ਹੱਥਾਂ ਦਾ ਪਦਾਰਥ ਕਦੇ ਨਹੀਂ ਵਰਤਣਾ।

੫੨.ਵਾਹਿਗੁਰੂ॥ ਮਹੱਲੇ ਦਸਵੇਂ ਜੀ ਨੇ ਪੰਜਾਂ ਪਿਆਰਿਆਂ ਦੁਆਰਾ ਤਨਖ਼ਾਹ ਲੁਆਉਣ ਦੀ ਮਰਯਾਦਾ ਕਾਇਮ ਕਰਨੀ:- ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਸਤਾਰਾਂ ਸੌ ਚੌਂਹਟ ਬਿਕ੍ਰਮੀ ਨੂੰ ਸ੍ਰੀ ਹਜ਼ੂਰ ਸਾਹਿਬ ਜੀ ਨੂੰ ਜਾਂਦਿਆਂ, ਜੈਪੁਰ ਦੇ ਪਿੰਡ ਨਰਾਇਣੇ ਵਿਖੇ ਪਹੁੰਚੇ। ਪਰਮਪੂਜਨੀਕ ਸ੍ਰੀ ਸੁਖਮਨੀ ਸਾਹਿਬ ਜੀ ਦਾ ਭੋਗ ਪਾ ਕੇ, ਤੀਰ ਨਾਲ ਮੱਥਾ ਟੇਕਿਆ। ਸਾਹਮਣੇ

ਦਾਦੂ ਜੀ ਦੀ ਕਬਰ ਸੀ। ਸਿੰਘਾਂ ਜਾਤਾ ਕਿ ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਕਬਰ ਨੂੰ ਮੱਥਾ ਟੇਕਿਆ ਹੈ, ਸਿੰਘਾਂ ਨੇ ਪੰਜ ਹਜ਼ਾਰ ਤਨਖ਼ਾਹ ਲਾਈ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਬੜੇ ਪ੍ਰਸੰਨ ਹੋਏ, ਤਨਖ਼ਾਹ ਦੇ ਦਿਤੀ ਤੇ ਕਿਹਾ, ""ਸ਼ਾਬਾਸ਼! ਜੇ ਇਸ ਤਰ੍ਹਾਂ ਸਾਵਧਾਨ ਰਹੋਂਗੇ, ਗ਼ਲਤੀ ਹੋਣ ਤੋਂ ਤਨਖ਼ਾਹ ਲੁਆ ਕੇ ਬਖ਼ਸ਼ਾਂਵੋਂਗੇ ਤਾਂ ਚੜ੍ਹਦੀ ਕਲਾ 'ਚ ਰਹੋਂਗੇ। ""ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਅਪਣੇ ਪਿਆਰੇ ਖ਼ਾਲਸੇ ਜੀ ਦੀ ਪਰਖ ਲਈ ਇਹ ਅਸਚਰਜ ਕੌਤਕ ਕੀਤਾ ਸੀ।

**੫੩.ਪੰਜ ਕਕਾਰ ਦੀ ਮਹਾਨ ਮਹਾਨਤਾ ਮਹਾਂ ਮਹਾਨ ਹੈ ਜੀ:-** ਪਰਮਪੂਜਨੀਕ ਸੱਚੇ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਤੋਂ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਤੱਕ, ਸਿੱਖ ਧਰਮ ਦਾ ਪ੍ਰਚਾਰ ਸ਼ਾਂਤ ਰਸ 'ਚ ਹੁੰਦਾ ਰਿਹਾ, ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇ ਪਾਤਿਸ਼ਾਹ ਜੀ ਨੇ ਖਿਮਾ ਧੀਰਜ ਸਹਿਤ ਭਾਣਾ ਮੰਨਦਿਆਂ, ਸਬਰ ਸੰਤੋਖ ਦਾ ਪਿਆਲਾ ਪੀਂਦਿਆਂ ਆਪਣੀ ਸ਼ਹੀਦੀ ਦਿਤੀ। ਹਮੇਸ਼ਾ ਹੀ ਸੱਚੇ ਵਾਹਿਗੁਰੂ ਜੀ ਦਾ ਇਹ ਅਸੂਲ ਹੈ, ਕਿ ਖਿਮਾ ਧੀਰਜ ਸਬਰ ਸੰਤੋਖ ਦਾ ਪਿਆਲਾ ਉੱਛਲ ਕੇ, ਬੀਰ-ਰਸ ਧਾਰ ਲੈਂਦਾ ਹੈ, ਇਸ ਲਈ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਬੜਾ ਭਾਰੀ ਬੀਰ-ਰਸ ਧਾਰਦਿਆਂ, ਮੀਰੀ ਪੀਰੀ ਦੀਆਂ ਦੋ ਸ੍ਰੀ ਸਾਹਿਬਾਂ ਪਹਿਨੀਆਂ। ਖ਼ਾਲਸਾ ਫ਼ੌਜ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਚ ਕੇ, ਧਰਮ ਯੁੱਧ ਕਰਕੇ ਜ਼ੁਲਮ ਨਾਸ ਕੀਤਾ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸੱਤਵੇਂ ਅੱਠਵੇਂ ਪਾਤਿਸ਼ਾਹ ਜੀ ਸ਼ਾਂਤ-ਰਸ 'ਚ ਰਹੇ, ਵਾਹਿਗੁਰੂ ਸਤਿਗੁਰੂ ਨੌਂਵੇਂ ਪਾਤਿਸ਼ਾਹ ਜੀ ਨੇ ਦੁੱਖ ਨੂੰ ਅੰਮ੍ਰਿਤ ਕਰਕੇ ਪੀਂਦਿਆਂ, ਖਿਮਾ ਧੀਰਜ ਸਹਿਤ ਸ਼ਾਂਤੀ 'ਚ ਰਹਿ ਕੇ ਆਪਣਾ ਸੀਸ ਬਲੀਦਾਨ ਦਿਤਾ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਵੀਚਾਰਿਆ, -ਹੁਣ ਤੋਂ ਮਗਰੋਂ ਪਰਮਪਵਿੱਤ੍ਰ ਗੁਰਤਾ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇਣੀ ਹੈ, ਅੱਗੇ ਨੂੰ ਵਿਅਕਤੀਗਤ ਦੇਹਧਾਰੀ ਗੁਰੂ ਨਹੀਂ ਹੋਵੇਗਾ-। ਇਸ ਲਈ ਆਪਣੀ ਅਤੀ ਪਿਆਰੀ ਸਤਿਸੰਗਤ ਜੀ ਨੂੰ ਦੇਵੀ ਦੇਵਤੇ ਕਬਰਾਂ ਦੀ ਪੂਜਾ, ਧੀਰਮੱਲੀਆਂ ਗੰਗੂਸ਼ਾਹੀਆਂ ਆਦਿ ਤੋਂ ਛੁਡਾ ਕੇ ਖੰਡੇ ਬਾਟੇ ਦਾ ਮਹਾਨ ਪਵਿੱਤ੍ਰ ਅੰਮ੍ਰਿਤ ਛਕਾ ਕੇ, ਸੁਤੰਤ੍ਰ ਖ਼ਾਲਸਾ ਫ਼ੌਜ ਬਣਾ ਕੇ, ਹਮੇਸ਼ਾ ਲਈ ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ ਕਮਲਾਂ 'ਤੇ ਪਾ ਦਿਤਾ। "ਯਥਾ:- ਖ਼ਾਲਸਾ ਕਾਲ ਪੁਰਖ ਕੀ ਫੌਜ॥ ਪ੍ਰਗਟਯੋ ਪਰਮਾਤਮ ਕੋ ਮੌਜ॥ ੧॥ ਰਹਾਉ॥ (ਸ੍ਰੀ ਸਰਬ ਲੋਹ ੬੬੭)

"ਅੰਦਰਲੀ ਰਹਿਤ ਦੀ ਜਣਾਇਕ, ਬਾਹਰਲੀ ਪੰਜ ਕਕਾਰਾਂ ਦੀ ਰਹਿਤ ਬਖ਼ਸ਼ੀ, ਬਾਹਰਲੀ ਰਹਿਤ ਭੀ ਪ੍ਰੇਮੀ ਹੀ ਰੱਖ ਸਕਦਾ ਹੈ, ਜੋ ਅੰਤ੍ਰੀਵ ਰਹਿਤ ਦਾ ਧਾਰਨੀ ਹੋਵੇ। ਦੋਵੇਂ ਰਹਿਤਾਂ ਧਾਰਨ ਬਾਰੇ ਇਹ ਹੁਕਮ ਹੈ:- "ਜੀਅਹੁ ਨਿਰਮਲ; ਬਾਹਰਹੁ ਨਿਰਮਲ॥ ਬਾਹਰਹੁ ਤ ਨਿਰਮਲ.ਜੀਅਹੁ ਨਿਰਮਲ; ਸਤਿਗੁਰ ਤੇ.ਕਰਣੀ ਕਮਾਣੀ॥ "ਸੱਚ ਦੇ ਸੱਚੇ ਦਾਤੇ ਸੱਚ ਦੇ ਸੱਚੇ ਅਵਤਾਰ, ਸੱਚ ਸਰੂਪ ਸਤਿਗੁਰਾਂ ਨੇ ਸਾਰੇ ਪੱਖ ਰੱਖੇ ਹਨ। ਪੂਰਨ ਰਹਿਤ ਨਾ ਰੱਖਦਿਆਂ, ਬਾਹਰੋਂ ਭੇਖ ਧਾਰਨ ਵਾਲੇ ਨੂੰ

ਅੰਤ੍ਰੀਵ ਗੁਣ ਧਾਰਨ ਦਾ ਉਪਦੇਸ਼ ਦੇ ਰਹੇ ਹਨ:- " ਮੁਖ ਤੇ ਪੜਤਾ.ਟੀਕਾ ਸਹਿਤ॥ ਹਿਰਦੈ ਰਾਮੁ; ਨਹੀ ਪੂਰਨ ਰਹਤ॥ )ਮਾਥੇ ਤਿਲਕੁ; ਹਥਿ ਮਾਲਾ ਬਾਨਾਂ॥ ਲੋਗਨ; ਰਾਮੁ ਖਿਲਉਨਾ ਜਾਨਾਂ॥ ੧॥

"ਵਾਹਿਗੁਰੂ॥ ਨਾਨ੍ਹਾ ਭੇਖਾਂ ਦੇ ਜੋ ਚਿੰਨ੍ਹ ਹਨ, ਉਹ ਦਿਖਾਵਾ ਤੇ ਦੂਖਨ ਰੂਪ ਵਾਧੂ ਭਾਰ ਹਨ। ਕਰਤਾਰ ਜੀ ਨੇ ਜੋ ਸ੍ਰੀਰ ਦੀ ਸੁੰਦਰਤਾਈ ਬਖ਼ਸ਼ੀ ਹੈ, ਇਸ ਨੂੰ ਵਿਗਾੜਦੇ ਹਨ। ਉਨ੍ਹਾਂ ਬਨੌਟੀ ਚਿਨ੍ਹਾਂ ਨੂੰ ਧਾਰਨ ਸਵਾਰਨ 'ਚ ਸਮਾਂ ਬਿਅਰਥ ਹੀ ਜਾਂਦਾ ਹੈ। ਸਾਇੰਸ ਜਾਂ ਡਾਕਟ੍ਰੀ ਅਸੂਲ ਅਤੇ ਤੰਦਰੁਸਤੀ ਦੇ ਉਲਟ ਹਨ। ਦੁੱਖ ਦਲਿੱਦ੍ਰ ਭਿਆਨਕ ਹਨ, ਜਿਵੇਂ ਨਹੁੰ ਵਧਾਉਣੇ, ਜਟਾਂ ਵਧਾਉਣੀਆਂ, ਇਸ਼ਨਾਨ ਤੋਂ ਸੰਗਣਾ, ਜੂਠਾ ਮੰਗ ੨ ਕੇ ਖਾਣਾ, ਸਿਰ ਖੋਹ ਕੇ ਭੱਦ ਕਰਾਉਣਾ, ਵਿਭੂਤੀ ਸੁਆਹ ਮਲ੍ਹਣੀ, ਕੰਨ ਪਾੜਨੇ ਆਦਿ ਚਿਨ੍ਹਾਂ ਨੇ ਮੁਲਕ ਨੂੰ ਗ਼ੁਲਾਮ ਰੋਗੀ ਮੰਗਤਾ ਬਣਾ ਕੇ, ਧੂੜ 'ਚ ਮਿਲਾ ਦਿਤਾ ਹੈ। ਗੁਰਬਾਣੀ 'ਚ ਇਨ੍ਹਾਂ ਨੂੰ ਖੰਡਿਆ ਹੈ। " ਯਥਾ:- ਧਰੇ ਕੇਸ ਪਾਹੁਲ ਬਿਨ; ਭੇਖੀ ਮੂਰਖ ਸਿਖ॥ ਮੇਰਾ ਦਰਸਨ ਨਾਹਿ ਤਿਸ; ਪਾਪੀ ਤਿਆਗੇ ਭਿਖ॥ "ਪੰਜੇ ਕਕਾਰਾਂ ਦੀ ਰਹਿਤ, ਸ੍ਰੀਰ ਦੀ ਸ਼ਾਨ ਸੁੰਦਰਤਾਈ ਨੂੰ ਚਾਰ ਚੰਨ ਲਾਉਂਦੀ ਹੈ, ਸਤਿਗੁਰਾਂ ਨੂੰ ਭਾਉਂਦੀ ਹੈ। ਫੈਸ਼ਨ ਦੀ ਅੱਗ 'ਚ ਸੜ ਰਿਹਾ ਸੰਸਾਰ, ਤੇੜੋਂ ਸਿਰੋਂ ਨੰਗ੍ਹਾ ਤੁਰਿਆ ਫਿਰਦਾ ਹੈ। ਧੰਨ ਸਤਿਗੁਰਾਂ ਨੇ ਲੋਕ ਪ੍ਰਲੋਕ ਦੇ ਪੜਦੇ ਢਕੇ ਹਨ। " ਯਥਾ:- ਸਤਿਗੁਰਿ ਢਾਕਿ ਲੀਆ; ਮੋਹਿ ਪਾਪੀ ਪੜਦਾ॥ "ਵਾਹਿਗੁਰੂ॥ ਸਤਿਗੁਰੂ ਸਾਹਿਬ ਜੀ ਨੇ ਆਪਣੇ ਪਿਆਰੇ ਜੀ ਨੂੰ ਅੰਮ੍ਰਿਤ ਗੁਰਬਾਣੀ ਜੀ ਤੇ ਸੁੰਦਰ ਬਾਣਾ ਬਖ਼ਸ਼ੇ ਹਨ। ਬਾਣਾ ਪਾ ਕੇ ਅੰਦਰਲੇ ਦੁਸ਼ਮਣ ਕਾਮਾਦਿ ਤੇ ਬਾਹਰਲੇ ਦੁਸ਼ਮਣਾਂ ਨੂੰ ਭੀ ਜਿੱਤਣਾ ਹੈ। ਖ਼ਾਲਸੇ ਜੀ ਨੂੰ ਸ਼ੇਰਾਂ ਵਾਲਾ ਬਾਣਾ ਪੁਆਇਆ ਹੈ ਤੇ ਸੱਚੀ ਰਹਿਣੀ, ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਜੀ ਵਾਲੀ ਬਖ਼ਸ਼ੀ ਹੈ। ਭਗਤੀ ਤੇ ਸ਼ਕਤੀ, ਬੀਰ-ਰਸ ਤੇ ਸ਼ਾਂਤ-ਰਸ, ਮਾਲ਼ਾ ਤੇ ਸ੍ਰੀ ਸਾਹਿਬ ਜੀ ਨੂੰ ਇਕੱਠਿਆਂ ਕੀਤਾ ਹੈ। "ਯਥਾ:- ਨਿਸ਼ਾਨਿ ਸਿਖੀ ਈਂ ਪੰਜ ਹਰਫ਼ਿ ਅਸਤ ਕਾਫ਼॥ ਹਰਗਿਜ਼ ਨਾ ਬਾਸ਼ਦ ਈਂ ਪੰਜ ਮੁਆਫ਼॥ "ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਹੁਕਮ ਕਰਦੇ ਹਨ:- "ਸਿੱਖੀ ਦੀ ਨਿਸ਼ਾਨੀ ਦੇ ਪੰਜ (ਕਾਫ਼)ਕੱਕੇ ਕਦਾਚਿੱਤ ਭੁੱਲ ਕੇ ਮੁਆਫ਼ ਨਹੀਂ ਹੋ ਸਕਦੇ, ਭਾਵ ਜੇ ਕੋਈ ਕਹੇ, ਮੈਂ ਕਿਸੇ ਇੱਕ ਕਕਾਰ ਨੂੰ ਨਾ ਪਹਿਨਣ ਦੀ ਮੁਆਫ਼ੀ ਲੈ ਲਈ ਹੈ। ਕੰਘਾ ਕੜਾ ਕ੍ਰਿਪਾਨ ਕੇਸ ਕਛਹਿਰਾ, ਇਨ੍ਹਾਂ ਪੰਜਾਂ ਕਕਾਰਾਂ ਨੂੰ ਸ੍ਰੀਰ ਤੋਂ ਪਲ ਮਾਤ੍ਰ ਭੀ ਵਿਛੋੜਨਾ ਨਹੀਂ। ਇਨ੍ਹਾਂ ਨੂੰ ਸ੍ਰੀਰ ਦੇ ਅੰਗਾਂ ਤੋਂ ਭੀ ਵੱਧ ਪਿਆਰੇ ਸਮਝਣਾ। ਪੰਜ ਕਕਾਰ ਸ੍ਰੀਰ, ਮਨ ਨੂੰ ਕੜਨ ਲਈ ਹਨ। ਹਰ ਚੀਜ਼ ਜਿਵੇਂ ਮਰਯਾਦਾ ਵਿੱਚ ਹੀ ਠੀਕ ਰਹਿੰਦੀ ਹੈ, ਇਉਂ ਇੰਦ੍ਰੇ ਸ੍ਰੀਰ ਨੂੰ ਮਰਯਾਦਾ 'ਚ ਚਲਾਉਣ ਲਈ, ਸਤਿਗੁਰਾਂ ਨੇ ਪੰਜ ਕਕਾਰਾਂ ਰਾਹੀਂ ਨਿਯਮ 'ਚ ਲਿਆਂਦਾ ਹੈ। ਸੋ ਪੰਜ ਕਕਾਰਾਂ ਰੂਪੀ ਵਾੜ, ਸ਼ੁਭ ਗੁਣਾਂ ਰੂਪੀ ਖੇਤੀ ਨੂੰ, ਕਾਮ ਕ੍ਰੋਧ ਲੋਭ ਮੋਹ ਹੰਕਾਰ ਰੂਪੀ ਪਸ਼ੂਆਂ ਤੋਂ ਬਚਾਉਂਦੀ ਹੈ। ਕੜਾ ਕਾਰਦੋ ਕੱਛ ਕੰਘੇ ਬਿਦਾਂ॥ ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ॥ (ਪਾ:੧੦) ਕੜਾ ਕ੍ਰਿਪਾਨ ਕਛਹਿਰਾ ਕੰਘਾ ਇਹ ਸਾਰੇ ਕਕਾਰ ਕੇਸਾਂ ਤੋਂ ਬਿਨਾ ਸ਼ੋਭਨੀਕ ਨਹੀਂ ਹੁੰਦੇ। ਪੂਰਿਆਂ ਸਤਿਗੁਰਾਂ ਨੇ ਬਹੁਤ ਹੀ ਸ਼ੋਭਨੀਕ ਸੰਪੂਰਨ

ਮਰਯਾਦਾ ਥਾਪੀ ਹੈ, ਜੋ ਕੇਸਾਂ ਨੂੰ ਕਕਾਰ ਬਣਾਇਆ ਹੈ। ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਤੋਂ ਵਰੋਸਾਇ ਸਮੂੰਹ ਮਹਾਂਪੁਰਖ ਕੇਸਾਂ ਨੂੰ ਕਕਾਰ ਮੰਨਦੇ ਆ ਰਹੇ ਹਨ। ਇਕੱਲੀ ਕੇਸਕੀ ਸੋਹਣੀ ਨਹੀਂ ਲੱਗਦੀ। ਸਤਿਗੁਰਾਂ ਦੇ ਕੀਤੇ 'ਤੇ ਸ਼ੰਕਾ ਨਹੀਂ ਕਰਨਾ, ਕਿ ਚਾਰ ਕਕਾਰ ਸ੍ਰੀਰ ਤੋਂ ਵੱਖਰੇ ਹਨ, ਇਸ ਕਰਕੇ ਕੇਸ ਕਕਾਰ ਨਹੀਂ, ਕੇਸਾਂ ਤੋਂ ਬਿਨਾ ਕੋਈ ਭੀ ਕਕਾਰ ਸੋਹਣਾ ਨਹੀਂ ਬਣ ਸਕਦਾ ਜੀ।

"ਵਾਹਿਗੁਰੂ॥ ਮਹਾਨ ਕੋਸ਼ ਅੰਗ ੩੪੬ 'ਤੇ ਲਿਖਿਆ ਹੈ ਸਤਿਗੁਰਾਂ ਦਾ ਬਖ਼ਸ਼ਿਆ ਪਹਿਲਾ ਕੱਕਾ ਕੇਸ ਹਨ। ਸੋ ਕੇਸਕੀ ਕਕਾਰ ਨਹੀਂ, ਕੇਸ ਹੀ ਕਕਾਰ ਹਨ। ਕੇਸਕੀ ਸਜਾਉਣੀ ਬਹੁਤ ਹੀ ਜ਼ਰੂਰੀ ਹੈ। ਸ੍ਰੀ ਦਮਦਮੀ ਟਕਸਾਲ 'ਚ ਕੇਸਕੀ ਨੂੰ ਕਦੇ ਭੀ ਸ੍ਰੀਰ ਨਾਲੋਂ ਵੱਖਰਾ ਨਹੀਂ ਕਰਦੇ। ਇਹ ਵਾਧੇ ਵਾਲੀ ਗੱਲ ਹੈ, ਜੋ ਕੇਸਾਂ ਨੂੰ ਕਕਾਰ ਮੰਨ ਕੇ, ਕੇਸਾਂ ਦਾ ਸਤਿਕਾਰ ਵੱਧਦਾ ਹੈ। ਕੇਸਕੀ ਭੀ ਕੇਸਾਂ 'ਤੇ ਹੀ ਸੱਜਦੀ ਹੈ। ਸੋ ਕੇਸਾਂ ਨੂੰ ਕਕਾਰ ਨ ਮੰਨਣੇ ਕਰਕੇ, ਕੇਸਾਂ ਦਾ ਸਤਿਕਾਰ ਨਹੀਂ ਰਹਿੰਦਾ ਜੀ।

੫੪.ਪੂਰਨ ਗੁਰੂ ਜੀ ਦੀ ਮੋਹਰ ਪਹਿਲਾ ਕਕਾਰ ਕੇਸ ਹਨ, ਕੇਸਕੀ ਨਹੀਂ:- ਸੀਸ ਦੀ ਸੁੰਦਰਤਾ ਨੂੰ ਵਧਾਉਣ ਲਈ, ਵਾਹਿਗੁਰੂ ਜੀ ਵੱਲੋਂ ਬਖ਼ਸ਼ਿਆ ਤਾਜ, ਕੇਸ ਹਨ। ਜਿਵੇਂ ਮਹਾਰਾਜੇ ਨੂੰ ਤਾਜ ਪਹਿਨਣ ਕਰਕੇ ਵੱਡੇ ਹੋਣ ਦਾ ਮਾਣ ਪ੍ਰਾਪਤ ਹੁੰਦਾ ਹੈ, ਇਉਂ ਪਿਆਰੇ ਖ਼ਾਲਸੇ ਜੀ ਨੂੰ ਕੇਸਾਂ ਰੂਪੀ ਤਾਜ ਹੋਣ ਕਰਕੇ, ਸਰਦਾਰੀ ਦੀ ਉੱਚ ਪੱਦਵੀ ਪ੍ਰਾਪਤ ਹੈ। ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸਰਬੰਸ ਵਾਰ ਕੇ ਅਤੇ ਅਨੇਕਾਂ ਸਿੰਘਾਂ ਨੇ ਕੁਰਬਾਨੀਆਂ ਹੀ ਕੁਰਬਾਨੀਆਂ ਕਰਕੇ, ਦਾਸਾਂ ਨੂੰ ਸਰਦਾਰੀਆਂ ਬਖ਼ਸ਼ੀਆਂ ਹਨ, ਜਿਨ੍ਹਾਂ ਨੂੰ ਸੰਭਾਲ ਕੇ ਰੱਖਣਾ ਦਾਸਾਂ ਦਾ ਅਤਿਅੰਤ ਜ਼ਰੂਰੀ ਫਰਜ਼ ਹੈ। ਵਾਹਿਗੁਰੂ ਜੀ ਨੇ ਜਿੱਥੇ ੨ ਲੋੜ ਹੈ, ਸ੍ਰੀਰ ਦੇ ਅੰਗਾਂ 'ਤੇ ਕੇਸ ਪੈਦਾ ਕੀਤੇ ਹਨ। ਵਾਹਿਗੁਰੂ ਆਪ ਭੀ ਕੇਸਾਧਾਰੀ ਹਨ। " ਯਥਾ:- ਤੇਰੇ ਬੰਕੇ ਲੋਇਣ; ਦੰਤ ਰੀਸਾਲਾ॥ ਸੋਹਣੇ ਨਕ; ਜਿਨ ਲੰਮੜੇ ਵਾਲਾ॥

੫੫.ਗੁਰੂ ਸੋਭਾ ਗ੍ਰੰਥ 'ਚ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਮਹਿਮਾ:- ਬਚਨ ਗੁਰਦੇਵ ਕੇ ਗਿਆਨ ਐਸੋ ਕੀਓ; ਮੁਕਤਿ ਕੀ ਯੁਕਤਿ ਐਸੇ ਬਿਚਾਰੀ, ਰਚੇ ਕਰਤਾਰ ਯੌਂ ਰਚੀ ਆਕਾਰ ਤੇ, ਜਪੇਗੀ ਜਾਪ ਸ਼ੁਭ ਸ੍ਰਿਸ਼ਟ ਸਾਰੀ, ਤਤ੍ਵ ਕੋ ਧਾਰ ਕੈ ਜੀਤ ਬੋਲੀ ਫਤੇ, ਮਾਰ ਦੂਤਨ ਕੀਓ ਭਸਮ ਛਾਰੀ, ਭਯੋ ਜੈਕਾਰ ਤ੍ਰੈ ਲੋਕ ਚੌਦੈਂ ਭਵਨ ਅਚਲ ਪਰਤਾਪ ਗੁਰੁ ਕੇਸ਼ਧਾਰੀ। "ਪੀਰ ਪੈਗੰਬਰ ਅਵਤਾਰ ਤਪੀਸਰ ਮੁਨੀਸਰ ਅਚਾਰਯ ਸਭ ਕੇਸਾਧਾਰੀ ਹੋਏ ਹਨ। ਕੇਸ ਵਾਹਿਗੁਰੂ ਜੀ ਦੀ ਅਲੌਕਿਕ ਤੇ ਅਮੋਲਕ ਦਾਤਿ ਹਨ। ਸੱਚੇ ਵਾਹਿਗੁਰੂ ਅਕਾਲ ਪੁਰਖ ਜੀ ਨੇ ਕੇਸ ਬਖ਼ਸ਼ ਕੇ ਆਪਣੀ ਮੋਹਰ ਲਾਈ ਹੈ।

ਵਾਹਿਗੁਰੂ॥ ਸ੍ਰੀਰ ਦੇ ਕਿਸੇ ਭੀ ਅੰਗ ਤੋਂ ਕੇਸ ਘਸਾਉਣੇ ਪੁੱਟਣੇ ਮੁਨਾਉਣੇ ਰੰਗਣੇ ਨਹੀਂ, ਸਾਬਤ ਸੂਰਤ ਰੱਖਣੀ। " ਯਥਾ:- ; ਸਾਬਤ ਸੂਰਤਿ ਦਸਤਾਰ ਸਿਰਾ॥ ਦਸਤਾਰ ਦੀ ਇੱਕ ਕੰਨੀ ਨਾਲ ਜੂੜਾ ਬੰਨ੍ਹ ਕੇ, ਇੱਕ ੨ ਪੇਚ ਕਰਕੇ ਹੇਠਾਂ ਨੂੰ ਆਉਣਾ ਫੇਰ ਹੇਠਾਂ ਤੋਂ ਉਤਾਹਾਂ ਨੂੰ

ਸਜਾਉਂਦਿਆਂ ਜੂੜੇ 'ਤੇ ਸਮਾਪਤੀ ਕਰਨੀ। ਮੂੰਹ 'ਚ ਲੜ ਫੜ ਕੇ ਨਹੀਂ ਸਜਾਉਣੀ। ਇੱਕ ਆਦਮੀ ਦੀ ਸੁੰਦਰ ਦਸਤਾਰ ਦੇਖ ਕੇ, ਸ਼ੇਰੇ ਪੰਜਾਬ ਨੇ ਖ਼ੁਸ਼ ਹੋ ਕੇ ਕਿਹਾ, " "ਤੈਨੂੰ ਇਨਾਮ ਦੇਈਏ। ""ਕਹਿੰਦਾ" "ਜੀ ਬੰਨ੍ਹੀ ਨੂੰ ਸੱਤ ਦਿਨ ਹੋ ਗਏ ਹਨ। " "ਦਲਿੱਦ੍ਰੀ ਜਾਣ ਕੇ ਡੰਨ ਦਿਤਾ। ਦਸਤਾਰ ਨਿੱਤ ਸਜਾਉਂਣੀ, ਸਿਰ ਨੂੰ ਮੁੜਕਾ ਆਇਆ ਹੋਵੇ, ਇੱਕੋ ਵਾਰੀ ਉਤਾਰਨ ਨਾਲ ਹਵਾ ਲੱਗ ਜਾਂਦੀ ਹੈ, ਇਸ ਲਈ ਇੱਕ ੨ ਪੇਚ ਕਰਕੇ ਉਤਾਰੋ। ਟੋਪੀ ਵਾਂਗ ਸਿਰ 'ਤੇ ਨਹੀਂ ਰੱਖਣੀ। " ਯਥਾ:- ਹੋਇ ਸਿੱਖ; ਸਿਰ ਟੋਪੀ ਧਰੈ। ਸਾਤ ਜਨਮ; ਕੁਸ਼ਟੀ ਹੋਇ ਮਰੈ। ਕੇਸਾਂ ਨੂੰ ਕੱਟਣਾ ਰੰਗਣਾ, ਦਾੜ੍ਹੇ ਨੂੰ ਬੰਨ੍ਹਣਾ ਗੁਰਮਤਿ ਦੇ ਵਿਰੁੱਧ ਹੈ।

ਵਾਹਿਗੁਰੂ:- ਇੱਕ ਨਿਹੰਗ ਸਿੰਘ ਸਾਹਿਬ ਜੀ ਦੇ ਸੀਸ 'ਤੇ ਚੱਕ੍ਰ ਸਨ, ਗੱਡੇ ਅਤੇ ਕੌਲ਼ੇ ਦੇ ਸੰਨ੍ਹ 'ਚ ਆਉਣ ਤੋਂ ਸਿਰ ਦੀ ਬੱਚਤ ਚੱਕ੍ਰਾਂ ਕਰਕੇ ਹੋ ਗਈ। ਜੰਗ 'ਚ ਸਿਰ ਦੀ ਰੱਖਿਆ ਲਈ ਚੱਕ੍ਰ ਬਹੁਤ ਹੀ ਲਾਹੇਵੰਦ ਹਨ। ਅੰਮ੍ਰਿਤਧਾਰੀ ਨੇ ਫੈਸ਼ਨ ਪ੍ਰਸਤੀ ਅਤੇ ਨੌਂਹ ਪਾਲਸ਼, ਮਹਿੰਦੀ, ਲਿਪਸਟਿੱਕ ਆਦਿ ਦੀ ਵਰਤੋਂ ਨਹੀਂ ਕਰਨੀ, ਕੰਨ ਨੱਕ ਨਹੀਂ ਵਿੰਨ੍ਹਣਾ। ਘੁੰਢ ਨਹੀਂ ਕੱਢਣਾ, ਗਹਿਣੇ ਨਹੀਂ ਪਾਉਣੇ, ਨੱਚਣਾ ਟੱਪਣਾ ਭੰਗੜਾ ਨਹੀਂ ਪਾਉਣਾ, ਸਿਰ ਨੰਗਾ ਨਹੀਂ ਕਰਨਾ। "ਰਾਜਨ ਕੇ ਰਾਜਾ.ਮਹਾਰਾਜਨ ਕੇ ਮਹਾਰਾਜਾ; ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਅਪਾਰ ਕ੍ਰਿਪਾ ਕਰਕੇ ਹੁਕਮ ਕੀਤਾ ਹੈ ਕਿ ਅੰਮ੍ਰਿਤ ਛਕਣ ਵੇਲੇ ਜਾਂ ਜਨਮ ਤੋਂ ਬਾਅਦ ਬੱਚੇ ਬੱਚੀ ਦਾ ਨਾਮ ਪਰਮਪਵਿੱਤ੍ਰ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੀ ਰੱਖਿਆ ਕਰੋ। ਇਸ ਦੀ ਮਾਨਤਾ ਮਹਾਨਤਾ ਕਹੀ ਨਹੀਂ ਜਾ ਸਕਦੀ ਜੇਕਰ ਦੀਵਾਨ ਸਮਾਗਮ ਤੋਂ ਮਗਰੋਂ ਜੁੜੀ ਸੰਗਤ 'ਚ ਨਾਮ ਰੱਖਣ ਵਾਲੇ ਬਹੁਤੇ ਬੱਚੇ ਹੋਣ, ਤਾਂ ਸ੍ਰੀ ਮੁਖਵਾਕ ਦੇ ਪਹਿਲੇ ਅੱਖਰ ਤੋਂ ਇੱਕ ਬੱਚੇ ਦਾ ਨਾਮ ਰੱਖਣਾ, ਦੂਜੇ ਅੱਖਰ ਤੋਂ ਦੂਜੇ ਦਾ, ਤੀਜੇ ਤੋਂ ਤੀਜੇ ਦਾ। ਬਹੁਤਾ ਵੱਡਾ ਨਾਮ ਰਖਾਉਣ ਨਾਲ ਹੰਗਤਾ ਵਧਦੀ ਹੈ। ਜੇਕਰ ਵੱਡਾ ਨਾਮ ਹੋਵੇ, ਤਾਂ ਨਾਮ ਲੈਣ ਵਾਲੇ ਅੱਧਾ ਨਾਮ ਹੀ ਲੈਂਦੇ ਹਨ, ਜੋ ਸਜਦਾ ਭੀ ਨਹੀਂ। ਇਸ ਕਰਕੇ ਹਜ਼ੂਰ ਨੇ ਕਿਹਾ ਹੈ:- ਮੋਟਾ ਨਾਉ ਧਰਾਈਐ; ਗਲਿ ਅਉਗਣ ਭਾਰਾ॥ ਸੋ ਨਾਮ ਥੋੜੇ ਅੱਖਰਾਂ ਵਾਲਾ ਹੀ ਹੋਵੇ, ਜਿਸ ਦੇ ਅਰਥ ਸੁਆਦਲੇ ਹੋਣ, ਜਿਸ ਕਰਕੇ ਮੁਖ 'ਚ ਰਸ ਆਵੇ, ਨਾਮ ਲੈਣ ਦਾ ਫ਼ਲ ਭੀ ਮਿਲੇ, ਜਿਵੇਂ:- ਰਾਮ ਸਿੰਘ।

੫੬.ਵਾਹਿਗੁਰੂ॥ ਗੁਰੂ ਗੁਰ ਸਤਿਗੁਰੂ ਗ੍ਰੰਥ ਸਾਹਿਬ ਜੀ ਤੋਂ ਨਾਮ ਰੱਖਿਆ ਜਾਣ ਕੇ ਨਾਮ ਪੂਰਾ ਹੀ ਲੈਣਾ ਚਾਹੀਦਾ ਹੈ। ਟਿੱਟੂ, ਬੱਬੂ, ਇਹ ਅਧੂਰੇ ਨਾਮ ਨਾ ਰੱਖੋ, ਇਨ੍ਹਾਂ ਦਾ ਕੋਈ ਅਰਥ ਨਹੀਂ ਨਿਕਲਦਾ। ਧੰਨ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸਾ ਜੀ ਨੇ ਆਪਣੇ ਸਿੱਖਾਂ ਦੀ ਕਲਿਆਣ ਲਈ ਕਿਤਨੀ ਬਖ਼ਸ਼ਿਸ਼ ਭਰੀ ਮਰਯਾਦਾ ਬਣਾਈ ਹੈ। ਹਰੇਕ ਗੁਰਦੁਆਰੇ 'ਚ ਲਿਖਿਆ ਜਾਵੇ ਕਿ ਹੇ ਭਾਈ! ਅੰਮ੍ਰਿਤਧਾਰੀ ਸਿੰਘ ਸਿੰਘਣੀ ਅਤੇ ਬੱਚੇ ਬੱਚੀ ਦਾ ਅੱਧਾ ਨਾਮ ਨਹੀਂ ਲੈਣਾ। ਭਾਵੇਂ ਅੰਮ੍ਰਿਤ ਨਾ ਛਕਿਆ ਹੋਵੇ, ਪਰ ਫੇਰ ਭੀ ਪੂਰਾ ਨਾਮ ਲੈਣ ਦਾ ਭਾਰੀ ਰਸ ਤੇ ਪੁੰਨ ਫ਼ਲ ਹੈ। ਸਤਿਗੁਰੂ ਦਸਵੇਂ ਪਾਤਿਸਾਹ ਜੀ ਦਾ ਹੁਕਮ ਹੈ ਕਿ ਅੰਮ੍ਰਿਤਧਾਰੀ ਸਿੰਘ ਸਿੰਘਣੀ ਦਾ ਪੂਰਾ ਨਾਮ ਲਵੋ। ਜਿਹੜਾ ਅੱਧਾ

ਨਾਮ ਲਵੇਗਾ ਸੋ ਤਨਖ਼ਾਹੀਆ ਹੈ, ਉਹ ਜਮ ਦੇ ਵੱਸ ਪਵੇਗਾ। " ਯਥਾ:- ਸਿੱਖ ਕੋ ਆਧਾ ਨਾਮ ਨ ਲੇਯ॥ ਲੇਯ ਜੁ ਜਮ ਕੇ ਵਸ ਹੋਇ ਤੇਯ॥

"ਵਾਹਿਗੁਰੂ:- ਲਿਖਾਰੀ ਜਨ ਸਤਿਗੁਰੂ ਸਾਹਿਬਾਨ ਜੀ ਦੇ ਸ਼ੁਭ ਸੱਚੇ ਉੱਚੇ ਨਾਮ ਨਾਲ, ਵਾਹਿਗੁਰੂ ਬ੍ਰਹਮ ਗੁਰ ਨਾਨਕ ਦੇਵ; ਗੋਵਿੰਦ ਰੂਪ॥ )ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ ਨਮਸਕਰਾ॥ ਗੁਰਬਾਣੀ ਦੇ ਪ੍ਰਮਾਣ, ਸ਼ੁਭ ਸੱਚੇ ਪਰਮਪੂਜਨੀਕ ਪਰਮਪਵਿੱਤ੍ਰ ਜੀ ਬਹੁ ਬਚਨ ਵਿਸ਼ੇਸ਼ਣ, ਪੂਰਨ ਅਦਬ ਸਤਿਕਾਰ ਨਾਲ ਲਿਖਣ, ਅਰਥ ਕਰਨ ਸਮੇਂ ਅਕਾਲ ਪੁਰਖੁ ਸਤਿਗੁਰੂ ਸਾਹਿਬਾਨ ਜੀ ਸੰਤਾਂ ਮਹਾਂਪੁਰਸ਼ਾਂ ਨੂੰ ਬਹੁ ਬਚਨ ਹੀ ਲਿਖਿਆ ਜਾਵੇ। ਜਦੋਂ ਸਤਿਗੁਰੂ ਜੀ ਨੇ ਮਹਾਨ ਕ੍ਰਿਪਾ ਕਰਕੇ ਸਾਨੂੰ ਸਿੰਘ ਜਾਂ ਕੌਰ ਪੂਰਾ ਨਾਮ ਬਖ਼ਸ਼ਿਆ ਹੈ, ਫਿਰ ਅਸੀਂ ਗੁਰੂ ਗੁਰ ਸਤਿਗੁਰੂ ਸਾਹਿਬ ਜੀ ਦਾ ਅੱਧਾ ਨਾਮ ਲੈ ਕੇ ਤਨਖ਼ਾਹੀਏ ਕਿਉਂ ਬਣੀਏ? ਸੋ ਦਸਾਂ ਸਤਿਗੁਰਾਂ ਅਤੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਨਾਲ ਸਤਿਗੁਰੂ ਸਾਹਿਬ ਜੀ ਅਤੇ ਹੋਰ ਰੰਗਾਂ ੨ ਦੇ ਵਿਸ਼ੇਸ਼ਣ ਜ਼ਰੂਰ ਹੀ ਲਾਉਣੇ ਚਾਹੀਦੇ ਹਨ। ਜੇਹਾ ਸਤਿਗੁਰੁ ਕਰਿ ਜਾਣਿਆ; ਤੇਹੋ ਜੇਹਾ ਸੁਖੁ ਹੋਇ॥ ਅਨੁਸਾਰ ਸਤਿਗੁਰੂ ਸਾਹਿਬ ਜੀ ਨੂੰ ਪੂਰਨ ਬ੍ਰਹਮ ਸਰੂਪ ਜਾਨਣੇ ਕਰਕੇ, ਪੂਰਨ ਬ੍ਰਹਮ ਜੀ ਦੀ ਸਾਖਿਆਤਤਾ ਹੁੰਦੀ ਹੈ। ਇੱਕ ਪ੍ਰੇਮੀ ਨੇ ਦੱਸਿਆ, "ਬੁਲਾਰੇ ਨੇ ਸ੍ਰੀ ਸਤਿਗੁਰੂ ਸਾਹਿਬ ਜੀ ਦਾ ਅੱਧਾ ਨਾਮ ਲਿਆ। ਦਾਸ ਨੇ ਕਿਹਾ ਭਾਈ! ਪੂਰਾ ਨਾਮ ਕਿਉਂ ਨਹੀਂ ਲੈਂਦਾ?ਕਹਿੰਦਾ, ""ਸਤਿਗੁਰੂ ਜੀ ਨੇ ਆਪਣੇ ਆਪ ਨੂੰ ਦਾਸ ਕਿਹਾ ਹੈ। ""ਦਾਸ ਨੇ ਕਿਹਾ, ਜੇਕਰ ਸਤਿਗੁਰੂ ਜੀ ਇਉਂ ਲਿਖਦੇ ਹਨ। " ਏਤੇ ਕੂਕਰ ਹਉ ਬੇਗਾਨਾ; ਭਉਕਾ ਇਸੁ ਤਨ ਤਾਈ॥ ਤੂੰ ਸਤਿਗੁਰੂ ਜੀ ਨੂੰ ਕੂਕਰ ਕਿਵੇਂ ਕਹੇਂਗਾ? ਡਾਂਗ ਭੀ ਤਿਆਰ ਹੈ। ਇਹ ਸੁਣ ਕੇ ਢਿੱਲਾ ਪੈ ਗਿਆ। ""ਸ੍ਰੀ ਸਤਿਗੁਰੂ ਸਾਹਿਬ ਜੀ ਦਾ ਪੂਰਾ ਨਾਮ ਲੈਣ ਵਾਲੇ ਦਾ ਸਤਿਕਾਰ ਹੁੰਦਾ ਹੈ ਅਤੇ ਮੁਖ ਭੀ ਰਸ ਨਾਲ ਭਰ ਜਾਂਦਾ ਹੈ।

੫੭.ਵਾਹਿਗੁਰੂ॥ ਸ੍ਰਬੰਸ ਦਾਨੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪਹਾੜੀ ਰਾਜਿਆਂ ਨੂੰ ਸ਼ੁਭ ਸੱਚਾ ਧਰਮ ਉਪਦੇਸ਼ ਬਖ਼ਸ਼ਣਾ:- ਵਾਹਿਗੁਰੂ ਸ੍ਰਬੰਸ ਦਾਨੀ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਰਵਾਲਸਰ ਪਹੁੰਚੇ, ਪਹਾੜੀ ਰਾਜਿਆਂ ਨੂੰ ਸਤਿਗੁਰਾਂ ਨੇ ਕਿਹਾ, " "ਤੁਰਕਾਂ ਨੂੰ ਆਪਣੀਆਂ ਬੱਚੀਆਂ ਦਿੰਦੇ ਹੋਂ, ਗ਼ੁਲਾਮ ਬਣਦੇ ਹੋਂ, ਅੰਮ੍ਰਿਤ ਛਕੋ ਅਮਰ ਹੋਵੋ! ਹਮਲਾਵਰਾਂ ਦੇ ਅੱਗੇ ਧੌਣ ਨਾ ਸੁੱਟੋ, ਆਪੋ ਵਿੱਚੀਂ ਦਾ ਕਲੇਸ਼ ਤਿਆਗੋ, ਅੰਮ੍ਰਿਤ ਛਕ ਕੇ ਗੁਰੂ ਭਾਈ ਬਣ ਕੇ, ਅਣਖੀ ਸੂਰਬੀਰ ਯੋਧੇ ਬਣੋ, ਜੱਥੇਬੰਦ ਹੋ ਕੇ ਪਰਜਾ ਨੂੰ ਸੁਖ ਦੇਵੋ, ਦੋਵੇਂ ਲੋਕ ਸੁਧਰ ਜਾਣਗੇ। " "ਪਹਾੜੀਆਂ ਕਿਹਾ," "ਜੀ ਅਸੀਂ ਅੰਮ੍ਰਿਤ ਤਾਂ ਛਕ ਲੈਂਦੇ ਹਾਂ, ਪਰ ਧੋਤੀ ਬੋਦੀ ਜੰਞੂ ਭੀ ਰੱਖਾਂਗੇ। ਜਦੋਂ ਕੋਈ ਮਰਿਆ ਕਰੇਗਾ, ਤਦੋਂ ਝੰਡ ਭੀ ਲੁਹਾਇਆ ਕਰਾਂਗੇ। " "ਇਹ ਸੁਣ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਆਪਣੇ ਮੁਖ ਅੱਗੇ ਰੁਮਾਲ ਕਰਕੇ ਹੱਸੇ, ਕਿਹਾ, " "ਤੁਸੀਂ ਲਾਹਾ ਨਹੀਂ ਲੈ ਸਕੇ, ਜੇ ਤੁਹਾਨੂੰ ਅੰਮ੍ਰਿਤ ਛਕਾ ਦਿੰਦਾ, ਤਾਂ ਤੁਸੀਂ ਕਹਿਣਾ ਸੀ, ਅਸੀਂ ਤਾਂ ਪਹਿਲਾਂ ਹੀ ਰਾਜੇ ਸਾਂ। ਧੂੜ ਵਿੱਚ ਰੁਲ ਰਹੇ ਅਤਿਅੰਤ ਗ੍ਰੀਬ ਤੋਂ ਗ੍ਰੀਬ ਕਮੀਨ ਨੀਵੀਆਂ ਜ਼ਾਤਾਂ ਨੂੰ ਖੰਡੇ ਬਾਟੇ ਦਾ

ਅੰਮ੍ਰਿਤ ਗੁਰਬਾਣੀ ਬਖ਼ਸ਼ ਕੇ, ਇਨ੍ਹਾਂ ਨੂੰ ਪ੍ਰਿਥਵੀ ਦੇ ਰਾਜੇ ਬਣਾਵਾਂਗਾ। ਜਦੋਂ ਉਨ੍ਹਾਂ ਦੇ ਅੱਗੇ ਹੱਥ ਜੋੜ ਕੇ ਅੰਮ੍ਰਿਤ ਮੰਗੋਂਗੇ, ਤਦੋਂ ਦਾਤਿ ਮਿਲੇਗੀ। " "ਇਸ ਕਰਕੇ ਅਗਮ ਅਪਾਰ ਸਤਿਗੁਰਾਂ ਦੀ ਮਹਿਮਾ ਕਿਸੇ ਖ਼ਾਸ ਪ੍ਰੇਮੀ ਨੇ ਇਉਂ ਕਹੀ ਹੈ:- " ਭਜੋ ਸਦਾ ਦਸ਼ਮੇਸ਼, ਕਰੈ [1]ਸ਼੍ਰਿਗਾਲਨ ਤੁਰਤ [2]ਮ੍ਰਿਗੇਸ਼। [3]ਚਟਕਾ ਬਾਜ, ਕਾਗ ਹ੍ਵੈ ਹੰਸਾ, [4]ਪਟਬੀਜਨਾ [5]ਦਿਨੇਸ਼। ([1]ਗਿਦੜਾਂ [2]ਸ਼ੇਰ [3]ਚਿੜਾ [4]ਟਟਿਆਣਾ [5]ਸੂਰਜ)

"ਵਾਹਿਗੁਰੂ॥ ਪਰਮਪੂਜਨੀਕ ਦਸਾਂ ਸਤਿਗੁਰਾਂ ਅਤੇ ਸਮੂੰਹ ਭਗਤਾਂ ਦੇ ਸੁੰਦਰ ਕੇਸ ਹਨ। ਆਪਣੇ ਸੁੰਦਰ ਅਮੋਲਕ ਪਰਮਪਵਿੱਤ੍ਰ ਕੇਸਾਂ ਨਾਲ ਸੰਤਾਂ ਭਗਤਾਂ, ਸਤਿਗੁਰਾਂ ਦੇ ਚਰਨ ਝਾੜਨ ਬਾਰੇ ਕਿਹਾ ਹੈ। "ਯਥਾ:- ਕੇਸ ਸੰਗਿ ਦਾਸ ਪਗ ਝਾਰਉ; ਇਹੈ ਮਨੋਰਥ ਮੋਰ॥ ) ਟਹਲ ਕਰਉ ਤੇਰੇ ਦਾਸ ਕੀ; ਪਗ ਝਾਰਉ ਬਾਲ॥ ਮਸਤਕੁ ਅਪਨਾ ਭੇਟ ਦੇਉ; ਗੁਨ ਸੁਨਉ ਰਸਾਲ॥ )ਗੁਰ ਕੇ ਚਰਨ; ਕੇਸ ਸੰਗਿ ਝਾਰੇ॥ )ਸੇ ਦਾੜੀਆਂ ਸਚੀਆ; ਜਿ ਗੁਰ ਚਰਨੀ ਲਗੰਨ੍ਹਿ॥ "ਸੋ ਜੇਕਰ ਸੀਸ 'ਤੇ ਕੇਸ ਹੋਣਗੇ, ਤਾਂ ਹੀ ਉਪ੍ਰੋਤਕ ਬਚਨ ਕਮਾਏ ਜਾ ਸਕਣਗੇ।

੫੮."ਵਾਹਿਗੁਰੂ॥ ਜਮਾਂਦਰੂ ਕੇਸ ਰੱਖਣ ਬਾਰੇ ਬਲਵਾਨ ਸੈਮਸਨ ਦਾ ਦ੍ਰਿਸਟਾਂਤ:-
"ਵਾਹਿਗੁਰੂ॥ ਜਮਾਂਦਰੂ ਕੇਸ ਰੱਖਣ 'ਚ ਬਹੁਤ ਵੱਡੀ ਤਾਕਤ ਹੈ। ਜਮਾਂਦਰੂ ਕੇਸ ਸੁੰਦਰ ਕੂਲੇ ਚਮਕੀਲੇ ਹੁੰਦੇ ਹਨ, ਇੱਕ ਵਾਰੀ ਮੁੰਨਣ ਤੋਂ ਦੁਬਾਰਾ ਪਹਿਲਾਂ ਵਰਗੇ ਸੁੰਦਰ ਨਹੀਂ ਆਉਂਦੇ। ਬਾਈਬਲ ਦੇ ਕਾਂਡ ਤੇਰਾਂ ਤੋਂ ਸੋਲ਼ਾਂ 'ਚ ਇਹ ਅਨੋਖਾ ਪ੍ਰਸੰਗ ਆਉਂਦਾ ਹੈ। ਜੋਰਹ ਨਿਵਾਸੀ ਬਲਵਾਨ ਸੈਮਸਨ ਨੇ ਬਿਨਾ ਸ਼ਸਤ੍ਰ ਸ਼ੇਰ ਮਾਰਿਆ। ਵੈਰੀ ਇਸ ਤੋਂ ਡਰਦੇ ਸਨ। ਇਸ ਦਾ ਪ੍ਰੇਮ ਦੇਲਿਲਹ ਨਾਲ ਹੋ ਗਿਆ। ਇਸ ਦੀ ਪ੍ਰੇਮਕਾ ਨੇ ਲਾਲਚ ਕਰਕੇ ਇਸ ਦੇ ਬਲਵਾਨ ਹੋਣ ਦਾ ਕਾਰਨ ਵੈਰੀਆਂ ਨੂੰ ਦੱਸ ਦਿਤਾ। ਵੈਰੀਆਂ ਨੇ ਸੁਤੇ ਪਏ ਦੇ ਕੇਸ ਮੁੰਨ ਦਿਤੇ, ਇਸ ਨੂੰ ਫੜ ਕੇ ਅੱਖਾਂ ਕੱਢ ਕੇ ਜੇਲ੍ਹ 'ਚ ਪਾ ਦਿਤਾ। ਸੋ ਕੇਸ ਮੁੰਨਣ ਨਾਲ ਸ਼ਕਤੀ ਨਾਸ ਹੋ ਗਈ।

੫੯.ਕੇਸ ਮੁਨਾਉਣੇ ਰਜ਼ਾ ਦੇ ਉਲਟ ਚੱਲਣਾ ਹੈ:- ਮੇਟਿ ਰਜਾਏ ਜੋ ਸੀਸ ਮੁਡਾਵੈ। ਕਹੁ ਤੇ ਜਗ ਕੈਸੇ ਹਰਿ ਪਾਵੈ। (ਰਹਿਤ ਨਾਮਾ) "ਸੋ ਪਰਮਪੂਜਨੀਕ ਅਕਾਲ ਪੁਰਖ ਜੀ ਦੇ ਬਖ਼ਸ਼ੇ ਕੇਸ ਰੱਖਣੇ ਚਾਹੀਦੇ ਹਨ, ਜੋ ਭਾਣਾ ਮੰਨਣ ਦੀ ਪ੍ਰਤੱਖ ਨਿਸ਼ਾਨੀ ਹੈ।

ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਪਿਆਰੇ ਖ਼ਾਲਸੇ ਜੀ ਦੇ ਅਵਤਾਰ ਅਸਥਾਨ ਦਾ ਨਾਮ, ਸ੍ਰੀ ਕੇਸਗੜ ਸਾਹਿਬ ਜੀ ਰੱਖ ਕੇ, ਕੇਸਾਂ ਦੀ ਮਹਾਨਤਾ ਜਣਾਈ ਹੈ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਹੁਕਮ ਨੂੰ ਸਿਰ ਮੱਥੇ 'ਤੇ ਮੰਨਦਿਆਂ ਸ਼ਹੀਦ ਭਾਈ ਤਾਰੂ ਸਿੰਘ ਸਾਹਿਬ ਜੀ ਨੇ ਆਪਣਾ ਖੋਪੜਾ ਲੁਹਾਇਆ, ਆਪਣੇ ਕੇਸ ਕਤਲ ਕਰਾਉਣੇ ਪ੍ਰਵਾਨ ਨਹੀਂ ਕੀਤੇ।

੬੦.ਵਾਹਿਗੁਰੂ॥ ਪਰਮਪੂਕਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨਾਲ ਮੱਕੇ 'ਚ ਚਰਚਾ ਕਰਦਿਆਂ ਪੀਰ ਬਹਾਉਦੀਨ ਨੇ ਪ੍ਰਸ਼ਨ ਕੀਤਾ:- " ਆਖਹਿ ਪੀਰ ਬਹਾਓਦੀਨ; ਸੁਣ ਹੋ ਨਾਨਕ ਸ਼ਾਹਿ॥ ਹਿੰਦੂ ਮੁਸਲਮਾਨ ਦੁਇ; ਦਿੱਤੇ ਨੀ ਮੁਢਹੁੰ ਉਠਾਇ॥ ਬਹਾਓਦੀਨ ਕਿਹਾ:- ਮੁਢੋਂ

ਉਠਾ ਦਿਤੇ, ਭਾਵ ਜੜੋਂ ਪੁੱਟ ਦਿਤੇ, ਝੂੱਠੇ ਕਰ ਦਿਤੇ। ਆਖੀ ਨਾਨਕ ਸ਼ਾਹ ਸਚ; ਸੁਣਹੁ ਬਹਾਓਦੀਨ ਪੀਰ॥ ਹਿੰਦੂ ਮੁਸਲਮਾਨ ਦੁਇ; ਸਿਰਗੁੰਮ ਥੀਏ ਜਹੀਰ॥ (ਸਿਰਗੁੰਮ) ਸਿਰ ਮੁੰਨੇ (ਜਹੀਰ) ਦੁਖੀ। ਬਾਝੋਂ ਰਾਹ ਸ਼ੱਰੀਅਤੇ; ਕਦੇ ਪਾਕ ਨਾ ਹੋਇ॥ ਬਾਝੋਂ ਸੁੰਨਤ ਆਦਮੀ; ਦਰਗਹ ਲਏ ਨ ਢੋਇ॥ ਬਹਾਓਦੀਨ ਕਿਹਾ:- ਸ਼ਰਾ ਦੇ ਰਸਤੇ ਤੋਂ ਬਿਨਾ ਆਦਮੀ ਕਦੇ ਭੀ (ਪਾਕ)ਪਵਿੱਤ੍ਰ (ਨਾ)ਨਹੀਂ ਹੋਇ ਸਕਦਾ ਅਤੇ ਸੁੰਨਤ ਕਰਾਏ ਤੋਂ (ਬਾਝੋਂ)ਬਿਨਾ ਆਦਮੀ ਨੂੰ ਖ਼ੁਦਾ ਦੀ ਦਰਗਹ ਵਿੱਚ (ਢੋਇ)ਢੋਈ (ਨ)ਨਹੀਂ ਮਿਲੇਗੀ। ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਸਾਹਿਬ ਜੀ:- ਸੱਚੀ ਸੁੰਨਤ ਰੱਬ ਦੀ; [੧]ਮੂਏ ਲੈ ਆਇਆ ਨਾਲ। ਜੋ ਰੱਖੇ ਮੂਏ [੨]ਅਮਾਨਤੀ; ਸੋ [੩]ਖਾਸਾ ਬੰਦਾ [੪]ਘਾਲ। ਫਿਰ ਗਿਆ ਦਰਗਹ ਵਿੱਚ; ਅੱਗੈ ਰੱਖ ਨਿਸ਼ਾਨ॥ ਹੋਰ ਦਰਗਹ ਢੋਈ ਨ ਲਹਨ; ਜੋ ਰਾਣੈ ਸ਼ੈਤਾਨ। [੫]ਅੱਵਲ ਸੁੰਨਤ ਮੂਏ ਹੈ; ਸਿਰ ਤੇ ਰੱਖੈ ਜੋਇ। ਪਾਵੈ ਮਰਾਤਵ ਸਯਦੀ; ਵੱਡਾ ਰਖੀਸਰ ਹੋਇ। ਰੱਖੇ ਮੂਏ, [੬]ਹਲਾਲ ਖਾਏ, ਨਿਕਟ [੭]ਹਰਾਮ ਨ ਜਾਇ। ਸਭ ਜਹਾਨ ਦੀ ਕੀ ਚੱਲੇ; ਤਿਸ ਦੇ ਵਸ ਖੁਦਾਇ। [੧]ਕੇਸ [੨]ਵਾਹਿਗੁਰੂ ਜੀ ਦੀ ਅਮਾਨਤ ਸਮਝ ਕੇ, ਸੰਭਾਲ ਕੇ ਰੱਖਦਾ ਹੈ। [੩]ਚੰਗਾ [੪]ਕਮਾਈ [੫]ਪਹਿਲੀ ਸੁੰਨਤ ਕੇਸ ਹਨ, ਜੋ ਸਿਰ ’ਤੇ ਰੱਖੇ ਹਨ। ਜਿਸ ਕਰਕੇ (ਸਯਦੀ) ਸਰਦਾਰੀ ਦਾ ਦਰਜਾ ਪਾਈਦਾ ਹੈ। [੬]ਧਰਮ ਕ੍ਰਿਤ ਦਾ ਪਦਾਰਥ [੭]ਹਰਾਮ ਦੀ ਕਮਾਈ।

੬੧."ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਜਦੋਂ ਮੱਕੇ ਸੁੰਦਰ ਦਰਸ਼ਨ ਬਖ਼ਸ਼ੇ, ਤਾਂ ਬਹਾਵਲਪੁਰੀਆ ਪੀਰ ਨੂਰੀ ਦਰਸ਼ਨ ਕਰਕੇ, ਇਤਨਾ ਜ਼ਿਆਦਾ ਪ੍ਰਭਾਵਿਤ ਹੋਇਆ, ਉਸ ਨੇ ਆਪਣੇ ਸ੍ਰੀਰ ਤੋਂ ਰੋਮ ਕਟਾਉਣੇ ਮਹਾਂ ਪਾਪ ਸਮਝਿਆ, ਹੁਣ ਤੱਕ ਉਸ ਦੀ ਗੱਦੀ ’ਤੇ ਬੈਠਣ ਵਾਲੇ ਸ੍ਰੀਰ ਦੇ ਕਿਸੇ ਭੀ ਅੰਗ ਤੋਂ ਇੱਕ ਭੀ ਰੋਮ ਨਹੀਂ ਮੁੰਨਦੇ। ਸ਼ਰਾ ਅਨੁਸਾਰ ਲੱਬਾ ਨਹੀਂ ਕਟਾਉਂਦੇ। ਨਿਤਪ੍ਰਤੀ ਸ੍ਰੀ ਜਪੁਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਦੇ ਹਨ।

੬੨.ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਕਾਜ਼ੀ ਰੁਕਨਦੀਨ ਨੂੰ ਮੱਕੇ ਵਿਖੇ ਕਿਹਾ:- " ਸਾਬਤ ਸੂਰਤ ਰੱਬ ਦੀ; ਭੱਨੇ ਬੇਈਮਾਨ। ਦਰਗਹਿ ਢੋਈ ਨ ਮਿਲੈ; ਕਾਫਰ ਕੁਤਾ ਸ਼ੈਤਾਨ। ਸਾਬਤ ਸੂਰਤ ਰੱਬ ਬਣਾਈ। ਬੇਈਮਾਨ ਨੇ ਭੰਨ ਗਵਾਈ। "ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਮਹਾਨ ਪਰਉਪਕਾਰ ਕਰਦਿਆਂ, ਗ਼ੁਲਾਮੀ ਦੀ ਨਿਸ਼ਾਨੀ ਟੋਪੀ ਲੁਹਾ ਕੇ ਆਪਣੇ ਸਿੱਖਾਂ ਦੇ ਸਿਰ ’ਤੇ ਦਸਤਾਰ ਸਜਵਾਈ। ਤੁਰਕੀ ਸਭਿਆਚਾਰ ’ਚ ਦਾਹੜੀ ਕੇਸ ਰੱਖਣੇ ਵਿਸ਼ੇਸ਼ ਗੌਰਵ ਸੀ। ਗ਼ੁਲਾਮ ਹਿੰਦੂ ਦਾ ਗੌਰਵ, ਤੁਰਕ ਦੇਖਣਾ ਪਸੰਦ ਨਹੀਂ ਕਰਦੇ ਸਨ। ਇਸ ਕਰਕੇ ਜ਼ਾਲਮ ਬਾਦਸ਼ਾਹਾਂ ਨੇ ਇਹ ਜ਼ਾਲਮਾਨਾਂ ਹੁਕਮ ਜਾਰੀ ਕੀਤੇ:- " "ਹਿੰਦੂ ਮੂੰਹ ਸਿਰ ਮੁਨਾ ਕੇ ਟੋਪੀ ਲੈਣ, ਘੋੜ ਅਸਵਾਰੀ ਨਾ ਕਰਨ, ਸ਼ਸਤ੍ਰ ਨਾ ਰੱਖਣ, ਆਪਣਾ ਤਖ਼ਤ ਨ ਬਨਾਉਣ।

੬੩."ਵਾਹਿਗੁਰੂ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਗ਼ੁਲਾਮੀ ਦੀਆਂ ਜੰਜੀਰਾਂ ਕੱਟੀਆਂ, ਸੱਤ ਫੁਟ ਉੱਚੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਰਚੇ। ਮੀਰੀ ਪੀਰੀ ਦੀਆਂ ਦੋ ਸ੍ਰੀ ਸਾਹਿਬਾਂ ਪਹਿਰੀਆਂ। ਘੋੜਿਆਂ ਦੀ ਅਸਵਾਰੀ ਕੀਤੀ, ਆਪਣੀ ਪਿਆਰੀ ਸਿੱਖ ਫ਼ੌਜ

ਰਚੀ। ਇੱਕ ਦੀ ਥਾਂ ਦੂਹਰੀਆਂ ਤੀਹਰੀਆਂ ਦਸਤਾਰਾਂ, ਫ਼ਰਲੇ ਵਾਲੇ ਉੱਚੇ ਦੁਮਾਲੇ ਸਜਾਏ, ਆਪਣੇ ਸੀਸ 'ਤੇ ਕਲਗੀ ਤੋੜਾ ਸਜਾਏ। " ਯਥਾ:- ਮੈ ਗੁਰ ਮਿਲਿ; ਉਚ ਦੁਮਾਲੜਾ॥ "ਨਗਾਰੇ ਬਜਵਾਏ ਮੀਰੀ ਪੀਰੀ ਦੇ ਦੋ ਨਿਸ਼ਾਨ ਸਾਹਿਬ ਜੀ ਝੁਲਾਏ, ਜੋ ਸੁਐ ਸੁਤੰਤ੍ਰਤਾ ਦੇ ਚਿੰਨ੍ਹ ਹਨ। ਉਪ੍ਰੋਕਤ ਕੌਤਕਾਂ ਦੁਆਰਾ ਆਪਣੇ ਸਿੱਖਾਂ ਅੰਦਰ ਐਸਾ ਗਾੜ੍ਹਾ ਬੀਰ-ਰਸ ਭਰਿਆ, ਮਹਾਨ ਸੂਰਬੀਰ ਯੋਧੇ ਦਲੇਰ ਬਹਾਦਰ ਬਿਨਾ ਪ੍ਰਿਥਵੀ ਦੇ, ਰਾਜੇ ਬਣਾ ਦਿਤੇ। " ਯਥਾ:- ਜਿਸੁ ਨਾਮੁ ਰਿਦੈ; ਸੋਈ ਵਡ ਰਾਜਾ॥ ਨੀਚ ੨ ਆਖ ਕੇ ਅਛੂਤ ਦੁਰਕਾਰਿਆਂ ਨੂੰ, ਕੌਣ ਚੁੱਕ ਪੁੱਤਾਂ ਵਾਂਗ ਛਾਤੀ ਨਾਲ ਲਾਉਂਦਾ?ਇੱਕ ਘਰ ਹੋਣ, ਜਿੱਥੇ ਬਾਰਾਂ ਚੁੱਲੇ ਵੱਖ ੨, ਕੌਣ ਉਨ੍ਹਾਂ ਨੂੰ ਇੱਕ ਭਾਂਡੇ ਅੰਮ੍ਰਿਤ ਪਿਲਾਉਂਦਾ?ਬਿਨਾ ਘਰ ਦਾ ਜਿਹੜੇ ਫਿਰਨ ਵ੍ਰਿਜੇਸ ਹਰਿ, ਕੌਣ ਤਿਨ੍ਹਾਂ ਰਾਜ ਦੇ ਸਿੰਘਾਸਨ ਬਹਾਉਂਦਾ?ਹੁੰਦੇ ਕਿਵੇਂ ਚਿੜੇ ਬਾਜ, ਗਿੱਦੜ ਬੱਬਰ ਸ਼ੇਰ?ਚਿੱਟੇ ਬਾਜਾਂ ਵਾਲਾ ਜੇ ਨ ਧਰਮ-ਯੁੱਧ ਮੱਚਾਉਂਦਾ। ) ਗੁਰਦੁਆਰਾ ਸ੍ਰੀ ਹਵੇਲੀ ਸਾਹਿਬ ਜੀ (ਸ੍ਰੀ ਗੋਇੰਦਵਾਲ ਸਾਹਿਬ ਜੀ) ਵਿਖੇ, ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੇ ਸੁੰਦਰ ਕੇਸਾਂ ਦੇ ਦਰਸ਼ਨ ਕਰਾਏ ਜਾਂਦੇ ਹਨ।

੬੪.ਭੰਗਾਣੀ ਦੇ ਧਰਮ ਯੁੱਧ 'ਚ ਪੀਰ ਬੁਧੂਸ਼ਾਹ ਜੀ, ਆਪਣੇ ਚਾਰ ਸਪੁੱਤ੍ਰਾਂ ਤੇ ਸੱਤ ਸੌ ਮੁਰੀਦਾਂ ਸਮੇਤ, ਪਰਮਪੂਜਨੀਕ ਸਤਿਗੁਰਾਂ ਦੇ ਪੱਖ 'ਚ ਲੜੇ, ਇਨ੍ਹਾਂ ਦੇ ਦੋ ਸਪੁੱਤ੍ਰ ਤੇ ਬਹੁਤ ਮੁਰੀਦ ਸ਼ਹੀਦ ਹੋਏ। ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਇਨ੍ਹਾਂ ਦੀ ਸ਼ਰਧਾ ਪ੍ਰੇਮ ਕੁਰਬਾਨੀ 'ਤੇ ਭਾਰੀ ਪ੍ਰਸੰਨ ਹੋਏ। ਸੱਚੇ ਪਾਤਿਸਾਹ ਜੀ ਨੇ ਆਪਣੇ ਕੇਸਾਂ ਸਮੇਤ ਕੰਘਾ ਤੇ ਛੋਟੀ ਕ੍ਰਿਪਾਨ, ਪਰਮਪਵਿੱਤ੍ਰ ਆਪਣੇ ਹੁਕਮਨਾਮੇ ਸਮੇਤ ਬਖ਼ਸ਼ਿਸ਼ ਕੀਤੀ। ਨਿੱਤ ਇਹ ਅਰਦਾਸ ਕੀਤੀ ਜਾਂਦੀ ਹੈ ਕਿ ਸਿੱਖੀ ਕੇਸਾਂ ਸੁਆਸਾਂ ਸੰਗ ਨਿਭੇ, ਜਿਸ ਦਾ ਭਾਵ ਹੈ, ਜਿਤਨਾ ਚਿਰ ਸੁਆਸ ਹਨ, ਉਤਨਾ ਚਿਰ ਕੇਸਾਂ ਸਹਿਤ ਸਿੱਖੀ ਨਿਭੇ। " ਇਹੈ ਮੋਰ ਆਗਿਆ; ਸੁਨੋ ਹੇ ਪਿਆਰੇ। ਬਿਨਾ ਤੇਗ ਕੇਸੰ; ਦਿਵੋਂ ਨ ਦਿਦਾਰੇ। ਇਹੈ ਮੋਰ ਬੈਨਾ; ਮੰਨੈਗਾ ਸੋ ਜੋਈ। ਤਿਸੈ ਇਛ ਪੂਰੰ; ਸਭੈ ਜਾਨ ਸੋਈ। "ਕੇਸੀ ਇਸ਼ਨਾਨ ਹਮੇਸ਼ਾ ਦਹੀਂ ਨਾਲ ਹੀ ਕਰਨਾ ਚਾਹੀਦਾ ਹੈ। ਜ਼ਿਆਦਾ ਠੰਢ 'ਚ ਜੇਕਰ ਕੇਸ ਨ ਨਿਖਰਦੇ ਹੋਣ, ਤਾਂ ਪਹਿਲਾਂ ਸਾਬਣ ਨਾਲ ਨਹਾ ਕੇ, ਮਗਰੋਂ ਦਹੀਂ ਕੇਸਾਂ 'ਚ ਪਾਇਆ ਜਾਵੇ। ਕਈ ਪ੍ਰੇਮੀ ਸਤਿਗੁਰਾਂ ਦੀ ਪ੍ਰਾਪਤੀ ਅਤੇ ਪ੍ਰਸੰਨਤਾ ਲਈ ਨਿੱਤ ਹੀ ਕੇਸੀ ਇਸ਼ਨਾਨ ਕਰਦੇ ਹਨ। ਕੇਸਾਧਾਰੀ ਨਿੱਤਨੇਮੀ ਪੂਰਨ ਰਹਿਤਵਾਨ ਦਾ ਜੀਵਨ ਰਿਖੀਆਂ ਮੁਨੀਆਂ ਦੇਵਤਿਆਂ ਨਾਲੋਂ ਭੀ ਉੱਚਾ ਹੈ। " ਦੀਨ ਦੁਨੀ ਹਨ ਦੋਵੇਂ ਬੱਧੇ; ਜਾਨਹਿ। ਗੁਰ ਸਮ ਅਦਬ ਕੇਸ ਕੋ ਠਾਨਹਿ॥ (ਕਵੀ ਸੰਤੋਖ ਸਿੰਘ)ਕੇਸਾਂ ਨੂੰ ਕਲਫ, ਰੰਗ ਲਾਉਣਾ ਸਖ਼ਤ ਮਨ੍ਹਾ ਹੈ। "ਯਥਾ:- ਜੇ ਜਰਵਾਣਾ ਪਰਹਰੈ; ਜਰੁ ਵੇਸ ਕਰੇਦੀ ਆਈਐ॥ "ਵਾਹਿਗੁਰੂ॥ ਸਿਰ ਦੀ ਚੋਟੀ ਤੋਂ ਲੈ ਕੇ, ਪੈਰ ਦੇ ਅਗੂਠੇ ਤੱਕ, ਰੋਮਾਂ ਨੂੰ ਕਟਾਉਣ ਪੁਟਾਉਣਾ ਘਸਾਉਣਾ, ਦਵਾਈ ਨਾਲ ਲਾਹੁਣਾ, ਧੌਲੇ ਚੁਗਣੇਂ ਸਖ਼ਤ ਮਨ੍ਹਾ ਹਨ। ਰਾਤ ਨੂੰ ਕੰਘਾ ਕਰਨ ਦਾ ਦੋਸ਼ ਨਹੀਂ, ਕੇਸਾਂ ਦੀ ਸੰਭਾਲ ਲਈ ਲਫ਼ਾਫ਼ਾ ਲਾਉ, ਕੇਸ ਖਾਣੇ 'ਚ ਨਾ ਪੈਣ। ਕੇਸੀ ਇਸ਼ਨਾਨ ਕਰਨ ਲੱਗਿਆਂ ਦਿਨਾਂ ਦਾ ਵਹਿਮ ਨਹੀਂ ਕਰਨਾ।

੬੫.ਈਸਾਈ ਮਤਿ ਤੇ ਵਿਗਿਆਨ 'ਚ, ਕੇਸਾਂ ਦੀ ਮਹਾਨ ਮਹਾਨਤਾ:- ਸ੍ਰੀ ਈਸਾ ਜੀ ਦੇ ਸੁੰਦਰ ਕੇਸ ਦਾੜ੍ਹੇ ਬਾਰੇ ਬਾਈਬਲ 'ਚ ਜ਼ਿਕਰ ਆਉਂਦਾ ਹੈ। ਬਖ਼ਾਰੀ ਜੀ ਨੇ ਲਿਖਿਆ ਹੈ ਕਿ ਹਜ਼ਰਤ ਯਸੂਹਮਸੀਹ ਜੀ ਦੇ ਕੇਸ ਅਤਿਅੰਤ ਸੁੰਦਰ ਘੁੰਗ੍ਰਾਲੇ ਛਾਤੀ ਚੌੜੀ ਅਤੇ ਰੰਗ ਲਾਲ ਸੁਰਖ਼ ਸੀ। ਯਹੂਦੀਆਂ ਦੇ ਰਹਿਬਰ ਹਜ਼ਰਤ ਮੂਸਾ ਜੀ ਦੇ ਭੀ ਸੁੰਦਰ ਕੇਸ ਸਨ।

ਅਮ੍ਰੀਕੀ ਪ੍ਰੋਫ਼ੈਸਰ ਰਾਬਰਟ ਪਿਲਗਿਨੀ ਨੇ ਲਿਖਿਆ ਹੈ ਕਿ ਜਿਤਨਾ ਕੋਈ ਸਾਬਤ ਸੂਰਤ ਰਹੇਗਾ, ਉਤਨਾ ਹੀ ਮਰਦ, ਬਜ਼ੁਰਗ ਦਰਸ਼ਨੀ, ਆਤਮ ਵਿਸ਼ਵਾਸ਼ੀ ਸਾਹਸੀ ਉਦਾਰ ਅਡੋਲ ਮਿਹਨਤੀ ਹੋਵੇਗਾ। ਕੇਸਾਂ ਦੇ ਤੱਤ:- ਨਾਈਟਰੋਜਨ ੧੭, ਕਾਰਬਨ ੫੦, ਆਕਸੀਜਨ ੨੮, ਹਾਈਡਰੋਜਨ ੬, ਸਲਫ਼ਰ ੫, ਇਸ ਤੋਂ ਇਲਾਵਾ ਚੂਨਾ ਅਤੇ ਅਗਨੀ ਥੋੜ੍ਹੀ ਮਾਤ੍ਰਾ 'ਚ ਪਾਏ ਜਾਂਦੇ ਹਨ। ਕੇਸ ਕੱਟਣੇ ਕਰਕੇ ਸ੍ਰੀਰ ਦੇ ਉਪ੍ਰੋਕਤ ਤੱਤ ਘੱਟਦੇ ਤੇ ਕਮਜ਼ੋਰੀ ਹੁੰਦੀ ਹੈ। ਆਰਕੀਮੀਡੀਜ਼ ਜੁਲੀਅਸ ਸੀਜਰ, ਕੋਲੰਬਸ, ਇਬਰਾਹਿਮ ਲਿੰਕਨ, ਸੁਕ੍ਰਾਤ, ਫਰੈਂਕਨ ਸ਼ੇਕਸਪੀਅਰ, ਲੂਥ੍ਰ, ਲੂਈ ਪੈਸਚ੍ਰ, ਕਾਰਲ ਮਾਰਕਸ, ਵਾਲਟੇਅਰ, ਕਰੌਮਵਿਲ, ਐਡੀਸਨ ਤੇ ਦੁਨੀਆਂ 'ਚ ਅਨੇਕਾਂ ਹੀ ਵਾਹਿਗੁਰੂ ਜੀ ਦੇ ਪਿਆਰੇ ਮਹਾਂਪੁਰਸ਼ ਕੇਸਾਧਾਰੀ ਹੋਏ ਹਨ।

੬੬.ਵਾਹਿਗੁਰੂ॥ ਕੇਸ ਮੁੰਡਨ ਦਾ ਭੈੜਾ ਰਿਵਾਜ ਇਉਂ ਪਿਆ।:- ਦੁਆਪਰ 'ਚ ਮਹਾਂਭਾਰਤ ਦੇ ਜੰਗ ਤੋਂ ਕਾਫ਼ੀ ਸਮਾਂ ਪਿੱਛੋਂ, ਨੰਦ ਰਾਜੇ ਨੇ ਬਹੁਤ ਸਾਰੇ ਛੱਤ੍ਰੀ ਰਾਜਿਆਂ ਨੂੰ ਜਿੱਤ ਕੇ, ਦੇਸ਼ ਨਿਕਾਲਾ ਦੇ ਦਿਤਾ। ਨੰਦ ਰਾਜੇ ਦਾ ਰਾਜ ਨਸ਼ਟ ਕਰਨ ਲਈ ਛੱਤ੍ਰੀ ਰਾਜੇ, ਬ੍ਰਾਹਮਣਾਂ ਤੋਂ ਬਰਨੀਆਂ ਕਰਾਉਣ ਲੱਗੇ। ਆਪਣੇ ਵਜ਼ੀਰਾਂ ਦੀ ਮੰਦੀ ਰਾਏ ਨਾਲ, ਨੰਦ ਰਾਜੇ ਨੇ ਬ੍ਰਾਹਮਣਾਂ ਦੇ ਮੂੰਹ ਸਿਰ ਮੁੰਨ ਦਿਤੇ, ਬਈ ਇਨ੍ਹਾਂ ਦੀ ਸ਼ਕਤੀ ਨਾਸ ਹੋ ਜਾਵੇ। ਜਿਸ ਕਰਕੇ ਮੇਰਾ ਰਾਜ ਨਸ਼ਟ ਨਾ ਹੋਵੇ। ਇਸ ਨੇ ਜ਼ੋਰ ਨਾਲ ਕਵੀਆਂ ਤੋਂ ਕੇਸ ਮੁੰਨਣ ਦੇ ਸਲੋਕ ਬਣਵਾ ਕੇ, ਧਾਰਮਿਕ ਗ੍ਰੰਥਾਂ 'ਚ ਭੀ ਲਿਖਵਾ ਦਿਤੇ। ਬ੍ਰਾਹਮਣਾਂ ਨੇ ਮਨਮਤ ਅਨੁਸਾਰ ਮੁੰਡਨ ਸੰਸਕਾਰ ਦੀ ਨਵੀਂ ਰਸਮ ਬਣਾ ਦਿਤੀ।

੬੭.ਜਟਾਂ ਰੱਖਣ ਦੀ ਮਨਾਹੀ:- " ਜਟਾ ਮੁਕਟੁ ਤਨਿ ਭਸਮ ਲਗਾਈ; ਬਸਤ੍ਰ ਛੋਡਿ ਤਨਿ ਨਗਨੁ ਭਇਆ॥ ਰਾਮ ਨਾਮ ਬਿਨੁ, ਤ੍ਰਿਪਤਿ ਨ ਆਵੈ; ਕਿਰਤ ਕੈ ਬਾਂਧੈ ਭੇਖੁ ਭਇਆ॥ )ਕਰ ਮੋ ਨਖ; ਸਿਰ ਜਟਾ ਸਵਾਰੀ॥ ਪ੍ਰਭ ਕੀ ਕ੍ਰਿਆ; ਕਛੂ ਨ ਬਿਚਾਰੀ॥ ੨੩॥ (ਸ੍ਰੀ ਦਸਮ ੫੬)ਵਾਲ ਵਧਾਇਆਂ ਪਾਈਐ; ਬੜ ਜਟਾਂ ਪਲਾਸੀ॥ (ਵਾਰ ੩੬)"ਜੈਨੀ ਬੋਧੀ ਸੰਨਿਆਸੀ ਮੂੰਹ ਸਿਰ ਮੁੰਨਣ ਲੱਗ ਗਏ। ਮਾਪਿਆਂ ਦੀ ਮੌਤ ਤੋਂ ਸਿਰ ਮੂੰਹ ਮੁੰਨਣ ਦਾ ਭੈੜਾ ਰਿਵਾਜ ਪੈ ਗਿਆ। ਹੁਣ ਮੂੰਹ ਸਿਰ ਮੁੰਨਣਾ ਫੈਸ਼ਨ ਬਣ ਗਿਆ ਹੈ। ਵਾਹਿਗੁਰੂ॥ ਅਣਖ ਗੈਰਤ ਗੌਰਵਤਾ ਬਹਾਦਰੀ ਵਾਲੇ ਸੂਰਮੇਂ ਕਦੇ ਕੇਸ ਦਾੜ੍ਹਾ ਨਹੀਂ ਮੁਨਾਉਂਦੇ।

੬੮.ਹਿੰਦੂ ਮਤਿ 'ਚ ਕੇਸਾਂ ਦੀ ਮਹਾਨ ਮਹਾਨਤਾ:- ਵੇਦਾਂ ਉਪਨਿਸ਼ਦਾਂ ਸਿੰਮ੍ਰਤੀਆਂ 'ਚ ਕੇਸਾਂ ਦੀ ਮਹਾਨ ਮਹਾਨਤਾ ਸਤਿਕਾਰ ਬਾਰੇ ਜ਼ਿਕਰ ਹੈ। ਸ੍ਰੀ ਰਾਮਚੰਦ੍ਰ ਜੀ ਸ੍ਰੀ ਬਾਵਨ ਜੀ ਸ੍ਰੀ ਕ੍ਰਿਸ਼ਨ ਭਗਵਾਨ ਜੀ, ਕਪਲਮੁਨੀ ਜੀ, ਵਸ਼ਿਸ਼ਟ ਮੁਨੀ ਜੀ, ਵਿਸ਼ਵਾ ਮਿੱਤ੍ਰ ਜੀ, ਭਾਰਦਵਾਜ ਜੀ, ਅਗੱਸਤ

ਮੁਨੀ ਜੀ, ਦੁਰਬਾਸਾ ਜੀ, ਬਾਲਮੀਕ ਜੀ, ਵੇਦਵਿਆਸ ਜੀ, ਬ੍ਰਹਮਾ ਜੀ, ਵਿਸ਼ਨੂੰ ਜੀ, ਸ਼ਿਵ ਜੀ ਅਤੇ ਸਮੂੰਹ ਦੇਵਤੇ ਦੇਵੀਆਂ ਦੇ ਸੁੰਦਰ ਕੇਸ ਸਨ।

੬੯.ਵਿਸ਼ਨੂੰ ਜੀ ਨੇ ਅਰਹੰਤ ਅਵਤਾਰ ਧਾਰ ਕੇ, ਦੈਂਤਾਂ ਦੇ ਕੇਸ ਕਤਲ ਕਰਵਾਉਣੇ:- ਦੈਂਤਾਂ ਦਾ ਪ੍ਰਤਾਪ ਵਧਦਾ ਦੇਖ ਕੇ, ਦੇਵਤਿਆਂ ਨੇ ਈਰਖ਼ਾ ਕਰਦਿਆਂ ਵਿਸ਼ਨੂੰ ਜੀ ਪਾਸ ਬੇਨਤੀ ਕੀਤੀ, " "ਦੈਤਾਂ ਤੋਂ ਬਚਾਉ ਜੀ। ""ਵਿਸ਼ਨੂੰ ਜੀ ਨੇ ਅਰਹੰਤ ਅਵਤਾਰ ਧਾਰ ਕੇ, ਦੈਂਤਾਂ ਦੇ ਕੇਸ ਕਤਲ ਕਰਵਾ ਕੇ, ਤਾਕਤ ਖ਼ਤਮ ਕਰ ਦਿਤੀ। ਵੇਦ ਮੰਤ੍ਰ ਪੜ੍ਹਨ ਵਾਲਾ, ਸ੍ਰੀਰ ਦਾ ਇੱਕ ਭੀ ਰੋਮ ਨ ਕਤਲ ਕਰੇ, ਤਾਂ ਉਸ ਦਾ ਮੰਤ੍ਰ ਪੜ੍ਹਿਆ ਸਫ਼ਲ ਹੁੰਦਾ ਹੈ। ਕੇਸ ਕਤਲ ਕਰਨ ਨਾਲ ਮੰਤ੍ਰ ਉਲਟ ਅਸਰ ਕਰਦਾ ਹੈ। "ਯਥਾ:- ਸਭਹੂੰ ਹਾਥ ਮੋਚਨਾ ਦੀਏ॥ ਸਿਖਾ ਹੀਣ ਦਾਨਵ ਬਹੁ ਕੀਏ॥ ਸਿਖਾ ਹੀਣ ਕੋਈ ਮੰਤ੍ਰ ਨ ਫੁਰੈ॥ ਜੋ ਕੋਈ ਜਪੈ ਉਲਟ ਤਿਹ ਪਰੈ॥ ੧੦॥ (ਸ੍ਰੀ ਦਸਮ ੧੯੩)"ਇਸ ਤੋਂ ਹੀ ਸ੍ਰੇਵੜਿਆਂ ਦਾ ਮਤਿ ਚੱਲਿਆ।

ਜ਼ਾਲਮ ਪਰਸਰਾਮ ਨੇ ਇੱਕੀ ਵਾਰੀਂ ਛੱਤ੍ਰੀਆਂ ਨੂੰ ਵੱਢ ਕੇ ਖ਼ਤਮ ਕੀਤਾ। ਇਸ ਕਰਕੇ ਭੀ ਛੱਤ੍ਰੀ ਸਿਰ ਕਟਾਉਣ ਲੱਗ ਪਏ। ਜਦੋਂ ਪਰਸਰਾਮ, ਸ੍ਰੀ ਰਾਮਚੰਦ੍ਰ ਜੀ ਸ੍ਰੀ ਲਛਮਣ ਜੀ ਨੂੰ ਮਾਰਨ ਲੱਗਾ, ਤਾਂ ਸ੍ਰੀ ਲਛਮਣ ਜੀ ਨੇ ਸ੍ਰੀ ਰਾਮਚੰਦ੍ਰ ਜੀ ਨੂੰ ਪੁੱਛਿਆ, " "ਇੱਕੀ ਵਾਰੀਂ ਛੱਤ੍ਰੀਆਂ ਦੇ ਖ਼ੂਨ ਦੇ ਕੁੰਡ 'ਚ ਨ੍ਹਾਉਣ ਵਾਲੇ ਜ਼ਾਲਮ ਦਾ ਸਿਰ ਦਾਸਨਦਾਸ ਵੱਢ ਦੇਵੇ?"ਅੱਗੋਂ ਕਿਹਾ, "ਇਸ ਨੂੰ ਮਾਰਨ ਨਾਲੋਂ, ਇਸ ਦੇ ਕੇਸ ਕੱਟ ਦੇਵੋ, ਇਹ ਮੌਤ ਨਾਲੋਂ ਭੀ ਵੱਧ ਸਜ਼ਾ ਹੈ। ""ਸ੍ਰੀ ਕ੍ਰਿਸ਼ਨ ਜੀ ਨੇ ਰੁਕਮੱਈਏ ਨਾਲ ਜੰਗ ਕਰਕੇ, ਜੂੜਾ ਵੱਢ ਲਿਆ। ਬਲਭੱਦ੍ਰ ਜੀ ਨੇ ਅਫ਼ਸੋਸ ਕੀਤਾ, ""ਉਹ ਜੋਧਾ ਸੀ, ਇਸ ਕਰਕੇ ਉਸ ਦਾ ਜੂੜਾ ਨਹੀਂ ਸੀ ਵੱਢਣਾ ਚਾਹੀਦਾ, ਭਾਵੇਂ ਸਿਰ ਵੱਢ ਦਿੰਦੇ। " ਯਥਾ:- ਬਲਭਦ੍ਰ ਬਾਚ॥ ਦੋਹਰਾ॥ ਭ੍ਰਾਤ ਤ੍ਰੀਆ ਕੋ ਰਨ ਬਿਖੈ; ਕਾਨ੍ਹ ਜੀਤ ਜੋ ਲੀਨ॥ ਸੀਸ ਮੂੰਡ ਤਾ ਕੋ ਦਯੋ; ਕਹਯੋ ਕਾਜ ਘਟ ਕੀਨ॥ ੨੦੦੬॥ (ਸ੍ਰੀ ਦਸਮ ੫੦੮)

"ਸ੍ਰੀ ਅਰਜਨ ਜੀ ਅੱਸ੍ਵਥਾਮਾ ਦਾ ਸੀਸ ਉਤਾਰਨ ਲੱਗੇ, ਤਾਂ ਕ੍ਰਿਸ਼ਨ ਭਗਵਾਨ ਜੀ ਨੇ ਮਨ੍ਹਾ ਕੀਤਾ, ਜੋ ਬ੍ਰਹਮ ਹੱਤਿਆ ਲੱਗ ਜਾਵੇਗੀ, ਸੀਸ ਕੱਟਣ ਦੀ ਬਜਾਏ ਕੇਸ ਕਤਲ ਕਰਵਾ ਦਿਤੇ। ਦੇਵਤਿਆਂ ਦੇ ਗੁਰੂ ਬ੍ਰਹਸਪਤ ਜੀ ਦੇ ਘਰ ਵਾਲੀ ਤਾਰਾਂ ਨੂੰ ਕੱਢ ਕੇ ਸੋਮਰਾਜ ਨੇ ਆਪਣੇ ਘਰ ਵਸਾਇਆ। ਦੇਵਤਿਆਂ ਨੇ ਇਸ ਦਾ ਸਿਰ ਵੱਢਣ ਦੀ ਬਜਾਏ ਸਿਰ ਮੁੰਨਿਆ। ਉੱਤਮਾ ਦੀ ਇਸਤ੍ਰੀ ਭੱਦ੍ਰਾਂ ਨਾਲ, ਵਰਨਦੇਵ ਨੇ ਖੋਟਾ ਕਰਮ ਕੀਤਾ ਤਾਂ ਉਸ ਦੇ ਭੀ ਕੇਸ ਕਤਲ ਕੀਤੇ ਗਏ। ਉਪ੍ਰੋਕਤ ਪ੍ਰਮਾਣਾਂ ਅਨੁਸਾਰ ਕੇਸ ਕਤਲ ਕਰਨ ਦਾ ਡੰਨ ਸਿਰ ਵੱਢਣ ਨਾਲੋਂ ਭੀ ਜ਼ਿਆਦਾ ਸੀ।

੭੦.ਵਾਹਿਗੁਰੂ॥ ਕੇਸਾਂ ਦੇ ਪਰਮ ਲਾਭ ਹੀ ਲਾਭ:- ਕੇਸ ਦਿਮਾਗ਼ ਨੂੰ ਗਰਮੀ ਸਰਦੀ ਤੋਂ ਬਚਾਉਂਦੇ ਹਨ। ਤਾਲੂਏ ਦੇ ਉੱਪਰ ਜੂੜਾ ਕਰਨਾ ਚਾਹੀਦਾ ਹੈ, ਸ਼ਸਤ੍ਰ ਦੇ ਵਾਰ ਨੂੰ ਕੇਸ ਰੋਕਦੇ ਹਨ। ਜੰਗੀ ਸਿੰਘ ਆਪਣੇ ਸੀਸ 'ਤੇ ਬਹੁਤੀਆਂ ਪੱਗਾਂ 'ਤੇ ਚੱਕ੍ਰ ਸਜਾਉਂਦੇ, ਜਿਸ ਕਰਕੇ ਸਿਰ ਦੀ ਰੱਖਿਆ ਹੁੰਦੀ। ਵਾਹੁ ਵਾਹੁ ਪਰਮਪੂਜਨੀਕ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ ਅਕਾਲ ਪੁਰਖ ਜੀ ਦੀ ਫ਼ੌਜ

ਬਣਾਈ, ਸੀਸ 'ਤੇ ਉੱਚੇ ਦੁਮਾਲੇ ਚੱਕ੍ਰ ਸਜਵਾਏ, ਇਹ ਭਲੀ ਰੀਤ ਸਤਿਗੁਰਾਂ ਤੋਂ ਬਿਨਾ ਹੋਰ ਕਿਸੇ ਨੇ ਭੀ ਨਹੀਂ ਬਣਾਈ। ਸ਼੍ਰੀਰ ਲਈ ਜ਼ਰੂਰੀ ਵਿਟਾਮਿਨ ਡੀ, ਸੂਰਜੀ ਕਿਰਨ ਰੋਮਾਂ 'ਤੇ ਪੈਣ ਤੋਂ, ਰੋਮਾਂ ਦੁਆਰਾ ਖ਼ੂਨ 'ਚ ਦਾਖਲ ਹੁੰਦਾ ਹੈ, ਜਿਸ ਕਰਕੇ ਅੰਗ ਵਧਦੇ ਫੁੱਲਦੇ ਹਨ। ਭਰਵੱਟੇ, ਮੁੜ੍ਹਕੇ ਆਦਿ ਨੂੰ ਅੱਖਾਂ 'ਚ ਪੈਣੋ ਰੋਕਦੇ ਹਨ। ਦਾੜ੍ਹੀ ਮੁੱਛ ਮਰਦ ਪੁਣੇ ਦੀ ਨਿਸ਼ਾਨੀ ਤੇ ਚਿਹਰੇ ਦੀ ਸੁੰਦਰਤਾ ਹੈ। ਝਿੰਮਣੀਆਂ ਅੱਖਾਂ 'ਚ ਮਿੱਟੀ ਦੇ ਨਿੱਕੇ ਕਣ ਨਿੱਕੇ ਜੀਅ ਪੈਣ ਤੋਂ ਬਚਾਉਂਦੀਆਂ ਹਨ। ਨੱਕ ਦੇ ਵਾਲ ਹਵਾ ਨੂੰ ਸਾਫ਼ ਕਰਦੇ ਹਨ। ਦਮੇ ਤਪਦਿਕ ਦੇ ਕ੍ਰਿਮਾਂ ਨੂੰ ਰੋਕ ਕੇ ਬੀਮਾਰੀਆਂ ਤੋਂ ਬਚਾਉਂਦੇ ਹਨ। ਰੋਮ ਮੱਛਰ ਤੋਂ ਬਚਾਉਂਦੇ ਹਨ। ਸ਼੍ਰੀਰ 'ਚ ਵਿਸ਼ੇ ਦੀ ਪੀੜਾ ਹੋਣ ਤੋਂ ਕੇਸ ਮਨਾਉਂਦਾ ਹੈ, ਮਨਾਉਣ ਤੋਂ ਵਿਸ਼ੇ ਵਿਕਾਰ ਹੋਰ ਵੱਧਦੇ ਹਨ, ਜਿਸ ਕਰਕੇ ਇਖਲਾਕ ਡਿੱਗਦੇ ਹਨ, ਸ਼੍ਰੀਰ ਖਪ ੨ ਕੇ ਟੁੱਟ ਜਾਂਦੇ ਹਨ। ਯਥਾ:- ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥

੭੧.ਕੇਸ ਕਿਉਂ ਰੱਖਦੇ ਹੋ?ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਆਪਣੇ ਨਿਰਗੁਨ ਸਰੂਪ ਦੁਆਰਾ ਹੁਣ ਕੋਟਾਨ ਕੋਟਿ ਸੂਰਜਾਂ ਚੰਦ੍ਰਮਿਆਂ ਬ੍ਰਹਮੰਡਾਂ ਨੂੰ ਸਾਜ ਅਤੇ ਲੈ ਕਰ ਰਹੇ ਹਨ, ਅਨੰਤ ਬ੍ਰਹਮੰਡਾਂ ਦੇ ਮਾਲਕ ਪਾਲਕ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਨੇ ਆਪ ਕੇਸ ਰੱਖੇ, ਆਪਣੇ ਅਤੀ ਪਿਆਰੇ ਅਪਨੀ ਜਾਨ ਸਿੱਖਾਂ ਨੂੰ ਰੱਖਣ ਦਾ ਹੁਕਮ ਕੀਤਾ, ਕੇਸ ਰੱਖਣ ਦੇ ਅਨੇਕਾਂ ਹੀ ਫ਼ਾਇਦੇ ਹਨ।

੭੨.ਦਾਹੜੀ ਨੂੰ ਕਿਹੜਾ ਡੱਡੇ ਲੱਗਦੇ ਹਨ?ਹੇ ਭਾਈ! ਮੁਨਾਉਂਣ ਨਾਲ ਕਿਹੜਾ ਅੰਬ ਲੱਗਦੇ ਹਨ? ਸਾਬਤ ਸੂਰਤ ਸਿੱਧਾ ਦਾੜ੍ਹਾ, ਮਰਦ ਦਾ ਸੁੰਦਰ ਚੇਹਰਾ, ਮੁੰਨਣ ਤੋਂ ਜਨਾਨੀ, ਬਾਂਦਰ ਮੂੰਹਾਂ ਹੋ ਜਾਂਦਾ ਹੈ।

੭੩.ਕੇਸਾਂ ਨਾਲ ਗਰਮੀ ਲੱਗਦੀ ਹੈ? ਕੇਸ ਗਰਮੀ ਸਰਦੀ ਤੋਂ ਬਚਾਉਂਦੇ ਹਨ।

੭੪.ਕੇਸਾਂ ਨਾਲ ਮਤਿ ਮਾਰੀ ਜਾਂਦੀ ਹੈ?ਕੇਸ ਰੱਖਣ ਨਾਲ ਮਤਿ ਸਵਰਦੀ ਹੈ ਜੀ। ਤਾਕਤ ਵੱਧਦੀ ਹੈ।

੭੫.ਕੇਸਾਂ ਦੀ ਸਫ਼ਾਈ ਲਈ ਫਾਲਤੂ ਖਰਚ ਹੈ?ਕੇਸ ਮੁਨਾਉਣ ਨਾਲ ਖ਼ਰਚ ਬਹੁਤ ਹੀ ਜ਼ਿਆਦਾ ਹੈ, ਕਿਉਂ ਜੋ ਦੁਕਾਨ 'ਤੇ ਜਾਣ ਆਉਣ ਲਈ ਤੇ ਕੇਸ ਮਨਾਉਣ ਲਈ ਜ਼ਿੰਦਗੀ ਦਾ ਬਹੁਤ ਜ਼ਿਆਦਾ ਸਮਾਂ ਤੇ ਗੱਡੀ ਦਾ ਖਰਚ ਬਹੁਤ ਹੋ ਜਾਂਦਾ ਹੈ।

੭੬.ਜੂਆਂ ਪੈਦੀਆਂ ਹਨ?ਸਮੇਂ ਸਿਰ ਕੇਸੀ ਨ੍ਹਾ ਕੇ, ਦੋਨੋਂ ਵਕਤ ਕੰਘਾ ਕਰਨ ਨਾਲ ਬਿਲਕੁਲ ਜੂਆਂ ਨਹੀਂ ਪੈਦੀਆਂ।

੭੭.ਨਹੁੰ ਕਿਉਂ ਕੱਟਦੇ ਹੋ?ਸਤਿਗੁਰਾਂ ਦਾ ਹੁਕਮ ਹੈ ਨਹੁੰ ਕੱਟਣ ਦਾ, ਨਹੁੰ ਦਾ ਜਿਤਨਾ ਮੁਰਦਾ ਅੰਗ ਹੈ, ਉਤਨਾ ਕੱਟਣ ਨਾਲ ਦਰਦ ਨਹੀਂ ਹੁੰਦਾ। ਨਹੁੰ ਕੱਟਣ ਵਾਲੇ ਹੋਣ ਤਾਂ ਬੁਰੇ ਲੱਗਦੇ ਹਨ। ਡਾਕਟ੍ਰੀ ਅਤੇ ਗੁਰਮਤਿ ਅਨੁਸਾਰ ਨਹੁੰ ਵਧਾਉਣੇ ਰੋਗਾਂ ਦੀ ਜੜ ਹਨ, ਇਸ ਕਰਕੇ ਗੁਰਮਤਿ

ਅੱਵਲ ਹੈ। ਜ਼ਿਆਦਾ ਵਧੇ ਹੋਣ ਤਾਂ ਕਿਸੇ ਚੀਜ਼ ਨਾਲ ਲੱਗਣ ਤੋਂ ਉੱਖੜ ਜਾਂਦੇ ਹਨ। ਧਰਮ-ਕ੍ਰਿਤ ਕਰਨ 'ਚ ਹਰ ਸਮੇਂ ਵਿਘਨ ਬਣਦੇ ਹਨ। ਆਮ ਬੱਚਿਆਂ, ਕਈ ਸਿਆਣਿਆਂ ਨੂੰ ਭੀ ਅਪਨੇ ਮੂੰਹ 'ਚ ਉਂਗਲ ਪੌਣ ਦੀ ਮੰਦੀ ਆਦਤ ਹੁੰਦੀ ਹੈ। ਰਸੋਈ ਤਿਆਰ ਕਰਨ ਵਾਲੇ ਦੇ ਨਹੁੰਆਂ ਦੀ ਮੈਲ਼, ਛਕਣ ਵਾਲਿਆਂ ਦੇ ਅੰਦਰ ਜਾਂਦੀ ਹੈ। ਨਹੁੰ ਵਧਾਉਣ ਨਾਲ ਦੁਨੀਆਂ 'ਚ ਲਾਗ ਦੀਆਂ ਬੀਮਾਰੀਆਂ ਬਹੁਤ ਹੀ ਵਧ ਚੁੱਕੀਆਂ ਹਨ। ਸਿਗ੍ਰਟ ਪੀਣ ਵਾਲੇ ਮਾਪੇ ਨਹੁੰ ਵਧਾ ਕੇ, ਅਪਨੇ ਤੇ ਅਪਨੇ ਬੱਚਿਆਂ ਦੀ ਸੇਹਤ ਖ਼ਰਾਬ ਕਰਦੇ ਹਨ। ਨਹੁੰਆਂ ਦੀ ਮੈਲ਼ ਦੇ ਭੈੜੇ ਜਰਾਸੀਮ ਖਾਣੇ 'ਚ ਪੈ ਕੇ, ਜੀਆਂ ਨੂੰ ਰੋਗ ਲਾ ਰਹੇ ਹਨ। ਜਿਸ ਦੇ ਨਹੁੰ ਵਧੇ ਹੋਣ ਉਸ ਨੂੰ ਜ਼ੁਰਮਾਨਾ ਲੱਗੇ। ਆਮ ਕਰਕੇ ਦਲਿਦ੍ਰੀ ਨਹੁੰ ਕਟਾਉਣ 'ਚ ਆਲਸ ਕਰਦੇ ਹਨ। ਸਮੂੰਹ ਪਿਆਰਿਆਂ ਨੂੰ ਪ੍ਰੇਮ ਬੇਨਤੀ ਹੈ, ਪੂਰਨ ਗੁਰੂ ਜੀ ਦਾ ਸੱਚਾ ਹੁਕਮ ਮੰਨ ਕੇ, ਆਪ ਨਹੁੰ ਕੱਟੋ, ਬੱਚਿਆਂ ਦੇ ਭੀ ਕੱਟਦੇ ਰਹੋ ਜੀ।

੭੮. ਕੰਘੇ ਦੀ ਮਹਾਂ ਮਹਾਨ ਮਹਾਨਤਾ।:-੍ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ, ਦਸਵੇਂ ਪਾਤਿਸ਼ਾਹ ਜੀ ਦੇ ਪਰਮਪਵਿੱਤ੍ਰ ਸੁੰਦਰ ਕੰਘਿਆਂ ਦੇ ਦਰਸ਼ਨ ਤਖ਼ਤ ਸ੍ਰੀ ਪਟਨਾ ਸਾਹਿਬ ਜੀ ਵਿਖੇ ਨਿੱਤ ਹੀ ਕਰਵਾਏ ਜਾਂਦੇ ਹਨ। )ਖੰਡਾ ਕ੍ਰਿਪਾਨ ਜੜਤ, ਦੰਦ ਮਸਾਲੇ, ਲੋਹੇ ਦਾ ਕੰਘਾ ਨਹੀਂ ਵਰਤਣਾ। ਜੇਕਰ ਹਨ੍ਹੇਰੇ 'ਚ ਕੰਘਾ ਕਰੀਏ ਤਾਂ ਚਮਕਦੀਆਂ ਤਾਰਾਂ ਨਿਕਲਦੀਆਂ ਹਨ। ਸਾਡੇ ਕੇਸਾਂ 'ਚ ਬਿਜਲੀ ਹੈ। ਇਸ ਦਾ ਅਸਰ ਖ਼ਤਮ ਕਰਨ ਲਈ ਕਾਠ ਦਾ ਕੰਘਾ ਕੇਸਾਂ 'ਚ ਰੱਖਣਾ ਚਾਹੀਦਾ ਹੈ। ਇੱਕ ਸਿੰਘ ਨੂੰ ਕਰੰਟ ਲੱਗਿਆ। ਡਾਕਟ੍ਰ ਨੇ ਕੇਸਾਂ 'ਚ ਵੱਡਾ ਕਾਠ ਦਾ ਕੰਘਾ ਦੇਖ ਕੇ ਕਿਹਾ, ""ਇਸ ਕੰਘੇ ਨੇ ਜਾਨ ਬਚਾਈ ਹੈ।" ਦੋਨੋਂ ਵਕਤ ਕੰਘਾ ਕਰਕੇ, ਦਸਤਾਰ ਚੁਣ ੨, ਝਾੜ ਕੇ ਇੱਕ ੨ ਪੇਚ ਕਰਕੇ ਸਜਾਉਣੀ। ਦਸਤਾਰ ਨੂੰ ਮਾਵਾ ਪਿੰਨ ਲਾ ਕੇ ਟੋਪੀ ਵਾਂਗ ਨਹੀਂ ਉਤਾਰਨੀ। ਇੱਕ ੨ ਪੇਚ ਕਰਕੇ ਉਤਾਰਨੀ, ਜੇ ਸਿਰ ਨੂੰ ਮੁੜਕਾ ਆਇਆ ਹੋਵੇ, ਤਾਂ ਹਵਾ ਨਹੀਂ ਲੱਗਦੀ। ਜੇਕਰ ਕੰਘਾ ਸ੍ਰੀਰ ਤੋਂ ਵੱਖ ਹੋ ਜਾਵੇ, ਤੁਰੰਤ ਪ੍ਰਾਪਤ ਕਰਕੇ, ਸ੍ਰੀ ਜਪੁਜੀ ਸਾਹਿਬ ਜੀ ਪੜ੍ਹ ਕੇ ਅਰਦਾਸ ਕਰਨੀ, ਫੇਰ ਕੁੱਝ ਛਕਣਾ। ਅਨਪੜ੍ਹ ਸਵਾ ਘੰਟਾ ਵਾਹਿਗੁਰੂ ਮੰਤ੍ਰ ਜੀ ਦਾ ਜਾਪ ਕਰ ਲਵੇ। ਕੰਘਾ ਡਿੱਗਦਾ ਹੋਵੇ ਤਾਂ ਡੋਰ ਬੰਨ੍ਹੋ ਜੀ। ਕੰਘੇ 'ਚ ਨਿੱਕੀ ਕ੍ਰਿਪਾਨ ਖੰਡਾ ਲਾਉਣ ਨਾਲ ਫੱਟੜ ਹੋ ਜਾਂਦਾ ਹੈ, ਕੇਸ ਫਸਦੇ ਰਹਿੰਦੇ ਹਨ।

੭੯.ਕੰਘੇ ਤੋਂ ਸ਼ੁਭ ਸਿੱਖਿਆ:- ਜਿਵੇਂ ਕੰਘਾ ਆਪਣਾ ਆਪ ਚਿਰਵਾ ਕੇ, ਸਭ ਤੋਂ ਸ਼੍ਰੋਮਣੀ ਬਣ ਕੇ ਸੀਸ 'ਤੇ ਸਜਦਾ ਹੈ, ਤਿਵੇਂ ਹੰਕਾਰ ਮੇਟ ਕੇ, ਸਭ ਦੀ ਚਰਨ ਧੂੜ ਬਣ ਕੇ, ਉੱਚੇ ਹੋਣਾ ਹੈ। "ਪਵਹੁ ਚਰਣਾ ਤਲਿ.ਊਪਰਿ ਆਵਹੁ; ਐਸੀ ਸੇਵ ਕਮਾਵਹੁ॥ "ਜਿਵੇਂ ਕੰਘਾ ਕੇਸਾਂ ਨੂੰ ਸਾਫ਼ ਕਰਕੇ, ਟੁੱਟੇ ਕੇਸਾਂ ਨੂੰ ਕੱਢਦਾ ਹੈ, ਤਿਵੇਂ ਆਪਣੇ ਮਨ 'ਚ, ਸ਼ੁਭ ਵੀਚਾਰ ਰੂਪੀ ਕੰਘਾ ਫੇਰ ਕੇ, ਟੁੱਟੇ ਕੇਸਾਂ ਵਾਂਗ ਔਗੁਣ ਤਿਆਗਣੇ ਹਨ। ਆਪਣੇ ਸਾਫ਼ ਕੇਸਾਂ ਵਾਂਗ ਮਨ ਭੀ ਸਾਫ਼ ਕਰਨਾ ਹੈ। ਧੰਨ ਗੁਰੂ ਪ੍ਰਮੇਸਰ ਮਹੱਲੇ ਦਸਵੇਂ ਜੀ ਨੇ, ਨਾਹਰ ਖਾਂ ਹੰਕਾਰੀ ਦੇ ਮੱਥੇ'ਚ ਤੀਰ ਮਾਰਿਆ, ਤਾਂ ਸਾਰੇ ਬ੍ਰਹਮੰਡ ਨਮਸਕਾਰ ਕਰਕੇ, ਵਾਹੁ ਵਾਹੁ ਕਹਿਣ ਲੱਗੇ। ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ )ਸਭ

ਮੋਹੀ.ਦੇਖਿ ਦਰਸਨੁ ਗੁਰ ਸੰਤ; ਕਿਨੈ.ਆਢੁ ਨ ਦਾਮੁ ਲਇਆ॥ )ਵਾਹੁ ਵਾਹੁ ਸਚੇ ਪਾਤਿਸਾਹ; ਜੀ ਦੀ, ਕ੍ਰਿਪਾ ਕਰਹੁ ਪ੍ਰਭੁ ਕਰਣੈਹਾਰੇ; ਤੇਰੀ ਬਖਸ ਨਿਰਾਲੀ॥ ਅਨੁਸਾਰਮਹਾਂ ਵਿਸਮਾਦ ਨਿਰਾਲੀ ਬਖ਼ਸ਼ਿਸ਼ ਹੈ, ਸਾਰੀ ਜ਼ਿੰਦਗੀ ਜਿੱਥੇ ਭੀ ਸਿੱਖ ਹੋਵੇ, ਦੋਨੋ ਟਾਈਮ ਕੰਘਾ ਕਰੇ, ਸੁਆਸ ੨ ਜਪੇ ਹਰੇ ਗੁਰੂ ਹਰੇ ਹਰੇ ਹਰੇ।

੮੦.ਕੜਾ:- ਬਾਂਹ 'ਚ ਕੜਾ ਪਾਉਣ ਤੋਂ, ਇਹ ਬਾਹਾਂ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀਆਂ ਹੋ ਚੁੱਕੀਆਂ ਹਨ। ਇਨ੍ਹਾਂ ਨਾਲ ਚੋਰੀ ਯਾਰੀ ਠੱਗੀ ਝੂਠੇ ਦਸਖ਼ਤ ਨਹੀਂ ਕਰਨੇ, ਜੀਵ ਘਾਤ ਨਹੀਂ ਕਰਨਾ, ਸਮੂੰਹ ਔਗੁਣ ਕਰਨ ਵੱਲੋਂ ਬਾਹਾਂ ਨੂੰ ਰੋਕ ਕੇ ਰੱਖਣਾ। ਕੜਾ ਪਾ ਕੇ ਇਨ੍ਹਾਂ ਹੱਥਾਂ ਨਾਲ ਧਰਮ-ਕ੍ਰਿਤ ਕਰਨੀ, ਵੰਡ ਛਕਣਾ, ਗੁਰੂ ਸੇਵਾ ਕਰਨੀ। ਇਹ ਜੋ ਕੜਾ ਹੈ, ਪਰਮਪੂਜਨੀਕ ਸੱਚੇ ਸਤਿਗੁਰਾਂ ਵੱਲੋਂ ਮਿਲਿਆ ਸ਼ਹੀਦੀ ਗਾਨਾ ਹੈ, ਜਦੋਂ ਭੀ ਗੁਰੂ ਜੀ ਲਈ ਸ਼ਹੀਦੀ ਦੇਣ ਦਾ ਸਮਾਂ ਆਵੇ, ਸ਼ਹੀਦੀ ਦੇਣੀ। ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਉਜੈਨਪੁਰੀ ਦੇ ਪ੍ਰੇਮੀ ਬਿਸੰਭਰ ਦਾਸ ਜੀ ਦੇ ਸਪੁੱਤ੍ਰ ਹਰਿਗੋਪਾਲ ਜੀ ਨੂੰ ਕੜੇ ਦੀ ਮਹਾਨ ਬਖ਼ਸ਼ਿਸ਼ ਕੀਤੀ। ਕਿਸੇ ਸਮੇਂ ਭੀ ਸ੍ਰੀਰ ਤੋਂ ਅਲੱਗ ਨਹੀਂ ਕਰਨਾ, ਕੇਵਲ ਸਰਬ ਲੋਹ ਦਾ ਹੀ ਪਹਿਨਣਾ, ਸਤਿਗੁਰਾਂ ਨੇ ਸੋਨੇ ਚਾਂਦੀ ਦਾ ਕੜਾ ਪਰਵਾਨ ਨਹੀਂ ਕੀਤਾ। ਰੁੱਗ ਲਾਉਣ ਸਮੇਂ ਜਾਂ ਕਾਰਖਾਨੇ 'ਚ ਕੰਮ ਕਰਨ ਸਮੇਂ, ਹੀ ਨਹੀਂ ਬਲਕਿ ਹਰ ਸਮੇਂ ਹੀ ਕੜੇ ਉੱਪਰ ਰੁਮਾਲ ਬੰਨ੍ਹ ਲੈਣਾ ਚਾਹੀਦਾ ਹੈ, ਮਸ਼ਿਨਰੀ ਜੁੱਗ ਹੈ। ਕੜਾ ਬਾਂਹ ਗੁੱਟ 'ਤੇ ਹੋਏ ਵਾਰ ਨੂੰ ਰੋਕ ਕੇ ਬਚਾ ਕਰਦਾ ਹੈ। ਗੁਰੂ ਕੇ ਜੰਗੀ ਸਿੰਘ ਬਹੁਤੇ ਕੜੇ ਪਾਉਂਦੇ, ਜਿਸ ਕਰਕੇ ਜੰਗ 'ਚ ਬਾਹਾਂ ਦਾ ਬਚਾਅ ਹੁੰਦਾ। ਗਲ਼ 'ਚ ਚੱਕ੍ਰ ਪਾਉਣ ਤੋਂ ਗਲ਼ ਦਾ ਬਚਾਅ ਹੁੰਦਾ ਹੈ। ਇੱਕ ਨੇ ਭਾਈ ਦੀ ਬਾਂਹ 'ਤੇ ਟੋਕੇ ਦਾ ਵਾਰ ਕੀਤਾ, ਤਾਂ ਟੋਕਾ ਕੜੇ 'ਤੇ ਵੱਜ ਕੇ ਧਰਤੀ 'ਤੇ ਵੱਜਾ, ਜੇ ਕੜਾ ਨ ਹੁੰਦਾ ਤਾਂ ਗੁੱਟ ਹੀ ਵੱਢਿਆ ਜਾਣਾ ਸੀ। ਕੜਾ ਨਾੜੀਆਂ ਨਾਲ ਘੱਸ ਕੇ ਮਿਹਦੇ ਨੂੰ ਤਾਕਤ ਦਿੰਦਾ ਹੈ।

੮੧.ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਸ਼ਸਤ੍ਰ ਪਹਿਨਣ ਨੂੰ ਉਚੇਚਾ ਕਹਿ ਰਹੇ ਹਨ। ਕ੍ਰਿਪਾਨ:- (ਕ੍ਰਿਪਾ+ਆਨ)ਨਿਮਾਣੇ ਗਊ ਗ੍ਰੀਬ 'ਤੇ ਕ੍ਰਿਪਾ ਕਰਕੇ, ਉਨ੍ਹਾਂ ਦੀ (ਆਨ)ਸ਼ਾਨ ਕਾਇਮ ਰੱਖਣੀ। ਪਰਮਪੂਜਨੀਕ ਸੱਚੇ ਸਤਿਗੁਰਾਂ ਦੀ (ਆਨ)ਸ਼ਾਨ ਕਾਇਮ ਰੱਖਦਿਆਂ, ਆਪਣੀ ਆਨ ਸ਼ਾਨ ਰੱਖਿਆ ਲਈ ਕ੍ਰਿਪਾਨ ਦੀ ਵਰਤੋਂ ਕਰਨੀ, ਭੁੱਲ ਕੇ ਭੀ ਇਸ ਨਾਲ ਜ਼ੁਲਮ ਨਹੀਂ ਕਰਨਾ। ਅੱਠੇ ਪਹਿਰ ਸ੍ਰੀਰ ਤੋਂ ਵੱਖਰੇ ਨਹੀਂ ਕਰਨੇ। ਸੱਚੇ ਅਕਾਲ ਪੁਰਖ ਜੀ ਆਪ ਕ੍ਰਿਪਾਨ ਪਹਿੰਦੇ ਹਨ। "ਸੀਸ ਗੁਰੂ ਜੀ ਮੰਗ ਰਹੇ; ਹੱਥ 'ਚ ਨੰਗੀ ਕ੍ਰਿਪਾਨ। ਦਇਆ ਸਿੰਘ ਜੀ ਦੇ ਰਹੇ; ਲੈ ਰਹੇ ਗੁਰੂ ਭਗਵਾਨ। "ਅਸਿਧੁਜ, ਖੜਗਕੇਤ, ਅਸਿਕੇਤ, ਸਭ ਪ੍ਰਮੇਸਰ ਜੀ ਦੇ ਨਾਮ ਹਨ। "ਯਥਾ:- ਖੜਗਕੇਤ ਮੈਂ ਸਰਨਿ ਤਿਹਾਰੀ॥ ਆਪੁ ਹਾਥ ਦੈ ਲੇਹੁ ਉਬਾਰੀ॥ (ਸ੍ਰੀ ਦਸਮ ੧੩੮੮)ਕ੍ਰਿਪਾਣ ਪਾਣ ਧਾਰੀਯੰ॥ ਕਰੋਰ ਪਾਪ ਟਾਰੀਯੰ॥ (ਸ੍ਰੀ ਦਸਮ ੪੨)"ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਵੱਲੋਂ ਕ੍ਰਿਪਾਨ ਦੀ ਮਹਾਨਤਾ ਬਹੁਤੀ ਤੋਂ ਬਹੁਤੀ ਇਉਂ

ਕਹੀ ਹੈ:- "ਅਸ ਕ੍ਰਿਪਾਨ ਖੰਡੋ ਖੜਗ; ਤੁਪਕ ਤਬਰ ਅਰੁ ਤੀਰ॥ ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥ ੩॥ (ਸ੍ਰੀ ਦਸਮ੭੧੭)"ਇਸ ਲਈ ਸ੍ਰੀ ਤਖ਼ਤ ਸਾਹਿਬਾਂ ਅਤੇ ਗੁਰੂ ਪੰਥ ਜੀ ਅੰਦਰ ਸ਼ਸਤ੍ਰਾਂ ਦਾ ਪੂਜਨ ਹਰ ਸਮੇਂ ਹੋ ਰਿਹਾ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਜੀ 'ਤੇ ਇਹ ਸ੍ਰੀ ਸਾਹਿਬਾਂ ਹਨ:- ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੀਆਂ ਮੀਰੀ ਪੀਰੀ ਦੀਆਂ ਦੋ ਸ੍ਰੀ ਸਾਹਿਬਾਂ, ਇੱਕ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ, ਪਰਮਪੂਜਨੀਕ ਬਾਬਾ ਬੁੱਢਾ ਸਾਹਿਬ ਜੀ, ਪਰਮਪੂਜਨੀਕ ਭਾਈ ਜੇਠਾ ਸਾਹਿਬ ਜੀ, ਪਰਮਪੂਜਨੀਕ ਬਾਬਾ ਕਰਮ ਸਿੰਘ ਜੀ ਸ਼ਹੀਦ, ਪਰਮਪੂਜਨੀਕ ਭਾਈ ਉਦੇ ਸਿੰਘ ਜੀ, ਪਰਮਪੂਜਨੀਕ ਬਾਬਾ ਬਿਧੀ ਚੰਦ ਜੀ, ਇਨ੍ਹਾਂ ਸ੍ਰੀ ਸਾਹਿਬਾਂ ਅਤੇ ਹੋਰ ਅਮੋਲਕ ਸੁੰਦਰ ਸ਼ਸਤ੍ਰਾਂ ਦੇ ਸ਼ੁਭ ਦਰਸ਼ਨ, ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿੱਖੇ ਸ੍ਰੀ ਰਹਰਾਸਿ ਸਾਹਿਬ ਜੀ ਦੇ ਭੋਗ ਮਗਰੋਂ ਨਿੱਤ ਹੀ ਕਰਵਾਏ ਜਾਂਦੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸੱਤਵੇਂ ਅੱਠਵੇਂ ਅਤੇ ਨੌਵੇਂ ਪਾਤਿਸ਼ਾਹ ਜੀ ਨੇ ਭੀ ਸ੍ਰੀ ਸਾਹਿਬਾਂ ਗਾਤਰੇ ਪੈਨ੍ਹੀਆਂ। ਮਿਆਨ ਰਹਿਤ ਛੋਟੀ ਕ੍ਰਿਪਾਨ ਗਲ਼ 'ਚ ਨਹੀਂ ਪਾਉਣੀ। ਘੱਟ ਤੋਂ ਘੱਟ ਨੌਂ ਇੰਚੀ ਕ੍ਰਿਪਾਨ ਸਰਬ ਲੋਹ ਦੀ ਹੀ ਹੋਣੀ ਚਾਹੀਦੀ ਹੈ। ਨਿੱਕੀ ਕ੍ਰਿਪਾਨ ਕੇਸਾਂ 'ਚ ਨਹੀਂ ਟੰਗਣੀ, ਕੇਸਾਂ ਨੂੰ ਕਤਲ ਕਰਦੀ ਹੈ। ਸਰਬਲੋਹ ਦੀ ਨੌਂ ਇੰਚੀ ਕ੍ਰਿਪਾਨ ਤੋਂ ਬਿਨਾ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਭੋਗ ਨਹੀਂ ਲਾਉਂਦੇ। ਬਹੁਤ ਵਾਰੀ ਕ੍ਰਿਪਾਨ ਡਿੱਗਦੀ ਹੈ, ਇਸ ਲਈ ਗਾਤ੍ਰੇ ਦੀਆਂ ਸਿਉਣਾਂ ਜ਼ਿਆਦਾ, ਜ਼ਿਆਦਾ ਮਜ਼ਬੂਤ ਹੋਣ, ਸਿਰੇ 'ਤੇ ਛੱਲਾ ਚਾੜ੍ਹੋ, ਬਟਨ ਲਾਉ, ਜਿਸ ਕਰਕੇ ਕ੍ਰਿਪਾਨ ਨ ਡਿੱਗੇ। ਸ੍ਰੀ ਸਾਹਿਬ ਜੀ ਨੂੰ ਖ਼ੂਬ ਮਾਂਜ ਕੇ ਖੁਸ਼ਕ ਕਰਕੇ ਰੱਖੋ। ਸਰਬ ਲੋਹ ਦੇ ਬਾਟੇ ਸ੍ਰੀ ਸਾਹਿਬ ਆਦਿ ਸ਼ਸਤ੍ਰ ਜੇ ਲੰਮਾਂ ਸਮਾਂ ਸੰਭਾਲਣੇ ਹੋਣ, ਤਾਂ ਮੋਬਿਲ ਆਦਿ ਲਾ ਕੇ ਰੱਖੋ ਜੀ। ਜੰਗ ਵੱਢਣ ਲਈ ਨਿੰਬੂ ਦਾ ਸਤ ਬਹੁਤ ਹੀ ਵਧੀਆ ਹੈ। ਅੰਮ੍ਰਿਤ ਵੇਲੇ ਉੱਠਦਿਆਂ ਹੀ ਸ੍ਰੀ ਸਾਹਿਬ ਜੀ ਨੂੰ ਮੱਥਾ ਟੇਕੋ ਜੀ, ਭਾਵੇਂ ਹਰ ਸਮੇਂ ਹੀ ਟੇਕੀ ਜਾਵੋ। ਬਿਨਾ ਮਿਆਨ ਦੇ ਨਿੱਕਾ ਖੰਡਾ ਕ੍ਰਿਪਾਨ, ਜੰਞੂ ਵਾਂਗ ਗਲ਼ 'ਚ ਨਹੀਂ ਪਾਉਣੇ। ਕਈ ਨਿੱਕੀ ਕ੍ਰਿਪਾਨ ਦੰਦਾਂ 'ਚ ਫੇਰਨ ਲੱਗ ਜਾਂਦੇ ਹਨ, ਇਹ ਗਲਤ ਹੈ। ਕਿਸੇ ਸਮੇਂ ਭੀ ਅੰਮ੍ਰਿਤਧਾਰੀ ਸਿੰਘ ਕ੍ਰਿਪਾਨ ਸ੍ਰੀਰ ਤੋਂ ਵੱਖਰੀ ਨ ਕਰੇ। "ਯਥਾ:- ਸ਼ਸਤ੍ਰ ਹੀਨ, ਇਹ ਕਬਹੂੰ ਨ ਹੋਈ। ਰਹਿਤਵੰਤ, ਖ਼ਾਲਿਸ ਹੈ ਸੋਈ॥ ਸ਼ਸਤ੍ਰਾਂ ਨੂੰ ਮਾਂਜੋ ਤੇਲ ਲਾਉ, ਚੋਲ਼ੀ ਚੜ੍ਹਾਓ।

੯੨.ਸਾਖੀ ਭਾਈ ਉਦੈ ਸਿੰਘ ਜੀ ਨੇ ਸ਼ੇਰ ਸ਼ਿਕਾਰ ਕਰਨਾ, ਅਜਪਾ ਜਾਪ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਗੁਰੂ ਖ਼ਾਲਸੇ ਜੀ ਨੂੰ, ਸ਼ੁਭ ਸੱਚਾ ਉਪਦੇਸ਼ ਦੇਣਾ:- ਅਜਪਾ ਜਾਪ ਵਾਹਿਗੁਰੂ ਨਿਰਗੁਨ ਬ੍ਰਹਮ ਜੀ ਦੇ ਸਰਗੁਨ ਅਵਤਾਰ ਮਹੱਲੇ ਦਸਵੇਂ ਜੀ ਨੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤਿ ਰਹਿਤ ਮਰਯਾਦਾ ਗੁਰਬਾਣੀ ਜੀ, ਖੁੱਲੀ ਖੁਰਾਕ ਬਖ਼ਸ਼ ਕੇ ਸ਼ਸ਼ਤ੍ਰ ਅਭਿਆਸ ਸਖ਼ਤ ਮਿਹਨਤ ਮਸੱਕਤ ਵਰਜਿਸ਼ ਕਰਵਾ ਕੇ, ਸਵਾ ੨ ਲੱਖ ਨਾਲ ਲੜਨ ਵਾਲੇ ਜੇਤੂ ਸਿੰਘ, ਬਿਨਾ ਪ੍ਰਿਥਵੀ ਦੇ ਬੇਪ੍ਰਵਾਹ ਰਾਜੇ ਸੂਰਬੀਰ ਬਹਾਦਰ ਨਿਰਭੈ ਜੋਧੇ ਖ਼ਾਲਸੇ ਵਾਹਿਗੁਰੂ ਸਰੂਪ ਸਦਾ ਅਮਰ ਬਣਾ ਦਿਤੇ। ਐਸੇ ਬਹਾਦਰਾਂ 'ਚੋਂ ਭਾਈ ਉਦੇ ਸਿੰਘ ਸਾਹਿਬ ਖ਼ਾਲਸਾ ਜੀ ਹੋਏ ਹਨ। ਦੂਰ ਖੇਤਾਂ 'ਚ ਸ਼ੇਰ ਆ ਕੇ ਬੇਲੇ 'ਚ ਰਹਿਣ

ਲੱਗਾ। ਪਸ਼ੂ ਬੰਦੇ ਮਾਰ ਕੇ ਖਾ ਜਾਂਦਾ, ਜਿਮੀਂਦਾਰ ਅਤੀ ਦੁਖੀ ਹੋਏ। ਪੂਰਨ ਗੁਰੂ ਜੀ ਪਾਸ ਪ੍ਰੇਮ ਬੇਨਤੀ ਕੀਤੀ। ਪੂਰਨ ਗੁਰੂ ਜੀ ਨੇ ਅਪਣੇ ਪਿਆਰੇ ਜਿੰਦ ਜਾਨ ਭਾਈ ਉਦੇ ਸਿੰਘ ਜੀ ਨੂੰ ਭੇਜਿਆ। ਬਹਾਦਰ ਸਿੰਘ ਸਾਹਿਬ ਜੀ ਸ਼ੇਰ ਨੂੰ ਮਾਰ ਕੇ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ ਕਮਲਾਂ 'ਚ ਲਿਆਏ। ਪੂਰਨ ਗੁਰੂ ਜੀ ਅਤਿਅੰਤ ਹੀ ਲੂੰ ੨ ਕਰਕੇ ਪਰਮ ਪ੍ਰਸੰਨ ਹੋਏ। ਸਿੰਘ ਸਾਹਿਬ ਜੀ ਨੂੰ ਥਾਪੜਾ ਦੇ ਕੇ ਛਾਤੀ ਨਾਲ ਲਾਇਆ। ਮੁਸਕਰਾ ਕੇ ਫੁਰਮਾਇਆ:- ਹੇ ਪਿਆਰੇ ਖ਼ਾਲਸਾ ਜੀ! ਜਾਤ ਪਾਤ ਮਾਇਆ ਮੋਹ ਵਿਕਾਰ, ਔਗੁਣ ਤਿਆਗ ਕੇ, ਭਾਈ ਉਦੇ ਸਿੰਘ ਜੀ ਜੈਸੇ ਸੂਰਬੀਰ ਬਹਾਦਰ ਜੋਧੇ ਕੇਹਰੀ ਸ਼ੇਰ ਮਾਰਨ ਵਾਲੇ ਬਣੋ। ਰਾਜੇ ਸੀਹ; ਮੁਕਦਮ ਕੁਤੇ॥ ਜਾਇ ਜਗਾਇਨਿ; ਬੈਠੇ ਸੁਤੇ॥ ਚਾਕਰ ਨਹਦਾ; ਪਾਇਨਿ੍ ਘਾਉ॥ ਰਤੁ ਪਿਤੁ; ਕੁਤਿਹੋ ਚਟਿ ਜਾਹੁ॥ ਅਨੁਸਾਰ ਪਰਜਾ ਬਹੁਤ ਦੁਖੀ ਹੈ, ਜਿਵੇਂ ਇਹ ਸ਼ੇਰ ਪਰਜਾ ਨੂੰ ਦੁਖੀ ਕਰਦਾ ਸੀ, ਰਾਜੇ ਪਰਜਾ ਦਾ ਲਹੂ ਪੀਂਦੇ ਹਨ। ਜ਼ਾਲਮਾਂ ਨੂੰ ਸ਼ੋਧ ਕੇ ਪਰਜਾ ਨੂੰ ਸੁਖ ਦੇਵੋ। ਸਤਿਸੰਗਤ ਜੀ ਵਿਸਮਾਦ ਹੋ ਕੇ ਪੂਰਨ ਗੁਰੂ ਜੀ ਦੀ ਮਹਿਮਾ ਕਰਨ ਲੱਗੇ। ਧੰਨ ਸਤਿਗੁਰੂ ਸਾਹਿਬ ਜੀ। ਯਥਾ:- ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਸ਼ਸਤ੍ਰ ਪਹਿਨਣ ਨੂੰ ਉਚੇਚਾ ਕਹਿ ਰਹੇ ਹਨ:- ਖੱਗ ਖੰਡ ਬਿਹੰਡੰ ਖਲ ਦਲ ਖੰਡੰ; ਅਤਿ ਰਣ ਮੰਡੰ ਬਰ ਬੰਡੰ॥ ਭੁਜ ਦੰਡ ਅਖੰਡੰ ਤੇਜ ਪ੍ਰਚੰਡੰ; ਜੋਤਿ ਅਮੰਡੰ ਭਾਨ ਪ੍ਰਭੰ॥ ਸੁਖ ਸੰਤਾ ਕਰਣੰ, ਦੁਰਮਤਿ ਦਰਣੰ; ਕਿਲਬਿਖ ਹਰਣੰ, ਅਸ ਸਰਣੰ॥ ਜੈ ਜੈ ਜਗ ਕਾਰਣ, ਸ੍ਰਿਸਟ ਉਬਾਰਣ; ਮਮ ਪ੍ਰਤਿਪਾਰਣ, ਜੈ ਤੇਗੰ॥ (ਸ੍ਰੀ ਦਸਮ ੩੯)ਸ੍ਰੀ ਅਸਿਧੁਜ ਜਬ ਭਏ ਦਇਆਲਾ॥ ਪੂਰਨ ਕਰਾ ਗ੍ਰੰਥ ਤਤਕਾਲਾ॥ (ਸ੍ਰੀ ਦਸਮ ੧੩੮੮)ਪੁਨਿ ਰਾਛਸ ਕਾ ਕਾਟਾ ਸੀਸਾ॥ ਸ੍ਰੀ ਅਸਿਕੇਤੁ ਜਗਤ ਕੇ ਈਸਾ॥ (ਸ੍ਰੀ ਦਸਮ ੧੩੮੬)

੮੨ ਊੜਾ. ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਹੁਕਮਨਾਮੇ 'ਚੋਂ ਸ਼ੁਭ ਸਿੱਖਿਆ:- "ਸੰਗਤ ਹਥਿਆਰ ਬੰਨ੍ ਕੇ ਦਰਸ਼ਣ ਆਵਣਾ। ਜੋ ਸਿੱਖ ਹਥੀਆਰ ਬੰਧਿ ਕੈ ਦਰਸਨਿ ਆਵੈਗਾ, ਸੋ ਨਿਹਾਲ ਹੋਗੁ, ਹੁਕਮ ਹੈ। ")ਭਾਈ ਚੌਪਾ ਸਿੰਘ ਜੀ ਛਿੱਬਰ:- "ਗੁਰੂ ਕਾ ਸਿੱਖ ਸ੍ਰੀ ਸਾਹਿਬ ਜੀ ਦਾ ਅਦਬ ਕਰ ਪੂਜਾ ਕਰੈ। ਆਪ ਸਾਹਿਬ ਜੀ ਨੇ ਪੂਜਾ ਕੀਤੀ ਹੈ। ਗੁਰੂ ਕਾ ਸਿੱਖ ਕਰਦ ਭੇਟ ਕੀਏ ਬਿਨਾ ਪ੍ਰਸ਼ਾਦਿ ਨ ਛਕੇ। "ਭਾਈ ਦੇਸਾ ਸਿੰਘ ਜੀ:- ਸ਼ਸਤ੍ਰ ਹੀਨ, ਇਹ ਕਬਹੂੰ ਨ ਹੋਈ। ਰਹਿਤਵੰਤ, ਖਾਲਿਸ ਹੈ ਸੋਈ॥ ){ਕੇਸ ਸ਼ਸਤ੍ਰ ਪਰਉਪਕਾਰ ਬਿਨ; ਬੰਦਾ ਜਾਣੋ ਭੇਡ। ਖ਼ਾਲਸਾ ਪੰਥ ਸਜਾ ਰਹੇ; ਅਸਚਰਜ ਗੁਰੂ ਕੀ ਖੇਡ। ਹਰ ਵੇਲੇ ਕਮਰਕਸਾ ਲਾ ਕੇ ਸਾਵਧਾਨ ਹੋ ਕੇ ਸਿਮਰਨ ਕਰੋ ਜੀ। ਦਾਸਨਦਾਸ}

੮੨ ਈੜੀ. ਅੱਜ ਵਿਗਿਆਨਕ ਜੁੱਗ 'ਚ ਕਿਰਪਾਨ ਦੀ ਕੀ ਲੋੜ ਹੈ?ਭਿਆਨਕ ਜੰਗ ਹੋਣ ਮਗਰੋਂ ਗੋਲ਼ੀ ਸਿੱਕਾ ਨ ਮਿਲੇ, ਜਾਂ ਮਸ਼ੀਨਰੀ ਬੰਦ ਜਾਂ ਖ਼ਰਾਬ ਹੋ ਜਾਵੇ ਤਾਂ ਹੱਥੋਂ ਹੱਥੀਂ ਦੇ ਯੁੱਧ 'ਚ ਕ੍ਰਿਪਾਨ ਹੀ ਕੰਮ ਆਉਂਦੀ ਹੈ। ਹਰੇਕ ਬੰਦਾ ਰਾਈਫ਼ਲ ਪਸਤੌਲ ਖ਼ਰੀਦ ਨਹੀਂ ਸਕਦਾ, ਇਨ੍ਹਾਂ ਦੀ ਸੰਭਾਲ ਰਾਖੀ ਭੀ ਬਹੁਤ ਹੈ, ਪਰ ਕਿਰਪਾਨ ਗਾਤ੍ਰੇ ਰੱਖਣੀ ਸੌਖੀ ਹੈ।

੯੩.ਪੰਜ ਕਕਾਰ ਤਿਆਗ ਕੇ, ਕ੍ਰਿਪਾ ਰੂਪੀ ਕ੍ਰਿਪਾਨ, ਕ੍ਰਿਤ ਦੇ ਕੇਸ, ਦਇਆ ਦੀ ਦਾੜ੍ਹੀ, ਮਨ ਨੂੰ ਕੜਨ ਰੂਪੀ ਕੜਾ, ਵੀਚਾਰ ਰੂਪੀ ਕੰਘਾ, ਜੇ ਇਹ ਸ਼ੁਭ ਗੁਣਾਂ ਰੂਪੀ ਅੰਤ੍ਰੀਵ ਕਕਾਰ ਧਾਰੇ ਜਾਣ ਤਾਂ ਠੀਕ ਹੈ ਜਾਂ ਨਹੀਂ?ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਸ੍ਰਵੰਸ ਕੁਰਬਾਨ ਕਰਕੇ, ਪਰਮਪਵਿੱਤ੍ਰ ਪਰਮਪੂਜਨੀਕ ਗੁਰਬਾਣੀ ਜੀ ਅਤੇ ਸ਼ੇਰ ਦਾ ਖ਼ੂਬ ਸੁੰਦਰ ਬਾਣਾ ਬਖ਼ਸ਼ਿਆ ਹੈ, ਭੋਲ਼ਿਆਂ ਨੂੰ, ਪੰਜ ਕਕਾਰ ਦਾ ਤਿਆਗ ਕਰਾ ਕੇ, ਗਧੇ ਕਿਉਂ ਬਣਾਉਂਦੇ ਹੋਂ?ਸਤਿਗੁਰੂ ਮਹਾਰਾਜ ਸਾਹਿਬ ਜੀ ਤੋਂ ਡਰੋ। ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਤੇ ਹੁਕਮ ਸਮਝ ਕੇ, ਜਿਹੜਾ ਪ੍ਰੇਮੀ, ਕਕਾਰ ਨਿਸਚੇ ਨਾਲ ਪਹਿਨੇ, ਉਹ ਹੀ ਉਪ੍ਰੋਕਤ ਸ਼ੁਭ ਗੁਣਾਂ ਰੂਪੀ ਕਕਾਰ ਧਾਰ ਸਕਦਾ ਹੈ। ਸ਼ੁਭ ਗੁਣ ਧਾਰਨੇ ਜੀਵ ਦੇ ਵੱਸ ਨਹੀਂ, ਗੁਰੂ ਜੀ ਅਮੋਲਕ ਦਾਤਿ ਹਨ। ਭੀਖਕ ਭੇਖਾਰੀ ਬਣ ਕੇ, ਗੁਰੂ ਜੀ ਤੋਂ ਨਾਮ ਸ਼ੁਭ ਗੁਣਾਂ ਦੀ ਦਾਤਿ ਪ੍ਰਾਪਤ ਕਰਕੇ ਨਿਹਾਲ ਹੋਣਾ ਹੈ। ਸੋ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਤੇ ਹੁਕਮ ਸਮਝ ਕੇ ਪੰਜ ਕਕਾਰ ਨਹੀਂ ਤਿਆਗਣੇ, ਅੰਤ੍ਰੀਵ ਸ਼ੁਭ ਗੁਣਾਂ ਰੂਪੀ ਪੰਜ ਕਕਾਰ ਭੀ ਧਾਰਨੇ।

੯੪.ਕੀ ਅੱਜ ਦੇ ਸਮੇਂ 'ਚ ਪੰਜ ਕਕਾਰਾਂ 'ਚ ਤਬਦੀਲੀ ਕਰਨ ਦੀ ਲੋੜ ਹੈ?ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਐਸੀ ਅਮੋਲਕ ਦਾਤ ਬਖ਼ਸ਼ੀ ਹੈ, ਜੋ ਜੀਆਂ ਦੇ ਲੋਕ ਪ੍ਰਲੋਕ ਅੰਦਰ ਸਹਾਈ ਹੁੰਦੀ ਹੈ। ਯਥਾ:- ਜੋ ਗੁਰਿ ਦੀਆ ਸੁ ਮਨ ਕੈ ਕਾਮਿ॥ ਜੋ ਸਤਿਗੁਰੂ ਸਾਹਿਬਾਨ ਜੀ ਨੇ ਪਰਮਪਵਿੱਤ ਉਪਦੇਸ਼ ਦਿਤਾ ਹੈ, ਸਿੱਖ ਨੇ ਉਸ ਨੂੰ ਕਮਾਉਣਾ ਹੈ। ਯਥਾ:- ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥ ਪਾਰਬ੍ਰਹਮ ਸ੍ਰਵੰਸ ਦਾਨੀ, ਆਤਮ ਦਾਨ ਨਾਮ ਪ੍ਰੇਮ ਆਦਿ ਅਸੰਖ ਗੁਣਾਂ ਦੇ ਦਾਤੇ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਜਾਣ

ਕੇ, ਸਤਿਕਾਰ ਸਹਿਤ ਕਕਾਰ ਰੱਖਣੇ ਹਨ। ਕਕਾਰ ਬਦਲੀ ਕਰਨ ਵਾਲੀ ਸੋਚਣੀ, ਛੋਡਹਿ ਅੰਨੁ; ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥ ਦੁਨੀਚੰਦ ਤੇ ਮਸੰਦਾਂ ਦੇ ਵਿਦਾਵਾ ਦੇਣ ਵਾਲੀ ਸੋਚਣੀ ਹੈ। ਭਾਰੀ ਸੂਰਬੀਰ ਬਹਾਦਰ ਅਤੀਰਥ ਯੋਧੇ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ, ਭਾਈ ਉਦੇ ਸਿੰਘ ਸਾਹਿਬ ਜੀ, ਪੰਜ ਪਿਆਰੇ ਸਾਹਿਬਾਨ ਜੀ ਆਦਿ ਅਨੇਕ ਪ੍ਰੇਮੀਆਂ ਨੇ ਸੀਸ ਦੇ ਕੇ ਭੀ ਹਾਏ ਸੀ ਨਹੀਂ ਉਚਾਰੀ। ਸੁਖ ਆਰਾਮ 'ਚ ਬੈਠਿਆਂ ਕਕਾਰਾਂ 'ਚ ਤਬਦੀਲੀ ਦੀ ਇੱਛਾ ਬਹੁਤ ਹੀ ਗ਼ਲਤ ਫ਼ੁਰਦੀ ਹੈ। ਸਤਿਗੁਰੂ ਸਾਹਿਬਾਨ ਤੇ ਸਤਿਗੁਰੂ ਸਾਹਿਬਾਨ ਜੀ ਦੇ ਸ਼ਹੀਦਾਂ ਦਾ ਬੀਜਿਆ ਬੀਜ, ਸਦਾ ਹਰਾ ਭਰਾ ਅਮਰ ਅਟੱਲ ਰਹੇਗਾ। ਵਾਹਿਗੁਰੂ ਸਰੂਪ ਸੱਚੇ ਸਤਿਗੁਰੂ ਸਾਹਿਬਾਨ ਜੀ ਮੇਹਰ ਕਰਨ, ਪੰਜ ਕਕਾਰਾਂ ਦਾ ਅਥਾਹ ਪਿਆਰ ਬਖ਼ਸ਼ਣ। ਸੋ ਸੱਚੇ ਸਤਿਗੁਰੂ ਸਾਹਿਬ ਜੀ ਦੇ ਬਖ਼ਸ਼ੇ ਕਕਾਰਾਂ 'ਚ ਤਬਦੀਲੀ ਕਰਨੀ, ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥ "ਵਾਲੀ ਸੋਚਣੀ ਹੈ।

੯੫.ਕ੍ਰਿਪਾਨ ਰੱਖਣੀ ਔਖੀ ਹੈ?:- ਇੱਕ ਮਹਾਤਮਾ ਜੀ ਨੇ ਅੰਮ੍ਰਿਤ ਛਕਣ ਨੂੰ ਕਿਹਾ, ਕਹਿੰਦੇ, ""ਜੀ ਕੰਮ ਧੰਦੇ 'ਚ ਕ੍ਰਿਪਾਨ ਰੱਖਣੀ ਬੜੀ ਹੀ ਔਖੀ ਹੈ। " "ਮਹਾਤਮਾ ਜੀ ਨੇ ਸਿੱਖ

ਰਾਜੇ ਤੋਂ ਹੁਕਮ ਕਰਾਇਆ, ” “ਜਿਹੜਾ ਆਪਣੇ ਗਾਤ੍ਰੇ ਰੰਬਾ ਦਾਤੀ ਰੱਖੇਗਾ, ਉਸ ਨੂੰ ਛੇ ਮਹੀਨੇ ਦਾ ਮਾਮਲਾ ਮੁਆਫ਼ ਕੀਤਾ ਜਾਵੇਗਾ। ”“ਇਹ ਸੁਣ ਕੇ ਸਭ ਨੇ ਆਪਣੇ ਗਾਤ੍ਰੇ ਇੱਕ ਰੰਬਾ ਤੇ ਇੱਕ ਦਾਤੀ ਪਹਿਰ ਲਏ।

੯੬.ਕ੍ਰਿਪਾਨ ਦੀ ਮਹਾਨਤਾ। ਸਾਖੀ:- ੧੯੪੭ ਸੰਨ ਨੂੰ ਹਿੰਦੂ ਮੁਸਲਮਾਨ ਕਤਲੇਆਮ ’ਚ ਘੋਰ ਭਿਆਨਕ ਜ਼ੁਲਮ ਹੋਇਆ। ਪਾਕਿਸਤਾਨ ’ਚ ਇੱਕ ਗੁਰਸਿੱਖ ਪਰਿਵਾਰ ਨੂੰ ਮੁਸਲਮਾਨਾਂ ਨੇ ਸ਼ਹੀਦ ਕਰ ਦਿਤਾ। ਇੱਕ ਨੌਜਵਾਨ ਅੰਮ੍ਰਿਤਧਾਰੀ ਬੱਚੀ, ਪ੍ਰਵਾਰ ਦੇ ਸ਼ਹੀਦ ਹੋਣ ਤੋਂ ਆਪਣਾ ਘਰ ਛੱਡ ਕੇ ਬਾਹਰ ਨਿਕਲੀ। ਇੱਕ ਮੁਸਲਮਾਨ ਹਾਕਮ ਮਗਰ ਲੱਗਾ। ਦੁੱਖਾਂ ਦੀ ਮਾਰੀ ਕਾਨਿਆਂ ਵਿੱਚ ਜਾ ਲੁਕੀ, ਹਾਕਮ ਆਪਣੀ ਰਾਈਫ਼ਲ ਘੋੜੇ ਦੇ ਹੌਦੇ ਵਿੱਚ ਛੱਡ ਕੇ, ਬੀਬੀ ਜੀ ਨੂੰ ਹੱਥੀਂ ਪੈ ਗਿਆ। ਅੰਮ੍ਰਿਤਧਾਰੀ ਬੀਬੀ ਜੀ ਨੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਅਤਿਅੰਤ ਪ੍ਰੇਮ ਭਾਵਨਾ ਗ੍ਰੀਬੀ ਨਾਲ ਅਰਾਧਿਆ। ਸਤਿਗੁਰਾਂ ਨੇ ਐਸਾ ਹੌਂਸਲਾ ਬਖ਼ਸ਼ਿਆ, ਬੀਬੀ ਜੀ ਨੇ ਗਾਤ੍ਰੇ ਵਾਲੀ ਕ੍ਰਿਪਾਨ ਕੱਢ ਕੇ ਹਾਕਮ ਦੇ ਪੇਟ ਵਿੱਚ ਗੱਡ ਦਿਤੀ। ਸਤਿਗੁਰਾਂ ਦਾ ਰੋਮ ੨ ਕਰਕੇ ਅਤੀ ਹੀ ਕੋਟਾਨ ਕੋਟਿ ਧੰਨਵਾਦ ਕੀਤਾ। ਅੱਗੇ ਤੁਰੀ, ਸਿੱਖ ਮਿਲਟ੍ਰੀ ਮਿਲ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਜੀ ’ਤੇ ਆ ਕੇ, ਸਜੇ ਦੀਵਾਨ ਵਿੱਚ ਆਪਣੀ ਕ੍ਰਿਪਾਨ ਕੱਢ ਕੇ ਦਿਖਾਈ ਤੇ ਕਿਹਾ, ”ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ॥ ਅਨੁਸਾਰ “ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਖ਼ਸ਼ੀ ਇਸ ਕ੍ਰਿਪਾਨ ਨੇ ਹੀ ਮੇਰੀ ਪਤਿ ਰੱਖੀ ਹੈ। ”

ਪ੍ਰੇਮ ਬਿਨੈ:- ਮੋਢੇ ਪਾਈ ਕ੍ਰਿਪਾਨ ਦੇ ਗਾਤ੍ਰੇ ਨਾਲ ਇੱਕ ਗਾਤ੍ਰਾ ਹੋਰ ਸਿਉਂਤਾ ਹੋਵੇ, ਜਿਸ ਨਾਲ ਲੱਕ ਬੰਨ੍ਹਿਆ ਜਾ ਸਕੇ, ਲੱਕ ਬੰਨ੍ਹੇ ਤੋਂ ਬਿਨਾ, ਕ੍ਰਿਪਾਨ ਹਰ ਸਮੇਂ ਹਿਲਦੀ ਰਹਿੰਦੀ ਹੈ। ਕ੍ਰਿਪਾਨ ਉੱਪਰ ਹਰ ਸਮੇਂ ਕਮਰਕਸਾ ਲਾ ਕੇ ਰੱਖੋ।

੯੭.ਕਛਹਿਰਾ:- ਬਰੇਕਾਂ ਵਾਲਾ, ਗੋਲ ਰੇਵ ਮੂਹਰੀ ਦੀਆਂ ਬਹੁਤੀਆਂ ਸਿਊਣਾਂ ਹੋਣ। ਜਤ ਸਤ ਦੀ ਨਿਸ਼ਾਨੀ ਹੈ। ” ਸੀਲ ਜਤ ਕੀ ਕਛ ਪਹਿਰਿ; ਪਕੜੇ ਹਥਿਆਰਾ। (ਵਾਰ ੪੧)“ਇੱਕ ਗਿਲਾ ਪਹੁੰਚਾ ਲਾਹ ਕੇ, ਸੁੱਕਾ ਪੌਣਾ, ਜੇ ਦੋਵੇਂ ਪਹੁੰਚੇ ਇਕੱਠੇ ਲਹਿ ਜਾਣ ਤਾਂ ਪਰਮਪੂਜਨੀਕ ਪੰਜਾਂ ਸਿੰਘਾਂ ਤੋਂ ਅਰਦਾਸ ਕਰਵਾ ਕੇ ਤਨਖ਼ਾਹ ਲੁਆਉਣੀ। ਟੰਗਣੇ ਨਾਲ ਕਮਰਕਸੇ ਦੀ ਗੰਢ ਦੇ ਕੇ, ਕਛਹਿਰਾ ਸੁਕਾਉ। ਕਛਹਿਰਾ ਹਮੇਸ਼ਾ ਸਾਫ਼ ਰੱਖਣਾ, ਇੱਕ ਪਰਨਾ, ਕਛਹਿਰਾ ਬਦਲਣ ਲਈ, ਉਸ ਨਾਲ ਮੂੰਹ ਨਹੀਂ ਪੂਜਣਾ। ਇੱਕ ਪਰਨਾ ਹਮੇਸ਼ਾ ਗਲ਼ ਵਿੱਚ ਰੱਖਣਾ। ”ਗਿਲੀ ਸੁੱਕੀ ਕੱਛ ਪਾਇ ਲਏ, ਕੱਛ ਦੇ ਪਹੁੰਚੇ ਦਾ ਸਿੰਘ ਵਿਸਾਹ ਨਾ ਕਰੇ। (ਚਉਪਾ ਸਿੰਘ ਜੀ ਛਿੱਬਰ)ਕੱਛ ਕ੍ਰਿਪਾਨ ਕੇਸ ਤ੍ਰੈ ਮੁਦ੍ਰਾ; ਗੁਰ ਭਗਤਾ ਰਾਮਦਾਸ ਭਏ॥ ੩੬੭॥ (ਸਰਬ ਲੋਹ ਗ੍ਰੰਥ)

ਸ੍ਰੀ ਰਾਮਚੰਦ੍ਰ ਜੀ ਨੇ ਹਨੂਮਾਨ ਜੀ ਦੀ ਸੇਵਾ ਭਗਤੀ ’ਤੇ ਭਾਰੀ ਪ੍ਰਸੰਨ ਹੋ ਕੇ ਕਛਹਿਰਾ ਹੀ ਬਖ਼ਸ਼ਿਆ, ਜੋ ਜਤ ਦੀ ਨਿਸ਼ਾਨੀ ਹੈ। ਕਛਹਿਰਾ ਲਾਹ ਕੇ ਨੰਗੇ ਨਹੀਂ ਸੌਣਾ ਅਤੇ ਨ ਹੀ ਨੰਗੇ ਨਹਾਉਣਾ ਹੈ। ਵਾਧੂ ਕਛਹਿਰੇ ਜਮ੍ਹਾਂ ਰੱਖੋ। ਇੱਕ ਨਿਹੰਗ ਸਿੰਘ ਜੀ ਬ੍ਰਿਛ ’ਤੇ ਚੜ੍ਹਨ ਤੋਂ ਪਹਿਲਾਂ

ਇੱਕ ਕਛਹਿਰਾ ਲੱਕ ਨਾਲ ਬੰਨਣ ਲੱਗੇ, ਪੁੱਛਣ ਤੋਂ ਕਿਹਾ, " "ਖ਼ਾਲਸੇ ਦਾ ਕੀ ਪਤਾ ਹੈ?ਉਤਾਂਹ ਹੀ ਚੜ੍ਹ ਜਾਵੇ?"" ਇਸੇ ਤਰ੍ਹਾਂ ਦੂਜੀ ਜਗ੍ਹਾ 'ਤੇ ਜਾਣ ਸਮੇਂ ਆਪਣਾ ਕਛਹਿਰਾ ਬੁਰਸ਼ ਨਾਲ ਲਿਜਾਉ। ਜੇ ਕਿਸੇ ਦਾ ਕਛਹਿਰਾ ਵਰਤੋ ਤਾਂ ਸਾਬਣ ਲਾ ਦਿਓ। ਦੱਦਾਂ ਵਾਲੇ ਜਾਂ ਬਿਮਾਰ ਦਾ ਕਛਹਿਰਾ ਨ ਵਰਤੋ। ਕਛਹਿਰੇ ਦੀ ਮੂਹਰੀ ਜ਼ਿਆਦਾ ਤੰਗ ਜਾਂ ਖੁਲ੍ਹੀ ਨ ਹੋਵੇ। ਕਮਰਕਸਾ ਬਹੁਤ ਹੀ ਜ਼ਿਆਦਾ ਮਜ਼ਬੂਤ ਮੋਟਾ ਲੰਬਾ ਹੋਵੇ, ਜਿਸ ਕਰਕੇ ਲੱਕ ਦੇ ਉਦਾਲ਼ੇ ਵਲ੍ਹੇਟਿਆ ਜਾ ਸਕੇ, ਜੇ ਕੋਈ ਜੰਗ ਕਰੇ ਤਾਂ ਭੀ ਟੁਟੇ ਨਾ। ਮੂਹਰੀਆਂ ਦੇ ਜੋੜਾਂ 'ਤੇ ਮਜ਼ਬੂਤ ਟਾਕੀਆਂ ਲਾਉ। ਨਾਲ਼ਾ ਪਾਉਣ ਵਾਲੀ ਜਗ੍ਹਾ 'ਤੇ ਅੱਗੇ ਪਿੱਛੇ ਭੀ ਕਪੜੇ ਦੀਆਂ ਟਾਕੀਆਂ ਲਾਉ। ਕਮਰਕਸੇ ਨਾਲ ਗੰਢ ਨਹੀਂ ਪਾਉਣੀ। ਨੇਫੇ ਦੀ ਸਿਊਣ ਦੂਹਰੀ ਹੋਵੇ।

੮੮.ਜਤ ਸਤ ਦੀ ਦਾਤਿ ਕਛਹਿਰੇ ਦੀ ਮਹਾਨ ਮਹਾਨਤਾ 'ਤੇ ਟੂਕ:- ਇੱਕ ਪਠਾਣ ਠਾਣੇਦਾਰ ਨੇ ਅੰਮ੍ਰਿਤਧਾਰੀ ਬੀਬੀ ਜੀ ਦੀ ਲੋਥ ਨਹਿਰ 'ਚ ਦੇਖੀ, ਜਿਸ ਦੇ ਕਛਹਿਰਾ ਪੈਨ੍ਹਿਆਂ ਸੀ। ਪਛਾਣ ਕੇ ਥਾਣੇਦਾਰ ਕਿਹਾ, "" ਧੰਨ ਵਾਹਿਗੁਰੂ ਸੱਚੇ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਜਿਉਂਦਿਆਂ ਦੇ ਤਾਂ ਪੜਦੇ ਢਕਣੇ ਹੀ ਹਨ, ਮਰਿਆਂ ਦੇ ਭੀ ਢਕ ਰਹੇ ਹੋਂ। "" ਇਤਨਾ ਵਿਸਮਾਦ ਪ੍ਰਭਾਵਿਤ ਹੋਇਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਵਿਖੇ ਆ ਕੇ, ਪ੍ਰਵਾਰ ਸਮੇਤ ਖੰਡੇ ਬਾਟੇ ਦਾ ਅੰਮ੍ਰਿਤ ਛਕ ਲਿਆ।

ਖੁੱਲ੍ਹੀ ਕੱਛ ਧੋਤੀ ਨਾਲ ਪੂਰਾ ਪੜਦਾ ਨਹੀਂ ਢਕੀਦਾ। ਸੋ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਬਖ਼ਸ਼ੇ ਕਕਾਰ ਖਿਨ ਪਲ ਭੀ ਸ੍ਰੀਰ ਤੋਂ ਵੱਖਰੇ ਨਹੀਂ ਕਰਨੇ ਜੀ। ਕਛਹਿਰੇ ਦੇ ਦੋਵੇਂ ਪਹੁੰਚੇ ਲਹਿ ਜਾਣ ਤਾਂ ਪੰਜਾਂ ਪਿਆਰਿਆਂ ਤੋਂ ਅਰਦਾਸ ਕਰਾਉ। ਜੇਕਰ ਕਛੈਹਰਾ ਪੁੱਠਾ ਪੈ ਜਾਵੇ ਤਾਂ ਛੇਤੀ ਤੋਂ ਛੇਤੀ ਸਿੱਧਾ ਕਰੋ।

੮੯. ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਗੁਰ ਫ਼ਤੇਹ ਬਾਬਤ ਜੋ ਆਗਯਾ ਹੈ, ਉਸ ਨੂੰ ਭਾਈ ਮਨੀ ਸਿੰਘ ਜੀ ਭਗਤ ਰਤਨਾਵਲੀ 'ਚ ਇਉਂ ਲਿਖਦੇ ਹਨ:- ਗੁਰ ਫ਼ਤੇਹ ਪਹਿਲਾਂ ਬੁਲਾਉਣ ਵਾਲੇ ਵੱਲ, ਦਾਸਨਦਾਸ ਦਾ ਚੇਹਰਾ ਹੁੰਦਾ ਹੈ। ਜੋ ਪਿੱਛੋਂ ਬੁਲਾਂਵਦਾ ਹੈ, ਉਸ ਵੱਲ ਦਾਸ ਦਾ ਸੱਜਾ ਮੋਢਾ ਹੁੰਦਾ ਹੈ। ਜੋ ਪਿੱਛੋਂ ਹੌਲੀ ਜਿਹੀ ਬੁਲਾਂਵਦਾ ਹੈ, ਉਸ ਵੱਲ ਖੱਬਾ ਮੋਢਾ ਹੁੰਦਾ ਹੈ। ਜੋ ਨਹੀਂ ਬੁਲਾਂਵਦਾ, ਉਸ ਵੱਲ ਦਾਸ ਦੀ ਪਿੱਠ ਹੁੰਦੀ ਹੈ। "ਸਤਿਗੁਰੂ ਸੱਚੇ ਪਾਤਿਸਾਹ ਜੀ ਦੀ ਪ੍ਰਸੰਨਤਾ ਲੈਣ ਲਈ ਦੋਵੇਂ ਹੱਥ ਜੋੜ ਕੇ ਪਹਿਲਾਂ ਅਤੀ ਹੀ ਨਿਮ੍ਰਤਾ ਸਹਿਤ ਗੁਰ ਫ਼ਤਹਿ ਬੁਲਾਉਣੀ ਚਾਹੀਦੀ ਹੈ। ਉਸ ਦਾ ਉੱਤ੍ਰ ਦੋਵੇਂ ਹੱਥ ਜੋੜ ਕੇ ਨਿਮ੍ਰਤਾ ਪ੍ਰੇਮ ਸਹਿਤ ਹੀ ਦੇਣਾ ਚਾਹੀਦਾ ਹੈ। ਸੱਚੇ ਸਤਿਗੁਰੂ ਸਾਹਿਬ ਜੀ ਦੇ ਸਿੰਘਾਂ ਅੰਦਰ ਗੁਰ ਫ਼ਤੇਹ ਦਾ ਬਹੁਤ ਭਾਰੀ ਸਤਿਕਾਰ ਹੈ। ਸਿੰਘ ਇੱਕ ਦੂਜੇ ਤੋਂ ਵਿਛੜ ਕੇ ਭਾਵੇਂ ਝਾੜੀ ਉਹਲਿਉਂ ਹੋ ਕੇ ਆਉਣ ਤਾਂ ਝੱਟ ਪੱਟ ਹੀ ਗੱਜ ਕੇ ਗੁਰ ਫ਼ਤੇਹ ਬੁਲਾਉਂਦੇ ਹਨ। ਅੰਮ੍ਰਿਤ ਵੇਲੇ ਉੱਠਦਿਆਂ ਹੀ ਭਾਵੇਂ ਇਕੱਲੇ ਹੋਈਏ, ਸਭ ਤੋਂ ਪਹਿਲਾਂ ਸਤਿਗੁਰੂ ਸਾਹਿਬ ਜੀ ਨੂੰ ਬੋਲੇ ਸੋ ਨਿਹਾਲ॥ ਸਤਿ ਸ੍ਰੀ ਅਕਾਲ॥ ਜੈਕਾਰਾ ਗਜਾਉਣਾ ਚਾਹੀਦਾ ਹੈ, ਉਸ ਤੋਂ ਬਾਅਦ

ਸਤਿਗੁਰੂ ਸਾਹਿਬ ਜੀ ਨੂੰ ਗੁਰ ਫ਼ਤੇਹ ਬੁਲਾਉ ਜੀ। ਸਸਰੀ ਕਾਲ ਦੀ ਬਜਾਏ ਸਤਿ ਸ੍ਰੀ ਅਕਾਲ ਕਹੋ। ਵਾਹਗੁਰੂ ਜੀ ਕੀ ਫ਼ਤਹਿ॥ ਬਾਹਗੁਰੂ ਜੀ ਕੀ ਫ਼ਤਹਿ॥ ਦੀ ਬਜਾਏ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤੇਹ॥ ਹੀ ਕਹਿਣਾ ਚਾਹੀਦਾ ਹੈ ਜੀ। ”ਕਛਹਿਰਾ ਤੇ ਕਛਹਿਰਾ ਬਦਲੀ ਕਰਨ ਵਾਲਾ ਪਰਨਾ, ਮੋਢੇ ਜਾਂ ਸਿਰ ’ਤੇ ਨਹੀਂ ਰੱਖਣਾ। ਕੱਛ ਕਛਹਿਰਾ ਆਪਣੇ ਸਿਰ ’ਤੇ ਰੱਖਣਾ, ਲੱਕ ਵਾਲਾ ਪਰਨਾ ਸਿਰ ’ਤੇ ਬੰਨਣਾ, ਉਨ੍ਹਾਂ ਨਾਲ ਮੂੰਹ ਪੂੰਝਣਾ ਗਲਤ ਹੈ ਜੀ।

ਗੱਡੀ ’ਚ ਆਪਣਾ ਕਛਹਿਰਾ ਬੁਰਸ਼, ਫਰੀਜ਼ ਹੋਣ ਤੋਂ ਬਚਾਉਣ ਵਾਲੇ ਬਸਤ੍ਰ ਜ਼ਰੂਰ ਬਰ ਜ਼ਰੂਰ ਸਪੇਅਰ ਰੱਖੋ। ਜ਼ਿੰਦਗੀ ’ਚ ਜ਼ਰੂਰ ਕੰਮ ਆਉਂਣਗੇ। ਅੰਮ੍ਰਿਤ ਛਕਣ ਤੋਂ ਪਹਿਲਾਂ, ਕਕਾਰ ਪਹਿਨ ਕੇ ਕੁੱਝ ਸਮਾਂ ਕਕਾਰ ਰੱਖਣ ਦੀ ਆਦਤ ਪਕਾਈ ਜਾਵੇ, ਨਿੱਤਨੇਮ ਦਾ ਪੂਰਨ ਅਭਿਆਸ ਕੀਤਾ ਜਾਵੇ ਜੀ।

੯੦.ਰੰਗ:- ਪਰਮਪੂਜਨੀਕ ਗੁਰੂ ਖ਼ਾਲਸੇ ਜੀ ਦੇ ਨੀਲਾ ਚਿੱਟਾ ਕਾਲ਼ਾ ਕੇਸਰੀ ਚਾਰ ਰੰਗ ਹਨ। ਬਾਕੀ ਰੰਗ ਭੜਕੀਲੇ ਹੋਣ ਕਰਕੇ ਵਿਕਾਰ ਪੈਦਾ ਕਰਦੇ ਹਨ। (ਹੈਦਰੀ) ਹਰਾ ਲਾਲ ਕਸੁੰਭੀ ਰੰਗ ਨਹੀਂ ਪਹਿਨਣਾ ਜੀ।

੯੧.ਪੰਜਾਂ ਦੀ ਕੁਸੰਗਤ ਨਹੀਂ ਕਰਨੀ, ਜੋ ਕਾਲ਼ੇ ਬਰਤਨ ਵਾਂਗ ਦਾਗ਼ ਲਾਉਂਦੀ ਹੈ। ਯਥਾ:- ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥ ) ੧. ਮੀਣੇ:- ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਪ੍ਰਿਥੀਏ ਨੂੰ ਮੀਣਾ ਕਿਹਾ, ਜਦੋਂ ਉਸ ਨੇ ਪਰਮਪੂਜਨੀਕ ਨਿਰਵੈਰੁ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨਾਲ ਅਕਾਰਣ ਵੈਰ ਕੀਤਾ। ਇਸ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੂੰ ਛੋਟੀ ਉਮਰ ’ਚ ਸ਼ਹੀਦ ਕਰਨ ਲਈ ਦਾਈ ਦੇ ਅਸਥਨਾਂ ਨੂੰ ਜ਼ਹਿਰ ਲਵਾ ਕੇ ਭੇਜੀ, ਸਪੇਰੇ ਤੋਂ ਸੱਪ ਛੁਡਾਇਆ, ਖਿਡਾਵੇ ਤੋਂ ਦਹੀਂ ’ਚ ਜ਼ਹਿਰ

ਪੁਆਈ। ਯਥਾ:- ਤਿਉ ਦਰਗਹਿ ਮੀਣਾ ਮਾਰੀਐ; ਕਰਿ ਕੂੜੁ ਕੁਪਤਾ॥ ੨॥ (ਵਾਰ ੩੬) ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਮਾਲਵੇ ’ਚ ਸੱਚੇ ਚਰਨਕਮਲ ਪਾਏ। ਕੌਲ ਸੋਢੀ ਜੀ ਨੇ ਪ੍ਰੇਮ ਬੇਨਤੀ ਕੀਤੀ, “ਜੀ ਕ੍ਰਿਪਾ ਕਰਕੇ ਸਾਨੂੰ ਮੇਲੋ। ” ਤਾਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਕਿਹਾ, “ਅੰਮ੍ਰਿਤ ਛਕੋ ਤਾਂ ਮਿਲ ਸਕਦੇ ਹੋਂ। ” ਕੌਲ ਸੋਢੀ ਜੀ ਦੇ ਸਪੁੱਤ੍ਰਾਂ ਭਰਾਵਾਂ ਨੇ ਸ੍ਰੀ ਦਮਦਮੇ ਸਾਹਿਬ ਜੀ ਵਿਖੇ ਪਰਮਪਵਿੱਤ੍ਰ ਅੰਮ੍ਰਿਤ ਛਕਿਆ, ਆਪੇ; ਮੇਲਿ ਲਏ ਕਿਰਪਾਲ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਪਰਮਪੂਜਨੀਕ ਗੁਰੂ ਪੰਥ ਜੀ ਨਾਲ ਮੇਲ ਲਏ। ਇਉਂ ਪ੍ਰਿਥੀਚੰਦ ਦੀ ਸੰਤਾਨ ਚੋਂ ਬੇਅੰਤ ਘਰਾਣੇ ਪਰਮਪਵਿੱਤ੍ਰ ਅੰਮ੍ਰਿਤ ਛਕ ਕੇ ਮਿਲ ਚੁੱਕੇ ਹਨ।

੨.ਮਸੰਦ:- (ਮਸਨੰਦ)ਆਸਰਾ, ਆਧਾਰ। ਮਸਨੰਦ ਅੱਖਰ ਵਿਗੜ ਕੇ ਮਸੰਦ ਬਣ ਗਿਆ। ਪਰਮ ਕ੍ਰਿਪਾਲੂ ਸੱਚੇ ਸਤਿਗੁਰੂ ਸਾਹਿਬ ਨੇ ਇਨ੍ਹਾਂ ਨੂੰ ਉੱਚ ਪਦਵੀ ਬਖ਼ਸ਼ੀ, ਇਨ੍ਹਾਂ ਦੀ ਸੇਵਾ ਇਹ ਸੀ ਕਿ ਸਤਿਸੰਗਤਾਂ ’ਚ ਗੁਰਮਤਿ ਪ੍ਰਚਾਰ ਕਰਨ, ਸੰਗਤਾਂ ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ

ਦੇ ਸੱਚੇ ਚਰਨਾਂ 'ਚ ਲਿਆਉਣ, ਸਤਿਸੰਗਤਾਂ ਤੋਂ ਕਾਰ-ਭੇਟਾ ਉਗਰਾਹ ਕੇ, ਸਾਰੀ ਦੀ ਸਾਰੀ ਪਰਮਪੂਜਨੀਕ ਸਤਿਗੁਰੂ ਸਾਹਿਬ ਨੂੰ ਦੇਣ। ਜੋ ਸੱਚੇ ਸਤਿਗੁਰੂ ਸਾਹਿਬ ਜੀ ਬਖ਼ਸ਼ਣ, ਉਸ ਨੂੰ ਸੰਤੋਖ ਨਾਲ ਵਰਤਣ, ਪਰ ਇਹ ਸ਼ਰਾਬ ਮਾਸ ਮੰਦ ਕਰਮ ਕਰਨ ਲੱਗ ਗਏ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਨੇ ਦੋਸ਼ੀ ਮਸੰਦਾ ਨੂੰ ਮੱਚਦਾ ੨ ਗੁੜ, ਤੇਲ ਪਾ ਕੇ ਡੰਡ ਦਿਤਾ, ਇਨ੍ਹਾਂ ਨਾਲ ਵਰਤਣੋਂ ਮਨ੍ਹਾ ਕੀਤਾ। ਸ੍ਰੀ ਹੁਕਮਨਾਮਾ ਸਾਹਿਬ ਜੀ:- "ਮਸੰਦਾਂ ਨੋ ਮੰਨਣਾ ਨਾਹੀ, ਗੁਰੂ ਸੰਗਤ ਕੀ ਬਾਹੁੜੀ ਕਰੇਗਾ। ਮਸੰਦ ਮਸੰਦੀਏ ਦੇ ਮਰਣੇ ਪਰਣੇ ਗੁਰੂ ਕੇ ਸਿੱਖ ਨਾਹੀ ਬੈਠਣਾ। ਮਸੰਦ ਅਰੁ ਮਸੰਦੀਏ ਨਾਲਿ ਮਿਲਾਪੁ ਨਾਹੀ ਕਰਣਾ, ਹੋਰ ਵਧੀਕ ਦਿਕਿਤ ਨਾਹੀ ਕਰਣੀ, ਪਿਆਰ ਕਰਨਾ। ਜੋ ਸਿੱਖ ਮਿਲੈ ਸੋ ਮੇਲਿ ਲੈਣਾ। "

੩.ਧੀਰਮੱਲੀਏ:- ਪਰਮਪੂਜਨੀਕ ਸ੍ਰੀ ਬਾਬੇ ਗੁਰਦਿਤੇ ਸਾਹਿਬ ਜੀ ਦਾ ਵੱਡਾ ਕਪੁੱਤ੍ਰ, ਪਰਮਪੂਜਨੀਕ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦਾ ਵੱਡਾ ਭਾਈ, ਪਰਮਪੂਜਨੀਕ ਸਤਿਗੁਰੂ ਨੌਵੇਂ ਪਾਤਿਸਾਹ ਜੀ ਦਾ ਸਕਾ ਭਤੀਜਾ ਹੰਕਾਰੀ ਧੀਰਮੱਲ ਸੀ। ਇਹ ਪਰਮਪੂਜਨੀਕ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਪ੍ਰਤੱਖ ਹੁੰਦਿਆਂ ਆਪਣੇ ਛੋਟੇ ਭਾਈ ਪਰਮਪੂਜਨੀਕ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਨਾਲ ਈਰਖਾ ਕਰਕੇ ਸ੍ਰੀ ਕੀਰਤਪੁਰ ਸਾਹਿਬ ਜੀ ਵਿਖੇ ਗੱਦੀ ਲਾ ਕੇ ਧੱਕੇ ਨਾਲ ਆਪ ਗੁਰੂ ਬਣ ਬੈਠਾ। ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੀ ਆਗਿਆ ਪਾ ਕੇ, ਪਰਮਪੂਜਨੀਕ ਬਾਬਾ ਬਿਧੀਚੰਦ ਸਾਹਿਬ ਜੀ ਆਦਿ ਯੋਧਿਆਂ ਨੇ ਇਸ ਦਾ ਚੌਰ ਖੋਹ ਕੇ ਘਸੁੰਨ ਮੁੱਕੇ ਲਾਏ, ਡਰਦਾ ਭੱਜ ਆਇਆ। ਬਾਬੇ ਬਕਾਲੇ ਵਿਖੇ ਪਖੰਡੀ ਗੁਰੂ ਬਣ ਬੈਠਾ, ਇਸ ਨੇ ਪਰਮਪੂਜਨੀਕ ਸੱਚੇ ਮਹਾਨ ਪਰਉਪਕਾਰੀ ਸਤਿਗੁਰੂ ਨੌਵੇਂ ਪਾਤਿਸਾਹ ਜੀ 'ਤੇ ਦੋ ਵਾਰ ਗੋਲ਼ੀ ਚਲਾਈ। ੧੨ ਮਿਸਲਾਂ ਸਮੇਂ ਧੀਰਮੱਲੀਆਂ ਚੋਂ ਬੱਡਭਾਗ ਸਿੰਘ ਨੇ ਅੰਮ੍ਰਿਤ ਛਕਿਆ। ਦੁਆਬੇ ਵਾਲੇ ਸ੍ਰੀ ਕਰਤਾਰਪੁਰ ਸਾਹਿਬ ਜੀ, ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨੇ ਵਸਾਏ ਸਨ। ਹੰਕਾਰੀ ਨੀਚ ਜਲੰਧਰੀ ਸੂਬੇ ਨੇ ਪਰਮਪੂਜਨੀਕ ਸ੍ਰੀ ਥੰਮ੍ਹ ਸਾਹਿਬ ਜੀ ਸਾੜ ਦਿਤੇ। ਬੱਡਭਾਗ ਸਿੰਘ ਇੱਥੋਂ ਭੱਜ ਕੇ ਪਹਾੜਾਂ 'ਚ ਜਾ ਵੜਿਆ, ਨਾ ਤਾਂ ਆਪ ਕੁਰਬਾਨੀ ਦਿਤੀ ਤੇ ਨਾ ਹੀ ਜੰਗਲ਼ 'ਚ ਪਰਮਪੂਜਨੀਕ ਪਿਆਰੇ ਖ਼ਾਲਸੇ ਜੀ ਨੂੰ ਖ਼ਬਰ ਦਿਤੀ। ਭੂਤਨੇ ਕੱਢਦਾ ਤੇ ਗੁਰਾਂ ਤੋਂ ਬੇਮੁਖ ਜਾਣ ਕੇ, ਗੁਰੂ ਖ਼ਾਲਸੇ ਜੀ ਨੇ ਇਸ ਨੂੰ ਤਿਆਗ ਦਿਤਾ ਸੀ। ਸੋ ਧੀਰਮੱਲੀਆਂ ਦਾ ਵਿਸਾਹ ਨਹੀਂ ਕਰਨਾ। ਬੱਡਭਾਗ ਸਿੰਘ ਦੇ ਡੇਰੇ ਜਾਣੇ ਕਰਕੇ ਕੋਟਾਨ ਕੋਟਿ ਪਾਪ ਲੱਗਦੇ ਹਨ।

੪.ਰਾਮਰਾਈਏ:- ਪਰਮਪੂਜਨੀਕ ਸੱਚੇ ਸਤਿਗੁਰੂ ਸੱਤਵੇਂ ਪਾਤਿਸਾਹ ਜੀ ਦੇ ਵੱਡੇ ਪੁੱਤ੍ਰ ਰਾਮਰਾਏ ਦੇ ਜ਼ਬਾਨੀ ਤੁਕ ਉਲਟਾਉਣ ਤੋਂ ਸੱਚੇ ਪਾਤਿਸਾਹ ਜੀ ਨੇ ਕਿਹਾ, "ਰਾਮਰਾਏ ਨੂੰ ਭੇਟਾ ਨਹੀਂ ਦੇਣੀ। " ਇਉਂ ਤਿਆਗ ਦਿਤਾ। ਇਸ ਨੇ ਸਤਿਗੁਰੂ ਅੱਠਵੇਂ ਨੌਵੇਂ ਪਾਤਿਸਾਹ ਜੀ ਨਾਲ ਅਕਾਰਨ ਈਰਖਾ ਕਰਕੇ ਆਪਣੇ ਮਸੰਦ ਬਣਾ ਲਏ।

੫. ਗੰਗੂ ਸ਼ਾਹੀਏ (ਹਿੰਦਾਲੀਏ):- ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ ਪਾਪੀ ਗੰਗੂ ਨੇ ਪਰਮਪੂਜਨੀਕ ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਸ਼ਹੀਦ ਕਰਾਏ, ਇਸ ਕਰਕੇ ਇਸ ਦੀ ਬੰਸ ਨਾਲ ਨਹੀਂ ਵਰਤਣਾ।

੯੨.ਪੰਜਾਂ ਨਾਲ ਮੇਲ ਨਹੀਂ ਕਰਨਾ:- [੧]ਤਮਾਕੂ ਵਰਤਣ ਵਾਲੇ, [੨]ਕੁੜੀਮਾਰ ਤੇ [੩]ਕੁੜੀ ਵੇਚਣ ਵਾਲੇ, [੪]ਰੋੜੇ ਤੇ [੫]ਸਿਰਗੁੰਮ ਭਾਵ ਵਿਚਾਲਿਓਂ ਸਿਰ ਮੁਨਾਉਣ ਵਾਲੇ, ਇਨ੍ਹਾਂ ਚੋਂ ਜਿਹੜੇ ਅੰਮ੍ਰਿਤ ਛਕਣ, ਉਹ ਹੀ ਮੇਲਣੇ ਜੀ। ਹਿੰਦੂ ਤੁਰਕ ਕੋਊ, ਰਾਫਜੀ ਇਮਾਮਸਾਫੀ; ਮਾਨਸ ਕੀ ਜਾਤ ਸਭੈ.ਏਕੈ ਪਹਚਾਨਬੋ॥ (ਸ੍ਰੀ ਦਸਮ ੧੯)ਅਨੁਸਾਰ ਆਪ ਕਿਸੇ ਤੋਂ ਨਫਰਤ ਨਹੀਂ ਕਰਨੀ, ਸਭ ਨਾਲ ਇਤਨਾ ਚੰਗਾ ਪਿਆਰ ਨਾਲ ਵਰਤਣਾ, ਜਿਸ ਕਰਕੇ ਪ੍ਰੇਮ ਦੇ ਵਸੀਕਾਰ ਹੋ ਕੇ ਗੁਰਸਿੱਖ ਬਣ ਜਾਣ।

੯੩.ਚਾਰ ਬੱਜਰ ਕੁਰਹਿਤਾਂ:- [੧]ਹੁੱਕਾ [੨]ਹਜਾਮਤ [੩]ਹਲਾਲੋ [੪]ਹਰਾਮ॥ ਬਾਰੀਸ਼ੇ ਹਿਨਾ ਕਰਦ ਰੂ ਸਿਆਹ ਫਾਮ॥ ੪॥ (ਅਸਫੋਟਕ ਸ੍ਵਯੇ)

੧.ਤਮਾਕੂ:- ਜਿਸ ਨੇ ਭਰਿਸ਼ਟ ਤਮਾਕੂ ਵਰਤ ਲਿਆ, ਉਸ ਨੇ ਕੋੜ੍ਹੀ ਆਦਿ ਸਾਰੇ ਜਗਤ ਦੀ ਜੂਠ ਖਾ ਲਈ। ਇਸ ਦੇ ਵਰਤਣ ਨਾਲ ਸਾਰੇ ਪੁੰਨ ਨਾਸ ਹੋ ਜਾਂਦੇ ਹਨ। ਯਥਾ:- ਪਾਨ ਸੁਪਾਰੀ ਖਾਤੀਆ; ਮੁਖਿ ਬੀੜੀਆ ਲਾਈਆ॥ ਹਰਿ ਹਰਿ ਕਦੇ ਨ ਚੇਤਿਓ; ਜਮਿ ਪਕੜਿ ਚਲਾਈਆ॥ ਜਿਵੇਂ ਮਹਾਂਵਾਰੀ ਸਮੇਂ ਅੰਦਰੋਂ ਗੰਦ ਨਿਕਲਦਾ ਹੈ, ਤਿਵੇਂ ਤਮਾਕੂ ਪੀਣ ਵਾਲਿਆਂ ਦੇ ਮੂੰਹ 'ਚ ਗੰਦ ਵਸਦਾ ਹੈ। ਯਥਾ:- ਮ:੧॥ ਜਿਉ ਜੋਰੂ ਸਿਰਨਾਵਣੀ; ਆਵੈ ਵਾਰੋ ਵਾਰ॥ ਜੂਠੇ ਜੂਠਾ ਮੁਖਿ ਵਸੈ; ਨਿਤ ਨਿਤ ਹੋਇ ਖੁਆਰੁ॥ )ਸੁਣ ਗੁਰਸਿੱਖ ਕੀ ਰਹਿਤ ਕੋ; ਤਜੇ ਤਮਾਕੂ ਸੰਗ॥ ਮਰਣੀ ਮਰੈ ਤੌ ਅਤਿ ਭਲਾ; ਜਗਤ ਜੂਠ ਨਹਿ ਅੰਗ॥ ਜਿਸ ਚੀਜ਼ 'ਚ ਤਮਾਕੂ ਦੀ ਥੋੜੀ ਜਿਹੀ ਭੀ ਅੰਸ਼ ਪੈਂਦੀ ਹੈ, ਉਸ ਨੂੰ ਜੇ ਹੱਥ ਭੀ ਛੋਹ ਜਾਵੇ ਤਾਂ ਸਣੇ ਕੱਪੜੇ ਕੇਸੀਂ ਇਸ਼ਨਾਨ ਕੀਤਾ ਜਾਵੇ।

੯੪.ਪਰਮਪੂਜਨੀਕ; ਸਰਬ ਕਲਾ ਸਮਰਥ॥ ਸਤਿਗੁਰੂ ਦਸਵੇਂ ਪਾਤਿਸਾਹ ਜੀ ਦਾ ਘੋੜਾ, ਤਮਾਕੂ ਵਾਲੇ ਖੇਤ 'ਚ ਪ੍ਰਵੇਸ਼ ਨਹੀਂ ਸੀ ਹੋਇਆ। ਤਮਾਕੂ ਕੇ ਬਰਤਬੇ; ਹ੍ਵੈ ਜਪ ਤਪ ਸਭ ਨਾਸ॥ ਜਿਉ ਚਿਨਗਾਰੀ ਅਗਨ ਕੀ; ਪਰਤ ਪੁਰਾਨੇ ਘਾਸ॥ ਤਨਕ ਤਮਾਕੂ ਸੇਵੀਏ; ਦੇਵ ਪਿਤ੍ਰ ਤਜਿ ਜਾਇ॥ ਪਾਨੀ ਤਾ ਕੇ ਹਾਥ ਕੋ; ਮਦਰਾ ਸਮ ਅਘ ਦਾਇ॥ ੨੨॥ ) ਮਦਰਾ ਦਹਿਤਾ ਸਪਤਿ ਕੁਲ; ਭੰਗ ਦਹੈ ਤਨ ਏਕ॥ ਸਭ ਕੁਲ ਦਹਿਤਾ ਜਗਤ ਜੂਠ; ਨਿੰਦਾ ਦਹੈ ਅਨੇਕ॥ ੨੩॥ )ਧੂਮ੍ਰ ਪਾਨੰ ਰਤੰ ਵਿਪ੍ਰੰ; ਦਾਨੰ ਕਰਵੰਤਿ ਯੇ ਨਰਾਹ॥ ਦਾਤਾਰੋ ਨਰਕੰ ਯਾਤੀ; ਬ੍ਰਹਮਣੋ ਗ੍ਰਾਮ ਸੂਕਰਹ॥ (ਪਦਮ ਪੁਰਾਣ) (ਧੂਮ੍ਰ) ਤਮਾਕੂ ਚ ਰੱਤੇ ਪੰਡਿਤ ਨੂੰ ਦਾਨ ਕਰਨ ਵਾਲਾ ਜੋ ਪੁਰਸ਼ ਹੈ, ਉਹ ਦਾਤਾ ਨਰਕ ਨੂੰ ਜਾਂਦਾ ਹੈ ਤੇ ਉਹ ਪੰਡਿਤ ਮਰ ਕੇ ਪਿੰਡ ਦਾ ਸੂਰ ਬਣਦਾ ਹੈ। ਗੁਰਪ੍ਰਸਾਦਿ ਵਾਹਿਗੁਰੂ॥ ਯਮਾਖੂੰ ਪਿਵੇਤ ਸੋ ਆਪਿ ਸ੍ਵਾਸੂਮਾਂਨਿਰਯੋ ਪਤਤੇ, ਨਾਰਦਾਤ੍ਰ ਨ ਸੰਦੇਹਹ ਸਤਯੰ ਸਤਯੰ ਮਯੋਦਤਮ॥ (ਸਕੰਧ

ਪੁਰਾਣ) ਹੇ ਨਾਰਦ ਜੀ! ਜੋ ਪੁਰਸ਼ ਤਮਾਕੂ ਪੀਵੇਗਾ, ਉਹ ਕੁੰਭੀ ਆਦਿ ਨਰਕਾਂ 'ਚ ਅਵੱਸ਼ ਹੀ ਸੜੇਗਾ। ਇਹ ਮੇਰਾ ਕਹਿਣਾ ਸੱਚ ਹੈ, ਇਸ 'ਚ ਜ਼ਰਾ ਭੀ ਸੰਦੇਹ ਨਹੀਂ। ਬ੍ਰਹਮਾ:- ਹੇ ਨਾਰਦ ਜੀ! ਚਾਰੇ ਵਰਨ ਤਮਾਕੂ ਪੀਣ ਨਾਲ ਚੰਡਾਲ ਦੇ ਬਰਾਬਰ ਹੋ ਜਾਂਦੇ ਹਨ।

੯੫. ਤਮਾਕੂ ਦੇ ਤਿਆਗੀ ਪੂਰਨ ਸਾਧੂ ਦੀ ਸਾਖੀ:- ਅਜਮੇਰਸ਼ਾਹ ਰਾਜੇ ਨੇ ਆਪਣੀ ਕੁੜੀ ਦੀ ਸ਼ਾਦੀ ਇੱਕ ਪੂਰਨ ਸਾਧੂ ਨਾਲ ਜ਼ਬਰਦਸਤੀ ਕਰ ਦਿਤੀ, ਪਰ ਉਹ ਸਾਧੂ ਆਪਣੇ ਧਰਮ ਨੂੰ ਨਾਸ ਨਹੀਂ ਸੀ ਕਰਨਾ ਚਾਹੁੰਦਾ। ਜਦੋਂ ਉਹ ਸਾਧੂ ਕੋਲ਼ੇ ਜਾਂਦੀ, ਤਾਂ ਉਹ ਨਾਮ ਦੇ ਬਲ ਨਾਲ ਆਪਣੇ ਦੁਆਲੇ ਲੋਹੇ ਦਾ ਕਿਲਾ ਬਣਾ ਲੈਂਦਾ, ਪਰ ਜਦੋਂ ਉਸ ਨੂੰ ਧੋਖੇ ਨਾਲ ਤਮਾਕੂ ਪਿਆਇਆ ਗਿਆ ਤਾਂ ਉਸ ਦੇ ਸਾਰੇ ਮੰਤ੍ਰ ਨਾਸ ਹੋ ਗਏ, ਲੋਹੇ ਦਾ ਕਿਲਾ ਨਾ ਬਣਿਆਂ, ਜਿਸ ਕਰਕੇ ਉਸ ਦਾ ਜਤ ਟੁੱਟ ਗਿਆ।

੯੬.ਡਾਕਟ੍ਰ ਰਿਚਰਡਸਨ (ਇੰਗਲੈਂਡ):- ਲਹੂ 'ਚ ਤਮਾਕੂ ਮਲੀਨਤਾ ਪੈਦਾ ਕਰਦਾ ਹੈ। ਮਿਹਦੇ ਨੂੰ ਨਿਰਬਲ ਕਰਕੇ ਪਾਚਨ ਸ਼ਕਤੀ ਵਿਗਾੜਦਾ ਹੈ। ਦਿਲ ਨੂੰ ਆਲਸੀ ਕਰਕੇ ਵਿਗਾੜ ਪੈਦਾ ਕਰਦਾ ਹੈ। ਪੰਜੇ ਗਿਆਨ ਇੰਦ੍ਰੀਆਂ ਨੂੰ ਸੁਸਤ ਤੇ ਨਿਕੰਮਾ ਕਰਦਾ ਹੈ। ਦਿਮਾਗ 'ਚ ਬਹੁਤ ਸਾਰੇ ਦੁਖਦਾਈ ਮਾਦਿਆਂ ਨੂੰ ਇਕੱਠਾ ਕਰਦਾ ਹੈ। ਨਾੜੀਆਂ ਅਤੇ ਪੱਠਿਆਂ 'ਤੇ ਇਸ ਦਾ ਬਹੁਤ ਬੁਰਾ ਅਸਰ ਪੈਂਦਾ ਹੈ। ਗ਼ਲੇ ਨੱਕ 'ਚ ਗਰਮੀ, ਖੁਸ਼ਕੀ ਇਕੱਠੀ ਕਰਦਾ ਹੈ। ਫੇਫੜਿਆਂ 'ਚ ਅਜਿਹੇ ਘਾਉ ਪੈਦਾ ਕਰਦਾ ਹੈ, ਜਿਸ ਨਾਲ ਹਮੇਸ਼ਾ ਬਲਗਮ ਹੋ ਜਾਂਦੀ ਹੈ। ਡਾ: ਰਸਬਰਨ:- ਤਮਾਕੂ ਦੀ ਜ਼ਹਿਰ ਦੰਦਾਂ ਨੂੰ ਹਾਨੀਕਾਰਕ ਹੈ। ਡਾ: ਕੈਲਨ:- ਮੈਂ ਜਿਨੇ ਬਦਹਜ਼ਮੀ ਦੇ ਰੋਗੀ ਦੇਖੇ ਹਨ, ਉਹ ਸਭ ਤਮਾਕੂ-ਨੋਸ਼ ਸਨ। ਡਾ: ਸੈਲਵਾਨ:- ਦੁਨੀਆਂ 'ਤੇ ੯੫% ਕੈਂਸਰ ਦੇ ਰੋਗੀ ਤਮਾਕੂ ਵਾਲੇ ਹੁੰਦੇ ਹਨ।

੯੭.ਸਭ ਧਰਮਾਂ ਦੇ ਧਾਰਮਿਕ ਅਸਥਾਨਾਂ 'ਚ ਤਮਾਕੂ ਲਿਜਾਣ ਦੀ ਸਖ਼ਤ ਮਨਾਹੀ ਹੈ। ਰੋਜ਼ਿਆਂ ਦੇ ਦਿਨਾਂ 'ਚ ਮੁਸਲਮਾਨ ਤਮਾਕੂ ਨਹੀਂ ਪੀਂਦੇ। ਸ਼ਾਸਤ੍ਰਾਂ ਕਤੇਬਾਂ ਤੇ ਗੁਰਮਤਿ 'ਚ ਸਭ ਥਾਂ ਤਮਾਕੂ ਨੂੰ ਨਿੰਦਿਆ ਹੈ। ਇਸ ਨੂੰ ਕਿਸੇ ਭੀ ਪੀਰ ਪੈਗੰਬਰ ਅਵਤਾਰ ਨੇ ਨਹੀਂ ਵਰਤਿਆ। ਤਮਾਕੂ

ਪੀਣ ਵਾਲੇ ਦੇ ਹੱਥੋਂ ਪਾਣੀ ਆਦਿਕ ਲੈ ਕੇ ਨਹੀਂ ਪੀਣਾ। ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ।

੯੮. ਤਮਾਕੂ ਪੈਦਾਇਸ਼ ਬਾਰੇ:- ਹੰਕਾਰੀ ਸਹੰਸਰਬਾਹੂ ਨੇ ਆਪਣੇ ਸਾਢੂ ਜਮਦਗਨੀ ਜੀ ਤੋਂ ਕਾਮਧੇਨ ਗਊ ਖੋਹਣੀ ਚਾਹੀ, ਤਾਂ ਉਸ ਨੇ ਮੰਤ੍ਰਾਂ ਦੇ ਬਲ ਨਾਲ ਸਵਰਗ ਨੂੰ ਉਡਾਈ, ਹੰਕਾਰੀ ਸਹੰਸਰਬਾਹੂ ਨੇ ਤੀਰ ਮਾਰੇ, ਗਊ ਦੇ ਪੈਰਾਂ ਚ ਵੱਜਣ ਤੋਂ ਖ਼ੂਨ ਧਰਤੀ 'ਤੇ ਡਿਗਿਆ, ਉਸ ਖ਼ੂਨ ਤੋਂ ਤਮਾਕੂ ਪੈਦਾ ਹੋਇਆ, ਸੋ ਤਮਾਕੂ ਗਊ ਦਾ ਖ਼ੂਨ ਹੈ।

੯੯.ਪੁਰਾਣਿਕ ਮੱਤ ਅਨੁਸਾਰ:- ਪੱਛਮ 'ਚ ਕਿਸੇ ਨੇ ਗੋਮੇਧ ਯੱਗ ਕੀਤਾ, ਗੋਮੇਧ ਕੁੰਡ ਚੋਂ ਤਮਾਕੂ ਉੱਗਿਆ, ਭਾਵ ਗਊ ਹੱਤਿਆ ਕਰਨੇ ਕਰਕੇ ਇਹ ਪੈਦਾ ਹੋਇਆ। ਇੱਕ ਵਾਰ ਸ਼ਿਵ ਜੀ ਤੇ

ਪਾਰਬਤੀ ਜਾ ਰਹੇ ਸਨ, ਰਾਹ 'ਚ ਕਲਜੁੱਗ ਵੱਛੀ ਦਾ ਰੂਪ ਧਾਰ ਕੇ ਚਿੱਕੜ 'ਚ ਖੁੱਭ ਕੇ ਖੜ੍ਹ ਗਿਆ, ਉਸ ਨੂੰ ਬਾਹਰ ਕੱਢਣ ਲਈ ਸ਼ਿਵ ਜੀ ਨੇ ਉਸ ਦੇ ਕੰਨ ਖਿੱਚੇ, ਪਾਰਬਤੀ ਨੇ ਪੂਛ ਖਿੱਚੀ, ਤਾਂ ਉਸ ਦੇ ਕੰਨ ਤੇ ਪੂਛ ਪੁੱਟੇ ਗਏ, ਪਾਰਬਤੀ ਜੀ ਨੇ ਬਹੁਤ ਪਸਚਾਤਾਪ ਕੀਤਾ। ਸ਼ਿਵ ਜੀ ਨੇ ਪੂਛ ਗਾਰੇ 'ਚ ਦੱਬ ਕੇ ਉੱਪਰ ਕੰਨ ਲਾ ਦਿਤੇ ਤੇ ਕਿਹਾ, "ਇਸ ਤੋਂ ਭਰਿਸ਼ਟ ਤਮਾਕੂ ਪੈਦਾ ਹੋਵੇਗਾ। " ਸਪੇਨ ਦੇ ਕੋਲੰਬਸ ਨੇ ਜਦੋਂ ਅਮਰੀਕਾ ਲੱਭਿਆ, ਤਾਂ ਉਸ ਦੇ ਸਾਥੀ ਅਮਰੀਕਾ 'ਚੋਂ ਇਹ ਬੂਟੀ ਲਿਆਏ। ਸਪੇਨ ਤੋਂ ਯੂਰਪ ਦੇਸ਼ਾਂ 'ਚ ਫੈਲਿਆ। ਭਾਰਤ 'ਚ ਪੁਰਤਗਾਲ ਦੇ ਵਪਾਰੀਆਂ ਨੇ ੧੬੦੫ ਈ: 'ਚ ਲਿਆਂਦਾ। ਰੂਸ, ਈਰਾਨ, ਸਪੇਨ, ਸਵਿਟਜਰਲੈਂਡ ਆਦਿ ਦੇਸ਼ ਭੀ ਇਸ ਦੀ ਰੋਕ ਕਰਕੇ ਸਫਲ ਨਾ ਹੋ ਸਕੇ। ਧਾਰਮਿਕ, ਸੱਭਿਆਚਾਰਕ, ਪੁਰਾਣਿਕ ਤੇ ਵਿਗਿਆਨਿਕ ਦਲੀਲਾਂ ਦੁਆਰਾ ਤਮਾਕੂ ਜੱਗ ਨੂੰ ਰੋਗੀ ਦੁੱਖਦਾਇਕ ਭਰਿਸਟ ਕਰ ਰਿਹਾ ਹਾਨੀਕਾਰਕ ਹੈ। ਤਮਾਕੂ ਪੀਣ ਵਾਲਾ ਸਾਰੀ ਜ਼ਿੰਦਗੀ ਅਕਾਲ ਪੁਰਖ ਜੀ ਦੀ ਰਚਨਾ ਨੂੰ ਬਦਬੋ ਨਾਲ ਖਰਾਬ ਕਰਦਾ ਹੈ। ਇਸ ਦੀ ਬਦਬੋ ਤੋਂ ਸਾਊ ਬੰਦਿਆਂ ਦੇ ਨੱਕ 'ਚ ਜਾਨ ਆ ਜਾਂਦੀ ਹੈ। ਬੇਅੰਤ ਹੀ ਬਿਮਾਰੀਆਂ ਫੈਲਦੀਆਂ ਹਨ।

੧੦੦.ਦੂਜੀ ਕੁਰੈਹਤ ਹਜਾਮਤ:- ਕੇਸ ਮੁਨਾਉਣੇ ਬੱਜਰ ਕੁਰਹਿਤ ਹੈ। ਨਾਨਕ.ਜੇ ਸਿਰ ਖੁਥੇ ਨਾਵਨਿ ਨਾਹੀ; ਤਾ ਸਤ ਚਟੇ ਸਿਰਿ ਛਾਈ॥ ੧॥ )ਸਰਬ ਕਲਾ ਭਰਪੂਰ ਪ੍ਰਭ; ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:- ਜੇ ਸਿਰ ਦੇ ਕੇਸ ਪਟੌਣ ਵਾਲੇ ਸਿਰ ਖੁਥੇ, (ਨਾਵਨਿ)ਨਹਾਉਂਦੇ ਨਾਹੀ, ਤਾ ਉਨ੍ਹਾਂ ਦੇ ਸਿਰਿ 'ਚ, (ਸਤ)ਸੌ ਬੁੱਕ (ਛਾਈ)ਸੁਆਹ ਦੇ ਪਾਉ। ਸਿਰ ਦੀ ਚੋਟੀ ਤੋਂ ਲੈ ਕੇ, ਪੈਰ ਦੇ ਅੰਗੂਠੇ ਤੱਕ ਕਿਤੋਂ ਭੀ ਕੇਸ ਘਸਾਉਣੇ ਪੁੱਟਣੇ ਮੁਨਾਉਣੇ ਨਹੀਂ। ਯਥਾ:- ਕਬੀਰ.ਜੈਸੀ ਉਪਜੀ ਪੇਡ ਤੇ; ਜਉ ਤੈਸੀ ਨਿਬਹੈ ਓੜਿ॥ ਹੀਰਾ ਕਿਸ ਕਾ ਬਾਪੁਰਾ; ਪੁਜਹਿ ਨ ਰਤਨ ਕਰੋੜਿ॥ ਵਾਹਿਗੁਰੂ ਸਰੂਪ ਸੱਚੇ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਮਾਤਾ ਜੀ ਦੇ ਗਰਭ ਰੂਪੀ (ਪੇਡ)ਮੁੱਢ (ਤੇ)ਤੋਂ ਜੈਸੀ ਦੇਹ (ਉਪਜੀ) ਪੈਦਾ ਹੋਈ ਹੈ, (ਜਉ)ਜੇਕਰ (ਤੈਸੀ)ਉਸੇ ਤਰ੍ਹਾਂ ਸਾਬਤ ਸੂਰਤ (ਓੜਿ)ਅੰਤ ਤੱਕ ( (ਨਿਬਹੈ))ਨਿਭ ਜਾਵੇ, ਤਾਂ ਫਿਰ ਇੱਕ ਹੀਰਾ (ਬਾਪੁਰਾ)ਵਿਚਾਰਾ ਉਸ ਅੱਗੇ ਕਿਸ ਕੀਮਤ (ਕਾ)ਦਾ ਹੈ, ਭਾਵ ਕੱਝ ਭੀ ਨਹੀਂ, (ਕ੍ਰੋੜ)ਕ੍ਰੋੜਾਂ ਅਮੋਲਕ ਰਤਨ ਭੀ ਇਸ ਦੇ

ਬਰਾਬਰ (ਨ)ਨਹੀਂ (ਪੁਜਹਿ)ਪੁੱਜ ਸਕਦੇ। ਵਾ (ਹੀਰਾ) ਮਨੁੱਖਾ ਜਨਮ ਤਾਂ ਕੀ ਵਿਚਾਰਾ ਹੈ, ਕ੍ਰੋੜਾਂ (ਰਤਨ)ਦੇਵਤਿਆਂ ਦੀਆਂ ਦੇਹਾਂ ਭੀ ਇਸ ਦੇ ਬਰਾਬਰ ਨਹੀਂ ਪੁੱਜ ਸਕਦੀਆਂ। ਕਬੀਰ.ਮਨੁ ਮੂੰਡਿਆ ਨਹੀ; ਕੇਸ ਮੁੰਡਾਏ ਕਾਂਇ॥ ਜੋ ਕਿਛੁ ਕੀਆ ਸੋ ਮਨ ਕੀਆ; ਮੂੰਡਾ ਮੂੰਡੁ ਅਜਾਂਇ॥ ਪਰਮਪੂਜਨੀਕ ਵਾਹਿਗੁਰੂ ਸਰੂਪ ਭਗਤ ਸ੍ਰੀ ਕਬੀਰ ਸਾਹਿਬ ਜੀ ਮੂੰਹ ਮੁੰਨਣ ਵਾਲਿਆਂ ਨੂੰ ਤਾੜਦੇ ਹਨ:- ਹੇ ਪੁਰਖ! ਆਪਣੇ ਮਨੁ ਦੇ ਮੰਦੇ ਸੰਕਲਪਾਂ ਨੂੰ, ਵਿਚਾਰ ਰੂਪੀ ਉਸਤਰੇ ਨਾਲ ਨਹੀ (ਮੂੰਡਿਆ)ਮੁੰਨਿਆਂ, ਇਹ ਕੇਸ (ਕਾਂਇ)ਕਿਸ ਲਈ (ਮੁੰਡਾਏ)ਮੁੰਨੇ ਹਨ? ਜੋ ਕਿਛੁ ਪਾਪ ਕੀਆ ਹੈ, ਉਹ ਤਾਂ ਮਨ ਨੇ ਹੀ ਕੀਤਾ ਹੈ, ਪਰ ਡੰਨ ਮੂੰਹ ਸਿਰ ਨੂੰ ਦੇ ਦਿਤਾ। ਇਹ ਜੋ (ਮੂੰਡੁ) ਸਿਰ (ਮੂੰਡਾ)

ਮੁੰਨਿਆ ਹੈ, ਇਹ (ਅਜਾਂਇ)ਬਿਅਰਥ ਹੈ। ਯਥਾ:- ਮੂਡ ਮੁੰਡਾਏ; ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥ ੨॥ (੩੨੪) (ਮੂਡ) ਸਿਰ (ਮੁੰਡਾਏ) ਮੁਨਾਉਣ ਤੋਂ (ਜੌ)ਜੇਕਰ (ਸਿਧਿ) ਕਲਿਆਣ ਪਾਈ ਜਾ ਸਕੇ, ਤਾਂ ਹਰ ਛੇ ਮਹੀਨੇ ਮਗਰੋਂ ਮੁੰਨੀ ਜਾਣ ਵਾਲੀ ਭੇਡ, (ਕਾਈ) ਕੋਈ ਭੀ ਮੁਕਤੀ ਨੂੰ (ਨ) ਨਹੀਂ (ਗਈਆ) ਗਈ। ਨਾ ਸਤਿ ਮੂੰਡ ਮੁਡਾਈ ਕੇਸੀ; (੯੫੨) (ਮੂੰਡ) ਸਿਰ ਮੂੰਹ ਤੇ (ਕੇਸੀ)ਕੇਸਾਂ ਦੇ (ਮੁਡਾਈ)ਮੁੰਨਣੇ ਕਰਕੇ ਪਰਮਪਵਿੱਤ੍ਰ ਸਤਿ ਸਰੂਪ ਪ੍ਰਮੇਸ਼ਰ ਦੀ ਪ੍ਰਾਪਤੀ (ਨਾ) ਨਹੀਂ ਹੁੰਦੀ। ਭੱਦਨ ਤਿਆਗ ਕਰੋ ਰੇ ਭਾਈ। ਸਭ ਸਿੱਖਨ ਯਹ ਬਾਤ ਸੁਨਾਈ। ਮਾਤ ਪਿਤਾ ਮਰੇ ਜੇ ਕੋਈ। ਤਉ ਭੀ ਕਰਤ ਨ ਭੱਦਣ ਹੋਈ। ਮਾਤ ਪਿਤਾ ਗੋਬਿੰਦ ਹਮਾਰਾ। ਏ ਸੰਸਾਰ ਝੂਠ ਪਸਾਰਾ॥ ੨੨॥ ਤਾ ਪਰ ਭੱਦਣ ਭੂਲ ਨਾ ਕੀਜੈ। ਯਹ ਉਪਦੇਸ ਸਤਿ ਕਰ ਲੀਜੈ। ਭੱਦਨ ਭਰਮ, ਧਰਮ ਕਿਛ ਨਾਹੀ। ਨਿਹਚੈ ਜਾਨੋ ਸੰਤ ਮਨ ਮਾਹੀ।

ਵਾਹਿਗੁਰੂ॥ ਸੁੰਦਰ ਸਰੂਪ ਤੇ ਕੁਰੂਪ ਬਨ ਰੋਡੇ ਹੋਤ; ਜੈਸੇ ਭੂਪ ਦੰਡ ਦੇਤ, ਨੈਕ ਨ ਸ਼ਰੱਮ ਹੈ। ਮਲ ਮੂਤ ਮਲੀਨ ਤੇ ਮਲੀਨ ਅੰਗਨ ਲਗਤ; ਊਚ ਨੀਚ ਕੇ ਚਰਮ ਹੈ। ਪਾਕ ਮੁਖ ਮੂੰਡ ਕੈ ਨਿਪਾਕ ਕੋ ਫਿਰਾਵੈ ਨਿੱਤ; ਆਗੈ ਕਰਿ ਦੇਤ ਜੈਸੇ ਰਾਂਡ ਕੋ ਕਰੱਮ ਹੈ। ਸ਼ੋਭਾ ਲੋਕ ਗਤ ਪ੍ਰਲੋਕ ਕੀ ਬਿਗਾਰੇ ਮੂਢ। ਮੁੰਡਨ ਕਰਾਇ ਫੇਰ ਭਾਖਤੇ ਧਰਮ ਹੈ। (ਸ੍ਰੀ ਗੁ: ਪ੍ਰ: ਸੂ:)

੧੦੧. ਵਾਹਿਗੁਰੂ॥ ਰਹਿਤਨਾਮਾ ਭਾਈ ਦੇਸਾ ਸਿੰਘ ਜੀ:- ਜਬ ਪਹਿਲੇ ਸਭ ਸ੍ਰਿਸਟਿ ਉਪਾਈ। ਤਬ ਹੀ ਮਾਨੁਖ ਦੇਹਿ ਬਨਾਈ। ਤਨ ਇਸ ਕੇ ਸਿਰ ਕੇਸ ਜੁ ਦੀਨੋ। ਸੋ ਇਹ ਤਨ ਸ਼ਿੰਗਾਰਹਿ ਕੀਨੋ। ੭੯। ਦਾੜ੍ਹਾ ਮੁੱਛ ਸਿਰ ਕੇਸ ਬਨਾਈ। ਹੈ ਇਹ ਦ੍ਰਿੜ ਜਿਹ ਪ੍ਰਭੂ ਰਜਾਈ। ਮੇਟ ਰਜਾਇ ਜੁ ਸੀਸ ਮੁੰਡਾਵੈ। ਕਹੁ ਤੇ ਜਗ ਕੈਸੇ ਹਰਿ ਪਾਵੈ। ੮੦। ਪਾਖਹੁ ਬਿਨ ਬਿਹੰਗ ਜਿਮ ਹੋਈ। ਉੱਨ ਬਿਨਾ ਭੇਡ ਜਿਮ ਕੋਈ। ਬਸਨ ਬਿਨ ਨਾਰੀ ਹੈ ਜੈਸੇ; ਕੇਸਨ ਬਿਨ ਹੋਯ ਨਰ ਤੈਸੇ। ੮੧। ਕੇਸਨ ਨਰ ਧਾਰੇ ਹੈ ਜਬ ਹੀ। ਪੂਰਨ ਰੂਪ ਹੋਇ ਹੈ ਤਬ ਹੀ। ਕੇਸ ਏਕ ਪੁਨ ਰਹਤ ਜੁ ਪਾਈ। ਤਾ ਕੀ ਮਹਿਮਾ ਕਹੀ ਨਾ ਜਾਈ। ੮੨।

ਵਾਹਿਗੁਰੂ॥ ਪਾਂਚ ਕੀ ਕੁਸੰਗਤਿ ਤਜਿ ਸੰਗਤ ਸੋਂ ਪ੍ਰੀਤ ਕਰੈ, ਦਯਾ ਔਰ ਧਰਮ ਧਾਰ ਤਿਆਗ ਸਭ ਲਾਲਸਾ। ਹੁੱਕਾ ਨਾ ਪੀਵੈ, ਸੀਸ ਦਾੜ੍ਹੀ ਨ ਮੁੰਡਾਵੈ, ਸੋ ਤੋ ਵਾਹਿਗੁਰੂ ਜੀ ਕਾ ਖ਼ਾਲਸਾ। ੩੦। (ਸ੍ਰੀ ਗੁ: ਸੋ: ਕ: ਸੈਨਾਪਤਿ)

ਗੁਰਪ੍ਰਸਾਦਿ ਵਾਹਿਗੁਰੂ॥ ਕੇਸ ਚਮੜੀ ਦੀਆਂ ਡੂੰਘੀਆਂ ਤੈਹਾਂ 'ਚ ਹੋਣੇ ਕਰਕੇ, ਬਾਰ ੨ ਕੱਟਣ ਤੋਂ ਜ਼ਿਆਦਾ ਸ਼ਕਤੀ ਲੈਂਦੇ ਰਹਿੰਦੇ ਹਨ। ਜਿਸ ਕਰਕੇ ਮਨੁੱਖ ਸ਼ਕਤੀ ਹੀਣ ਹੋ ਜਾਂਦਾ ਹੈ।

੧੦੨.ਮਾਸ ਤਿਆਗ ਦਾ ਸ਼ੁਭ ਉਪਦੇਸ਼:- ਕਲਮਾ ਪੜ੍ਹ ਕੇ ਢਾਈ ਛੁਰੀਆਂ ਫੇਰ ਕੇ ਕੋਹ ੨ ਕੇ ਮਾਰੇ ਜੀਵ ਦਾ ਮਾਸ ਕੁੱਠਾ ਹੈ। ਬੁੱਧੀ ਪਸ਼ੂ ਵਰਗੀ ਹੋ ਜਾਂਦੀ ਹੈ। ਮਾਸ ਖਾਣ ਵਾਲੇ ਨੂੰ ਉਸੇ ਜੂਨ 'ਚ ਪੈ ਕੇ ਆਪਣਾ ਮਾਸ ਖੁਆਉਣਾ ਪੈਂਦਾ ਹੈ। ਦਿਲ ਪ੍ਰੇਮ ਤੋਂ ਵਾਂਝਾ ਰਹਿੰਦਾ ਹੈ ਤੇ ਮਨ ਪੁਸ਼ਟ ਹੋ ਕੇ ਭੋਗਾਂ ਨੂੰ ਬਹੁਤ ਚਾਹੁੰਦਾ ਹੈ। ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ

ਜਾਣਾ॥ ਗਲਾਂ ਚ ਜਨੇਊ ਪਾਉਣ ਦੀ ਖ਼ੁਸ਼ੀ 'ਚ ਬੱਕਰੇ ਨੂੰ ਕੋਹ ੨ ਕੇ, ਅਖਾਧ ਖਾਂਦੇ ਹਨ। ਯਥਾ:- ਕੁਹਿ ਬਕਰਾ ਰਿੰਨ੍ਹਿ ਖਾਇਆ ਸਭੁ ਕੋ ਆਖੈ ਪਾਇ॥ (੪੭੧) ਕਬੀਰ. ਜੋਰੁ ਕੀਆ ਸੋ ਜੁਲਮੁ ਹੈ; ਲੇਇ ਜਬਾਬੁ ਖੁਦਾਇ॥ ਦਫਤਰ ਲੇਖਾ ਨੀਕਸੈ; ਮਾਰ ਮੁਹੈ ਮੁਹਿ ਖਾਇ॥ (੧੩੭੫) ਕਬੀਰ ਜੀਅ ਜੁ ਮਾਰਹਿ ਜੋਰੁ ਕਰਿ; ਕਹਤੇ ਹਹਿ ਜੁ ਹਲਾਲੁ॥ ਦਫਤਰੁ ਦਈ ਜਬ ਕਾਢਿ ਹੈ; ਹੋਇਗਾ ਕਉਨੁ ਹਵਾਲੁ॥ ੧੯੯॥ ਕਾਜ਼ੀ ਨੇ ਸ੍ਰੀ ਸੁਲਤਾਨਪੁਰ ਸਾਹਿਬ ਜੀ 'ਚ ਮੁਰਗੀ ਜਿਬ੍ਹਾ ਕੀਤੀ। ਗਰਮ ੨ ਹੱਥੋਂ ਛੁੱਟ ਗਈ ਤਾਂ ਛਿੱਟਾਂ ਪੈਣ ਤੋਂ ਕਿਹਾ, "ਮੇਰਾ ਚੋਲ਼ਾ (ਪਲੀਤੁ) ਅਪਵਿੱਤ੍ਰ ਹੋ ਗਿਆ। " ਯਥਾ:- ਜੇ ਰਤੁ ਲਗੈ ਕਪੜੈ; ਜਾਮਾ ਹੋਇ ਪਲੀਤੁ॥ ਜੋ ਰਤੁ ਪੀਵਹਿ ਮਾਣਸਾ; ਤਿਨ ਕਿਉ ਨਿਰਮਲੁ ਚੀਤੁ॥ (੧੪੦) ਬੇਦੁ ਪੜੈ ਮੁਖਿ ਮੀਠੀ ਬਾਣੀ॥ ਜੀਆਂ ਕੁਹਤ; ਨ ਸੰਗੈ ਪਰਾਣੀ॥ ੩॥ (੨੦੧) ਜਉ ਸਭ ਮਹਿ ਏਕੁ ਖੁਦਾਇ ਕਹਤ ਹਉ; ਤਉ ਕਿਉ ਮੁਰਗੀ ਮਾਰੈ॥ ੧॥ ਪਰਮਪੂਜਨੀਕ ਭਗਤ ਕਬੀਰ ਸਾਹਿਬ ਜੀ ਨੂੰ ਕਿਸੇ ਨੇ ਸ਼ਿਕਾਰ ਖੇਲਣ ਲਈ ਕਿਹਾ, ਤਾਂ ਉੱਤ੍ਰ ਦਿਤਾ:- ਕਬੀਰ. ਖੂਬੁ ਖਾਨਾ ਖੀਚਰੀ; ਜਾ ਮਹਿ ਅੰਮ੍ਰਿਤੁ ਲੋਨੁ॥ [1]ਹੇਰਾ ਰੋਟੀ ਕਾਰਨੇ; ਗਲਾ ਕਟਾਵੈ ਕਉਨੁ॥ ੧੮੮॥ [1]ਸ਼ਿਕਾਰ। ਧ੍ਰਿਤਰਾਸ਼ਟ੍ਰ ਜੀ ਨੇ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੂੰ ਪੁੱਛਿਆ, "ਦਾਸਨ ਦਾਸ ਨੂੰ ੧੦੧ ਜਨਮਾਂ ਦਾ ਗਿਆਨ ਹੈ, ਜਿਨ੍ਹਾਂ 'ਚ ਦਾਸ ਨੇ ਕੋਈ ਭੀ ਪਾਪ ਨਹੀਂ ਕੀਤਾ, ਪਰ ਹੁਣ ਦਾਸ ਦੇ ਸੌ ਸਪੁੱਤ੍ਰ ਮਰਨ ਦਾ ਕੀ ਕਾਰਨ ਹੈ?" ਤਾਂ ਭਗਵਾਨ ਜੀ ਦੱਸਿਆ, "ਆਪ ਜੀ ਦੇ ੧੦੭ ਵੇਂ ਜਨਮ 'ਚ, ਆਪ ਜੀ ਦੇ ਸ਼ਿਕਾਰੀਆਂ ਨੇ, ਆਪ ਜੀ ਦੇ ਘਰ 'ਚ ਪਾਲੇ ਹੰਸਾਂ ਦੇ ਸੌ ਬੱਚੇ, ਇੱਕ ੨ ਕਰਕੇ ਆਪ ਜੀ ਨੂੰ ਖੁਵਾਏ, ਸੁ ਇਸ ਜ਼ੁਲਮ ਪਾਪ ਕਰਕੇ, ਹੰਸ ਹੰਸਣੀ ਦੇ ਸ੍ਰਾਪ ਕਰਕੇ, ਸੌ ਪੁੱਤ੍ਰ ਮਰੇ ਹਨ। ਸੋ ਜੀਵਾਂ ਨੂੰ ਮਾਰਨ ਦਾ ਡੰਨ ਨਿਸਚੇ ਕਰਕੇ ਭੁਗਤਣਾ ਹੀ ਪੈਂਦਾ ਹੈ। "

ਵਾਹਿਗੁਰੂ॥ ਪਰਮਪੂਜਨੀਕ ਧੰਨ ੨ ਬਾਬਾ ਦੀਪ ਸਿੰਘ ਸਾਹਿਬ ਖ਼ਾਲਸਾ ਜੀ ਨੇ ਸਤਾਸੀ ਸਾਲ ਦੀ ਉਮਰ 'ਚ ਜ਼ੁਲਮ ਨੂੰ ਨਾਸ ਕਰਨ ਲਈ, ਜਿਵੇਂ ਬੜੀ ਬਹਾਦਰੀ ਨਾਲ ਜੰਗ ਕੀਤਾ, ਇਸ ਤੋਂ ਸਾਰਾ ਸੰਸਾਰ ਕੀ? ਖੰਡ ਬ੍ਰਹਮੰਡ ਭਲੀ ਪ੍ਰਕਾਰ ਜਾਣੂ ਹਨ। ਉਨ੍ਹਾਂ ਨੇ ਕਦੇ ਭੀ ਮਾਸ ਨਹੀਂ ਸੀ ਛਕਿਆ। ਜੇ ਮਾਸ ਨੂੰ ਹੀ ਤਾਕਤ ਦਾ ਮੁਖ ਸਾਧਨ ਮੰਨ ਲਈਏ, ਤਾਂ ਫਿਰ ਉਹ ਐਨੇ ਬਹਾਦਰ ਕਿਉਂ ਸਨ?

ਕੁਹੈ ਕਸਾਈ ਬਕਰੀ; ਲਾਇ ਲੂਣ.ਸੀਖ ਮਾਸੁ ਪਰੋਆ॥ ਹਸਿ ਹਸਿ ਬੋਲੇ ਕੁਹੀਂਦੀ; ਖਾਧੇ ਅਕਿ ਹਾਲੁ ਇਹੁ ਹੋਆ॥ ਮਾਸ ਖਾਨਿ.ਗਲਿ ਛੁਰੀ ਦੇ; ਹਾਲੁ ਤਿਨਾੜਾ ਕਉਣੁ ਅਲੋਆ॥ (ਵਾਰ ੩੭)ਜੋ ਕੁੱਠਾ ਜਾਂ ਝਟਕਾਇਆ ਕੋਈ ਭੀ ਮਾਸ ਖਾਵੇਗਾ, ਉਹ ਬੱਜਰ ਕੁਰਹਿਤੀਆ ਹੈ, ਦੁਬਾਰਾ ਅੰਮ੍ਰਿਤ ਛਕ ਕੇ ਰਹਿਤ 'ਚ ਪ੍ਰਪੱਕ ਰਹੇ। ਤਲਵਾੜੇ ਗਿਆਨੀ ਜੀ ਦੇ ਬਚਨ ਲਿਖੋ

ਵਾਹਿਗੁਰੂ॥ ਆਮਲੇਟ ਆਂਡੇ ਦਾ ਪੂੜਾ, ਗੁਰਮਤਿ ਅਨੁਸਾਰ ਮਨ੍ਹਾ ਹੈ। ਜਿਨ੍ਹਾਂ ਬੱਚਿਆਂ ਨੂੰ ਆਮਲੇਟ ਖੁਆਇਆ ਜਾਂਦਾ ਹੈ, ਉਨ੍ਹਾਂ ਦੇ ਇਖ਼ਲਾਕ ਗਿਰ ਜਾਂਦੇ ਹਨ। ਵਾਹਿਗੁਰੂ॥ ਗੁਰੂ ਪਿਆਰੇ

ਛੱਤੀ ਪ੍ਰਕਾਰ ਦੇ ਅੰਮ੍ਰਿਤ ਪਦਾਰਥ ਛਕ ਕੇ ਵਿਸ਼ੇ ਤਿਆਗ ਕੇ ਅੰਮ੍ਰਿਤ ਰਸ ਪੀਂਦੇ ਹਨ। ਯਥਾ:- ਬਿਖੈ ਬਨੁ ਫੀਕਾ, ਤਿਆਗਿ ਰੀ ਸਖੀਏ; ਨਾਮੁ ਮਹਾ ਰਸੁ ਪੀਓ॥ (੮੦੨) ਅੰਮ੍ਰਿਤ ਰੂਪ ਬਾਣੀ ਪੜ੍ਹਨ ਦੀ ਬਰਕਤ ਦਾ ਸਦਕਾ, ਉਨ੍ਹਾਂ ਪਿਆਰਿਆਂ ਦਾ ਸ੍ਰੀਰ ਪਾਪਾਂ ਵਿਕਾਰਾਂ ਦੀ ਮੈਲ਼ ਤੋਂ ਰਹਿਤ ਅਤੇ ਮਨ ਸਦਾ ਅਡੋਲ ਤੇ ਕਵਲ ਫ਼ੁੱਲ ਵਾਂਗ ਖਿੜਿਆ ਹੀ ਰਹਿੰਦਾ ਹੈ।

੧੦੩.ਗੁਰਸਬਦ ਦੇ ਸੰਪੂਰਨ ਮਹਾਂ ਮਹਾਂ ਵਿਸਮਾਦ ਅਰਥ। ਮਾਸੁ ਮਾਸੁ ਕਰਿ, ਮੂਰਖੁ ਝਗੜੇ; ਗਿਆਨੁ ਧਿਆਨੁ ਨਹੀ ਜਾਣੈ॥ ਮਾਸ ਖਾਣ ਵਾਲਿਆਂ ਨੂੰ ਜੇ ਕੋਈ ਕਹੇ ਕਿ ਤੁਸੀਂ ਗੁਰੂ-ਘਰ ਦੇ ਸੇਵਕ ਹੋ, ਤਾਂ ਉਹ ਮਾਸ ਤੋਂ ਰੋਕਣ ਵਾਲੇ ਨੂੰ, ਇਹ ਤੁਕ ਸੁਣਾ ਕੇ ਮੂਰਖ ਕਹਿੰਦੇ ਹਨ, ਪਰ ਆਪ ਮੂਰਖ ਹਨ। ।

ਸਲੋਕ ਮਃ ੧॥ ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥ (੧੨੮੯)ਉਥਾਨਕਾ:- (ਉ-ਧਰਣ)ਤੀਰਥ ਉਦਮੁ ਸਤਿਗੁਰੂ ਕੀਆ; ਸਭ ਲੋਕ ਉਧਰਣ ਅਰਥਾ॥ (੧੧੧੬)ਅਨੁਸਾਰ ਅਕਾਲ ਪੁਰਖੁ ਪਹਿਲੇ ਪਾਤਿਸਾਹ ਜੀ ਨੇ ਗ੍ਰਹਿਣ ਸਮੇਂ, ਥਾਨੇਸ਼ਰ ਸ਼ਹਿਰ ਤੋਂ ਦੱਖਣ, ਕੁਰੂਕਛੇਤਰ ਤਾਲ ਦੇ ਪਾਸ ਸਿੱਧਬੱਟੀ ਵਿਖੇ, ਜਿੱਥੇ ਪਰਮਪੂਜਨੀਕ ਪਰਮਪਵਿੱਤ੍ਰ ਸੱਚੇ ਚਰਨ ਕਮਲ ਪਾਏ, ਉਸ ਸ੍ਰੀ ਗੁਰਦੁਆਰੇ ਸਾਹਿਬ ਜੀ ਦਾ ਪਰਮਪਵਿੱਤ੍ਰ ਨਾਮ ਸਿੱਧਬੱਟੀ ਹੈ। ਓਇ ਹਰਿ ਕੇ ਸੰਤ. ਨ ਆਖੀਅਹਿ; ਬਾਨਾਰਸਿ ਕੇ ਠਗ॥ (੪੭੬) ਅਨੁਸਾਰ ਦੰਭੀ ਨਿਗੁਰੇ ਉੱਤੋਂ ਸੰਤ ਭੇਖ ਧਾਰ ਕੇ ਬਾਹਰੋਂ ਵੈਸ਼ਨੂੰ ਕਹਾ ਕੇ, ਨੱਕ ਫੜ ਕੇ ਸਮਾਧੀ ਲਾ ਕੇ ਭੋਲ਼ੇ ਲੋਕਾਂ ਨੂੰ ਲੁੱਟਣ ਰੂਪ ਵਾ ਮੰਦ ਕਰਮ ਕਰਨ ਰੂਪ ਵਾ ਕੁਧਾਨ ਖਾਣ ਰੂਪ ਮਾਸ ਖਾਂਦੇ ਸਨ।

ਇੱਕ ਨਾਨੂ ਨਾਮੇ ਹੰਕਾਰੀ ਪੰਡਿਤ ਨੇ ਭਵਿਖਤ ਪੁਰਾਣ 'ਚ ਪੜਿਆ, ਕਿ ਕਲਜੁੱਗ ਚ ਵਾਹਿਗੁਰੂ ਜੀ ਨੇ ਪਰਮਪੂਜਨੀਕ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਅਵਤਾਰ ਧਾਰ ਕੇ ਦਿਗ ਵਿਜੇ ਪਾਉਣੀ ਹੈ। ਅਤਿ ਹੰਕਾਰ ਕਰਕੇ ਆਪਣੇ ਆਪ ਨੂੰ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਕਹਾ ਕੇ, ਦਿਗ ਵਿਜੇ ਪਾਉਣ ਲੱਗਾ। ਅਰਬਦ ਨਰਬਦ ਧੁੰਧੂਕਾਰਾ॥ ਵਿਆਪਕ ਬ੍ਰਹਮ ਵਾਹਿਗੁਰੂ ਜੀ ਦੇ ਪੂਰਨ ਅਵਤਾਰ, ਅਨਤਕਲਾਵਾਨ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਹੁਕਮ ਅਨੁਸਾਰ ਭਾਈ ਮਰਦਾਨਾ ਸਾਹਿਬ ਜੀ ਪਰਮਪਵਿੱਤ੍ਰ ਰਸ ਭਿੰਨਾ ਅੰਮ੍ਰਿਤ ਕੀਰਤਨ ਕਰਨ ਲੱਗੇ। ਸੁੰਦਰ ਦੀਵਾਨ ਸਜ ਗਿਆ, ਸਤਿਸੰਗੀ ਪ੍ਰੇਮੀ ਅੰਮ੍ਰਿਤ ਕੀਰਤਨ ਸੁਣ ਕੇ ਝੂਮਣ ਲੱਗੇ, ਭਾਵੇਂ ਗ੍ਰਹਿਣ ਸਮੇਂ ਅੱਗ ਪਾਉਣ

ਦੀ ਸਖ਼ਤ ਮਨਾਹੀ ਸੀ, ਪਰ ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੀ ਆਗਿਆ ਅਨੁਸਾਰ, ਸਤਿਸੰਗੀਆਂ ਨੇ ਗੁਰੂ ਕਾ ਲੰਗਰ ਤਿਆਰ ਕਰਨ ਲਈ ਵੱਡੇ ਮਟਕੇ ਚ ਖੀਰ ਰਿੰਨ੍ਹਣੀ ਰੱਖ ਦਿਤੀ। ਸਾਰੇ ਮੇਲੇ ਚ ਰੌਲ਼ਾ ਪੈ ਗਿਆ। ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੇ ਨਿੰਦਕਾਂ ਨੇ ਮਹਾਂ ਪੂਰਖਾਂ ਨੂੰ ਗਰਮ ਕਰਨ ਲਈ, ਸੱਚੇ ਪਾਤਿਸਾਹ ਜੀ ਦੀ ਨਿੰਦਾ ਕਰਦਿਆਂ ਕਿਹਾ, "ਇਹ ਮੱਛੀ ਰਿੰਨ੍ਹ ਰਹੇ ਹਨ। " ਦੰਭੀ ਪਾਂਡੇ ਅਖੌਤੀ ਵਿੱਦਵਾਨ ਇਕੱਠੇ ਹੋ ਕੇ ਸਤਿਗੁਰਾਂ ਪਾਸ ਆਏ, ਗੁੱਸੇ ਨਾਲ ਕਿਹਾ, "ਤੁਸੀਂ ਮੱਛੀ ਕਿਉਂ ਰਿੰਨ੍ਹੀ ਹੈ? ਤੁਸੀਂ ਕੁ-ਧਰਮੀ ਹੋਂ, ਬਹੁਤ ਵੱਡਾ ਪਾਪ ਕੀਤਾ ਹੈ। " ਇਹ ਕਹਿ

ਕੇ ਮਾਰੋ ੨ ਕਹਿਣ ਲੱਗੇ, ਇੱਧਰੋਂ ਸੱਚੇ ਪਾਤਿਸਾਹ ਜੀ ਦੇ ਪ੍ਰੇਮੀ ਭੀ ਸਾਵਧਾਨ ਹੋ ਗਏ। ਸੱਚੇ ਪਾਤਿਸਾਹ ਜੀ ਨੇ ਭਾਰੀ ਬੀਰਰਸ ਨਾਲ ਗੱਜ ਕੇ ਕਿਹਾ, "ਜੇ ਤੁਹਾਡੇ ਚ ਬਲ ਹੈ ਤਾਂ ਮਾਰੋ। " ਇਹ ਸੁਣ ਕੇ ਸਾਰੇ ਠਿਠੰਬਰ ਗਏ। ਧੀਰਜਧਾਰੀ ਸੱਚੇ ਪਾਤਿਸਾਹ ਜੀ ਨੇ ਕਿਹਾ, "ਤੁਸੀਂ ਝੂਠੇ ਹੋਂ। " ਚੁੰਚ ਗਿਆਨੀ ਨਾਨੂ ਤਮਕ ਕੇ ਬੋਲਿਆ, "ਸੂਰਜ ਗ੍ਰਹਿਣ, ਪੁੰਨ ਦਾਨ ਸਮੇਂ ਅੱਗ ਪਾਉਣੀ ਸਖ਼ਤ ਮਨ੍ਹਾ ਹੈ, ਪਰ ਤੁਸੀਂ ਮੱਛੀ ਕਿਉਂ ਰਿੰਨ੍ਹ ਰਹੇ ਹੋਂ? ਗੁਰਦੇਵ ਸਤਿਗੁਰ. ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ. ਨਮਸਕਰਾ॥ ੧॥ ਜੀ ਨੇ ਇਹ ਸ਼ਬਦ ਉਚਾਰਿਆ, ਜਿਸ ਚ ਉਨ੍ਹਾਂ ਨੂੰ ਦੱਸਿਆ, "ਤੁਸੀਂ ਮਾਸ ਦੇ ਤਿਆਗੀ ਨਹੀਂ। ਸਹੀ ਬੈਸਨੋ ਉਹੀ ਹੈ ਜੋ ਮਾਸ ਅਤੇ ਖਾਣ ਪੀਣ ਪਹਿਨਣ, ਖੀਰਾਂ ਪੂੜੇ ਲੱਡੂ ਪੇੜੇ, ਮਲਕਭਾਗੋ ਦਾ ਲਹੂ ਭਰਿਆ ਕੁਧਾਨ ਅਤੇ ਇੰਦ੍ਰੀਆਂ ਦੇ ਵਿਸ਼ੇ ਭੀ ਤਿਆਗੇ। ਤੁਸੀਂ ਝੂਠ ਕਹਿੰਦੇ ਹੋਂ ਕਿ ਮਾਸ ਰਿੱਧਾ ਹੈ। ਅਸੀਂ ਤਾਂ ਸਾਧੂਆਂ ਦੇ ਛਕਣ ਲਈ ਖੀਰ ਰਿੰਨ੍ਹੀ ਹੈ। ਤੁਸੀਂ ਮਾਸ ਤੋਂ ਬਚੇ ਨਹੀਂ, ਇਹ ਸਾਰੀ ਰਚਨਾ ਹੀ ਮਾਸਮਈ ਹੈ। " ਅਨਤ ਕਲਾਵਾਨ ਵਾਹਿਗੁਰੂ ਸਤਿਗੁਰੂ ਸਾਹਿਬ ਜੀ ਦੀ ਇਹ ਅਗਮ ਅਪਾਰ ਸ਼ਕਤੀ ਹੈ, ਜੋ ਉਨ੍ਹਾਂ ਦੀ ਲਾਠੀ ਉਨ੍ਹਾਂ ਦੇ ਹੀ ਠੋਕ ਦਿਤੀ। ਇਸ ਨੂੰ ਪਰੋਂਢਿਆਵਾਦ ਕਹੀਦਾ ਹੈ, ਹਜ਼ੂਰ ਸੱਚੇ ਪਾਤਿਸਾਹ ਜੀ ਨੇ ਕਿਹਾ, "ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੁਆਰਾ ਵਾਹਿਗੁਰੂ ਜੀ ਦੇ ਹੁਕਮ ਨੂੰ ਬੁਝੀਦਾ ਹੈ। ਗੈਂਡਾ, ਗਾਂਈਆਂ, ਘੋੜੇ, ਰਾਜੇ ਆਦਿ ਮਾਰ ਕੇ ਜੱਗ ਕਰਨੇ, ਰਾਤ ਨੂੰ ਚੋਰੀ ਮਾਸ ਖਾਣਾ ਅਤੇ ਮੰਦ ਕਰਮ ਕਰਨਾ, ਅਭੱਖ ਭੱਖਣਾ, ਇਹ ਮਾਸ ਖਾ ਰਹੇ ਹੋਂ। "ਹੰਗਤਾ ਦੇ ਤਿਆਗ ਦਾ ਉਪਦੇਸ਼ ਹੈ। "ਹੇ ਭਾਈ! ਤੁਹਾਡਾ ਮੂਲ ਰਕਤ-ਬਿੰਦ ਹੈ। ਮਾਤਾ ਜੀ ਦੇ ਗਰਭ 'ਚ ਪੁੱਠੇ ਲਮਕੇ ਹੋਂ, ਇਸ ਕਰਕੇ ਹੰਕਾਰ ਕਿਉਂ ਕਰਦੇ ਹੋਂ?"ਸਲੋਕ ਮਃ੧॥ ਵਾਹਿਗੁਰੂ ਜੀ ਦੇ (ਮਃ) ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ (੧)ਪਹਿਲੇ ਪਾਤਿਸਾਹ ਜੀ ਸਲੋਕ ਫ਼ੁਰਮਾ ਰਹੇ ਹਨ:- ਪਹਿਲਾਂ ਮਾਸਹੁ ਨਿੰਮਿਆ; ਮਾਸੈ ਅੰਦਰਿ ਵਾਸੁ॥ ਹੇ ਨਾਨੂੰ ਆਦਿ ਪੰਡਿਤੋ, ਸੁਣੋ! ਸਭ ਤੋਂ ਪਹਿਲਾਂ ਇਹ, ਰਕਤ ਬਿੰਦ ਰੂਪੀ (ਮਾਸਹੁ) ਮਾਸ ਤੋਂ ਮਾਤਾ ਜੀ ਦੇ ਗਰਭ ਚ (ਨਿੰਮਿਆ)ਰਚਿਆ ਗਿਆ। ਇਸ ਦਾ ਮਾਤਾ ਦੇ ਗਰਭ ਰੂਪੀ ਮਾਸੈ ਅੰਦਰਿ (ਵਾਸੁ) ਵਾਸਾ ਹੋਇਆ। ਜੀਉ ਪਾਇ ਮਾਸੁ ਮੁਹਿ ਮਿਲਿਆ; ਹਡੁ ਚੰਮੁ ਤਨੁ ਮਾਸੁ॥ ਰਕਤ-ਬਿੰਦ ਦੀ ਇਕੱਤ੍ਰਤਾ ਤੋਂ ਸੱਚੇ ਪਾਤਿਸਾਹ ਜੀ ਨੇ ਇਸ 'ਚ ਆਪਣੀ (ਜੀਉ) ਚੇਤਨਤਾ ਪਾਇ ਕੇ, ਇਸ ਦੀ ਰੱਖਿਆ ਲਈ, ਇਸ ਦੇ (ਮੁਹਿ) ਮੂੰਹ 'ਚ ਮਾਸੁ ਮਿਲਿਆ

ਭਾਵ ਪੜਦਾ ਪਾਇਆ, ਉਹ ਭੀ ਤਾਂ ਮਾਸ ਦਾ ਹੀ ਸੀ ਅਤੇ ਇਸ ਦਾ ਹੱਡ ਚੰਮ ਸ੍ਰੀਰ ਸਭ ਮਾਸ ਦਾ ਹੀ ਹੈ। ਮਾਸਹੁ ਬਾਹਰਿ ਕਢਿਆ; ਮੰਮਾ ਮਾਸੁ ਗਿਰਾਸੁ॥ ਜਦੋਂ ਮਾਤਾ ਜੀ ਦੇ ਗਰਭ ਰੂਪੀ (ਮਾਸਹੁ)ਮਾਸ 'ਚੋਂ, ਵਾਹਿਗੁਰੂ ਜੀ ਨੇ ਇਸ ਨੂੰ ਬਾਹਰਿ ਕਢਿਆ, ਤਾਂ ਇਸ ਦੀ ਪਾਲਣਾ ਲਈ, ਇਸ ਦੇ ਮੂੰਹ 'ਚ ਜੋ ਮੰਮਾ ਦਿਤਾ, ਉਹ ਭੀ ਮਾਸੁ ਦਾ ਹੀ ਹੈ, ਜਿਸ 'ਚੋਂ ਇਹ ਦੁੱਧ (ਗਿਰਾਸੁ)ਗ੍ਰਸਦਾ ਭਾਵ ਚੁੰਘਦਾ ਹੈ, ਇਹ ਭੀ ਮਾਸ 'ਚੋਂ ਹੀ ਨਿੱਕਲਦਾ ਹੈ। ਮੁਹੁ ਮਾਸੈ ਕਾ, ਜੀਭ ਮਾਸੈ ਕੀ; ਮਾਸੈ ਅੰਦਰਿ ਸਾਸੁ॥ (ਮੁਹੁ) ਮੂੰਹ (ਮਾਸੈ) ਮਾਸ (ਕਾ) ਦਾ, ਜੀਭ ਭੀ (ਮਾਸੈ) ਮਾਸ

(ਕੀ) ਦੀ ਹੈ, ਅਤੇ ਜੋ ਅੰਦਰਿ (ਸਾਸੁ) ਸੁਆਸ ਲੈ ਰਿਹਾ ਹੈ, ਉਹ ਭੀ (ਮਾਸੈ) ਮਾਸ ਦੇ ਹੀ ਹਨ, ਭਾਵ ਹਰ ਸਾਹ ਨਾਲ ਬੇਅੰਤ ਬ੍ਰੀਕ ਜੀਅ ਅੰਦਰ ਖਿੱਚਦਾ ਹੈ। ਵਡਾ ਹੋਆ ਵੀਆਹਿਆ; ਘਰਿ ਲੈ ਆਇਆ ਮਾਸੁ॥ ਜਦੋਂ (ਵਡਾ) ਜੁਆਨ ਹੋਆ, ਤਦੋਂ ਵੀਆਹਿਆ ਗਿਆ, ਜਿਸ ਮਾਸ ਨਾਲ ਵੀਆਹਿਆ ਗਿਆ, ਉਸ ਮਾਸੁ ਨੂੰ ਆਪਣੇ ਘਰਿ ਲੈ ਆਇਆ। ਮਾਸਹੁ ਹੀ ਮਾਸੁ ਊਪਜੈ; ਮਾਸਹੁ ਸਭੋ ਸਾਕੁ॥ ਸ਼ਾਦੀ ਮਗਰੋਂ ਪਤੀ ਸਤੀ ਰੂਪੀ (ਮਾਸਹੁ) ਮਾਸ ਤੋਂ ਹੀ ਮਾਸੁ ਦੇ ਬੱਚੇ (ਊਪਜੈ)ਪੈਦਾ ਹੁੰਦੇ ਹਨ। ਇਸ ਤਰ੍ਹਾਂ (ਮਾਸਹੁ)ਮਾਸ ਤੋਂ ਹੀ (ਸਭੋ)ਸਾਰੇ ਸਾਕੁ ਬਣੇ ਹਨ। ਸਤਿਗੁਰਿ ਮਿਲਿਐ ਹੁਕਮੁ ਬੁਝੀਐ; ਤਾਂ ਕੋ ਆਵੈ ਰਾਸਿ॥ ਪੂਰਨ ਹੰਗਤਾ ਦੇ ਤਿਆਗੀ ਸਤਿਗੁਰਿ ਸਾਹਿਬ ਜੀ ਨਾਲ ਮਨ ਬਾਣੀ ਸ੍ਰੀਰ ਕਰਕੇ (ਮਿਲਿਐ)ਮਿਲਣੇ ਕਰਕੇ, ਕੁਧਾਨ, ਕੁਕਰਮ ਰੂਪੀ ਮਾਸ ਦੇ ਤਿਆਗ ਬਾਰੇ ਹੁਕਮੁ (ਬੁਝੀਐ) ਸਮਝੀਦਾ ਹੈ। ਵਾ ਅਕਾਲ ਪੁਰਖੁ ਜੀ ਦੇ ਹੁਕਮ ਦਾ ਮੰਨਣਾ ਸਮਝੀਦਾ ਹੈ। ਹੁਕਮ ਨੂੰ ਬੁੱਝੇ ਤਾਂ (ਕੋ) ਕੋਈ ਮਾਸ ਦਾ ਤਿਆਗ ਰੂਪੀ ਵਾ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪੀ ਕਾਰਜ (ਰਾਸਿ) ਸਵਰਦਾ ਹੈ। ਆਪਿ ਛੁਟੇ.ਨਹ ਛੂਟੀਐ; ਨਾਨਕ ਬਚਨਿ ਬਿਣਾਸੁ॥ ੧॥ ਪਰਮਪੂਜਨੀਕ ਸਤਿਗੁਰੂ ਨਾਨਕ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਹੇ ਨਾਨੂੰ ਪੰਡਿਤ ਜੀ! ਜੇ ਇਹ ਕਹੇ ਕਿ ਮੈਂ ਆਪਿ ਮਾਸ ਤੋਂ (ਛੁਟੇ)ਛੁੱਟਿਆ ਹਾਂ ਤਾਂ (ਛੂਟੀਐ)ਛੁੱਟਿਆ (ਨਹ)ਨਹੀਂ ਹੈਂ, ਕਿਉਂਕਿ ਸਾਰਾ ਪਸਾਰਾ ਮਾਸ ਦਾ ਹੀ ਹੈ। ਇਸ ਤਰ੍ਹਾਂ ਹੰਕਾਰ ਦੇ ਬਚਨਿ ਆਖਣ ਵਾਲੇ ਦਾ (ਬਿਣਾਸੁ)ਨਾਸ ਹੁੰਦਾ ਹੈ। ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੀ ਅਣਹੋਈ ਨਿੰਦਾ ਕਰਦਿਆਂ, ਮੂਰਖਾਂ ਨੇ ਝਗੜਾ ਕੀਤਾ ਕਿ ਮੱਛੀ ਕਿਉਂ ਰਿੱਧੀ ਹੈ? ਤਾਂ ਕਿਹਾ, ਮਃ੧॥ ਮਾਸੁ ਮਾਸੁ ਕਰਿ ਮੂਰਖੁ ਝਗੜੇ; ਗਿਆਨੁ ਧਿਆਨੁ ਨਹੀ ਜਾਣੈ॥ ਵਾਹਿਗੁਰੂ ਜੀ ਦੇ (ਮਃ)ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ (੧)ਪਹਿਲੇ ਪਾਤਿਸਾਹ ਜੀ ਫ਼ੁਰਮਾ ਰਹੇ ਹਨ:- ਮਾਸੁ ਰਿੱਧਾ ਮਾਸੁ ਰਿੱਧਾ ਕਹਿ ਕਰਿ, ਦਾਸਨ ਦਾਸ ਨਾਲ ਮੂਰਖੁ ਝਗੜੇ ਹਨ, ਪਰ ਆਪ ਮਾਸ ਦੇ ਤਿਆਗ ਦਾ ਗਿਆਨੁ ਧਿਆਨੁ ਨਹੀ (ਜਾਣੈ) ਜਾਣਦੇ, ਵਾ ਨਿਰਗੁਨ ਦਾ ਗਿਆਨ ਤੇ ਸਰਗੁਨ ਦਾ ਧਿਆਨ ਧਾਰਨਾ ਨਹੀਂ ਜਾਣਦੇ।

ਉਹ ਗਿਆਨ ਧਿਆਨ ਅੱਗੇ ਫ਼ੁਰਮਾਉਂਦੇ ਹਨ:- ਕਉਣੁ ਮਾਸੁ.ਕਉਣੁ ਸਾਗੁ ਕਹਾਵੈ; ਕਿਸੁ ਮਹਿ ਪਾਪ ਸਮਾਣੇ॥ )ਮਾਸੁ (ਕਉਣੁ)ਕਿਹੜਾ ਹੈ? ਉੱਤ੍ਰ ਹਕੁ ਪਰਾਇਆ ਨਾਨਕਾ; ਉਸੁ ਸੂਅਰ ਉਸੁ ਗਾਇ॥ (੧੪੧) ਕੂੜੁ ਬੋਲਿ; ਮੁਰਦਾਰੁ ਖਾਇ॥ (੧੩੯) ਲਬੁ ਕੁਤਾ ਕੂੜੁ ਚੂਹੜਾ; ਠਗਿ ਖਾਧਾ ਮੁਰਦਾਰੁ॥ (੧੫) ਖੋਹ ਕੇ ਖਾਣਾ, ਮਲਕਭਾਗੋ ਦਾ ਪਦਾਰਥ ਆਦਿ ਸਭ ਮਾਸ ਹੈ। (ਕਉਣੁ)ਕਿਹੜਾ ਸਾਗੁ (ਕਹਾਵੈ)ਕਹਾਉਂਦਾ ਹੈ? ਉੱਤ੍ਰ ਸਿਮਰਨ ਕਰਦਿਆਂ ਧਰਮ-ਕ੍ਰਿਤ ਕਰਕੇ, ਜੋ ਵੰਡ ਛਕਣਾ ਹੈ, ਇਹ ਸਾਗ ਹੈ। ਇਹ ਭੀ ਨਹੀਂ ਜਾਣਦੇ ਕਿ ਕਿਸੁ ਕਰਮ (ਮਹਿ)'ਚ ਪਾਪ (ਸਮਾਣੇ) ਸਮਾਏ ਹੋਏ ਹਨ? ਭਾਵ ਜੀਆਂ ਨੂੰ ਮਾਰਨਾ ਧਰਮ ਸਮਝਦੇ ਹੋਂ। ਯਥਾ:- ਜੀਅ ਬਧਹੁ ਸੁ ਧਰਮੁ ਕਰਿ ਥਾਪਹੁ; ਅਧਰਮੁ ਕਹਹੁ ਕਤ ਭਾਈ॥ ਨਾਨੂੰ ਕਿਹਾ, "ਕਿਸੇ ਵੇਦ ਦਾ ਪ੍ਰਮਾਣ ਦੇਵੋ ਜੀ?"ਉੱਤ੍ਰ:- ਗੈਂਡਾ ਮਾਰਿ ਹੋਮ ਜਗ ਕੀਏ; ਦੇਵਤਿਆ ਕੀ ਬਾਣੇ॥ ਦੇਵਤਿਅ ਕੀ (ਬਾਣੇ) ਬਾਣੀ

ਯੁਜਰ ਵੇਦ 'ਚ ਗੈਂਡਾ, ਗਊ, ਘੋੜਾ, ਰਾਜੇ ਆਦਿਕਾਂ ਨੂੰ ਮਾਰਿ ਕੇ, ਇਨ੍ਹਾਂ ਦੇ ਮਿਹਦੇ ਦਾ (ਹੋਮ)ਹਵਨ ਕਰਕੇ, ਜਗ ਕਰਨੇ ਕਥਨ (ਕੀਏ) ਕੀਤੇ ਹਨ। ਮਾਸੁ ਛੋਡਿ ਬੈਸਿ ਨਕੁ ਪਕੜਹਿ; ਰਾਤੀ ਮਾਣਸ ਖਾਣੇ॥ ਮਹਾਂ ਪਖੰਡ ਕਰਕੇ ਬਾਹਰੋਂ ਦਿਖਾਵੇ ਮਾਤ੍ਰ ਮਾਸੁ ਛੋਡਿ ਕੇ, ਜੋ (ਬੈਸਿ)ਬੈਠ ਕੇ, ਨਕੁ (ਪਕੜਹਿ)ਫੜਦੇ ਹਨ, ਰਾਤ ਨੂੰ ਬੰਦੇ ਮਾਰ ਕੇ ਉਨ੍ਹਾਂ ਦਾ ਧਨ ਲੁੱਟਦੇ ਹਨ, ਐਸੇ ਪਖੰਡੀ (ਰਾਤੀ)ਰਾਤ ਨੂੰ (ਮਾਣਸ)ਮਨੁੱਖ ਖਾਣੇ ਹਨ। ਯਥਾ:- ਐਸੇ ਸੰਤ; ਨ ਮੋ ਕਉ ਭਾਵਹਿ॥ ਡਾਲਾ ਸਿਉ; ਪੇਡਾ ਗਟਕਾਵਹਿ॥ ੧॥ (ਡਾਲਾ)ਟਾਹਣੀਆਂ (ਸਿਉ)ਸਮੇਤ (ਪੇਡਾ)ਬ੍ਰਿੱਛ ਨੂੰ (ਗਟਕਾਵਹਿ)ਕੱਟਦੇ ਹਨ, ਭਾਵ ਬੰਦੇ ਨੂੰ ਜਾਨੋਂ ਹੀ ਮਾਰ ਦਿੰਦੇ ਹਨ। ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ॥ ਆਪਣਾ ਨੱਕ ਫੜੁ ਕਰਿ, ਲੋਕਾਂ ਨੋ ਸਮਾਧੀ ਲਾ ਕੇ (ਦਿਖਲਾਵਹਿ) ਦਿਖਾਉਂਦੇ ਹਨ, ਇਹ ਛਲ ਕਰਕੇ ਧਨ ਠੱਗਦੇ ਹਨ। ਵਾਹਿਗੁਰੂ ਜੀ ਦਾ ਗਿਆਨੁ ਧਿਆਨੁ ਨਹੀ (ਸੂਝੈ)ਸੁੱਝਦਾ, ਸਾਨੂੰ ਭਾਰੀ ਡੰਡ ਮਿਲੇਗਾ, ਜਮ ਮਾਰਨਗੇ ਚੌਰਾਸੀ ਭੋਗਣੀ ਪਵੇਗੀ। ਨਾਨਕ.ਅੰਧੇ ਸਿਉ ਕਿਆ ਕਹੀਐ; ਕਹੈ ਨ ਕਹਿਆ ਬੂਝੈ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਪਹਿਲੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਵੈਰਾਗ ਬਿਬੇਕ ਰੂਪੀ ਨੇਤ੍ਰਾਂ 'ਚ, ਵਿਚਾਰ ਰੂਪੀ ਨਿਗ੍ਹਾ ਰਹਿਤ ਅੰਧੇ (ਸਿਉ) ਨੂੰ (ਕਿਆ)ਕੀ ਉਪਦੇਸ਼ (ਕਹੀਐ)ਕਹੀਏ? ਕਿਉਂਕਿ ਜੇ ਉਸ ਨੂੰ ਉਪਦੇਸ਼ ਕਹਿਆ ਜਾਵੇ, ਤਾਂ ਉਹ ਕਹੈ ਉਪਦੇਸ਼ ਨੂੰ (ਨ)ਨਹੀਂ (ਬੂਝੈ) ਸਮਝਦਾ। ਨਾਨੂੰ ਜੀ ਕਿਹਾ, "ਜੀ ਮੈਨੂੰ ਅੰਧਾ ਕਿਉਂ ਕਿਹਾ ਹੈ?" ਉੱਤ੍ਰ:- ਅੰਧਾ ਸੋਇ.ਜਿ ਅੰਧੁ ਕਮਾਵੈ; ਤਿਸੁ ਰਿਦੈ ਸਿ ਲੋਚਨ ਨਾਹੀ॥ (ਸੋਇ)ਉਹ ਅੰਧਾ ਹੈ, (ਜਿ)ਜਿਹੜਾ ਉਪ੍ਰੋਕਤ ਸ਼ਬਦ 'ਚ ਦੱਸੇ (ਅੰਧੁ)ਅੰਨ੍ਹੇ ਕੁਕਰਮ (ਕਮਾਵੈ)ਕਮਾਉਂਦਾ ਹੈ। ਤਿਸੁ ਦੇ ਰਿਦੈ 'ਚ (ਸਿ) ਉਹ ਗਿਆਨ ਧਿਆਨ ਵਾਲੇ, ਮਾਸ ਆਦਿ ਕੁਕਰਮ ਦੇ ਤਿਆਗ ਵਾਲੇ ਵਾ ਪ੍ਰੋਖ ਉਪ੍ਰੋਖ ਗਿਆਨ ਵੈਰਾਗ ਬਿਬੇਕ ਰੂਪੀ (ਲੋਚਨ)ਨੇਤ੍ਰ ਨਾਹੀ ਹਨ। ਕਹਿੰਦਾ, "ਜੀ ਅਸੀਂ ਮੱਛੀ ਦਾ ਮਾਸ ਨਹੀਂ ਖਾਂਦੇ। " ਗਿਆਨ ਧਿਆਨ ਬਖ਼ਸ਼ਦਿਆਂ ਹੰਗਤਾ ਦੇ ਤਿਆਗ ਦਾ ਉਪਦੇਸ਼ ਬਖ਼ਸ਼ਦੇ ਹਨ:- ਮਾਤ ਪਿਤਾ ਕੀ ਰਕਤੁ ਨਿਪੰਨੇ; ਮਛੀ ਮਾਸੁ ਨ ਖਾਂਹੀ॥ ਅਸੀਂ ਮਛੀ ਦਾ ਮਾਸੁ (ਨ)ਨਹੀਂ (ਖਾਹੀ)ਖਾਂਦੇ, ਇਤਨੀ ਗੱਲ ਕਹਿ ਕੇ, ਆਪਣੇ ਆਪ 'ਚ ਵਿਖਾਵੇ ਮਾਤ੍ਰ, ਚੰਗੇ ਵੈਸ਼ਨੂੰ ਬਣ ਕੇ ਹੰਗਤਾ ਕਰਦੇ ਹੋਂ, ਇਹ ਸਮਝ ਕੇ ਹੰਗਤਾ ਤਿਆਗੋ ਕਿ ਅਸੀਂ ਮਾਤਾ ਪਿਤਾ ਕੀ ਰਕਤੁ-ਬਿੰਦ ਤੋਂ (ਨਿਪੰਨੇ)ਪੈਦਾ ਹੋਏ ਹਾਂ। ਇਸਤ੍ਰੀ ਪੁਰਖੈ.ਜਾਂ ਨਿਸਿ ਮੇਲਾ; ਓਥੈ ਮੰਧੁ ਕਮਾਹੀ॥ ਤੁਸੀਂ ਕਹਿੰਦੇ ਤਾਂ ਹੋਂ ਕਿ ਅਸੀਂ ਮੱਛੀ ਦਾ

ਮਾਸ ਨਹੀਂ ਖਾਂਦੇ, ਪਰ ਇਸਤ੍ਰੀ (ਪੁਰਖੈ)ਪੁਰਖ ਦਾ (ਜਾਂ)ਜਦੋਂ (ਨਿਸਿ)ਰਾਤ ਨੂੰ ਮੇਲਾ ਹੁੰਦਾ ਹੈ, ਤਦੋਂ ਓਥੈ ਕਾਮ 'ਚ ਅੰਨ੍ਹੇ ਹੋਏ (ਮੰਧੁ)ਮੰਦ ਕਰਮ ਕਰਦੇ ਹੋਂ, ਇਹ (ਮੰਧੁ)ਮੰਦੀ ਖੋਟੀ ਕਮਾਈ (ਕਮਾਹੀ)ਕਮਾਉਂਦੇ ਹੋਂ। ਮਾਸਹੁ ਨਿੰਮੇ ਮਾਸਹੁ ਜੰਮੇ; ਹਮ ਮਾਸੈ ਕੇ ਭਾਂਡੇ॥ ਹੇ ਨਾਨੂ ਜੀ! ਮੱਛੀ ਮਾਸ ਦੇ ਤਿਆਗਣ ਨਾਲ, ਹੋਰ ਭੀ ਬਹੁਤ ਕੁੱਝ ਤਿਆਗਣ ਦੀ ਲੋੜ ਹੈ। ਮਾਤਾ ਪਿਤਾ ਜੀ ਦੀ

ਰਕਤ ਬਿੰਦ ਰੂਪੀ (ਮਾਸਹੁ)ਮਾਸ ਤੋਂ ਮਾਤਾ ਜੀ ਦੇ ਗਰਭ 'ਚ (ਨਿੰਮੇ)ਰਚੇ, (ਮਾਸਹੁ) ਗਰਭ ਮਾਸ ਤੋਂ (ਨਿੰਮੇ) ਜੰਮੇ (ਹਮ) ਤਮਾਮ ਜੀਵ ਮਾਸੈ ਕੇ ਹੀ ਭਾਂਡੇ ਹਨ। ਗਿਆਨੁ ਧਿਆਨੁ ਕਛੁ ਸੂਝੈ ਨਾਹੀ; ਚਤੁਰੁ ਕਹਾਵੈ ਪਾਂਡੇ॥ ਜਿਨ੍ਹਾਂ ਨੂੰ ਔਗੁਣਾਂ ਦੇ ਤਿਆਗ 'ਤੇ ਸ਼ੁਭ ਗੁਣਾਂ ਦੇ ਗ੍ਰਹਿਣ ਦਾ (ਕਛੁ)ਥੋੜੇ ਮਾਤ੍ਰ ਭੀ ਗਿਆਨੁ ਧਿਆਨੁ ਨਾਹੀ (ਸੂਝੈ)ਸੁਝਦਾ, ਉਹ ਪਾਂਡੇ ਆਪਣੇ ਆਪ ਨੂੰ ਚਤੁਰ (ਕਹਾਵੈ)ਕਹਾਉਂਦੇ ਹਨ। ਬਾਹਰ ਕਾ ਮਾਸੁ, ਮੰਦਾ ਸੁਆਮੀ; ਘਰ ਕਾ ਮਾਸੁ ਚੰਗੇਰਾ॥ ਹੇ ਸੁਆਮੀ ਪੰਡਤ ਜੀ! ਬਾਹਰ ਕਾ ਭਾਵ ਬਾਹਰਲੇ ਇਸਤ੍ਰੀ ਪੁਰਸ਼ਾਂ ਦਾ ਮਾਸੁ ਮੰਦਾ ਸਮਝ ਕੇ, ਉਨ੍ਹਾਂ ਨੂੰ ਪਖੰਡ ਕਰਕੇ ਲੁੱਟਦੇ ਹੋਂ, ਵਾ ਬਾਹਰ ਦੇ ਮਾਸ ਜੀਅ ਜੰਤਾਂ ਨੂੰ ਮੰਦਾ ਸਮਝ ਕੇ ਖਾਂਦੇ ਹੋਂ, ਘਰ ਇਸਤ੍ਰੀ ਬੱਚੇ ਕਾ ਮਾਸੁ (ਚੰਗੇਰਾ)ਚੰਗਾ ਮੰਨ ਕੇ, ਛਲ ਬਲ ਨਾਲ ਧਨ ਪਦਾਰਥ ਲੁੱਟ ਕੇ, ਉਨਾਂ ਪਾਸ ਲੁਟਾਉਂਦੇ ਹੋਂ, ਜਾਂ ਬਾਹਰ ਦੇ ਮਾਸ ਨੂੰ ਉਨ੍ਹਾਂ ਪਾਸ ਨੌਕਰ ਰੱਖਦੇ ਹੋਂ। ਆਪਣੇ ਪਰਿਵਾਰ ਨੂੰ ਕੰਮ ਨਹੀਂ ਲਾਉਂਦੇ, ਜਿਸ ਕਰਕੇ ਪੂਜਾ ਦਾ ਕੁਧਾਨ ਖਾ ਕੇ, ਸੰਤਾਨ ਵਿਗੜ ਰਹੀ ਹੈ। ਜੀਅ ਜੰਤ ਸਭਿ ਮਾਸਹੁ ਹੋਏ; ਜੀਇ ਲਇਆ ਵਾਸੇਰਾ॥ ਜੀਅ ਜੰਤ ਸਭਿ (ਮਾਸਹੁ)ਮਾਸ ਤੋਂ ਹੀ ਪੈਦਾ ਹੋਏ ਹਨ, ( ਜੀਇ)ਜੀਅ ਨੇ ਮਾਸ 'ਚ ਹੀ (ਵਾਸੇਰਾ)ਵਾਸਾ (ਲਇਆ)ਲਿਆ ਹੈ। ਅਭਖੁ ਭਖਹਿ.ਭਖੁ ਤਜਿ ਛੋਡਹਿ; ਅੰਧੁ ਗੁਰੂ ਜਿਨ ਕੇਰਾ॥ ਜਿਨ (ਕੇਰਾ)ਦਾ ਗੁਰੂ (ਅੰਧੁ)ਅੰਨ੍ਹਾ ਹੈ, ਉਹ (ਅਭਖੁ)ਨ ਖਾਣੇ ਯੋਗ ਪਦਾਰਥ ਨੂੰ (ਭਖਹਿ)ਖਾਂਦੇ ਹਨ, (ਭਖੁ)ਖਾਣੇ ਯੋਗ ਪਦਾਰਥ ਨੂੰ (ਤਜਿ) ਤਿਆਗ (ਛੋਡਹਿ)ਛੱਡਦੇ ਹਨ। ਮਾਸਹੁ ਨਿੰਮੇ ਮਾਸਹੁ ਜੰਮੇ; ਹਮ ਮਾਸੈ ਕੇ ਭਾਂਡੇ॥ ਗਿਆਨੁ ਧਿਆਨੁ ਕਛੁ ਸੂਝੈ ਨਾਹੀ; ਚਤੁਰੁ ਕਹਾਵੈ ਪਾਂਡੇ॥

ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ॥ ਪੁਰਾਣ ਰਚਣ ਵਾਲੇ 'ਤੇ ਪੁਰਾਣਾਂ 'ਚ, ਇਸਤ੍ਰੀ ਪੁਰਸ਼ਾਂ ਦੇ ਜਿਤਨੇ ਭੀ ਨਾਮ ਆਉਂਦੇ ਹਨ, ਉਹ ਸਾਰਿਆਂ ਦੇ ਸਰੀਰ ਭੀ ਮਾਸੁ ਦੇ ਹੀ ਹਨ। ਇਸ ਕਰਕੇ (ਪੁਰਾਣੀ)ਪੁਰਾਣਾਂ 'ਚ ਭੀ ਮਾਸੁ ਦਾ ਹੀ ਜ਼ਿਕਰ ਹੈ। ਚਾਰ (ਕਤੇਬੀਂ)ਕਤੇਬਾਂ 'ਚ ਭੀ ਮਾਸੁ ਦਾ ਹੀ ਜ਼ਿਕਰ ਹੈ। ਚੌਹਾ ਜੁੱਗਾਂ ਦੇ ਜੀਵ, ਜੋ ਜੀਅ ਉਤਪਤ ਕਰਦੇ ਹਨ, ਇਹ ਚਹੁ (ਜੁਗਿ) ਜੁੱਗਾਂ 'ਚ ਮਾਸੁ ਹੀ ਕਮਾਣਾ ਕਰਦੇ ਹਨ। ਜਜਿ ਕਾਜਿ ਵੀਆਹਿ ਸੁਹਾਵੈ; ਓਥੈ ਮਾਸੁ ਸਮਾਣਾ॥ (ਜਜਿ ਪੋਲਾ )ਜਿੱਥੇ (ਜਜਿ)ਪੂਜਾ, ਵਿਆਹਿ ਆਦਿ (ਸੁਹਾਵੈ)ਸੋਭਨੀਕ ਕਾਜਿ ਹੁੰਦੇ ਹਨ, ਓਥੈ ਮੇਲ ਆਦਿ ਸਬੰਧੀਆਂ ਦੀ ਜੋ ਇਕੱਤ੍ਰਤਾ ਹੁੰਦੀ ਹੈ, ਇਹ ਭੀ ਮਾਸੁ ਹੀ (ਸਮਾਣਾ)ਸਮਾਉਂਦਾ ਹੈ। ਇਸਤ੍ਰੀ ਪੁਰਖ ਨਿਪਜਹਿ ਮਾਸਹੁ; ਪਾਤਿਸਾਹ ਸੁਲਤਾਨਾਂ॥ ਇਸਤ੍ਰੀ ਪੁਰਖ ਪਾਤਿਸਾਹ (ਸੁਲਤਾਨਾਂ) ਚੱਕ੍ਰਵਰਤੀ ਪਾਤਿਸ਼ਾਹ ਸਭ (ਮਾਸਹੁ) ਮਾਸ ਤੋਂ ਹੀ (ਨਿਪਜਹਿ) ਪੈਦਾ ਹੁੰਦੇ ਹਨ। ਜੇ

ਓਇ ਦਿਸਹਿ ਨਰਕਿ ਜਾਂਦੇ; ਤਾਂ ਉਨ੍ ਕਾ ਦਾਨੁ ਨ ਲੈਣਾ॥ ਹੇ ਨਾਨੂ ਜੀ! ਜੇ ਤੁਹਾਨੂੰ (ਓਇ) ਉਹ ਜ਼ਾਲਮ ਨਰਕਿ ਨੂੰ ਜਾਂਦੇ (ਦਿਸਹਿ)ਦਿਸਦੇ ਹਨ, ਤਾਂ ਫਿਰ ਤੁਹਾਨੂੰ ਉਨ੍ ਕਾ ਦਾਨੁ (ਨ)ਨਹੀਂ ਲੈਣਾ ਚਾਹੀਦਾ। ਕਿਉਂਕਿ ਜੇ ਤੁਸੀਂ ਉਨਾਂ ਤੋਂ ਲਵੋਂਗੇ ਤਾਂ ਤੁਹਾਨੂੰ ਭੀ ਨਰਕ 'ਚ ਹੀ ਜਾਣਾ

ਪਵੇਗਾ। ਇਹ ਸੁਣ ਕੇ ਸਾਰਿਆਂ ਨੇ ਕਿਹਾ, "ਜੀ ਸਾਨੂੰ ਕੀ, ਜਿਹੜੇ ਮਾਸ ਖਾਂਦੇ ਹਨ ਉਹ ਨਰਕ 'ਚ ਜਾਣ, ਅਸੀਂ ਪੰਡਿਤ ਹਾਂ, ਸਾਡਾ ਦਾਨ ਲੈਣ ਦਾ ਹੱਕ ਹੈ, ਇਸ ਕਰਕੇ ਅਸੀਂ ਨਰਕ 'ਚ ਨਹੀਂ ਜਾਵਾਂਗੇ। ਦੇਂਦਾ ਨਰਕਿ.ਸੁਰਗਿ ਲੈਦੇ; ਦੇਖਹੁ ਏਹੁ ਧਿਙਾਣਾ॥ ਹਜ਼ੂਰ ਕਿਹਾ, "ਵਾਹ ਭਾਈ ਵਾਹ, ! ਸ਼ਾਬਾਸ਼ ਤੁਹਾਡੇ ਨਿਆਂ ਦੇ, ਹੇ ਸੰਤੋ ਦੇਖਹੁ, ਇਨ੍ਹਾਂ ਦਾ ਏਹੁ (ਧਿਙਾਣਾ)ਹਿੱਕ ਦਾ ਧੱਕਾ, ਮੱਲੋਜੋਰੀ ਹੈ, ਕਿ ਦਾਨ (ਦੇਂਦਾ)ਦੇਣ ਵਾਲਾ ਨਰਕਿ, (ਲੈਦੇ)ਲੈਣ ਵਾਲੇ ਸੁਰਗਿ 'ਚ ਜਾਵੇਗਾ। " ਆਪਿ ਨ ਬੂਝੈ, ਲੋਕ ਬੁਝਾਏ; ਪਾਂਡੇ ਖਰਾ ਸਿਆਣਾ॥ ਹੇ ਪਾਂਡੇ! ਤੂੰ (ਖਰਾ)ਬਹੁਤਾ, ਸ਼ੁੱਧ ਸਿਆਣਾ ਹੈਂ, ਜੋ ਤੂੰ ਆਪਿ ਤਾਂ ਵਾਹਿਗੁਰੂ ਜੀ ਦੇ ਸਰੂਪ, ਗਿਆਨ ਧਿਆਨ ਕੁਧਾਨ, ਪਾਪ ਦੇ ਤਿਆਗ, ਭਜਨ ਸਿਮਰਨ ਬਾਰੇ ਸਤਿਗੁਰਾਂ ਤੋਂ (ਨ)ਨਹੀਂ (ਬੂਝੈ)ਸਮਝਦਾ, (ਲੋਕ)ਲੋਕਾਂ ਨੂੰ (ਬੁਝਾਏ)ਸਮਝਾਉਂਦਾ ਹੈਂ। ਪਾਂਡੇ ਤੂ ਜਾਣੈ ਹੀ ਨਾਹੀ; ਕਿਥਹੁ ਮਾਸੁ ਉਪੰਨਾ॥ ਹੇ ਪਾਂਡੇ! ਤੂ (ਜਾਣੈ)ਜਾਣਦਾ ਹੀ ਨਾਹੀ ਕਿ ਮਾਸੁ ਕਿਥਹੁ (ਉਪੰਨਾ)ਪੈਦਾ ਹੋਇਆ ਹੈ?ਉੱਤ੍ਰ:- ਨਾਨਕ ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ॥ )ਅਨੁਸਾਰ ਅਜਪਾ ਜਾਪ ਵਾਹਿਗੁਰੂ ਜੀ ਤੋਂ ਮਾਸੁ ਪੈਦਾ ਹੋਇਆ ਹੈ। ਤੋਇਅਹੁ ਅੰਨੁ ਕਮਾਦੁ ਕਪਾਹਾਂ; ਤੋਇਅਹੁ ਤ੍ਰਿਭਵਣੁ ਗੰਨਾ॥ ਹੇ ਪਾਂਡੇ! ( ਤ੍ਰਿਭਵਣੁ)ਤਿੰਨਾਂ ਭਵਨਾਂ 'ਚ (ਗੰਨਾ) ਵਿਚਾਰੀਦਾ ਹੈ, ਕਿ ਵਾਹਿਗੁਰੂ ਜੀ ਦੀ ਪੈਦਾ ਕੀਤੀ ਰਚਨਾ 'ਚ ਅੰਨੁ ਕਮਾਦੁ ਕਪਾਹਾਂ, ਅਜਪਾ ਜਾਪ ਵਾਹਿਗੁਰੂ ਜੀ ਦੇ ਪੈਦਾ ਕੀਤੇ (ਤੋਇਅਹੁ) ਪਾਣੀ ਹੀ (ਤੋਇਅਹੁ) ਪਾਣੀ ਕਰਕੇ ਪਲ਼ਦੀਆਂ ਹਨ। ਤੋਆ ਆਖੈ ਹਉ, ਬਹੁ ਬਿਧਿ ਹਛਾ; ਤੋਐ ਬਹੁਤੁ ਬਿਕਾਰਾ॥ ਪਰਮਪੂਜਨੀਕ ਸਤਿਗੁਰਾਂ ਨੇ ਕਿਹਾ, "ਤੁਸੀਂ (ਤੋਆ) ਜਲ ਨੂੰ (ਬਹੁ)ਬਹੁਤ (ਬਿਧਿ)ਤਰ੍ਹਾਂ ਕਰਕੇ, (ਹਛਾ) ਚੰਗਾ (ਆਖੈ) ਆਖਦੇ (ਹਉ)ਹੋਂ, ਪਰ ਇਸ (ਤੋਐ) ਜਲ 'ਚ ਭੀ ਬਹੁਤੁ ਬਿਕਾਰਾ ਹਨ। ਏਤੇ ਰਸ ਛੋਡਿ ਹੋਵੈ ਸੰਨਿਆਸੀ; ਨਾਨਕੁ ਕਹੈ ਵਿਚਾਰਾ॥ ੨॥ ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਨਾਨਕੁ ਦੇਵ ਸਾਹਿਬ ਜੀ ਸ਼ੁਭ ਵਿਚਾਰਾ (ਕਹੈ)ਫ਼ੁਰਮਾਉਂਦੇ ਹਨ (ਅੰਨੁ) ਛੱਤੀ ਪ੍ਰਕਾਰ ਦੇ ਪਦਾਰਥ, (ਕਮਾਦੁ) ਮਿੱਠੇ ਦਾ ਰਸ, ਕਪਾਹਾਂ ਦੇ ਬਣੇ ਫ਼ੈਸਨ ਵਾਲੇ ਬਸਤ੍ਰ, ਰਾਤੀ ਮਾਣਸ ਖਾਣੇ, ਲੋਕਾਂ ਦਾ ਧਨ ਛਲਣਾ, ਮੰਦ-ਕਰਮ ਕਰਨੇ, ਅਭੱਖ ਖਾਣਾ, ਮਾਸ ਖਾਣਾ, ਵਿਸ਼ੇ-ਰਸ ਆਦਿ (ਏਤੇ) ਇਤਨੇ ਰਸ ਛੋਡਿ ਕੇ, ਸੰਨਿਆਸੀ (ਹੋਵੈ)ਹੁੰਦਾ ਹੈ। ਪਉੜੀ॥ ਹਉ ਕਿਆ ਆਖਾ ਇਕ ਜੀਭ; ਤੇਰਾ ਅੰਤੁ ਨ ਕਿਨ ਹੀ ਪਾਇਆ॥ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਪਉੜੀ ਉਚਾਰਦੇ ਹਨ:- ਹੇ ਵਾਹਿਗੁਰੂ ਜੀ! (ਹਉ) ਦਾਸਨ ਦਾਸ ਇਕ ਜੀਭ ਨਾਲ, ਆਪ ਜੀ ਦਾ ਜਸ ਕਿਆ (ਆਖਾ)ਆਖੇ?, (ਤੇਰਾ)ਆਪ ਜੀ ਦਾ ਅੰਤੁ (ਕਿਨਹੀ)ਕਿਸੇ ਨੇ ਭੀ (ਨ)ਨਹੀਂ ਪਾਇਆ। ਯਥਾ:- ਬਡੇ ਬਡੇ ਮੁਨਿ ਦੇਵਤੇ; ਕਈ ਜੁਗ ਤਿਨੀ ਤਨੁ ਤਾਇਆ॥ ਕਿਨੀ ਤੇਰਾ.ਅੰਤੁ ਨ ਪਾਇਆ॥ )

ਸਚਾ ਸਬਦੁ ਵੀਚਾਰਿ; ਸੇ ਤੁਝ ਹੀ ਮਾਹਿ ਸਮਾਇਆ॥ ਜਿਸ ਗੁਰਮੁਖਿ ਨੇ ਸਤਿਗੁਰਾਂ ਦੇ ਪਰਮਪਵਿੱਤ੍ਰ (ਸਚਾ) ਸੱਚੇ ਸਬਦੁ ਦੀ ਵਿਚਾਰਿ ਕੀਤੀ ਹੈ, (ਸੇ) ਉਹ (ਤੁਝ) ਆਪ ਜੀ (ਮਾਹਿ)ਵਿੱਚ ਹੀ (ਸਮਾਇਆ)ਲੀਣ ਹੋ ਗਿਆ ਹੈ। ਇਕਿ ਭਗਵਾ ਵੇਸੁ ਕਰਿ ਭਰਮਦੇ; ਵਿਣੁ

ਸਤਿਗੁਰ ਕਿਨੈ ਨ ਪਾਇਆ॥ ਇਕਿ ਭਗਵਾ ਵੇਸੁ (ਕਰਿ) ਪਹਿਰ ਕੇ, ਪਾਪਾਂ 'ਚ (ਭਰਮਦੇ) ਭੌਂਦੇ ਫ਼ਿਰਦੇ ਹਨ, ਪਰ ਸਤਿਗੁਰ ਤੋਂ ਵਿਣੁ (ਕਿਨੈ)ਕਿਸੇ ਨੇ ਭੀ ਆਪ ਜੀ ਨੂੰ (ਨ) ਨਹੀਂ ਪਾਇਆ। ਦੇਸ ਦਿਸੰਤਰ ਭਵਿ ਥਕੇ; ਤੁਧੁ ਅੰਦਰਿ ਆਪੁ ਲੁਕਾਇਆ॥ (ਤੁਧੁ)ਆਪ ਜੀ ਨੇ, ਕਪਟੀ ਭੇਖਾਂ ਵਾਲਿਆਂ ਅੰਦਰਿ, ਆਪਣਾ ਆਪੁ ਲੁਕਾਇਆ ਹੈ, ਭਾਵ ਉਹ ਆਪ ਜੀ ਨੂੰ ਪ੍ਰਗਟ ਨਹੀਂ ਕਰ ਸਕਦੇ। ਇਸ ਕਰਕੇ ਉਹ ਦੇਸ (ਦਿਸੰਤਰ)ਪ੍ਰਦੇਸ਼ਾਂ ਅੰਦਰ ਭਵਿ ੨ ਕੇ (ਥਕੇ)ਹੰਬ ਗਏ। ਗੁਰ ਕਾ ਸਬਦੁ ਰਤੰਨੁ ਹੈ; ਕਰਿ ਚਾਨਣੁ ਆਪਿ ਦਿਖਾਇਆ॥ ਜਿਵੇਂ ਰਤਨ ਹਨ੍ਹੇਰੇ 'ਚ ਚਾਨਣ ਕਰ ਦਿੰਦਾ ਹੈ, ਤਿਵੇਂ ਗੁਰ ਜੀ ਕਾ ਸਬਦੁ ਜੀ ਅਮੋਲਕ, ਰਤੰਨੁ (ਹੈ)ਹਨ, ਜਿਨ੍ਹਾਂ ਨੇ ਗਿਆਨ ਦਾ ਚਾਨਣੁ (ਕਰਿ)ਕਰਕੇ, ਜਿਸ ਤੇ ਕ੍ਰਿਪਾ ਕੀਤੀ ਹੈ, ਉਸ ਨੂੰ ਆਪਣਾ ਆਪਿ ਸਰੂਪ ਪਿਆਰੇ ਅਜਪਾ ਜਾਪ ਵਾਹਿਗੁਰੂ ਜੀ, ਅੰਦਰੋਂ ਹੀ (ਦਿਖਾਇਆ) ਦਿਖਾ ਦਿਤੇ ਹਨ। ਆਪਣਾ ਆਪੁ ਪਛਾਣਿਆ; ਗੁਰਮਤੀ ਸਚਿ ਸਮਾਇਆ॥ ਉਨ੍ਹਾਂ ਨੇ ਵਾਹਿਗੁਰੂ ਜੀ ਨੂੰ ਆਪਣਾ ਆਪੁ ਭਾਵ ਆਪਣਾ ਆਤਮਾ ਨਿਰਮਲ ਨਿਰਵੈਰ ਕਰਕੇ ਪਛਾਣਿਆ ਹੈ, (ਗੁਰਮਤੀ)ਗੁਰਮਤਿ ਦੁਆਰਾ ਸਚਿ ਸਰੂਪ ਬ੍ਰਹਮ ਜੀ 'ਚ (ਸਮਾਇਆ)ਲੀਣ ਹੋ ਗਏ ਹਨ। ਆਵਾ ਗਉਣੁ ਬਜਾਰੀਆ; ਬਾਜਾਰੁ ਜਿਨੀ ਰਚਾਇਆ॥ (ਜਿਨੀ)ਜਿਨ੍ਹਾਂ ਸਾਕਤਾਂ ਦੁਰਜਨਾ ਨੇ ਬੰਬਾਂ ਨਾਲ ਦੁਨੀਆਂ ਨੂੰ ਫ਼ੂਕਣ, ਨਿੰਦਾ ਪਾਪ ਚੋਰੀ ਯਾਰੀ ਆਦਿ ਔਗੁਣਾਂ ਰੂਪੀ ਬਾਜਾਰੁ ਰਚਾਇਆ ਹੈ ਭਾਵ ਅੱਖਾਂ ਪਰਾਇਆ ਰੂਪ ਦੇਖਦੀਆਂ ਹਨ, ਕੰਨ ਨਿੰਦਾ ਸੁਣਦੇ ਹਨ, ਚਮੜੀ ਸਪਰਸ਼ 'ਚ ਲੱਗੀ ਹੈ, ਰਸਨਾ ਸੁਆਦ 'ਚ, ਨਾਸਾਂ ਵਿਸ਼ਿਆਂ ਦੀ ਦੁਰਗੰਧੀ 'ਚ ਲੱਗੀਆਂ ਹਨ॥ ਭੈੜੇ ਨਸ਼ੇ ਪੀਂਦੇ ਹਨ, ਹੋਰਨਾਂ ਨੂੰ ਨਸ਼ਿਆਂ ਔਗੁਣਾਂ 'ਚ ਲਾਉਂਦੇ ਹਨ, ਔਗੁਣਾਂ ਦੇ ਬਜ਼ਾਰ ਨੂੰ ਰਚਾਉਣ ਵਾਲੇ (ਬਜਾਰੀਆ)ਅਵਾਰਾਗਿਰਦਾਂ, ਬਿਭਚਾਰੀਆਂ ਨਿਗੁਰਿਆਂ ਨੂੰ ਜੰਮ ਕੇ (ਆਵਾ)ਆਉਣਾ, ਮਰ ਕੇ (ਗਉਣੁ)ਜਾਣਾ ਹੈ। ਇਕੁ ਥਿਰੁ ਸਚਾ ਸਾਲਾਹਣਾ; ਜਿਨ ਮਨਿ ਸਚਾ ਭਾਇਆ॥ ੨੫॥ (ਜਿਨ)ਜਿਨ੍ਹਾਂ ਗੁਰਮੁਖਾਂ ਦੇ ਮਨਿ 'ਚ, (ਸਚਾ)ਸੱਚੇ ਸਤਿਗੁਰਾਂ ਦਾ ਸ਼ੁਭ ਸੱਚਾ ਭਲਾ ਅਮੋਲਕ ਉਪਦੇਸ਼ (ਭਾਇਆ)ਚੰਗਾ ਲੱਗਾ ਹੈ, ਉਨ੍ਹਾਂ ਨੇ (ਥਿਰੁ)ਅਚੱਲ ਹੋ ਕੇ (ਇਕੁ)ਅਦ੍ਵੈਤ ਰੂਪ (ਸਚਾ)ਸੱਚੇ ਨਾਮ ਬ੍ਰਹਮ ਜੀ ਨੂੰ ਸਾਲਾਹੁਣਾ ਕੀਤਾ ਹੈ। ਸਬਦ ਸੁਣ ਕੇ ਦਰਸ਼ਨ ਕਰਕੇ, ਸਭ ਦੀ ਨਿਸ਼ਾ ਹੋ ਗਈ, ਹੰਗਤਾ ਮਿਟੀ ਸ਼ਾਂਤੀ ਆਈ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਸੱਚੇ ਚਰਨ-ਕਮਲਾਂ ਨਾਲ ਲੱਗ ਕੇ ਨਿਹਾਲ ਹੋਏ। ਨਾਨੂੰ ਪੰਡਤ ਜੀ ਨੇ ਕਿਹਾ, "ਮੈਨੂੰ ਅੱਜ ਤੋਂ ਨਾਨੂੰ ਹੀ ਕਹੋ, ਮੈਂ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਨਹੀਂ ਹਾਂ, ਮੈਂ ਸਤਿਗੁਰਾਂ ਦੇ ਦਾਸਾਂ ਦਾ ਦਾਸ ਹਾਂ। ਵਾਹਿਗੁਰੂ॥ ਮਾਸ ਖਾਣ ਵਾਲਾ, ਮਾਸੁ ਮਾਸੁ ਕਰਿ ਮੂਰਖੁ ਝਗੜੇ; ਪੜ੍ਹਕੇ, ਟੋਕਣ ਵਾਲਿਆਂ ਗੁਰਮੁਖਾਂ ਨੂੰ ਮੂਰਖ ਕਹੇ, ਤਾਂ ਭਾਰੀ ਦੋਸ਼ੀ ਹੈ, ਇੱਕ ਤਾਂ ਮਾਸ ਖਾਂਦਾ ਹੈ, ਦੂਜਾ ਟੋਕਣ ਵਾਲਿਆਂ ਨੂੰ ਮੂਰਖ

ਕਹਿੰਦਾ ਹੈ। ਤੀਜਾ ਸਤਿਗੁਰਾਂ ਦੀ ਬਾਣੀ ਦੇ ਅਨਰਥ ਕਰਦਾ ਹੈ। ਸਤਿਗੁਰਾਂ ਦਾ ਲੂਣ ਖਾ ਕੇ ਹਰਾਮ ਕਰਨ ਦੇ ਤੁੱਲ ਹੈ। ਸਤਿਗੁਰਾਂ ਦੀ ਨਿੰਦਾ ਕਰਦੇ ਸਨ ਕਿ ਤੁਸੀਂ ਮੱਛੀ ਮਾਸ ਰਿੱਧਾ ਹੈ,

ਸਤਿਗੁਰਾਂ ਦੱਸਿਆ, ਤੁਸੀਂ ਰਾਤ ਨੂੰ ਮਾਸ ਖਾਂਦੇ ਹੋਂ, ਜਿਤਨੇ ਕੁਕਰਮ ਕਰਦੇ ਹੋਂ, ਕੁਧਾਨ ਖਾਂਦੇ ਹੋਂ, ਲੋਕਾਂ ਦਾ ਧਨ ਛਲਦੇ ਹੋਂ, ਇਹ ਸਭ ਮਾਸ ਖਾਂਦੇ ਹੋਂ। ਇਹ ਮਾਸ ਤਾਂ ਛੱਡਣਾ ਹੀ ਹੈ, ਰਸਨਾ ਦੇ ਰਸ, ਪਹਿਨਣ ਅਤੇ ਵਿਸ਼ੇ ਰਸ, ਹੰਕਾਰ ਆਦਿ ਸਭ ਔਗੁਣ ਛੱਡੇ ਤਾਂ ਮਾਸ ਦਾ ਤਿਆਗੀ ਹੈ। ਜਿਨ੍ਹਾਂ ਨੇ ਉਪ੍ਰੋਕਤ ਸਾਰੇ ਕੁਕਰਮ ਅਤੇ ਮਾਸ ਤਿਆਗਿਆ ਹੈ, ਉਨ੍ਹਾਂ ਨੇ ਇੱਕ ਸੱਚੇ ਅਚੱਲ ਬ੍ਰਹਮ ਜੀ ਸਲਾਹੁਣਾ ਕੀਤੇ ਹਨ। ਇਕਿ ਮਾਸਹਾਰੀ; ਇਕਿ ਤ੍ਰਿਣੁ ਖਾਹਿ॥ ਇਕਨਾ; ਛਤੀਹ ਅੰਮ੍ਰਿਤ ਪਾਹਿ॥ ਵਾਹਿਗੁਰੂ ਜੀ ਨੇ ਮਾਸਾਹਾਰੀਆਂ ਦੇ ਨਹੁੰਦਰਾਂ ਲਾਈਆਂ ਹਨ। ਪਰ ਬੰਦੇ ਨਹੁੰ ਸਿੱਧੇ ਲਾਏ ਹਨ, ਜਿਹ ਪ੍ਰਸਾਦਿ; ਛਤੀਹ ਅੰਮ੍ਰਿਤ ਖਾਹਿ॥ ਅਨੁਸਾਰ ਬੰਦੇ ਨੂੰ ਛੱਤੀ ਪ੍ਰਕਾਰ ਦੇ ਅੰਮ੍ਰਿਤ ਪਦਾਰਥ ਬਖ਼ਸ਼ੇ ਹਨ, ਇਸ ਕਰਕੇ ਇਸ ਨੂੰ ਮਾਸ ਨਹੀਂ ਖਾਣਾ ਚਾਹੀਦਾ। ਵਾਹਿਗੁਰੂ॥

ਪਰਮਪੂਜਨੀਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਸਾਹਿਬ ਜੀ ਮਹਾਂਪੁਰਸ਼ਾਂ ਨਾਲ ਇੱਕ ਪ੍ਰੇਮੀ ਤੁਰਿਆ ਜਾ ਰਿਹਾ ਸੀ, ਜੋ ਮਾਸ ਦਾ ਤਿਆਗ ਨਹੀਂ ਸੀ ਮੰਨਦਾ, ਇੱਕ ਬੰਦੇ ਨੇ ਨੱਕ ਦੀ ਮੈਲ਼ ਸੁੱਟੀ, ਮੁਰਗੀ ਨੇ ਖਾ ਲਈ, ਭਾਈ ਸਾਹਿਬ ਜੀ ਨੇ ਕਿਹਾ, “ਕਿਉਂ ਭਾਈ ਮਾਸ ਖਾਣਾ ਹੈ?ਇਸ ਨੇ ਕੰਨਾਂ ਨੂੰ ਹੱਥ ਲਾ ਕੇ ਕਿਹਾ, “ਨਹੀਂ ਜੀ। ” ਭਾਈ ਸਾਹਿਬ ਜੀ ਨੇ, ਤਤ ਗੁਰਮਤਿ ਨਿਰਣਯ, ਮਾਸ ਦੇ ਤਿਆਗ ਬਾਰੇ ਪੋਥੀ ਛਾਪੀ ਹੈ।

੧੦੪.ਵਾਹਿਗੁਰੂ॥ ਜਿਨ੍ਹਾਂ ਦੀ ਜ਼ਬਾਨ ਲਹੂ ’ਤੇ ਗਿੱਝੀ ਹੋਵੇ, ਜੇ ਉਹ ਇਕੱਠੇ ਹੋ ਕੇ ਮਾਸ ਖਾਣ ਬਾਰੇ ਟ੍ਰੈਕਟ ਲਿਖ ਦੇਣ, ਤਾਂ ਭੀ ਗਲਤ ਹੈ, ਕਿਉਂ ਜੋ ਸਤਿਗੁਰੂ ਗ੍ਰੰਥ ਸਾਹਿਬ ਜੀ ਮਨ੍ਹਾ ਕਰਦੇ ਹਨ। ਗੁਰਬਾਣੀ ਜੀ ’ਚ ਮਾਸ ਖਾਣ ਨੂੰ ਕੋਈ ਭੀ ਥਾਂ ਨਹੀਂ। ਮਾਸ ਦਾ ਸੁਆਦੀ ਮਾਸ ਖਾਣ ਨੂੰ ਕਹੇ ਤਾਂ ਗੁਰਬਾਣੀ ਦਾ ਪ੍ਰਮਾਣ ਦੇ ਕੇ ਨਹੀਂ ਕਹਿ ਸਕੇਗਾ। ਪਰਮਪੂਜਨੀਕ ਸੰਤ ਬਾਬਾ ਅਤਰ ਸਿੰਘ ਸਾਹਿਬ ਜੀ ਬ੍ਰਹਮਗਿਆਨੀ, ਪਰਮਪੂਜਨੀਕ ਸੰਤ ਬਾਬਾ ਸੁੰਦਰ ਸਿੰਘ ਸਾਹਿਬ ਜੀ ਭਿੰਡਰਾਂਵਾਲੇ, ਪਰਮਪੂਜਨੀਕ ਸੰਤ ਬਾਬਾ ਜੁਆਲਾ ਸਿੰਘ ਸਾਹਿਬ ਜੀ ਹਰਖੋਵਾਲੀਏ, ਪਰਮਪੂਜਨੀਕ ਸੰਤ ਬਾਬਾ ਗੁਰਮੁਖ ਸਿੰਘ ਸਾਹਿਬ ਜੀ ਪਟਿਆਲੇ ਵਾਲੇ, ਆਦਿ ਬ੍ਰਹਮਗਿਆਨੀ ਹਉਮੈ ਮਾਸ ਦੇ ਤਿਆਗੀ, ਮਾਸ ਤੋਂ ਸਖ਼ਤ ਮਨਾਹੀ ਕਰਦੇ ਹਨ। ਜਿਵੇਂ ਪਰਮਪੂਜਨੀਕ ਭਾਈ ਸਾਹਿਬ ਭਾਈ ਰਣਧੀਰ ਸਿੰਘ ਸਾਹਿਬ ਜੀ ਨੇ, ਪੰਡਿਤ ਤਾਰਾ ਸਿੰਘ ਦੀਆਂ, ਸਭਾ ’ਚ ਛਾਲ਼ਾਂ ਚੁਕਾ ਦਿਤੀਆਂ, ਜੱਜਾਂ ਨੇ ਕਿਹਾ, “ਪੰਡਤ ਜੀ ਹਾਰ ਗਏ। ”ਇੱਕ ਭੀ ਦਲੀਲ ਨਾਲ ਮਾਸ ਖਾਣਾ ਸਿੱਧ ਨਹੀਂ ਕਰ ਸਕੇ। ਅਕਾਲੀ ਕੌਰ ਸਿੰਘ ਜੀ ਨੂੰ ਭੀ ਭਾਈ ਸਾਹਿਬ ਜੀ ਨੇ ਹਰਾਇਆ। ਸਤਿਗੁਰਾਂ ਦੇ ਦਰਬਾਰ ’ਚ, ਸਤਿਗੁਰਾਂ ਦੀ ਬਾਣੀ, ਨਿਰੰਕਾਰ-ਸਰੂਪ ਦੀ ਹੀ ਪ੍ਰਧਾਨਤਾ ਹੈ। ਸਤਿਗੁਰਾਂ ਦੇ ਫੁਰਮਾਣਾਂ ਦਾ ਮੰਨਣ ਕਰਕੇ ਨਿਹਾਲ ਹੋਵਣਾ ਹੈ। ਸਤਿਗੁਰਾਂ ਕੈਸੀ ਕਮਾਲ ਭਰੀ ਬਖ਼ਸ਼ਿਸ਼ ਕੀਤੀ ਹੈ। ਜਿਸ ’ਚ ਮਾਸ ਦਾ

ਤਿਆਗ ’ਤੇ ਸ਼ੁਭ ਗੁਣ ਧਾਰਨ ਦਾ ਉਪਦੇਸ਼ ਹੈ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਪਾਕਪਟਨ ’ਚ ਗਏ। ਸੇਖ਼ ਬ੍ਰਹਮ ਬਾਬੇ ਫ਼ਰੀਦ ਸਾਹਿਬ ਜੀ ਨੂੰ ਇਹ ਬਚਨ

ਫ਼ੁਰਮਾਏ:- ਮਃ੧॥ ਸਚ ਕੀ [1]ਕਾਤੀ; ਸਚੁ ਸਭੁ ਸਾਰੁ॥ ਘਾੜਤ ਤਿਸ ਕੀ; ਅਪਰ ਅਪਾਰ॥ [2]ਸਬਦੇ ਸਾਣ; ਰਖਾਈ ਲਾਇ॥ ਗੁਣ ਕੀ [3]ਥੇਕੈ; ਵਿਚਿ ਸਮਾਇ॥ ਤਿਸ ਦਾ ਕੁਠਾ; ਹੋਵੈ ਸੇਖੁ॥ [4]ਲੋਹੂ ਲਬੁ; ਨਿਕਥਾ ਵੇਖੁ॥ ਹੋਇ ਹਲਾਲੁ; ਲਗੈ [5]ਹਕਿ ਜਾਇ॥ ਨਾਨਕ ਦਰਿ; ਦੀਦਾਰਿ ਸਮਾਇ॥ ੨॥ [1]ਕਰਦ, ਛੁਰੀ, [2]ਸਬਦ ਰੂਪੀ ਸਾਣ ਤੇ ਤਿਖੀ ਕੀਤੀ ਹੈ। [3]ਮਿਆਨ, [4]ਖਾਣ ਦਾ ਲਾਲਚ ਰੂਪ ਲਹੂ (ਨਿਕਥਾ) ਨਿਕਲਿਆ ਹੀ ਵੇਖ। [5]ਸੱਚ ਸਰੂਪ ਵਾਹਿਗੁਰੂ ਜੀ 'ਚ ਲੱਗਣ ਰੂਪ ਹਲਾਲ ਹੈ। ਇਨ੍ਹਾਂ ਸ਼ੁਭ ਗੁਣਾ ਦਾ ਧਾਰਨਾ ਹੀ ਹੱਕ ਭਾਵ ਹਲਾਲ ਖਾਣਾ ਅਤਿਅੰਤ ਭਲਾ ਹੈ। ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥ ਵਾਹਿਗੁਰੂ ਜੀ ਦਾ ਡਰ ਰੱਖ ਕੇ, ਔਗੁਣ ਵਿਕਾਰ ਤਿਆਗ ਕੇ (ਸਰਮੁ)ਲੱਜਿਆ ਸਹਿਤ ਹੋਣਾ, ਹੀ ਮਾਸ ਦਾ ਭੋਜਨ ਹੈ। ਵਾਹੁ ਵਾਹੁ ਪਰਮਪੂਜਨੀਕ ਸੱਚੇ ਪਾਤਿਸਾਹ ਜੀ! ਆਪ ਜੀ ਦੀ ਬਖ਼ਸ਼ੀ ਬਾਣੀ 'ਚ, ਕੈਸਾ ਸੁੰਦਰ ਸੱਚਾ ਅੰਮ੍ਰਿਤ ਰੂਪ ਪਰਮਪਵਿੱਤ੍ਰ ਉਪਦੇਸ਼ ਹੈ। ਜਿਸ ਨੂੰ ਪੜ੍ਹ ਕੇ ਮਾਸ ਖਾਣ ਦੀ ਵਾਸ਼ਨਾ ਮਿਟਦੀ ਹੈ। ਮਾਸ ਦੇ ਸੁਆਦ ਨਾਲੋਂ ਕ੍ਰੋੜਾਂ ਗੁਣਾਂ ਅਨੰਦ ਸੁਆਦ ਗੁਰਬਾਣੀ ਜੀ ਬਖ਼ਸ਼ਦੇ ਹਨ। ਮਾਸ ਖਾਣ ਦੀ ਭੈੜੀ ਲਲਕ ਹੀ ਮੇਟ ਦਿੰਦੇ ਹਨ।

੧੦੫.ਚੌਥੀ ਕੁਰੈਹਤ ਹਰਾਮ, ਨੇਕ ਚਾਲ ਚਲਣ ਦਾ ਸ਼ੁਭ ਸੱਚਾ ਉਪਦੇਸ਼:- (ਪਰ ਇਸਤ੍ਰੀ ਗਮਨ)ਪਰ ਇਸਤ੍ਰੀ, ਪਰ ਪੁਰਖ ਨਾਲ ਗਮਨ ਕਰਨਾ, ਬੱਜਰ ਕੁਰਹਿਤ ਹੈ। ਜਿਨ੍ਹਾਂ ਨੇ ਬੱਜਰ ਕੁਰਹਿਤ ਕੀਤੀ ਉਨ੍ਹਾਂ ਦੀ ਦੁਰਦਸ਼ਾ ਹੋਈ। ਯਥਾ:- ਸਹੰਸਰ ਦਾਨ ਦੇ ਇੰਦ੍ਰ ਰੋਆਇਆ॥ (੯੫੩) ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ॥ ਸੰਨ੍ਹੀ ਦੇਨਿ.ਵਿਖੰਮ ਥਾਇ; ਮਿਠਾ ਮਦੁ ਮਾਣੀ॥ ਕਰਮੀ ਆਪੋ ਆਪਣੀ; ਆਪੇ ਪਛੁਤਾਣੀ॥ ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ) ਗੋਤਮੁ ਤਪਾ.ਅਹਿਲਿਆ ਇਸਤ੍ਰੀ; ਤਿਸੁ ਦੇਖਿ ਇੰਦ੍ਰੁ ਲੁਭਾਇਆ॥ ਸਹਸ ਸਰੀਰ ਚਿਹਨ ਭਗ ਹੂਏ; ਤਾ ਮਨਿ ਪਛੋਤਾਇਆ॥ ) ਨਿਮਖ ਕਾਮ ਸੁਆਦ ਕਾਰਣਿ; ਕੋਟਿ ਦਿਨਸ ਦੁਖੁ ਪਾਵਹਿ॥ ਘਰੀ ਮੁਹਤ ਰੰਗ ਮਾਣਹਿ; ਫਿਰਿ ਬਹੁਰਿ ਬਹੁਰਿ ਪਛੁਤਾਵਹਿ॥ ੧॥ (੪੦੩) ਮਾਤਾ ਸੀਤਾ ਜੀ ਦੇ ਚੁਰਾਉਣ ਤੋਂ ਮੂਰਖ ਰਾਵਣ ਦੀ ਦੁਰਦਸ਼ਾ ਹੋਈ, ਰਾਜ ਭਾਗ ਜਾਨ ਪਤਿ ਗੁਆ ਬੈਠਾ। ਯਥਾ:- ਭੂਲੋ ਰਾਵਣੁ; ਮੁਗਧੁ ਅਚੇਤਿ॥ ਲੂਟੀ ਲੰਕਾ; ਸੀਸ ਸਮੇਤਿ॥ ) ਲੰਕਾ ਗਢੁ; ਸੋਨੇ ਕਾ ਭਇਆ॥ ਮੂਰਖੁ ਰਾਵਨੁ; ਕਿਆ ਲੇ ਗਇਆ॥ ) ਸੁੰਦਰ ਨਾਰੀ ਅਨਿਕ ਪਰਕਾਰੀ; ਪਰ ਗ੍ਰਿਹ ਬਿਕਾਰੀ॥ ਬੁਰਾ ਭਲਾ; ਨਹੀ ਸੁਝੀ ਹੇ॥ ੨॥ ) ਗੁਰਮਤਿ ਅਨੁਸਾਰ ਪਰ ਇਸਤ੍ਰੀ ਗਮਨ ਤਾਂ ਕੀ ਕਰਨਾ ਹੈ, ਵਿਕਾਰ ਦ੍ਰਿਸ਼ਟੀ ਨਾਲ ਪਰਾਇਆ ਰੂਪ ਦੇਖਣਾ ਭੀ ਸਖ਼ਤ ਮਨ੍ਹਾ ਹੈ।

ਜੋ ਪਰਾਈ ਇਸਤ੍ਰੀ ਜਾਂ ਪਰਾਏ ਮਰਦ ਨਾਲ ਵਿਭਚਾਰ ਕਰਦੇ ਹਨ, ਤੱਤੇ ਥੰਮਾਂ ਨਾਲ ਲਾਏ ਜਾਂਦੇ ਹਨ।ਯਥਾ:- ਬਿਸਾਰਿ ਹਰਿ ਜੀਉ.ਬਿਖੈ ਭੋਗਹਿ; ਤਪਤ ਥੰਮ.ਗਲਿ ਲਾਇ॥੧॥) ਪਰ ਤ੍ਰਿਅ. ਰਾਵਣਿ ਜਾਹਿ; ਸੇਈ ਤਾਲਾਜੀਅਹਿ॥) ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ॥ (੧੦੯੫) ਬਿਗਾਨੇ ਘਰ ਵਿਭਚਾਰ ਲਈ ਜਾਣਾ, ਸੱਪ ਨਾਲ ਮੇਲ ਕਰਨ ਦੀ ਨਿਆਈਂ ਹੈ। ਯਥਾ:- ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥ ੨॥ (੪੦੩) ਸਤਿਗੁਰਾਂ ਨੇ

ਉਚੇ ਇਖ਼ਲਾਕ ਦਾ ਪਰਮਪਵਿੱਤ੍ਰ ਉਚਾ ਸੁੱਚਾ ਇਹ ਉਪਦੇਸ਼ ਦਿਤਾ:- ਛੰਦ॥ ਸੁਧਿ ਜਬ ਤੇ ਹਮ ਧਰੀ; ਬਚਨ ਗੁਰ ਦਏ ਹਮਾਰੇ॥ ਪੂਤ ਇਹੈ ਪ੍ਰਨ ਤੋਹਿ; ਪ੍ਰਾਨ ਜਬ ਲਗ ਘਟ ਥਾਰੇ॥ ਨਿਜ ਨਾਰੀ ਕੇ ਸਾਥ; ਨੇਹੁ ਤੁਮ ਨਿੱਤ ਬਢੈਯਹੁ॥ ਪਰ ਨਾਰੀ ਕੀ ਸੇਜ; ਭੂਲਿ ਸੁਪਨੇ ਹੂੰ ਨ ਜੈਯਹੁ॥ ੫੧॥ ਪਰ ਨਾਰੀ ਕੇ ਭਜੇ; ਸਹਸ ਬਾਸਵ ਭਗ ਪਾਏ॥ ਪਰ ਨਾਰੀ ਕੇ ਭਜੇ; ਚੰਦ੍ਰ ਕਾਲੰਕ ਲਗਾਏ॥ ਪਰ ਨਾਰੀ ਕੇ ਹੇਤ; ਸੀਸ ਦਸ ਸੀਸ ਗਵਾਯੋ॥ ਹੋ, ਪਰ ਨਾਰੀ ਕੇ ਹੇਤ; ਕਟਕ ਕਵਰਨ ਕੌ ਘਾਯੋ॥ ੫੨॥ ਪਰ ਨਾਰੀ ਸੌ ਨੇਹੁ; ਛੁਰੀ ਪੈਨੀ ਕਰਿ ਜਾਨਹੁ॥ ਪਰ ਨਾਰੀ ਕੇ ਭਜੇ; ਕਾਲ ਬਯਾਪਯੋ ਤਨ ਮਾਨਹੁ॥ ਅਧਿਕ ਹਰੀਫੀ ਜਾਨਿ; ਭੋਗ ਪਰ ਤ੍ਰਿਯ ਜੋ ਕਰਹੀ॥ ਹੋ, ਅੰਤ ਸ੍ਵਾਨ ਕੀ ਮ੍ਰਿਤੁ; ਹਾਥ ਲੇਂਡੀ ਕੇ ਮਰਹੀ॥ ੫੩॥ ਬਾਲ ਹਮਾਰੇ ਪਾਸ; ਦੇਸ ਦੇਸਨ ਤ੍ਰਿਯ ਆਵਹਿ॥ ਮਨ ਬਾਂਛਤ ਬਰ ਮਾਂਗਿ; ਜਾਨਿ ਗੁਰ.ਸੀਸ ਝੁਕਾਵਹਿ॥ ਸਿੱਖਯ ਪੁੱਤ੍ਰ ਤ੍ਰਿਯ.ਸੁਤਾ ਜਾਨਿ; ਅਪਨੇ ਚਿਤ ਧਰਿਯੈ॥ ਹੋ, ਕਹੁ ਸੁੰਦਰਿ ਤਿਹ ਸਾਥ; ਗਵਨ ਕੈਸੇ ਕਰ ਕਰਿਯੈ॥ ੫੪॥ ) ਦੇਖਿ ਪਰਾਈਆ ਚੰਗੀਆਂ; ਮਾਵਾਂ ਭੈਣਾ ਧੀਆਂ ਜਾਣੈ। )ਏਕਾ ਨਾਰੀ ਜਤੀ ਹੋਇ; ਪਰ ਨਾਰੀ ਧੀ ਭੈਣ ਵਖਾਣੈ। )ਹਉ ਤਿਸੁ.ਘੋਲਿ ਘੁਮਾਇਆ; ਪਰ ਨਾਰੀ ਦੇ.ਨੇੜਿ ਨ ਜਾਵੈ। )ਜੈਸੇ ਬਿਖੁ ਤਨਕ ਹੀ ਖਾਤ ਮਰਿ ਜਾਤਿ ਤਾਤਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ। ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ; ਪਰਤਿ ਕਾਂਜੀ ਕੀ ਬੂੰਦ, ਬਾਦਿ ਨ ਰਖਨ ਕੀ। ਜੈਸੇ ਕੋਟਿ ਭਾਰਿ ਤੂਲਿ, ਰੰਚਕ ਚਿਨਗ ਪਰੇ; ਹੋਤ ਭਸਮਾਤ ਛਿਨ ਮੈ ਅਕਰਖਨ ਕੀ। ਤੈਸੇ ਪਰ ਤਨ ਧਨ ਦੂਖਨਾ ਬਿਕਾਰ ਕੀਏ; ਹਰੈ ਨਿਧਿ ਸੁਕ੍ਰਿਤ ਸਹਜ ਹਰਖਨ ਕੀ॥ ੫੦੬॥ ਕਬਿਤ)ਪਰ ਤ੍ਰਿਅ ਰੂਪੁ; ਨ ਪੇਖੈ ਨੇਤ੍ਰ॥ )ਨੈਣ.ਨ ਦੇਖਹਿ ਸਾਧ; ਸਿ ਨੈਣ ਬਿਹਾਲਿਆ॥ ਕਰਨ.ਨ ਸੁਨਹੀ ਨਾਦੁ; ਕਰਨ ਮੁੰਦਿ ਘਾਲਿਆ॥ ਰਸਨਾ.ਜਪੈ ਨ ਨਾਮੁ; ਤਿਲੁ ਤਿਲੁ ਕਰਿ ਕਟੀਐ॥ ਹਰਿਹਾਂ.ਜਬ ਬਿਸਰੈ ਗੋਬਿਦ ਰਾਇ; ਦਿਨੋ ਦਿਨੁ ਘਟੀਐ॥ )ਅਖੀ ਪ੍ਰੇਮਿ ਕਸਾਈਆ; ਹਰਿ ਹਰਿ ਨਾਮੁ ਪਿਖੰਨ੍ਹਿ॥ ਜੇ ਕਰਿ ਦੂਜਾ ਦੇਖਦੇ; ਜਨ ਨਾਨਕ.ਕਢਿ ਦਿਚੰਨ੍ਹਿ॥ )ਧ੍ਰਿਗੁ ਸਿਰੁ.ਜੋ ਗੁਰ ਨਾ ਨਿਵੈ; ਗੁਰ ਲਗੈ ਨ ਚਰਣੀ॥ ਧ੍ਰਿਗੁ ਲੋਇਣ ਗੁਰ ਦਰਸ ਵਿਣੁ; ਵੇਖੈ ਪਰ ਤਰਣੀ॥ ਧ੍ਰਿਗੁ ਸਰਵਣਿ.ਉਪਦੇਸ ਵਿਣੁ; ਸੁਣਿ ਸੁਰਤਿ ਨ ਧਰਣੀ॥ ਧ੍ਰਿਗੁ ਜਿਹਬਾ.ਗੁਰ ਸਬਦ ਵਿਣੁ; ਹੋਰ ਮੰਤ੍ਰ ਸਿਮਰਣੀ॥ ਵਿਣੁ ਸੇਵਾ ਧ੍ਰਿਗ ਹਥ ਪੈਰ; ਹੋਰ ਨਿਹਫਲ ਕਰਣੀ॥ ਪੀਰ ਮੁਰੀਦਾਂ ਪਿਰਹੜੀ; ਸੁਖ ਸਤਿਗੁਰ ਸਰਣੀ॥ ੧੦॥ )ਮਃ੧॥ ਮਨ ਕਾ ਸੂਤਕੁ.ਲੋਭੁ ਹੈ; ਜਿਹਵਾ ਸੂਤਕੁ ਕੂੜੁ॥ ਅਖੀ ਸੂਤਕੁ.ਵੇਖਣਾ; ਪਰ ਤ੍ਰਿਅ ਪਰ ਧਨ ਰੂਪੁ॥ ਕੰਨੀ ਸੂਤਕੁ.ਕੰਨਿ ਪੈ; ਲਾਇਤਬਾਰੀ ਖਾਹਿ॥ ਨਾਨਕ.ਹੰਸਾ ਆਦਮੀ; ਬਧੇ ਜਮ ਪੁਰਿ ਜਾਹਿ॥ ੨॥

੧੦੬.ਵਾਹਿਗੁਰੂ॥ ਵੇਸਵਾ ਦੇ ਤਿਆਗ ਦੇ ਮਹਾਂਪੁਰਖਾਂ ਦੇ ਹੇਠਾਂ ਲਿਖੇ ਅਮੋਲਕ ਬਚਨ, ਆਪਣੇ ਬੱਚਿਆਂ ਨੂੰ ਚੇਤੇ ਕਰਾਉ:- ਲਾਜ ਕੋ ਨ ਲੇਸ ਰਹੈ, ਘਰ ਮੇ ਕਲੇਸ਼ ਰਹੈ, ਛਲ ਕੋ ਪ੍ਰਵੇਸ਼

ਰਹੈ, ਮੂੜ੍ਹ ਮਤਿਭੰਗੀ ਕੋ। (ਮੂੜ੍ਹ) ਮੂਰਖ (ਮਤਿਭੰਗੀ) ਮਾਰੀ ਮੱਤ ਵਾਲੇ ਵੇਸਵਾਗਾਮੀ ਨੂੰ (ਲੇਸ) ਥੋੜੇ ਮਾਤ੍ਰ ਭੀ ਲੱਜਿਆ ਨਹੀਂ ਰਹਿੰਦੀ। ਉਸ ਦੇ ਘਰ 'ਚ ਹਮੇਸ਼ਾਂ ਹੀ ਕਲੇਸ਼ ਰਹਿੰਦਾ ਹੈ। ਘਰ ਵਾਲੀ ਸਮੇਤ ਸਾਰਾ ਪਰਿਵਾਰ ਉਸ ਨਾਲ ਲੜਦਾ ਰਹਿੰਦਾ ਹੈ। ਕਿਉਂਕਿ ਉਹ ਆਪਣੇ ਬੱਚੇ ਬੱਚੀਆਂ, ਘਰ ਵਾਲੀ ਦੇ ਇਖ਼ਲਾਕ ਦੀ ਸੰਭਾਲ ਨਹੀਂ ਕਰ ਸਕਦਾ। ਇਸ ਕਰਕੇ ਉਸ ਦਾ ਸਾਰਾ (ਖਾਨਾ) ਘਰ ਖਰਾਬ ਹੋ ਜਾਂਦਾ ਹੈ। ਹਰ ਸਮੇਂ ਛਲ ਕਰਨ ਨੂੰ, ਛਲ 'ਚ ਖੁੱਭਿਆ ਰਹਿੰਦਾ ਹੈ। ਕੁਲ ਕੋ ਨ ਮੋਹ ਰਹੈ, ਵਾਮ ਕੋ ਵਿਛੋਹ ਰਹੈ, ਪਾਰਸ ਕੋ ਟੋਹ ਰਹੈ, ਪਾਰਸ ਕੀ ਟੋਹ ਰਹੈ, ਯਾ ਰਸ ਉਮੰਗੀ ਕੋ। (ਯਾ) ਵੇਸਵਾ ਦੇ ਰਸ ਦੇ (ਉਮੰਗੀ) ਉਤਸ਼ਾਹ ਵਾਲੇ ਨੂੰ ਆਪਣੀ ਕੁਲ ਦਾ ਮੋਹ ਨਹੀ ਰਹਿੰਦਾ, (ਵਾਮ) ਘਰ ਵਾਲੀ ਨਾਲੋਂ ਵਿਛੋੜਾ ਰਹਿੰਦਾ ਹੈ। ਧਨ ਦੀ ਬਹੁਤ ਇੱਛਾ ਹੋਣ ਕਰਕੇ, ਪਾਰਸ ਦੀ (ਟੋਹ) ਖੋਜ ਰਹਿੰਦੀ ਹੈ, ਬਈ ਮੈਨੂੰ ਪਾਰਸ ਮਿਲ ਜਾਵੇ ਜਿਸ ਨੂੰ ਪਾ ਕੇ, ਸਭ ਕੁੱਝ ਸੋਨੇ ਦਾ ਬਣਾ ਕੇ, ਮਾਲਾ ਮਾਲ ਹੋ ਜਾਵਾਂ। ਸਾਚ ਸੋਂ ਨ ਮੇਲ ਰਹੈ, ਝੂਠ ਸੋ ਝਮੇਲ ਰਹੈ, ਹਾਰ ਨ ਹਮੇਲ ਰਹੈ, ਉਧਤ ਅਨੰਗੀ ਕੋ। ਕਾਮ ਦੀ ਪੂਰਤੀ ਦੇ (ਉਧਤ) ਉਤਸ਼ਾਹ ਵਾਲੇ (ਅਨੰਗੀ) ਕਾਮੀ ਦਾ ਸੱਚ (ਸੋਂ) ਸਾਥ ਮੇਲ ਨਹੀਂ ਰਹਿੰਦਾ। ਝੂਠ (ਸੋਂ) ਨਾਲ (ਝਮੇਲ) ਉਲਝਿਆ ਰਹਿੰਦਾ ਹੈ। ਅਣਹੋਂਦੇ ਝਗੜੇ ਉਸ ਦੇ ਗਲ ਪਏ ਰਹਿੰਦੇ ਹਨ। ਐਸੇ ਦੋਸ਼ੀ ਕੋਲ਼ੇ ਭਾਵੇ ਹੀਰਿਆਂ ਤੇ ਸੋਨੇ ਦਾ (ਹਮੇਲ) ਹਾਰ ਹੋਵੇ ਤਾਂ ਭੀ ਉਸ ਕੋਲੇ ਕੁੱਝ ਭੀ ਨਹੀਂ ਰਹਿੰਦਾ। ਸਾਜੀ ਨਿੱਤ ਸੇਜ ਰਹੈ, ਧਨ ਕਾ ਨ ਹੇਜ ਰਹੈ, ਤਨ ਕਾ ਨ ਤੇਜ ਰਹੈ, ਗਨਕਾ ਪ੍ਰਸੰਗੀ ਕੋ। (ਗਨਕਾਪ੍ਰਸੰਗੀ) ਵੇਸਵਾਗਾਮੀ ਰਾਤ ਨੂੰ ਜਾਗ ਕੇ, ਕੁਕਰਮ ਕਰਦਾ ਹੈ, ਇਸ ਕਰਕੇ ਦਿਨੇ ਉਸ ਦੀ ਸੇਜ ਨਿਤ ਹੀ (ਸਾਜੀ) ਵਿਛੀ ਰਹਿੰਦੀ ਹੈ, ਭਾਵ ਦਿਨੇ ਸੁੱਤਾ ਹੀ ਰਹਿੰਦਾ ਹੈ। ਉਸ ਨੂੰ ਧਨ ਦਾ (ਹੇਜ) ਮੋਹ ਨਹੀਂ ਰਹਿੰਦਾ, ਭਾਵ ਧਨ ਨੂੰ ਨਸ਼ੇ ਕੁਕਰਮਾਂ 'ਚ ਉਡਾ ਦਿੰਦਾ ਹੈ। ਵੇਸਵਾ ਦੀ ਕੁਸੰਗਤ ਕਰਕੇ ਏਡਜ਼ ਦਾ ਰੋਗੀ ਹੋ ਜਾਂਦਾ ਹੈ। ਜਿਸ ਕਰਕੇ ਤਨ ਦਾ ਤੇਜ਼ ਪ੍ਰਤਾਪ ਨਾਸ਼ ਹੋ ਜਾਂਦਾ ਹੈ। ਵਾਹਿਗੁਰੂ॥ ਪ੍ਰੇਮੀ ਨੂੰ ਇਹ ਗੁਣ ਧਾਰਨ ਕਰਨੇ ਚਾਹੀਦੇ ਹਨ:- ਪਰ ਤ੍ਰਿਅ ਦੀਰਘ ਸਮਾਨ, ਲਘੁ ਜਾਵਦੇਕ ਜਨਨਿ ਭਗਨਿ ਸੁਤਾ ਰੂਪ ਕੈ ਨਿਹਾਰੀਐ॥ ਪਰ ਦਰਬਾ ਸਾ ਗਊ ਮਾਸ ਤੁਲ ਜਾਨੀ ਰਿਦੈ, ਕੀਜੈ ਨ ਸਪਰਸ ਅਪਰਸ ਸਿਧਾਰੀਐ। ਘਟਿ ਘਟਿ ਪੂਰਨ ਬ੍ਰਹਮ ਜੋਤ ਓਤ ਪੋਤਿ, ਅਵਗਨ ਗੁਨ ਕਾਹੂ ਰਿਦੈ ਨ ਬਿਚਾਰੀਐ। ਗੁਰ ਉਪਦੇਸ਼ ਮਨ ਧਾਵਤ ਬਰਜ ਰਾਖੈ, ਪਰ ਤਨ ਧਨ ਪਰ ਦੂਖਨਾ ਨਿਵਾਰੀਐ॥ ੫੪੭॥ ਕਬਿੱਤ। (ਜਾਵਦੇਕ)ਜਿਤਨੀਆਂ ਪਰਾਈਆਂ ਇਸਤ੍ਰੀਆਂ ਹਨ। ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮੁ ਨ ਚੰਗਾ॥ ਗਨਿਕਾ ਉਧਰੀ ਆਖੀਐ ਪਰ ਘਰਿ ਜਾਇ ਨ ਲਈਐ ਪੰਗਾ॥ (ਵਾਰ ੩੧) ਪਰ ਧਨ ਪਰ ਤਨ, ਪਰ ਤੀ ਨਿੰਦਾ; ਅਖਾਧਿ ਖਾਹਿ ਹਰਕਾਇਆ॥ ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ॥ ੩॥ (੪੦੨) ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ॥ ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ॥ ੩॥ (੩੭੯) ਓੜਕੁ ਕੀਤੋਸੁ ਆਪਣਾ ਆਪ ਗਣਾਇਐ ਭਰਮਿ ਭੁਲਾਣਾ॥ ਚਾਰੇ ਵੇਦ ਵਖਾਣਦਾ ਚਤੁਰ ਮੁਖੀ ਹੋਇ ਖਰਾ ਸਿਆਣਾ॥ ਲੋਕਾਂ ਨੋਂ ਸਮਝਾਇਦਾ ਦੇਖਿ

ਸੁਰਸਤੀ ਰੂਪ ਲੁਭਾਣਾ॥ ਚਾਰੇ ਵੇਦ ਗਵਾਇਕੈ ਗਰਬੁ ਗਰੂਰੀ ਕਰਿ ਪਛੁਤਾਣਾ॥ ਅਕਥ ਕਥਾ ਨੇਤ ਨੇਤ ਵਖਾਣਾ॥ ੭॥ (ਵਾਰ ੧੨-੭) ਖ਼ਾਲਸਾ ਸੋਇ ਮਾਨ ਜੋ ਤਿਆਗੈ। ਖ਼ਾਲਸਾ ਸੋਇ ਪਰ ਤ੍ਰਿਅ ਤੇ ਭਾਗੈ। ਖ਼ਾਲਸਾ ਸੋਇ ਪਰ ਦ੍ਰਿਸਟ ਤਿਆਗੈ। ਖ਼ਾਲਸਾ ਸੋਇ ਨਾਮ ਰਤ ਲਾਗੈ। ਚੌਪਈ॥ ਅਪਨੇ ਬਰਣ ਹੁਇ ਹੈ ਜੋਈ। ਬਰੁਣ ਸਸੁਰ ਕਾ ਹੋਇ ਹੈ ਸੋਈ। ਤਿਨ ਕੁਲ ਕੀ ਕੰਨਿਆ ਪਰਣਾਵੈ। ਧਰੇ ਪਯਾਰ ਤਾਂ ਨੇਹੁ ਬਢਾਵੈ। ੨੮। ਮੁਸਲੀ ਡੂਮਨਿ ਦੂਤੀ ਚੇਲੀ। ਵਿਭਚਾਰਨਿ ਜੋ ਫਿਰਹਿ ਇਕੇਲੀ। ਅਵਰ ਜੋ ਆਨ ਵਰਣ ਕੀ ਨਾਰ। ਇਨ ਸੋ ਸਿੰਘ ਨ ਕਰੇ ਪਿਆਰ। ੨੯। ਪਯਾਰ ਕਰੈ ਹੋਵਹਿ ਕੁਲ ਹਾਨੀ। ਤਾਂ ਤੇ ਇਨ ਕੋ ਤਜੈ ਗਿਆਨੀ। ਰਹਿਤਨਾਮਾ)ਵਾਹਿਗੁਰੂ ਬਿਨ ਕਹੇ ਜੋ ਖਾਵਹਿ। ਵੇਸਵਾ ਦੁਆਰੇ ਸਿੱਖ ਜੋ ਜਾਵਹਿ। ਪਰ ਇਸਤ੍ਰੀ ਸਿਉ ਨੇਹੁ ਲਗਾਵਹਿ। ਗੋਵਿੰਦ ਸਿੰਘ ਵਹੁ ਸਿੱਖ ਨ ਭਾਵਹਿ। ੨੨। ਮਾਇ ਭੈਣ ਜੋ ਆਵਹਿ ਸੰਗਤ। ਦ੍ਰਿਸਟ ਬੁਰੀ ਦੇਖੇ ਤਿਸ ਪੰਗਤ। ਸਤਸੰਗ ਜਾਇ ਕਰ ਚਿਤ ਡੁਲਾਵਹਿ। ਈਹਾਂ ਊਹਾਂ ਠੌਰ ਨ ਪਾਵਹਿ। ੩। ਭਾਈ ਨੰਦ ਲਾਲ ਸਿੰਘ) ਨਿਜ ਨਾਰੀ ਸੋਂ ਪ੍ਰੀਤ ਲਗਾਵੈ। ਨਾਮ ਦਾਨ ਇਸਨਾਨ ਧਰਮ ਦੀ ਕ੍ਰਿਤ ਕਮਾਵੈ। ਕੇਸਰ ਸਿੰਘ ਛਿੱਬਰ) ਚੋਰੁ ਕਰੈ ਨਿਤ ਚੋਰੀਆ ਓੜਕਿ ਦੁਖ ਭਾਰੀ॥ ਨਕੁ ਕੰਨੁ ਫੜਿ ਵਢੀਐ ਰਾਵੈ ਪਰ ਨਾਰੀ॥ (ਵਾਰ ੩੬) ਅਰ ਸਭ ਤੋਂ ਵੱਡੀ ਰਹਿਤ ਇਹ ਹੈ ਜੋ ਮਿਥਿਆ ਨ ਬੋਲੇ। ਮਰਦ ਹੋਇ ਕੈ ਪਰ ਨਾਰੀ ਕਾ ਸੰਗ ਨ ਕਰੇ। ਇਸਤ੍ਰੀ ਹੋਇ ਕੈ ਪਰਾਏ ਮਰਦ ਨੋ ਨ ਦੇਖੇ। (ਪ੍ਰੇਮ ਸੁਮਾਰਗ) ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ॥ ਕਰਨ ਨ ਸੁਨਹੀ ਹਰਿ ਜਸੁ ਬਿੰਦ॥ ਹਿਰਹਿ ਪਰ ਦਰਬੁ ਉਦਰ ਕੈ ਤਾਈ॥ ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ॥ (੨੯੮) ਪੁਨ ਸਿੰਘਨ; ਬੂਝੇ ਗੁਨਖਾਨੀ। ਬ੍ਰਿੰਦ ਤੁਰਕ; ਭੋਗੈ ਹਿੰਦਵਾਨੀ। ਸਿੰਘ ਬਦਲਾ ਲੇ; ਭਲਾ ਜਨਾਏ। ਕਿਉਂ ਗੁਰ ਪੂਰਨ; ਬਰਜਿ ਹਟਾਏ। ਸੁਨਿ ਸਤਿਗੁਰ ਬੋਲੇ; ਤਿਸ ਬੇਰੇ। ਹਮ ਲੇ ਜਾਨੋ; ਪੰਥ ਉਚੇਰੇ। ਨਹੀ ਅਧੋਗਤਿ ਬਿਖੈ; ਪੁਚਾਵਹਿ। ਯਾਂ ਤੇ; ਕਲਮਲ ਕਰਨ ਹਟਾਵਹਿ। (ਗੁ:ਪ੍ਰ:ਸੂ:) ਕ਼ਾਜ਼ੀ ਨੂਰ ਮੁਹੰਮਦ ਨੇ

ਸਿੱਖਾਂ ਨਾਲ ਭਾਰੀ ਈਰਖਾ ਕਰਕੇ, ਅਪਣੀ ਪੁਸਤਕ ’ਚ ਸਿੰਘਾਂ ਦੀ ਨਿੰਦਾ ਇਉਂ ਕੀਤੀ ਹੈ, “ਇਹ ਕੁੱਤੇ ਹਨ, ਪਰ ਫੇਰ ਭੀ ਮੇਰੀ ਕਲਮ ਇਹ ਲਿਖਣੋ ਸੰਕੋਚ ਨਹੀਂ ਕਰਦੀ, ਕਿ ਇਨ੍ਹਾਂ ’ਚ ਦੋ ਬਹੁਤ ਵੱਡੇ ਗੁਣ ਹਨ, ਪਹਿਲਾ ਇਹ ਝੂਠ ਨਹੀਂ ਬੋਲਦੇ, ਦੂਜਾ ਜੰਗ ’ਚ ਸਾਡੀਆਂ ਬਹੂ ਬੇਟੀਆਂ, ਜੇ ਸਿੰਘਾਂ ਦੇ ਹੱਥ ਆ ਜਾਣ ਤਾਂ ਉਨ੍ਹਾਂ ਦੇ ਇਹ ਕਹਿਣ ਤੇ ਭੀ ਕਿ ਸਿੰਘੋ ਸਾਨੂੰ ਅਪਣੇ ਦਲਾਂ ’ਚ ਰੱਖ ਲਉ, ਸਿੰਘ ਉਨ੍ਹਾਂ ਦੀ ਇੱਜ਼ਤ ਆਬਰੂ ਨਹੀਂ ਲੁੱਟਦੇ, ਸਗੋਂ ਸਤਿਕਾਰ ਨਾਲ ਘਰ ਪਹੁੰਚਾ ਦਿੰਦੇ ਹਨ। ਇਸ ਲਈ ਉਨ੍ਹਾਂ ਨੂੰ ਸ਼ੇਰ ਹੀ ਕਹਿਣਾ ਚਾਹੀਦਾ ਹੈ। ”ਧਰਮ-ਕ੍ਰਿਤ ਕਰਿ ਸੰਤਨ ਸੇਵੈ। ਪਰ ਤ੍ਰਿਅ ਪਰ ਧਨ, ਕਬਹੁੰ ਨ ਲੇਵੈ॥ ੪੭॥

੧੦੭. ਸ਼ਰਾਬ ਦੇ ਤਿਆਗ ਦਾ ਸ਼ੁਭ ਸੱਚਾ ਰੰਗਾਂ ੩ ਦਾ ਉਪਦੇਸ਼ ਰਹਿਤ ਨਾਮੇ:- ਗੁਰਮਤਿ ਅਨੁਸਾਰ ਸ਼ਰਾਬ ਪੀਣੀ ਬਿਲਕੁਲ ਮਨ੍ਹਾ ਹੈ, ਸਾਰੀਆਂ ਬਦਫੈਲੀਆਂ ਦੀ ਜੜ ਹੈ। ਸਲੋਕ ਮਃ ੩॥ ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥ (੫੫੪) ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ

ਪਾਤਿਸਾਹ ਜੀ ਦੇ (੩)ਤੀਜੇ (ਮਃ) ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀ ਫ਼ੁਰਮਾਉਂਦੇ ਹਨ:- (ਮਾਣਸੁ) (ਮਾਣ+ਸੁ) ਮਾਣ (ਸੁ) ਸਹਿਤ ਹੰਕਾਰੀ ਜੀਵ ਨੇ ਆਪ (ਮਾਣਸੁ) ਮਾਣ ਹੰਕਾਰ ਵਿਕਾਰ ਔਗੁਣਾਂ ਦਾ ਭਰਿਆ ਗੰਦਾ ਨਸ਼ਾ (ਆਣਿਆ) ਲਿਆਂਦਾ, (ਮਾਣਸੁ) ਮਾਣ ਸਹਿਤ ਹੰਕਾਰੀ ਜੀਵ ਨੇ, ਆਪ ਹੀ ਮਾਣ ਹੰਕਾਰ 'ਚ (ਆਇ)ਆ ਕੇ, ਓਇ ਰੱਜ ਲਈਏ ਕਹਿ ਕੇ ਝੂਠੇ ਮਦ ਨਾਲ ਆਪਣਾ ਢਿੱਡ ਭਰਿਆ। ਜਿਤੁ ਪੀਤੈ ਮਤਿ ਦੂਰਿ ਹੋਇ; ਬਰਲੁ ਪਵੈ ਵਿਚਿ ਆਇ॥ (ਜਿਤੁ)ਜਿਸ ਭੈੜੀ ਗੰਦੀ ਭਰਿਸਟੀ ਮੰਦੀ ਸ਼ਰਾਬ ਦੇ (ਪੀਤੈ)ਪੀਣ ਨਾਲ, ਸ਼ੁੱਧ ਮਤਿ ਦੂਰਿ ਹੋਇ ਜਾਂਦੀ ਹੈ, ਦਿਲ ਵਿਚਿ (ਬਰਲੁ) ਕਮਲ਼ ਆਇ ਕੇ (ਪਵੈ)ਪੈ ਜਾਂਦਾ ਹੈ।

ਆਪਣਾ ਪਰਾਇਆ ਨ ਪਛਾਣਈ; ਖਸਮਹੁ ਧਕੇ ਖਾਇ॥ ਸ਼ਰਾਬ ਪੀਣ ਨਾਲ ਆਪਣਾ ਪਰਾਇਆ (ਨ)ਨਹੀਂ (ਪਛਾਣਈ)ਪਛਾਣਦਾ, (ਖਸਮਹੁ)ਵਾਹਿਗੁਰੂ ਜੀ ਤੋਂ ਧਕੇ (ਖਾਇ)ਖਾਂਦਾ ਹੈ, ਭਾਵ ਵਾਹਿਗੁਰੂ ਜੀ ਆਪ ਸ਼ਰਾਬੀ ਨੂੰ ਧੱਕੇ ਮਾਰਦੇ ਹਨ, ਸ਼ਰਾਬੀ ਖਰਾਬੀ ਵਾਹਿਗੁਰੂ ਜੀ ਦਾ ਧੱਕਿਆ ਹੋਇਆ ਹੈ। ਜਿਵੇਂ ਸ਼ਰਾਬ 'ਚ ਅੰਨ੍ਹੇ ਹੋਏ, ਬਟਾਲੇ ਨਿਵਾਸੀ ਪਠਾਣ ਮੈਗਲ ਖਾਨ ਨੇ ਆਪਣੀ ਬੱਚੀ ਨਾਲ ਪਸ਼ੂ ਕਰਮ ਕੀਤਾ{ਸ੍ਰੀ ਦਸਮ ੧੦੭੫ ਤੇ ਇਹ ਪ੍ਰਸੰਗ ਹੈ}ਏਕ [1]ਮਦੀ ਦੂਜੇ [2]ਤਰੁਨ; ਤੀਜੇ ਅਤਿ ਧਨ ਧਾਮ॥ ਪਾਪ ਕਰੇ ਬਿਨ ਕਯੋਂ ਬਚੈ; ਬਚੈ ਬਚਾਵੈ ਰਾਮ॥ (ਸ੍ਰੀ ਦਸਮ ੧੦੭੭) [1]ਸ਼ਰਾਬ, [2]ਜੁਆਨ। ਜਿਤੁ ਪੀਤੈ ਖਸਮੁ ਵਿਸਰੈ; ਦਰਗਹ ਮਿਲੈ ਸਜਾਇ॥ ( ਜਿਤੁ)ਜਿਸ ਗੰਦੀ ਮੰਦੀ ਸ਼ਰਾਬ ਦੇ (ਪੀਤੈ)ਪੀਤਿਆਂ (ਖਸਮੁ) ਵਾਹਿਗੁਰੂ ਜੀ (ਵਿਸਰੈ)ਭੁੱਲ ਜਾਂਦੇ ਹਨ, ਵਾਹਿਗੁਰੂ ਜੀ ਦੀ ਦਰਗਹ 'ਚ ਬੜੀ ਭਾਰੀ ਸਜਾਇ (ਮਿਲੈ)ਮਿਲਦੀ ਹੈ। ਝੂਠਾ ਮਦੁ.ਮੂਲਿ ਨ ਪੀਚਈ; ਜੇ ਕਾ ਪਾਰਿ ਵਸਾਇ॥ ਹੇ ਪ੍ਰੇਮੀਓ! (ਜੇ ਕਾ ਪਾਰਿ ਵਸਾਇ॥ )ਜਿੱਥੋਂ ਤੱਕ ਵਾਹ ਚੱਲੇ, ਉੱਥੋਂ ਤੱਕ (ਮਦੁ)ਸ਼ਰਾਬ ਦਾ ਇਹ ਝੂਠਾ ਨਸ਼ਾ (ਮੂਲਿ)ਉੱਕਾ ਹੀ (ਨ)ਨਹੀਂ (ਪੀਚਈ)ਪੀਣਾ ਚਾਹੀਦਾ, ਹੁਕਮ ਕਰਕੇ ਮਨ੍ਹਾ ਕਰਦੇ ਹਨ। ਨਾਨਕ ਨਦਰੀ.ਸਚੁ ਮਦੁ ਪਾਈਐ; ਸਤਿਗੁਰੁ ਮਿਲੈ ਜਿਸੁ ਆਇ॥ ਪਰਮਪੂਜਨੀਕ ਸੱਚੇ ਸਤਿਗੁਰੂ (ਨਾਨਕ)ਤੀਜੇ ਪਾਤਿਸਾਹ ਜੀ ਫ਼ੁਰਮਾਉਂਦੇ ਹਨ:- ਜਿਸ ਪ੍ਰੇਮੀ ਦਾ ਮਨ, ਨਸ਼ਿਆਂ ਵਿਕਾਰਾਂ ਔਗੁਣਾਂ ਵੱਲੋਂ ਆਇ ਕੇ ਭਾਵ ਹਟ ਕੇ, ਕ੍ਰਿਪਾ ਦ੍ਰਿਸਟੀ ਕਰਨ ਵਾਲੇ ਨਦਰੀ ਸੱਚੇ ਸਤਿਗੁਰ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲਾਂ ਨਾਲ ਮਿਲੈ, ਵਾ ਜਿਸ ਪ੍ਰੇਮੀ ਨੂੰ, ਸੱਚੇ ਸਤਿਗੁਰ ਸਾਹਿਬ ਜੀ, (ਨਦਰੀ)ਮੇਹਰ ਕਰਕੇ, ਆਇ ਕੇ ਮਿਲੇ ਹਨ, ਉਸ ਨੇ ਸੱਚੇ ਸਤਿਗੁਰਾਂ ਤੋਂ ਸਚੁ ਰੂਪੀ (ਮਦੁ)ਸ਼ਰਾਬ (ਪਾਈਐ)ਪਾਈ ਹੈ। ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥ ੧॥ ਪਰਮਪੂਜਨੀਕ ਸੱਚੇ ਸਤਿਗੁਰਾਂ ਦੀ ਬਖ਼ਸ਼ੀ ਸੱਚ ਰੂਪੀ ਸ਼ਰਾਬ ਪੀਣ ਵਾਲਾ ਸਦਾ (ਸਾਹਿਬ) ਮਾਲਕ ਵਾਹਿਗੁਰੂ ਜੀ (ਕੈ)ਦੇ (ਰੰਗਿ)ਅਨੰਦ ਪ੍ਰੇਮ ਸਹਿਤ ਸੱਚ ਰੂਪੀ ਨਸ਼ੇ 'ਚ ਮਸਤ ਬੇਪਰਵਾਹ (ਰਹੈ)ਰਹਿੰਦਾ ਹੈ। ਵਾਹਿਗੁਰੂ ਜੀ ਦੇ ਗੁਰਸਬਦ ਰੂਪੀ (ਮਹਲੀ) ਮਹਿਲਾਂ 'ਚ (ਥਾਉ) ਥਾਂ ਟਿਕਾਣਾ (ਪਾਵੈ)ਪਾਉਂਦਾ ਹੈ। ਅੰਮ੍ਰਿਤ-ਰੂਪ ਗੁਰਬਾਣੀ ਦਾ ਖ਼ੂਬ ਅਭਿਆਸ ਕਰਨ ਤੋਂ, ਪਰਮਪੂਜਨੀਕ ਸੱਚੇ ਸਤਿਗੁਰਾਂ ਦੀ ਸ਼ਹੀਦੀ ਧਿਆਨ ਪ੍ਰਾਪਤ ਹੁੰਦਾ ਹੈ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਆਪ ਨਦਰ ਕਰਕੇ ਮਨ ਨੂੰ ਆਪਣੇ ਸੱਚੇ ਚਰਨ-ਕਮਲਾਂ 'ਚ ਜੋੜ ਲੈਂਦੇ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਝੂਠੀ ਸ਼ਰਾਬ ਤਿਆਗਣ ਲਈ ਇਹ ਹੁਕਮ ਕਰਦੇ ਹਨ:- ਇਹ ਪਰਮਪਵਿੱਤ੍ਰ ਸ਼ਬਦ ਚੇਤੇ ਕਰਕੇ ਅਭਿਆਸ ਕਰਨ ਨਾਲ, ਸੱਚੇ ਸਤਿਗੁਰੂ ਸਾਹਿਬ ਜੀ ਸ਼ਰਾਬ ਦੇ ਗੰਦੇ ਕੀਟਾਣੂ ਸ੍ਰੀਰ 'ਚੋਂ ਮਾਰ ਦਿੰਦੇ ਹਨ। ਸੱਚੇ ਸਤਿਗੁਰਾਂ ਦੀ ਵੈਰਾਗਮਈ ਸ਼ਹੀਦੀ ਦਾ ਜਾਪ ਇਸ ਪੋਥੀ ਲਿਖਿਆ ਹੈ। ਸ਼ਹੀਦੀ ਜਾਪ ਤੇ ਇਹ ਸ਼ਬਦ ਲਗਾਤਾਰ ਢਾਈ ਘੰਟੇ ਨਿੱਤ ਜਪਣਾ। ਸੱਚੇ ਸਤਿਗੁਰਾਂ ਦੀ ਅਗਮ ਅਪਾਰ ਮਿਹਰ ਦਾ ਸਦਕਾ, ਕਮਲੀ ਭੈੜੀ ਝੂਠੀ ਸ਼ਰਾਬ ਛੁੱਟ ਜਾਵੇਗੀ। ਆਪਣੇ ਛੋਟੇ ਬੱਚੇ ਨੂੰ ਚੇਤੇ ਕਰਾ ਕੇ ਬਾਰ ੨ ਸੁਣੋਂ ਜੀ। ਸ਼ਹੀਦੀ ਜਾਪ ਤੇ ਇਹ ਸ਼ਬਦ ਅਰਥ ਹਰੇਕ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਲਿਖ ਕੇ ਸਜਾਉ ਜੀ। ਜੇ ਕੋਈ ਸ਼ਰਾਬ ਪੀਣ ਨੂੰ ਕਹੇ ਤਾਂ ਸੱਚੇ ਸਤਿਗੁਰਾਂ ਦੇ ਪੂਰਨ ਪ੍ਰੇਮ ਨਿਸਚੇ ਭਰੋਸੇ ਨਾਲ ਇਹ ਸ਼ਬਦ ਸੁਣਾਉ ਸਖ਼ਤ ਹੋ ਕੇ ਕਹੋ, "ਸੱਚੇ ਸਤਿਗੁਰਾਂ ਦਾ ਹੁਕਮ ਨਹੀਂ। "

ਦੁਰਮਤਿ ਮਦੁ ਜੋ ਪੀਵਤੇ; ਬਿਖਲੀ ਪਤਿ ਕਮਲੀ॥ ਰਾਮ ਰਸਾਇਣਿ ਜੋ ਰਤੇ; ਨਾਨਕ ਸਚ ਅਮਲੀ॥ ੪॥ ) ਜੋ ( ਦੁਰਮਤਿ)ਖੋਟੀ ਮਤਿ ਵਾਲੇ ਮਦੁ (ਪੀਵਤੇ)ਪੀਂਦੇ ਹਨ, ਉਹ (ਬਿਖਲੀ) ਵੇਸਵਾ ਦੇ ਪਤਿ ਕੰਜਰ ਹਨ, ਉਨ੍ਹਾਂ ਦੀ ਬੁੱਧ ਕਮਲ਼ੀ ਹੈ। ਕਬੀਰ ਭਾਂਗ ਮਾਛੁਲੀ ਸੁਰਾ ਪਾਨਿ; ਜੋ ਜੋ ਪ੍ਰਾਨੀ ਖਾਂਹਿ॥ ਤੀਰਥ ਬਰਤ ਨੇਮ ਕੀਏ; ਤੇ ਸਭੈ ਰਸਾਤਲ ਜਾਂਹਿ॥ )ਅੰਮ੍ਰਿਤ ਕਾ ਵਾਪਾਰੀ ਹੋਵੈ; ਕਿਆ ਮਦਿ ਛੂਛੈ ਭਾਉ ਧਰੇ॥ ੨॥ ਗੁਰ ਕੀ ਸਾਖੀ.ਅੰਮ੍ਰਿਤ ਬਾਣੀ; ਪੀਵਤ ਹੀ ਪਰਵਾਣੁ ਭਇਆ॥ (੩੬੦) ਪ੍ਰਾਨ ਸੁਖਦਾਤਾ ਜੀਅ ਸੁਖਦਾਤਾ; ਤੁਮ ਕਾਹੇ ਬਿਸਾਰਿਓ ਅਗਿਆਨਥ॥ ਹੋਛਾ ਮਦੁ ਚਾਖਿ ਹੋਏ ਤੁਮ ਬਾਵਰ; ਦੁਲਭ ਜਨਮੁ ਅਕਾਰਥ॥ ੧॥ ਰੇ ਨਰ; ਐਸੀ ਕਰਹਿ ਇਆਨਥ॥ ਤਜਿ ਸਾਰੰਗਧਰ ਭ੍ਰਮਿ ਤੂ ਭੂਲਾ; ਮੋਹਿ ਲਪਟਿਓ ਦਾਸੀ ਸੰਗਿ ਸਾਨਥ॥ ੧॥ (੧੦੦੧) ਪਰਮਪਵਿੱਤ੍ਰ ਗੁਰਬਾਣੀ 'ਚ ਭਗਤ ਰਵਿਦਾਸ ਸਾਹਿਬ ਜੀ ਤਾੜਨਾ ਕਰਦੇ ਹਨ, ਕਿ ਸ਼ਰਾਬ ਭਾਵੇਂ ਗੰਗਾ ਜਲ ਦੀ ਬਣੀ ਹੋਵੇ, ਪਰਮੇਸਰ ਦੇ ਪਿਆਰੇ ਸੰਤ ਭਗਤ, ਇਸ ਨੂੰ ਕਦੇ ਭੀ ਨਹੀਂ ਪੀਂਦੇ। ਸ਼ਰਾਬ ਦੇ ਬਰਾਬਰ ਹੋਰ ਕੋਈ ਵਸਤੂ ਅਪਵਿੱਤ੍ਰ ਨਹੀਂ। ਜੇ ਇਸ 'ਚ ਗੰਗਾ ਜਲ ਭੀ ਪਾ ਲਈਏ ਤਾਂ ਭੀ ਇਹ ਪਵਿਤ੍ਰ ਨਹੀਂ ਹੋ ਸਕਦੀ। ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ; ਸੰਤ ਜਨ ਕਰਤ ਨਹੀ ਪਾਨੰ॥ ਸੁਰਾ ਅਪਵਿਤ੍ਰ ਨਤ ਅਵਰ ਜਲ ਰੇ; ਸੁਰਸਰੀ ਮਿਲਤ ਨਹਿ ਹੋਇ ਆਨੰ॥ ੧॥ (੧੨੯੩) ਸਲੋਕੁ ਮਰਦਾਨਾ ੧॥ ਕਲਿ ਕਲਵਾਲੀ ਕਾਮੁ ਮਦੁ; ਮਨੂਆ ਪੀਵਣਹਾਰੁ॥ ਕ੍ਰੋਧ ਕਟੋਰੀ ਮੋਹਿ ਭਰੀ; ਪੀਲਾਵਾ ਅਹੰਕਾਰੁ॥ ਮਜਲਸ ਕੂੜੇ ਲਬ ਕੀ; ਪੀ ਪੀ ਹੋਇ ਖੁਆਰੁ॥ ) ਇਤੁ ਮਦਿ ਪੀਤੈ ਨਾਨਕਾ; ਬਹੁਤੇ ਖਟੀਅਹਿ ਬਿਕਾਰ॥ ) ਸ਼ਰਾਬ ਤਮਾਕੂ ਜੂਆ ਚੋਰੀ ਯਾਰੀ ਇਨ ਸੋ ਹੇਤ ਨ ਕਰੈ। ਕੁਸੰਗਤ ਮੰਦੀ ਸਭ ਪਰਹਰੈ॥ (ਭਾਈ ਕੇਸਰ ਸਿੰਘ ਛਿੱਬਰ)

੧੦੮.ਵਾਹਿਗੁਰੂ॥ ਸ਼ਰਾਬੀ ਮਲੂਕੇ ਦੀ ਮੌਤ ਸਾਖੀ:- ਪਿੰਡ ਸ੍ਰੀ ਖਡੂਰ ਸਾਹਿਬ ਜੀ (ਸ੍ਰੀ ਅੰਮ੍ਰਿਤਸਰ) ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਵਸਾਇਆ ਹੈ।

ਇੱਥੇ ਸੱਚੇ ਸਤਿਗੁਰੂ ਵਾਹਿਗੁਰੂ ਤੀਜੇ ਪਾਤਿਸਾਹ ਜੀ ਨੇ, ਅਪਣੇ ਅਤੀ ਪਿਆਰੇ ਪ੍ਰੀਤਮ ਪਰਮਪੂਜਨੀਕ ਦੂਜੇ ਪਾਤਿਸਾਹ ਜੀ ਦੀ ਬਾਰ੍ਹਾਂ ਵਰ੍ਹੇ ਸ਼ੁਭ ਸੱਚੀ ਸੇਵਾ ਕੀਤੀ। ਇੱਥੇ ਨੌਂ ਸਤਿਗੁਰਾਂ ਨੇ

ਆਪਣੇ ਸੱਚੇ ਚਰਨ ਪਾਏ ਹਨ। ਪੂਰਨ ਬ੍ਰਹਮਗਿਆਨੀ ਬਾਬਾ ਗੁਰਮੁਖਿ ਸਿੰਘ ਜੀ ਪਟਿਆਲੇ ਵਾਲੇ ਇਹ ਬਚਨ ਕਹਿੰਦੇ, "ਸ੍ਰੀ ਖਡੂਰ ਸਾਹਿਬ ਜੀ ਸ੍ਰੀ ਹਜ਼ੂਰ ਸਾਹਿਬ ਜੀ, ਸ੍ਰੀ ਹਜ਼ੂਰ ਸਾਹਿਬ ਜੀ ਸ੍ਰੀ ਖਡੂਰ ਸਾਹਿਬ ਜੀ। " ਇਉਂ ਸ੍ਰੀ ਹਜ਼ੂਰ ਸਾਹਿਬ ਜੀ ਨਾਲ ਤੁਲਨਾ ਕਰਦੇ। ਚੌਧਰੀ ਮਲੂਕੇ ਨੇ, ਪਰਮਪੂਜਨੀਕ ਸੱਚੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਪ੍ਰੇਮ ਬੇਨਤੀ ਕੀਤੀ, "ਹੇ ਗਰੀਬ ਨਿਵਾਜ ਜੀ! ਜਿਵੇਂ ਅਨੇਕ ਜੀਆਂ ਦੇ ਰੋਗ ਨਿਗ੍ਹਾ ਪਾ ਕੇ ਮੇਟਦੇ ਹੋਂ, ਪਰਮ ਕ੍ਰਿਪਾਲਤਾ ਕਰਕੇ ਮੇਰੀ ਮਿਰਗੀ ਭੀ ਹਟਾਉ ਜੀ। "ਕੋਟਿ ਬ੍ਰਹਮੰਡਾਂ ਦੇ ਮਾਲਕ ਸੱਚੇ ਸਤਿਗੁਰਾਂ ਕਿਹਾ, "ਸ਼ਰਾਬ ਤਿਆਗ, ਸਤਿਸੰਗ 'ਚ ਆ ਕੇ ਸੇਵਾ ਕਰਿਆ ਕਰ, ਧੰਨ ਗੁਰੂ ਨਾਨਕ ਦੇਵ ਸਾਹਿਬ ਜੀ ਮਿਰਗੀ ਹਟਾ ਦੇਣਗੇ। " ਬਚਨ ਮੰਨਣੇ ਕਰਕੇ ਮਿਰਗੀ ਹਟ ਗਈ। ੭ ਸਾਲ ਸ਼ਰਾਬ ਛੱਡੀ ਰੱਖੀ, ਬਰੀਕ ੨ ਕਣੀ ਵਰਸ਼ ਰਹੀ ਸੀ, ਕੁਸੰਗੀਆਂ ਨਾਲ ਰਲ਼ ਕੇ, ਸ਼ਰਾਬ ਪੀ ਕੇ ਅਪਣੇ ਚੁਬਾਰੇ 'ਤੇ ਚੜ੍ਹ ਗਿਆ, ਕੋਠੇ 'ਤੋਂ ਡਿੱਗਦਿਆਂ ਹੀ ਸਿਰ ਫੁੱਟ ਗਿਆ। ਸ਼ਰਾਬ ਪੀਣ ਨਾਲ ਸਾਰੀ ਦੁਨੀਆਂ ਤੇ ਨਿਤਾਪ੍ਰਤੀ ਅਨੇਕਾਂ ਹੀ ਮੌਤਾਂ ਤੇ ਘੋਰ ਭਿਆਨਕ ਜ਼ੋਰ ਜ਼ੁਲਮ ਉੱਗਰ ਪਾਪ ਹਰ ਸਮੇਂ ਹੁੰਦੇ ਰਹਿੰਦੇ ਹਨ।

ੴ ੧੦੮ ਉਦਾ. ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਵੱਲੋਂ ਸੋਨਾ ਪਹਿਨਣ ਦੀ ਸਖ਼ਤ ਮਨਾਹੀ।

ਜੇ ਕਹੀਏ ਸੋਨਾ ਗਰਜ ਸਾਰਦਾ ਹੈ, ਤਾਂ ਗੁਪਤ ਰੱਖਿਆ ਜਾ ਸਕਦਾ ਹੈ, ਜਾਂ ਲਾਕਰ ਚ ਰੱਖੋ ਜੀ, ਆਪਣੇ ਘਰੇ ਸੋਨਾ ਨਾ ਰੱਖੋ। ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਪਰਮਪਵਿੱਤ੍ਰ ਸ੍ਰੀ ਆਸਾ ਜੀ ਦੀ ਵਾਰ ਚ ਸ੍ਰਬੱਤ ਦੇ ਭਲੇ ਦਾ ਉਪਦੇਸ਼ ਬਖ਼ਸ਼ਿਆ ਹੈ:- ਕੂੜੁ ਸੁਇਨਾ ਕੂੜੁ ਰੁਪਾ; ਕੂੜੁ ਪੈਨ੍ਹਣਹਾਰੁ॥ (੪੬੮) ਭਾਈ! (ਸੁਇਨਾ) ਸੋਨਾ (ਕੂੜੁ) ਝੂਠਾ ਹੈ, (ਰੁਪਾ) ਚਾਂਦੀ ਭੀ (ਕੂੜੁ) ਝੂਠੀ ਹੈ, ਸੋਨਾ ਚਾਂਦੀ ਹੀਰੇ ਜਵਾਹਰਾਤ ਆਦਿ (ਪੈਨ੍ਹਣਹਾਰੁ) ਪਹਿਨਣ ਵਾਲਾ ਭੀ (ਕੂੜੁ) ਝੂਠਾ ਹੈ। ਇਨ੍ਹਾਂ ਨੂੰ ਪਹਿਨ ਕੇ ਸੱਚੇ ਪਾਤਿਸਾਹ ਜੀ ਦੀ ਸਖ਼ਤ ਨਰਾਜ਼ਗੀ ਨਹੀਂ ਲੈਣੀ ਚਾਹੀਦੀ।

ਹੀਰੇ ਗਹਿਣੇ ਪਹਿਨ ਕੇ, ਸ੍ਰੀਰ ਹੰਕਾਰ ਵਿਕਾਰ ਚ ਪੀੜਤ ਰਹਿੰਦਾ ਹੈ, ਵਿਕਾਰ ਭੋਗਦਿਆਂ ਖਪ ੨ ਕੇ ਟੁੱਟ ਜਾਂਦਾ ਹੈ। ਸੋਨੇ ਕਰਕੇ ਬੇਅੰਤ ਨੱਕ ਕੰਨ ਸ੍ਰੀਰ ਵੱਢੇ ਜਾ ਚੁੱਕੇ ਹਨ। ਦੁਨੀਆਂ 'ਤੇ ਬੇਅੰਤ ਹੀ ਡਾਕੇ ਪੈ ਚੁੱਕੇ ਹਨ। ਨੀਚ ਚੰਡਾਲਾਂ ਨੇ ਚਾਂਦੀ ਦੇ ਰੁਪਈਆਂ ਲਈ ਭਗਤ ਜੈਦੇਵ ਜੀ ਦੇ ਹੱਥ ਵੱਢ ਦਿਤੇ ਸਨ। ਪਾਪੀ ਗੰਗੂ ਨੇ ਮੋਹਰਾਂ ਦੀ ਖੁਰਜੀ ਦੇ ਲਾਲਚ ਚ, ਛੋਟੇ ਸਾਹਿਬਜ਼ਾਦਿਆਂ ਨੂੰ ਸਰਹੰਦ ਵਿਖੇ, ਨੀਹ 'ਚ ਚਿਣਵਾ ਦਿਤਾ। ਬੇਅੰਤ ਹੀ ਰਾਜੇ, ਰਾਜਿਆਂ ਨਾਲ ਲੜ ਮਰੇ ਹਨ। ਯਥਾ:- ਇਸੁ ਜਰਿ ਕਾਰਣਿ ਘਣੀ ਵਿਗੁਤੀ; ਇਨਿ ਜਰ ਘਣੀ ਖੁਆਈ॥ ਪਾਪਾ ਬਾਝਹੁ ਹੋਵੈ ਨਾਹੀ; ਮੁਇਆ ਸਾਥਿ ਨ ਜਾਈ॥ (੪੧੭)

ਸਦੀਆਂ ਤੋਂ ਗਹਿਣਿਆਂ ਕਰਕੇ ਕਰਜਾਈ ਹੋ ਕੇ, ਸੂਦ ਦੇ ਰਹੇ ਹਨ। ਜਾਇਦਾਦ ਵੇਚ ਕੇ ਸ਼ਾਦੀ ਕਰਦੇ ਹਨ। ਗ੍ਰੀਬੀ ਕਾਰਨ ਨੌਜੁਆਨ ਬੱਚੀਆਂ ਦੀ ਸ਼ਾਦੀ ਨਹੀਂ ਹੁੰਦੀ। ਗ੍ਰੀਬ ਮਾਪੇ ਵੱਧ

ਖ਼ਰਚ ਕਰਕੇ, ਬੁਢੇਪੇ 'ਚ ਦੁੱਖ ਭੋਗਦੇ ਹਨ। ਗਹਿਣਿਆਂ 'ਚ ਸੁਰਤ ਰਹਿਣੇ ਕਰਕੇ ਸੱਪ ਜੂਨ ਮਿਲਦੀ ਹੈ। ਯਥਾ:- ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ; ਵਲਿ ਵਲਿ ਅਉਤਰੈ॥

ਕਈ ਮੁਲੰਮੇ ਦੇ ਗਹਿਣੇ ਪਾ ਕੇ ਠੱਗੀ ਮਾਰ ਲੈਂਦੇ ਹਨ। ਗਹਿਣਿਆਂ ਦੇ ਲੈਣ ਦੇਣ ਦੇ ਵਾਧੇ ਘਾਟੇ ਕਰਕੇ, ਆਪੋ ਵਿੱਚੀਂ ਲੜਦੇ ਮਰਦੇ ਝੂਰਦੇ ਰਹਿੰਦੇ ਹਨ।

ਗਹਿਣੇ, ਵਾਹਿਗੁਰੂ ਜੀ ਦੇ ਨਾਮੁ ਜੀ ਦੀ ਪ੍ਰਾਪਤੀ 'ਚ ਵਿਘਨ ਹਨ। ਯਥਾ:- ਰਸੁ ਸੁਇਨਾ ਰਸੁ ਰੁਪਾ ਕਾਮਣਿ; ਰਸੁ ਪਰਮਲ ਕੀ ਵਾਸੁ॥ ਰਸੁ ਘੋੜੇ ਰਸੁ ਸੇਜਾ ਮੰਦਰ; ਰਸੁ ਮੀਠਾ ਰਸੁ ਮਾਸੁ॥ ਏਤੇ ਰਸ ਸਰੀਰ ਕੇ; ਕੈ ਘਟਿ ਨਾਮ ਨਿਵਾਸੁ॥

ਵਾਹਿਗੁਰੂ ਪਰਮਪੂਜਨੀਕ ਸਤਿਗੁਰੂ ਦੂਜੇ ਪਾਤਿਸ਼ਾਹ ਜੀ ਨੇ, ਆਪਣੀ ਅਤੀ ਪਿਆਰੀ ਬੱਚੀ ਬੀਬੀ ਅਮਰੋ ਜੀ ਅਤੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਨੇ ਆਪਣੀ ਪਿਆਰੀ ਬੱਚੀ ਬੀਬੀ ਭਾਨੀ ਜੀ ਦੇ ਗਹਿਣੇ ਨਹੀਂ ਪਾਏ। ਨਦਰ ਕਰਕੇ ਭਾਉ ਭਗਤੀ ਪ੍ਰੇਮ ਨਾਮ ਰੂਪ ਸੱਚਾ ਗਹਿਣਾ ਹੀ ਬਖ਼ਸ਼ਿਆ। ਇਸ ਜਰ ਚ ਦਿਲ ਦਿਮਾਗ਼ ਖੱਚਤ ਹੋ ਕੇ, ਸ੍ਰੀਰ ਰੋਗੀ ਦੁਖੀ, ਕਲੇਸ਼ ਦੇ ਵੱਸ ਪਏ ਹੀ ਰਹਿੰਦੇ ਹਨ। ਸੱਚੇ ਪਾਤਿਸਾਹ ਜੀ ਨੇ ਇਸ ਦੇ ਤਿਆਗ ਦਾ ਭੀ ਤਿਆਗ ਕੀਤਾ ਹੈ। ਯਥਾ:- ਮੋਤੀ ਤ ਮੰਦਰ ਊਸਰਹਿ; ਰਤਨੀ ਤ ਹੋਹਿ ਜੜਾਉ॥ ਕਸਤੂਰਿ ਕੁੰਗੂ ਅਗਰਿ ਚੰਦਨਿ; ਲੀਪਿ ਆਵੈ ਚਾਉ॥ ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ॥ ) ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ. ਅਵਰੁ ਨ ਭਾਇਆ ਰਾਮ॥

ਵਾਹਿਗੁਰੂ ਪਰਮਪੂਜਨੀਕ ਪੰਜਵੇਂ ਪਾਤਿਸ਼ਾਹ ਜੀ ਦੇ ਮਹਿਲ ਜਗਤ ਮਾਤਾ ਗੰਗਾ ਜੀ ਨੂੰ ਸ਼ਾਹੂਕਾਰਨੀਆਂ ਨੇ ਗਹਿਣੇ ਪਹਿਨਣ ਨੂੰ ਕਿਹਾ, ਮਾਤਾ ਜੀ ਨੇ ਇਹ ਗੱਲ ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਨੂੰ ਦੱਸੀ। ਪਰਮਪੂਜਨੀਕ ਸੱਚੇ ਪਾਤਿਸਾਹ ਜੀ ਨੇ ਗਹਿਣੇ ਪਹਿਨਣ ਦੀ ਵਾਸ਼ਨਾ ਮੇਟਣ ਲਈ, ਜਮਾਂ ਜੂਨਾਂ ਤੋਂ ਛੁਡਾਉਣ ਲਈ, ਸੁਬੱਤ ਦੇ ਭਲੇ ਲਈ ਆਦਿ ਅੰਗ ੨੫੦ 'ਤੇ ਗਉੜੀ ਬਾਵਨ ਅਖਰੀ ਬਾਣੀ ਹੀ ਸ਼ੁਭ ਸੁੱਚਾ ਗਹਿਣਾ ਬਖ਼ਸ਼ਿਆ, ਸੋ, ਜਨ ਨਾਨਕ; ਅੰਤਿ ਵਾਰ ਨਾਮੁ ਗਹਣਾ॥ (੩੭੫) ਅਨੁਸਾਰ ਨਾਮ ਹੀ ਗਹਿਣਾ ਹੈ।

੧੦੮ ਐੜਾ.ਸੋਨੇ ਕਰਕੇ ਦੱਛ ਪ੍ਰਜਾਪਤਿ ਦੀ ਮੌਤ:- ਇਨ੍ਹਾਂ ਨੂੰ ਜੋਤਸ਼ੀਆਂ ਨੇ ਦੱਸਿਆ, "ਆਪ ਜੀ ਨੇ ਪਿਛਲੇ ਜਨਮ ਚ ਆਪਣੀਆਂ ਸੱਤ ਲੜਕੀਆਂ ਅਣਵਿੱਧ ਵਿਆਹੀਆਂ ਸਨ, ਜਿਸ ਕਰਕੇ ਆਪ ਜੀ ਨੂੰ ਚੱਕ੍ਰਵਰਤੀ ਰਾਜ ਦੀ ਪ੍ਰਾਪਤੀ ਹੋਈ ਹੈ। " ਇਹ ਸੁਣ ਕੇ ਰਾਜੇ ਨੇ ਸੰਕਲਪ ਕੀਤਾ, "ਮੇਰੇ ਦਸ ਹਜ਼ਾਰ ਲੜਕੀ ਹੋਵੇ, ਜਿਨ੍ਹਾਂ ਨੂੰ ਅਣਵਿੱਧ ਵਿਆਹਵਾਂ। " ਦਸ ਹਜ਼ਾਰ ਲੜਕੀ ਹੋ ਗਈ। ਬ੍ਰਹਮਾ ਜੀ ਨੇ ਨਾਰਦਮੁਨੀ ਜੀ ਨੂੰ ਕਿਹਾ, "ਤੂੰ ਉਸ ਨੂੰ ਜਾ ਕੇ ਕਹਿ ਕਿ ਤੂੰ ਐਡਾ ਵੱਡਾ

ਰਾਜਾ ਹੋ ਕੇ ਲੜਕੀਆਂ ਨੂੰ ਖਾਲੀ ਤੋਰੇਂ, ਤਾਂ ਤੇਰੀ ਸ਼ੋਭਾ ਨਹੀਂ, ਹੌਕਾ ਲੈਣਗੀਆਂ, ਨੱਕ ਕੰਨ ਵਿੰਨ੍ਹ ਕੇ, ਸੋਨੇ ਨਾਲ ਲੱਦ ਕੇ ਤੋਰ। " ਸੋਨੇ ਨਾਲ ਲੱਧ ਕੇ ਵਿਆਹੀਆਂ, ਜਿਸ ਦਾ ਭਾਰੀ ਪਾਪ ਲੱਗਾ, ਸਭ ਪੁੰਨ ਨਾਸ ਹੋ ਗਏ। ਸਤੀ, ਸ਼ਿਵ ਜੀ ਨੂੰ ਵਿਆਹੀ ਸੀ। ਰਾਜੇ ਨੇ ਜੱਗ ਕੀਤਾ, ਰਾਜੇ ਨੇ ਸ਼ਿਵ ਜੀ ਦਾ ਭਾਗ ਨਾ ਰੱਖਿਆ। ਸਤੀ ਨੇ ਗੁੱਸੇ ਨਾਲ ਅਗਨ ਕੁੰਡ ਚ ਛਾਲ਼ ਮਾਰੀ। ਸ਼ਿਵ ਜੀ ਨੇ ਆਪਣੇ (ਗਣ) ਦਾਸ ਬੀਰ ਭੱਦ੍ਰ ਨੂੰ ਭੇਜ ਕੇ, ਆਪਣੇ ਸਹੁਰੇ ਦਾ ਸਿਰ ਵਢਾਅ ਦਿਤਾ। ਸੋ ਨੱਕ ਕੰਨ ਵਿੰਨ੍ਹੇ ਕਰਕੇ, ਸਿਰ ਤੇ ਰਾਜ ਨਸ਼ਟ ਹੋ ਗਿਆ।

੧੦੮ ਈੜੀ.ਪਰਮਪੂਜਨੀਕ ਸਤਿਗੁਰੂ ਦਸਵੇਂ ਪਾਤਿਸਾਹ ਜੀ ਵੱਲੋਂ ਸੋਨੇ ਦੇ ਤਿਆਗ ਦੇ ਅਸਚਰਜ ਵਿਸਮਾਦ ਕੌਤਕ:- ਪ੍ਰੇਮ ਭੇਟਾ ਆਏ ਦੋ ਸੁਨਹਿਰੀ ਸੁੰਦਰ ਕੰਙਣ, ਪਰਮਪੂਜਨੀਕ ਮਾਤਾ ਗੁਜਰ ਕੌਰ ਜੀ ਨੇ ਆਪਣੇ ਅਤੀ ਪਿਆਰੇ ਲਾਲ ਜੀ ਦੇ ਪਾ ਦਿਤੇ। ਅਸਚਰਜ ਵਿਸਮਾਦ ਕੌਤਕ ਕਰਨ ਵਾਲੇ, ਪਰਮਪੂਜਨੀਕ ਬਾਲਾ ਪ੍ਰੀਤਮ ਜੀ ਨੇ ਇੱਕ ਕੰਙਣ ਗੋਬਿੰਦ ਘਾਟ ਚ ਸੁੱਟ ਦਿਤਾ। ਮਾਤਾ ਜੀ ਨੇ ਪੁੱਛਿਆ, "ਲਾਲ ਜੀ! ਕੰਙਣ ਕਿੱਥੇ ਹੈ?" ਤਾਂ ਆਪ ਜੀ ਨੇ ਦੂਜਾ ਕੰਙਣ ਸੁੱਟਦਿਆਂ ਕਿਹਾ, "ਇੱਥੇ ਸੁੱਟਿਆ ਹੈ। " ਸੋਨੇ ਦਾ ਤਿਆਗ ਕੀਤਾ, ਆਪਣੇ ਪਿਆਰੇ ਸਿੱਖਾਂ ਨੂੰ ਸਰਬ ਲੋਹ ਦੀ ਮਹਾਨ ਬਖ਼ਸ਼ਿਸ਼ ਕੀਤੀ।

੧੦੮ ਸ. ਦੂਜਾ ਕੌਤਕ:- ਬਾਲਾ ਪ੍ਰੀਤਮ ਸੱਚੇ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਦਾਸਨ ਦਾਸ ਨੇ ਛੇਤੀਂ ਤੋਂ ਛੇਤੀਂ ਪੰਜਾਬ ਜਾਣਾ ਹੈ। " ਮਾਤਾ ਜੀ ਨੇ ਸੱਚੇ ਸਤਿਗੁਰਾਂ ਦਾ ਚਿੱਤ ਲੁਆਉਣ ਲਈ ਬੁਲਾਕੀ ਦਾਸ ਮਸੰਦ ਤੋਂ ਸੱਤ ਸੌ ਤੋਲ਼ੇ ਸੋਨੇ ਦੀ ਸੁੰਦਰ ਸੁਨਹਿਰੀ ਪਾਲਕੀ ਬਣਵਾਈ। ਆਪ ਜੀ ਵਿੱਚ ਨਹੀਂ ਬੈਠੇ। ਪਾਲਕੀ ਲੱਕੜਾਂ 'ਤੇ ਰਖਵਾ ਕੇ ਅੱਗ ਲੁਆ ਦਿਤੀ। ਸਿਰਫ ਸੱਤ੍ਰ ਤੋਲ਼ੇ ਹੀ ਨਿਕਲੇ। ਅੰਤਰਜਾਮੀ ਗੁਰੂ ਪ੍ਰੀਤਮ ਜੀ ਨੇ ਛਲ ਫੜ ਲਿਆ। ਸੱਚੇ ਪਾਤਿਸਾਹ ਨਾਲ ਛਲ ਕਰਨ ਵਾਲਾ ਹੋਰ ਕਿਸੇ ਦਾ ਕੀ ਭਲਾ ਕਰੇਗਾ? ਇਸ ਕਰਕੇ ਪੂਰਨ ਸਤਿਗੁਰੂ ਸਾਹਿਬ ਜੀ ਨੇ ਸੋਨਾ ਪਹਿਨਣਾ ਮਨ੍ਹਾ ਕੀਤਾ ਹੈ।

੧੦੮ ਹ.ਖੋਟ ਪਾਉਣ ਦਾ ਹੋਰ ਦ੍ਰਿਸ਼ਟਾਂਤ:- ਇੱਕ ਰਾਜੇ ਨੇ ਆਪਣੀ ਨਿਗਰਾਨੀ ਚ ਸੋਨੇ ਦਾ ਹਾਥੀ ਬਣਵਾ ਕੇ, ਸੁਨਿਆਰ ਨੂੰ ਪੁੱਛਿਆ, "ਕੀ ਇਸ ਚ ਭੀ ਮਿਲਾਵਟ ਹੈ?" ਅੱਗੋਂ ਕਿਹਾ, "ਹੇ ਰਾਜਨ! ਇਹ ਤਾਂ ਸਾਰਾ ਹੀ ਨਕਲੀ ਹੈ। " ਹੈਰਾਨ ਹੋ ਕੇ ਕਾਰਨ ਪੁੱਛਿਆ, ਤਾਂ ਦੱਸਿਆ, "ਜਿਸ ਪਾਣੀ ਚ ਅਸਲੀ ਹਾਥੀ ਧੋਣਾ ਸੀ, ਉਸ ਚ ਇਹ ਨਕਲੀ ਹਾਥੀ ਮੈਂ ਪਹਿਲਾਂ ਹੀ ਰੱਖ ਦਿਤਾ ਸੀ। ਧੋਣ ਵੇਲੇ ਬਦਲੀ ਕਰ ਲਿਆ ਸੀ। " "ਵਾਹ! ਓਇ ਮਾਂ ਦਿਆ ਸ਼ੇਰਾ! ਮਾਂ ਦੀਆਂ ਮੁਰਕੀਆਂ ਚ ਮਿਲਾਵਟ ਕਰ ਦਿੰਦਾ ਹੈ। " ਯਥਾ:- ਸੋਨਾ ਗਢਤੇ; ਹਿਰੈ ਸੁਨਾਰਾ॥ ੨॥ (੮੭੩)

ਵਾਹਿਗੁਰੂ॥ ਜਿਹੜੇ ਸੁਨਿਆਰ ਗੁਰਮੁਖਿ ਭਗਤ ਪਿਆਰੇ ਹਨ, ਉਨ੍ਹਾਂ ਲਈ ਇਹ ਬਚਨ ਨਹੀਂ।

੧੦੮ ਕ.ਜਿੱਥੇ ਸੋਨਾ ਹੈ ਉੱਥੇ ਕਲਜੁੱਗ ਹੈ:- ਨੇਕ ਸਾਊ ਧਰਮੀ ਪ੍ਰੀਛਤ ਰਾਜੇ ਦੇ ਸੋਨੇ ਦੇ ਮੁਕਟ 'ਤੇ ਕਲਜੁੱਗ ਮੱਖੀ ਦਾ ਰੂਪ ਧਾਰ ਕੇ ਬੈਠ ਗਿਆ, ਜਿਸ ਕਰਕੇ ਰਾਜੇ ਦੀ ਮਤਿ ਮਾਰੀ ਗਈ। ਰਾਜੇ ਨੇ ਧਨੁਸ਼ ਦੇ ਗੋਸ਼ੇ ਨਾਲ ਮਰਿਆ ਸੱਪ ਚੁੱਕ ਕੇ, ਸਮਾਧੀ ਚ ਬੈਠੇ ਬਿਭਾਂਡਵ ਮੁਨੀ ਜੀ ਦੇ ਗਲ਼ ਚ ਪਾ ਦਿਤਾ। ਮੁਨੀ ਦੇ ਪੁੱਤ ਸਰਿੰਙੀ ਰਿਖੀ ਦੇ ਸਰਾਪ ਕਰਕੇ, ਤੱਛਕ ਨਾਗ ਦੇ ਡੰਗਣੇ ਕਰਕੇ ਰਾਜਾ ਸੱਤਾਂ ਦਿਨਾਂ ਚ ਹੀ ਮਰ ਗਿਆ। ਸੋਨਾ ਰਾਜੇ ਦੀ ਮੌਤ ਦਾ ਕਾਰਣ ਬਣਿਆ।

ਵਾਹਿਗੁਰੂ॥ ਪਾਪੀ ਮਹਿਮੂਦ ਗਜ਼ਨਵੀ ਨੇ ਸੋਮਨਾਥ ਮੰਦਰ ਦੀਆਂ ਸੋਨੇ ਦੀਆਂ ਮੂਰਤੀਆਂ ਤੋੜੀਆਂ, ਹੀਰੇ ਜਵਾਹਰਾਤ ਭੀ ਲੁੱਟੇ।

ਸੋਨੇ ਕਰਕੇ, ਧਾਰਮਿਕ ਅਸਥਾਨਾਂ ਦੀ ਬਿਅਦਬੀ ਹੋ ਚੁੱਕੀ ਹੈ, ਇਸ ਕਰਕੇ ਪਰਮਪੂਜਨੀਕ ਧਾਰਮਿਕ ਅਸਥਾਨਾਂ 'ਤੇ ਸੋਨਾ ਨਹੀਂ ਲਾਉਣਾ ਚਾਹੀਦਾ।

ਹੁਕਮ ਮੰਨ ਕੇ ਸੋਨਾ ਤਿਆਗੋ। ਤਲਾਕ ਬਹੁਤ ਹੁੰਦੇ ਹਨ, ਬੱਚੀ ਦੇ ਨਾਮ ਮਾਇਆ ਫਿਕਸ ਕਰੋ।

੧੦੮ ਖ.ਸੋਨੇ ਦੇ ਤਿਆਗ ਲਈ ਇਨ੍ਹਾਂ ਪਦਾਂ ਦੇ ਅਰਥਾਂ ਚ ਚਿੱਤ ਲਾ ਕੇ ਪੰਜ ਸੌ ਵਾਰ ਨਿੱਤ ਅਭਿਆਸ ਕਰੋ:- ਸੋਇਨ ਲੰਕਾ ਸੋਇਨ ਮਾੜੀ; ਸੰਪੈ ਕਿਸੈ ਨ ਕੇਰੀ॥ ੫॥ (੧੫੫) ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੇ ਪ੍ਰੇਮੀ ਸ਼ਰਧਾਲੂ ਸੋਨੇ ਚ ਚਿੱਤ ਨਹੀਂ ਲਾਉਂਦੇ। ਯਥਾ:- ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ. ਅਵਰੁ ਨ ਭਾਇਆ ਰਾਮ॥ (੪੪੪) ਤਲੈ ਕੁੰਚਰੀਆ; ਸਿਰਿ ਕਨਿਕ ਛਤਰੀਆ॥ ਹਰਿ ਭਗਤਿ ਬਿਨਾ; ਲੇ ਧਰਨਿ ਗਡਲੀਆ॥ ੨॥ (੩੮੫)

ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ; ਚਲੈ ਨ ਚਲਦਿਆ ਨਾਲਿ॥ ਵਿਣੁ ਨਾਵੈ ਨਾਲਿ ਨ ਚਲਸੀ; ਸਭ ਮੁਠੀ ਜਮ ਕਾਲਿ॥ ੨੭॥ (੭੫੬) ਲੰਕਾ ਗਢੁ; ਸੋਨੇ ਕਾ ਭਇਆ॥ ਮੂਰਖੁ ਰਾਵਨੁ; ਕਿਆ ਲੇ ਗਇਆ॥ (੧੧੫੮) ਕਨਿਕ ਕਨਿਕ ਪਹਿਰੇ ਬਹੁ ਕੰਗਨਾ; ਕਾਪਰੁ ਭਾਂਤਿ ਬਨਾਵੈਗੋ॥ ਨਾਮ ਬਿਨਾ ਸਭਿ ਫੀਕ ਫਿਕਾਨੇ; ਜਨਮਿ ਮਰੈ ਫਿਰਿ ਆਵੈਗੋ॥ ੫॥ (੧੩੦੮) ਸੁਇਨਾ ਰੁਪਾ ਸੰਚੀਐ; ਮਾਲੁ ਜਾਲੁ ਜੰਜਾਲੁ॥ ਸਭ ਜਗ ਮਹਿ ਦੋਹੀ ਫੇਰੀਐ; ਬਿਨੁ ਨਾਵੈ ਸਿਰਿ ਕਾਲੁ॥ (੬੩) ਲਖ ਟਕਿਆ ਕੇ ਮੁੰਦੜੇ; ਲਖ ਟਕਿਆ ਕੇ ਹਾਰ॥ ਜਿਤੁ ਤਨਿ ਪਾਈਅਹਿ ਨਾਨਕਾ; ਸੇ ਤਨ ਹੋਵਹਿ ਛਾਰ॥ (੪੬੪) ਸੁਇਨਾ ਰੁਪਾ ਸਭ ਧਾਤੁ ਹੈ; ਮਾਟੀ ਰਲਿ ਜਾਈ॥ ਬਿਨੁ ਨਾਵੈ ਨਾਲਿ ਨ ਚਲਈ; ਸਤਿਗੁਰਿ ਬੂਝ ਬੁਝਾਈ॥ (੧੦੧੨) ਕਬੀਰ ਕੰਚਨ ਕੇ ਕੁੰਡਲ ਬਨੇ; ਊਪਰਿ ਲਾਲ ਜੜਾਉ॥ ਦੀਸਹਿ ਦਾਧੇ ਕਾਨ ਜਿਉ; ਜਿਨ ਮਨਿ ਨਾਹੀ ਨਾਉ॥ ੪॥ (੧੩੬੪)

ਇਨ੍ਹਾਂ ਪਦਾਂ ਦੇ ਅਰਥਾਂ ਚ ਚਿੱਤ ਲਾ ਕੇ ਪੰਜ ਸੌ ਵਾਰ ਨਿੱਤ ਅਭਿਆਸ ਕਰੋ, ਧੰਨ ਸਤਿਗੁਰੂ ਸਾਹਿਬਾਨ ਜੀ ਦੀਆਂ ਕੁਰਬਾਨੀਆਂ, ਉੱਬਲਦੀ ਦੇਗ ਅੰਦਰ ਬੈਠਣਾ, ਸੀਸ ਕੁਰਬਾਨ ਕਰਨਾ, ਸਰਵੰਸ ਕੁਰਬਾਨ ਕਰਨਾ ਆਦਿ ਚੇਤੇ ਕਰਕੇ ਸਤਿਗੁਰੂ ਸਾਹਿਬਾਨ ਜੀ ਦੇ ਪਿਆਰ ਸਤਿਕਾਰ ਚ ਬਚਨ ਮੰਨ ਕੇ ਸੋਨਾ ਤਿਆਗੋ, ਆਪਣੇ ਘਰ ਸੋਨਾ ਨਾ ਰੱਖੋ, ਚੋਰਾਂ ਤੋਂ ਬਚੋ।

ਇੱਕ ਤੋਲ਼ਾ ਸੋਨਾ ਵੇਚ ਕੇ ਮਾਇਆ ਬੈਂਕ ਚ ਰੱਖੀਏ ਤਾਂ ਚਾਲ਼ੀ ਸਾਲ 'ਚ ਬਹੁਤ ਰੁਪੈ ਹੋ ਜਾਂਦੇ ਹਨ।

੧੦੯.ਪਰਮਪੂਜਨੀਕ ਪਰਮਪਵਿੱਤ੍ਰ ਪੰਜ ਤਖ਼ਤ ਸਾਹਿਬਾਨ ਜੀ, ਉੱਥੋਂ ਦੇ ਪਰਮਪੂਜਨੀਕ ਸ੍ਰੀ ਗੁਰਦੁਆਰੇ ਸਾਹਿਬਾਨ ਜੀ ਅਤੇ ਪਰਮਪੂਜਨੀਕ ਸਤਿਗੁਰੂ ਸਾਹਿਬਾਨ ਜੀ ਦੀਆਂ ਅਮੋਲਕ ਸ਼ਸ਼ਤ੍ਰ ਵਸਤੂਆਂ, ਸ੍ਰੀ ਗੁਰਦੁਆਰੇ ਸਾਹਿਬਾਨ ਜੀ ਦੇ ਦਰਸ਼ਨ ਯਾਤ੍ਰਾ ਸਮੇਂ ਇਹ ਪਾਕ ਪੋਥੀ ਸਾਹਿਬ ਜੀ ਨਾਲ ਲਿਜਾਉ ਸ੍ਰੀ ਗੁਰਦੁਆਰੇ ਸਾਹਿਬਾਨ ਜੀ ਬਾਰੇ ਪੜ੍ਹ ਕੇ ਸਫ਼ਲ ਯਾਤ੍ਰਾ ਕਰੋ ਜੀ:- ਅੰਮ੍ਰਿਤ ਛਕਣ ਮਗਰੋਂ ਪਹਿਲੀ ਵਾਰ ਪੰਜਾਂ ਤਖ਼ਤਾਂ 'ਤੇ ਜਾ ਕੇ, ਸਵਾ ਰੁਪਿਆ ਗੋਲਕ 'ਚ ਪਾਉ ਤੇ ਸਵਾ ਦੀ ਦੇਗ਼ ਕਰਾਉ ਜੀ, ਮਹਿੰਗਾਈ ਅਨੁਸਾਰ ਵੱਧ ਭੀ ਹੋ ਸਕਦੀ ਹੈ।

੧੦੯ ਊੜਾ.ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ (ਅਕਾਲ ਬੁੰਗਾ) ਸ੍ਰੀ ਗੁਰਦੁਆਰੇ ਸਾਹਿਬਾਨ ਜੀ ਤੇਈ ਹਨ:- ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ, ਪਰਮਪੂਜਨੀਕ ਹਰੀਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਤਿਕਾਰ ਨੂੰ ਮੁਖ ਰੱਖਦਿਆਂ ਦਰਸ਼ਨੀ ਡਿਉਢੀ ਤੋਂ ਸੱਜੇ ਹੱਥ ਸਾਹਮਣੇ ੧੬੬੫ ਬਿ: 'ਚ ਰਚੇ। ਜੋ ਪੱਛਮ 'ਚ ਸ਼ੋਭਨੀਕ ਹੋ ਰਹੇ ਹਨ। ਆਪ ਜੀ ਇੱਥੇ ਸਵੇਰੇ ਸ਼ਾਮ ਸੁੰਦਰ ਦੀਵਾਨ ਸਜਾਉਂਦੇ। ਰਾਗੀਆਂ ਢਾਡੀਆਂ ਦੁਆਰਾ ਅਤੇ ਆਪ, ਸਤਿਸੰਗਤ ਜੀ ਨੂੰ ਬੀਰ-ਰਸੀ ਸਤਿ ਧਰਮ ਦਾ ਪਰਮਪਵਿੱਤ੍ਰ ਸੱਚਾ ਉਪਦੇਸ਼ ਸੁਣਾ ਕੇ, ਦਰਸ਼ਨ ਬਖ਼ਸ਼ ਕੇ ਨਿਹਾਲ ਕਰਦੇ। ਸ੍ਰੀ ਅਕਾਲ ਬੁੰਗਾ ਸਾਹਿਬ ਜੀ ਪੰਥਕ ਜੱਥੇਬੰਦੀ ਦਾ ਕੇਂਦਰ ਹੈ। ਗੁਰੂ ਪੰਥ ਜੀ ਇੱਥੇ ਮੁੱਢ ਤੋਂ ਗੁਰਮਤੇ ਸੋਧਦੇ ਆਏ ਹਨ। ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਤੇ ਉਨ੍ਹਾਂ ਦੇ ਅਤਿਅੰਤ ਪਿਆਰਿਆਂ ਧਰਮਵੀਰ ਸ਼ਹੀਦਾਂ ਦੇ ਅਮੋਲਕ ਸ਼ਸਤ੍ਰਾਂ ਦੇ ਦਰਸ਼ਨ ਭੀ ਸ੍ਰੀ ਰਹਰਾਸਿ ਸਾਹਿਬ ਜੀ ਪਿੱਛੋਂ ਨਿਤਾਪ੍ਰਤੀ ਕਰਾਏ ਜਾਂਦੇ ਹਨ।

ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਸੁੰਦਰ ਅਮੋਲਕ ਸ਼ਸਤ੍ਰ:- ਮੀਰੀ ਪੀਰੀ ਦੀਆਂ ਦੋ ਸ੍ਰੀ ਸਾਹਿਬਾਂ, ੨ ਹੋਰ ਕ੍ਰਿਪਾਨਾਂ। ) ਇੱਕ ਗੁਰਜ ਸੋਲ਼ਾਂ ਸੇਰ ਪੱਕੇ ਦੀ ਜੋ ਪਰਮਪੂਜਨੀਕ ਮਾਤਾ ਸੁੰਦਰ ਕੌਰ ਜੀ ਨੇ, ਧਰਮਵੀਰ ਜੱਸਾ ਸਿੰਘ ਜੀ ਨੂੰ ਬਖ਼ਸ਼ੀ ਸੀ। ਇੱਕ ਕ੍ਰਿਪਾਨ ਜਿਹਾ ਸ਼ਸਤ੍ਰ, ਇੱਕ ਕਟਾਰ ਤੇ ਇੱਕ ਪੇਸ਼-ਕਬਜ਼।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਪ੍ਰਭੂ ਦਸਵੇਂ ਪਾਤਿਸ਼ਾਹ ਜੀ ਦੀ ਇੱਕ ਸ੍ਰੀ ਸਾਹਿਬ, ਦੋ ਤੀਰ ਜਿਨ੍ਹਾਂ ਦੀ ਮੁਖੀ ਨਾਲ ਇੱਕ ੨ ਤੋਲ਼ਾ ਸੋਨਾ ਹੈ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਹਜ਼ੂਰੀ ਸੇਵਕ ਸੂਰਬੀਰ ਬਹਾਦਰ ਯੋਧੇ ਬਾਬਾ ਉਦੇ ਸਿੰਘ ਸਾਹਿਬ ਜੀ ਦੇ ਇੱਕ ਸ੍ਰੀ ਸਾਹਿਬ ਤੇ ਇਨ੍ਹਾਂ ਦੇ ਭਾਈ ਸ਼ਹੀਦ ਬਾਬਾ ਬਚਿੱਤ੍ਰ ਸਿੰਘ ਸਾਹਿਬ ਜੀ ਦਾ ਦਸ ਸੇਰ ਪੱਕੇ ਦਾ ਇੱਕ ਖੜਗ।

ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ ਦਾ ਇੱਕ ਦੁਧਾਰਾ ਖੰਡਾ, ਇੱਕ ਪੇਸ਼-ਕਬਜ਼, ਕ੍ਰਿਪਾਨ ਜਿਹਾ ਇੱਕ ਸ਼ਸਤ੍ਰ, ਇੱਕ ਪਸਤੌਲ, ਇੱਕ ਖੰਡਾ

ਦਰਮਿਆਨਾ, ਦੋ ਕ੍ਰਿਪਾਨਾਂ, ਦੋ ਛੋਟੇ ਖੰਡੇ, ਇੱਕ ਚੱਕ੍ਰ ਵੱਡਾ, ਇੱਕ ਛੋਟਾ। ਪਰਮਪੂਜਨੀਕ ਸੱਚੇ ਸ਼ਹੀਦ ਬਾਬਾ ਜੀ ਦੇ ਸੀਸ 'ਤੇ ਸਜਾਉਣ ਵਾਲਾ ਇੱਕ ਚੱਕ੍ਰ। ਵਾਹਿਗੁਰੂ॥ ਬਾਬਾ ਗੁਰਬਖਸ਼ ਸਿੰਘ ਸਾਹਿਬ ਜੀ ਸ਼ਹੀਦ ਦਾ ਦੁਧਾਰਾ ਖੰਡਾ ਤੇ ਇੱਕ ਪਸਤੌਲ। ਵਾਹਿਗੁਰੂ॥ ਇਨ੍ਹਾਂ ਪਰਮਪੂਜਨੀਕ ਮਹਾਂਪੁਰਖਾਂ ਦੇ ਇੱਕ ੨ ਸ੍ਰੀ ਸਾਹਿਬ ਜੀ ਹਨ:- ਬਾਬਾ ਬੁੱਢਾ ਸਾਹਿਬ ਜੀ, ਭਾਈ ਜੇਠਾ ਸਾਹਿਬ ਜੀ, ਬਾਬਾ ਕਰਮ ਸਿੰਘ ਸਾਹਿਬ ਜੀ ਸ਼ਹੀਦ, ਬਾਬਾ ਬਿਧੀਚੰਦ ਸਾਹਿਬ ਜੀ। ਵਾਹਿਗੁਰੂ॥ ਇੱਕ ਕਟਾਰ ਪਰਮਪੂਜਨੀਕ ਬਾਬਾ ਅਜੀਤ ਸਿੰਘ ਸਾਹਿਬ ਜੀ, ਇੱਕ ਕਟਾਰ ਪਰਮਪੂਜਨੀਕ ਬਾਬਾ ਜੁਝਾਰ ਸਿੰਘ ਸਾਹਿਬ ਜੀ। ਵਾਹਿਗੁਰੂ॥ ਦੁਧਾਰਾ ਖੰਡਾ, ਬਾਬਾ ਨੌਧ ਸਿੰਘ ਸਾਹਿਬ ਜੀ।

ਵਾਹਿਗੁਰੂ॥ ਹੇ ਗੁਰਮੁਖਿ ਪਿਆਰਿਓ! ਪਰਮਪੂਜਨੀਕ ਸ੍ਰੀ ਸਤਿਗੁਰੂ ਸਾਹਿਬ ਜੀ ਨਿੱਤ ੨ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਬਖ਼ਸ਼ਣ, ਜਦੋਂ ਇਹ ਸੁਭਾਗਾ ਸਮਾਂ ਪ੍ਰਾਪਤ ਹੋਵੇ, ਤਦੋਂ ਅਜਾਇਬ ਘਰ ਤੇ ਸਮੂੰਹ ਗੁਰਦੁਆਰਿਆਂ ਦੇ ਦਰਸ਼ਨ ਤੇ ਪੰਜਾਂ ਸ੍ਰੋਵਰਾਂ ਦਾ ਇਸ਼ਨਾਨ ਜ਼ਰੂਰ ਹੀ ਕਰੋ ਜੀ। ੨.ਵਾਹਿਗੁਰੂ ਪਰਮਪੂਜਨੀਕ ਸ੍ਰੀ ਥੜ੍ਹਾ ਸਾਹਿਬ ਜੀ, ਗੁਰਦੁਆਰਾ ਸ੍ਰੀ ਦੁੱਖ-ਭੰਜਨੀ ਸਾਹਿਬ ਜੀ ਦੇ ਬਰਾਬਰ ਹਨ, ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਤੇ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਇੱਥੇ ਸਜ ਕੇ ਸ੍ਰੀ ਸ੍ਰੋਵਰ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਾਉਂਦੇ ਸਿਮਰਨ ਕਰਦੇ ਸਨ। ਇੱਥੇ ਵਾਹਿਗੁਰੂ ਮਹੱਲੇ ਪੰਜਵੇਂ ਜੀ ਨੇ ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਪਰਮਪੂਜਨੀਕ ਚੌਹਾਂ ਸਤਿਗੁਰਾਂ ਦੇ ਗੁਰਬਾਣੀ ਜੀ ਲਿਆ ਕੇ ਸਜਾ ਕੇ ਰੈਣ ਸਵਾਈ ਕੀਰਤਨ ਭੀ ਕਰਵਾਏ ਸਨ। ; ਅੰਮ੍ਰਿਤਸਰੁ ਸਿਫਤੀ ਦਾ ਘਰੁ॥ )ਅਨੁਸਾਰ ਸੱਚਖੰਡ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਸੱਚੇ ਸੁੰਦਰ ਨੂਰੀ ਪਰਮਪਵਿੱਤ੍ਰ ਦਰਸ਼ਨ ਇਸ਼ਨਾਨ ਜੀ ਕਾ ਧਿਆਨ ਧਰ ਕੇ, ਖ਼ਾਲਸਾ ਜੀ, ਬੋਲੋ ਜੀ ਵਾਹਿਗੁਰੂ॥ ੩.ਵਾਹਿਗੁਰੂ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਆਗਿਆ ਅਨੁਸਾਰ ਧੰਨ ਸੱਚੇ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਨੇ, ੧੬੨੧ ਬਿ:ਨੂੰ ਤੁੰਗ, ਗੁਮਟਾਲਾ, ਸੁਲਤਾਨਵਿੰਡ ਪਿੰਡਾਂ ਪਾਸ, ਸ੍ਰੀ ਸੰਤੋਖਸਰ ਸਾਹਿਬ ਜੀ ਖੁਦਵਾਏ, ਜੋ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ੧੬੪੫ਬਿ:ਸੰਪੂਰਨ ਕੀਤੇ।

ਵਾਹਿਗੁਰੂ॥ ੧੬੩੧ਬਿ:'ਚ ਪਰਮਪੂਜਨੀਕ ਸੱਚੇ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਨੇ ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਆਗਿਆ ਨਾਲ ਪਰਮਪਵਿੱਤ੍ਰ ਪਰਮਪੂਜਨੀਕ ਗੁਰੂ ਕਾ ਚੱਕ ਨੱਗਰ ਵਸਾਇਆ। ਆਪਣੇ ਰਹਿਣ ਲਈ ਗੁਰੂ ਕੇ ਮਹਿਲ ਰਚੇ। ਉਨ੍ਹਾਂ ਦੇ ਚੜ੍ਹਦੇ ਪਾਸੇ ੧੬੩੪ ਬਿ: 'ਚ ਸਤਿਗੁਰੂ ਰਾਮਦਾਸ ਸਰ ਖੁਦਵਾਏ। ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ੧੬੩੮ ਬਿ: ਨੂੰ ਗੁਰਤਾ 'ਤੇ ਸਜ ਕੇ ਸੱਚੇ ਪਿਤਾ ਜੀ ਦੇ ਨੱਗਰ ਅਤੇ ਤਾਲ ਦੀ ਸ਼ੁਭ ਸੱਚੀ ਸੁੱਚੀ ਸੇਵਾ ਬੜੇ ਹੀ ਸਨਿਗਧ ਪ੍ਰੇਮ ਭਾਰੀ ਉਤਸ਼ਾਹ ਉੱਦਮ ਪ੍ਰਾਕਰਮ ਬਲ ਨਾਲ ਆਰੰਭੀ। ਨੇਕ ਸਾਊ ਗੁਰਮੁਖਿ ਪ੍ਰੇਮੀ ਨਿੱਤਨੇਮੀ ਧਰਮ ਕ੍ਰਿਤੀ ਗੁਰਸਿੱਖਾਂ ਗ੍ਰੀਬਾਂ ਨੂੰ ਬੁਲਾ ਕੇ, ਉਨ੍ਹਾਂ ਦੀ ਮੱਦਦ ਕਰਕੇ ਇੱਥੇ ਵਸਾਏ। ਉਨ੍ਹਾਂ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਕਥਾ ਕੀਰਤਨ

ਸਿਮਰਨ ਸੱਚਾ ਨਾਮ ਬਖ਼ਸ਼ਿਆ। ਇਸ ਨੱਗਰ ਨੂੰ ਵਸਾਉਣ ਵਿੱਚ ਪ੍ਰੇਮੀਆਂ ਨੇ ਅਤਿਅੰਤ ਪਿਆਰੀ ਸ਼ੁਭ ਸੱਚੀ ਨਿਸ਼ਕਾਮ ਸੇਵਾ ਕੀਤੀ।

ਵਾਹਿਗੁਰੂ॥ ੧੬੪੩ ਬਿ: ਚ, ੫੦੦ ਫੁੱਟ ਲੰਮਾ, ੪੯੦ ਫੁੱਟ ਚੌੜਾ, ੧੭ ਫੁੱਟ ਡੂੰਘਾ ਸਰ ਪੱਕਾ ਕਰਨਾ ਆਰੰਭਿਆ। ਨਾਮ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਰੱਖਿਆ, ਜਿਸ ਕਰਕੇ ਨੱਗਰ ਦਾ ਨਾਮ ਭੀ ਇਹੋ ਹੀ ਪੈ ਗਿਆ।

ਵਾਹਿਗੁਰੂ॥ ੧ ਮਾਘ ੧੬੪੫ ਬਿ: ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇ ਪਾਤਿਸ਼ਾਹ ਜੀ ਨੇ ਤਾਲ 'ਚ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਅਚੱਲ ਨੀਂਹ ਰੱਖੀ। ਯਥਾ:- ਅਬਿਚਲ ਨੀਵ ਧਰਾਈ ਸਤਿਗੁਰਿ; ਕਬਹੂ ਡੋਲਤ ਨਾਹੀ॥ ) ਅਬਿਚਲ ਨੀਵ ਧਰੀ ਗੁਰ ਨਾਨਕ; ਨਿਤ ਨਿਤ ਚੜੈ ਸਵਾਈ॥ ਦਰਸ਼ਨੀ ਡਿਉਢੀ ਦਰਵਾਜੇ ਤੋਂ ਸ੍ਰੀ ਹਰਿਮੰਦਰ ਸਾਹਿਬ ਜੀ ਤੱਕ ਪੁਲ, ੨੪੦ ਫੁੱਟ ਲੰਮਾ ਅਤੇ ੨੧ ਫੁੱਟ ਚੌੜਾ ਹੈ। ਜਿਸ ਦੇ ਹੇਠਾਂ ੩੮ ਸੁਰਗਦੁਆਰੀਆਂ ਹਨ। ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਅੱਠੇ ਪਹਿਰ ਅੰਮ੍ਰਿਤ ਅਖੰਡ ਕੀਰਤਨ ਹੁੰਦਾ ਹੈ। ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਵਿਸਾਖੀ ਦਾ ਅਤੇ ਪਰਮਪੂਜਨੀਕ ਬਾਬੇ ਬੁੱਢੇ ਸਾਹਿਬ ਜੀ ਨੇ, ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਗਵਾਲੀਅਰ ਤੋਂ ਵਾਪਿਸ ਆਉਣ ਤੋਂ ਜੋੜਮੇਲਾ ਆਰੰਭ ਕੀਤਾ।

ਵਾਹਿਗੁਰੂ॥ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਰਾਤ ਰਹਿਣ ਦਾ ਸਮਾਂ ਮਿਲੇ ਤਾਂ ਵੱਡੇ ਤੜਕੇ ਦੋ ਵਜੇ ਹਰੀ ਰੂਪ ਸ੍ਰੀ ਦਰਬਾਰ ਸਾਹਿਬ ਜੀ 'ਚ ਜਾ ਕੇ, ਅੰਮ੍ਰਿਤ ਕੀਰਤਨ ਜ਼ਰੂਰ ਹੀ ਸੁਣੋ ਜੀ। ਵਾਹਿਗੁਰੂ॥ ੧੮੧੮ ਬਿ: ਨੂੰ ਅਤੀ ਅਹੰਕਾਰੀ ਮਹਾਨ ਪਾਪੀ ਮਹਾਂ ਚੰਡਾਲ ਅਤਿ ਬਿਕਰਾਲ ਮਹਾਂ ਕਸਾਈ ਸ਼ੁਦਾਈ ਭੂਤ ਬੇਤਾਲ ਅਹਿਮਦਸ਼ਾਹ ਦੁੱਰਾਨੀ ਨੇ, ਹਰੀ ਰੂਪ ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਹਰਿਮੰਦਰ ਸਾਹਿਬ ਜੀ ਨੂੰ ਬਾਰੂਦ ਨਾਲ ਉਡਾ ਕੇ ਸ੍ਰੋਵਰ ਪੂਰ ਦਿਤਾ। ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਇੱਟ ਇਸ ਨੀਚ ਪਾਪੀ ਦੇ ਨੱਕ 'ਤੇ ਵੱਜੀ, ਜਿਸ ਕਰਕੇ ਪਲਮ ਦੌੜ ਗਈ। ਅਤਿਅੰਤ ਕਸ਼ਟ ਭੋਗ ਕੇ ਮਰਿਆ।

ਵਾਹਿਗੁਰੂ॥ ਪਰਮਪੂਜਨੀਕ ਪਿਆਰੇ ਖ਼ਾਲਸੇ ਜੀ ਨੇ, ੧੮੨੧ ਬਿ: ਨੂੰ, ਮਹਾਨ ਸੂਰਬੀਰ ਯੋਧੇ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਏ ਹੱਥੋਂ ਨੀਂਹ ਰਖਵਾਈ ਅਤੇ ਭਾਈ ਦੇਸਰਾਜ ਜੀ ਦੀ ਮਾਰਫ਼ਤ ਕੁੱਝ ਵਰ੍ਹਿਆਂ 'ਚ ਪਹਿਲਾਂ ਵਾਂਗ ਹੀ ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ ਸਾਜ ਦਿਤੇ।

ਵਾਹਿਗੁਰੂ॥ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਨੇ ੧੮੫੯ ਬਿ: 'ਚ ਪਰਮਪਵਿੱਤ੍ਰ ਇਸ ਸ਼ਹਿਰ 'ਤੇ ਕਬਜ਼ਾ ਕੀਤਾ। ਸੰਗਮਰਮਰ ਤੇ ਸੋਨੇ ਨਾਲ ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ ਖ਼ੂਬ ਸਜਾਇ। ਪਰਮਪੂਜਨੀਕ ਚੌਥੇ ਪਾਤਿਸ਼ਾਹ ਜੀ ਦੇ ਪਰਮਪਵਿੱਤ੍ਰ ਸੱਚੇ ਨਾਮ 'ਤੇ ਸ੍ਰੀ ਰਾਮ

ਬਾਗ਼ ਅਤੇ ਪਰਮਪੂਜਨੀਕ ਸਤਿਗੁਰੂ ਸ੍ਰੀ ਕਲਗੀਧਰ ਸਾਹਿਬ ਜੀ ਦੇ ਸ਼ੁਭ ਸੱਚੇ ਨਾਮ 'ਤੇ ਸ੍ਰੀ ਗੋਬਿੰਦਗੜ੍ਹ ਕਿਲਾ ਤਿਆਰ ਕਰਵਾਇਆ।

ਵਾਹਿਗੁਰੂ॥ ਪਰਮਪੂਜਨੀਕ ਗੁਰੂ ਪੰਥ ਜੀ ਨੇ ਖ਼ਾਲਸਾ ਕਾਲਿਜ ੧੯੯੨ ਬਿ: 'ਚ ਲਹੌਰ ਸੜਕ 'ਤੇ ਬਣਾਇਆ।

ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੀ ਇਹ ਨੱਗਰੀ ਲਹੌਰੋਂ ੩੩, ਕਲਕੱਤੇ ਤੋਂ ੧੨੩੨, ਬੰਬਈ ਤੋਂ ੧੨੬੦, ਕਰਾਚੀ ਤੋਂ ੮੧੬ ਮੀਲ ਹੈ। ਵਾਹਿਗੁਰੂ॥ ਅਮੋਲਕ ਵਸਤੂਆਂ ਜਿਨ੍ਹਾਂ ਦਾ ਗੁਰਪੁਰਬਾਂ ਨੂੰ ਜਲੌ ਲਾਇਆ ਜਾਂਦਾ ਹੈ:- ਵਾਹਿਗੁਰੂ॥ ਚਾਨਣੀ:- ਹੈਦਰਾਬਾਦ ਦੱਖਣ ਦੇ ਨਿਜ਼ਾਮ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਭੇਟਾ ਕੀਤੀ ਸੀ। ਇਨ੍ਹਾਂ ਨੇ ਸੁੰਦਰ ਅਮੋਲਕ ਜਾਣ ਕੇ ਸਤਿਗੁਰੂ ਸਾਹਿਬ ਜੀ ਦੇ ਦਰਬਾਰ 'ਚ ਭੇਟਾ ਕੀਤੀ, ਜੋ ਗੂੜ੍ਹੇ ਲਾਲ ਰੰਗ ਦੀ ਮਖਮਲੀ ਤੇ ਮੋਤੀਆਂ ਨਾਲ ਜੜੀ ਹੋਈ ਹੈ। ਵਾਹਿਗੁਰੂ॥ ਜੜਾਊ ਸਿਹਰਾ:- (ਸਹਿਜ਼ਾਦਾ ਸ਼ੇਰ ਸਿੰਘ ਜੀ ਦਾ) ਇਸ 'ਚ ਪੈਂਤੀ ਲੜੀਆਂ ਤੇ ੧੦੮ ਸੁੱਚੇ ਮੋਤੀ ਹਨ।

ਵਾਹਿਗੁਰੂ॥ ਜੜਾਊ ਛਤ੍ਰ:- ਇਹ ਛਤ੍ਰ ਭੀ ਮੋਤੀਆਂ ਨਾਲ ਜੜਿਆ ਹੋਇਆ ਹੈ। ਇਸ 'ਤੇ ਮੋਰ ਦੀ ਸ਼ਕਲ ਬਹੁਤ ਹੀ ਸੁੰਦਰ ਬਣੀ ਹੋਈ ਹੈ। ਜਿਸ ਦੀ ਗਰਦਨ ਨੀਲਮ ਦੀ ਤੇ ਚੁੰਝ 'ਚ ਮੋਤੀਆਂ ਦੀ ਮਾਲ਼ਾ ਹੈ। ਵਾਹਿਗੁਰੂ॥ ਚੰਦਨ ਦਾ ਅਮੋਲਕ ਚੌਰ:- ਮੁਸਲਮਾਨ ਫ਼ਕੀਰ ਨੇ ਸ਼ਰਧਾ ਪ੍ਰੇਮ ਭਾਵਨਾ ਨਾਲ ੭ ਸਾਲ 'ਚ ਸੱਤ ਮਣ ਚੰਦਨ ਚੋਂ ਤਾਰਾਂ ਕੱਢ ਕੇ ਤਿਆਰ ਕੀਤਾ। ਵਾਹਿਗੁਰੂ॥ ਚਾਰ ਜੋੜੀਆਂ, ਇੱਕ ਆਸਾ, ਦੋ ਮਾਲ਼ਾਂ, ਦੋ ਚੱਕ੍ਰ, ਦੋ ਪੱਖੇ, ਪੰਜ ਕਹੀਆਂ, ਇਹ ਸਭ ਸੋਨੇ ਦੀਆਂ ਹਨ। ਇਤਿ ਆਦਿ ਹੋਰ ਬੇਅੰਤ ਸਮੱਗਰੀ ਹੈ। ਵਾਹਿਗੁਰੂ॥ ਜਲੌ ਦੇ ਗੁਰਪੁਰਬ:- ਪਰਮਪੂਜਨੀਕ ਮਹੱਲਾ ੧ ਅਵਤਾਰ, ਕੱਤਕ ਸ਼ੁਦੀ ਪੂਰਨਮਾਸ਼ੀ। ਪਰਮਪੂਜਨੀਕ ਮਹੱਲਾ ਚੌਥਾ ਅਵਤਾਰ, ਕੱਤਕ ਵਦੀ ਦੂਜ। ਪਰਮਪੂਜਨੀਕ ਮਹੱਲਾ ਛੇ ਗੁਰਤਾ ਗੱਦੀ, ਜੇਠ ਵਦੀ ਅਸਟਮੀ। ਪਰਮਪੂਜਨੀਕ ਮਹਲਾ ੧੦ ਅਵਤਾਰ, ਪੋਹ ਸ਼ੁਦੀ ਸੱਤਵੀਂ। ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਭਾਦ੍ਰੋਂ ਸ਼ੁਦੀ ਏਕਮ।

ਵਾਹਿਗੁਰੂ॥ ਪਰਮਪੂਜਨੀਕ ਮਹਾਨ, ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ॥ )੪..ਸੱਚਖੰਡ ਵਾਹਿਗੁਰੂ ਸਰੂਪ ਸ੍ਰੀ ਕੋਠੜੀ ਸਾਹਿਬ ਜੀ:- ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਖ਼ੱਬੇ ਪਾਸੇ ਹਨ। ਸਤਿਗੁਰੂ ਪੰਜਵੇ ਪਾਤਿਸ਼ਾਹ ਜੀ ਨੇ ਇਹ ਅਸਥਾਨ ਰਚੇ, ਜਿੱਥੇ ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁੰਦਰ ਪਲੰਘੇ 'ਤੇ ਬਿਰਾਜਮਾਨ ਕੀਤੇ। ਪਰਮਪੂਜਨੀਕ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਲਿਆ ਕੇ ਹੁਣ ਭੀ ਕੀਤੇ ਜਾਂਦੇ ਹਨ।

ਵਾਹਿਗੁਰੂ॥ ਪਰਮਪੂਜਨੀਕ ਸ੍ਰੀ ਕੌਲਸਰ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਮਾਤਾ ਕੌਲਾਂ ਜੀ ਦੇ ਨਾਂ 'ਤੇ ੧੬੮੩ ਬਿ: ਨੂੰ ਰਚੇ ਜੀ।

੪.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਬਿਬੇਕਸਰ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਬਿਬੇਕੀ ਬਿਹੰਗਮਾਂ ਦੇ ਨਿਵਾਸ ਲਈ ਸੰਮਤ ੧੬੯੫ 'ਚ ਰਚੇ। ਇੱਥੇ ਆਪ ਜੀ ਸੁੰਦਰ ਦੀਵਾਨ ਸਜਾ ਕੇ, ਬਿਬੇਕ ਵੀਚਾਰ ਦੀਆਂ ਪਰਮਪਵਿੱਤ੍ਰ ਸ਼ੁਭ ਵੀਚਾਰਾਂ ਸੁਣਾਉਂਦੇ।

੫.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਰਾਮਸਰ ਸਾਹਿਬ ਜੀ ਵਿਖੇ ਮਹੱਲੇ ਪੰਜਵੇਂ ਨੇ ੧੬੫੯-੬੦ ਬਿ:'ਚ, ਪਰਮਪੂਜਨੀਕ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਤਹਾਸ 'ਚ ਪੜ੍ਹੋ।

੬.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਭਾਈ ਮੰਝ ਜੀ ਦੇ ਖੂਹ ਸਾਹਿਬ ਜੀ:- ਸੁਲਤਾਨਵਿੰਡ (ਸ੍ਰੀ ਅੰਮ੍ਰਿਤਸਰ ਸਾਹਿਬ ਜੀ) 'ਚ ਹਨ। ਆਪ ਜੀ ਨੇ ੧੬੪੨ ਬਿ:ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦੇ ਸੱਚੇ ਚਰਨਕਮਲ ਧੋ ਕੇ ਪੀਤੇ। ਆਪ ਜੀ ਲੱਕੜਾਂ ਦਾ ਭਾਰ ਸਿਰ 'ਤੇ ਚੁੱਕੀ ਆਉਂਦੇ ਸਨ, ਹਨ੍ਹੇਰੀ ਕਾਰਣ ਇਸ ਖ਼ੂਹ 'ਚ ਡਿੱਗੇ। ਲੱਕੜਾਂ ਸਿਰ 'ਤੇ ਚੁੱਕ ਕੇ ਖੜ੍ਹੇ ਰਹੇ। ਪ੍ਰੇਮ ਡੋਰ ਦੇ ਬੱਧੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਗੁਰਤਾ-ਸਿੰਘਾਸਣ ਤੋਂ ਉੱਠ ਕੇ ਭੱਜੇ ਆਏ। ਇਨ੍ਹਾਂ ਨੂੰ ਖ਼ੂਹ 'ਚੋਂ ਕੱਢ ਕੇ ਛਾਤੀ ਨਾਲ ਲਾ ਕੇ, ਇਹ ਵਰ ਬਖ਼ਸ਼ਿਆ:"ਮੰਝ ਪਿਆਰਾ ਗੁਰੂ ਨੂੰ, ਗੁਰੁ ਮੰਝ ਪਿਆਰਾ॥ ਮੰਝ ਗੁਰੂ ਕਾ ਬੋਹਿਥਾ, ਜੱਗ ਲੰਘਣਹਾਰਾ॥ " ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਕਿਹਾ, "ਵਰ ਮੰਗੋ। "ਅਤੀ ਪਿਆਰੀ ਸਿੱਖੀ ਮੰਗੀ ਤੇ ਕਿਹਾ, "ਹੇ ਗ੍ਰੀਬ ਨਵਾਜ ਜੀ! ਸਿੱਖਾਂ ਦੀ ਐਸੀ ਸਖ਼ਤ ਪਰਖ ਨ ਕਰਿਓ। "ਧੰਨ ਕਮਾਈ, ਸਿੱਖਾਂ ਲਈ ਇਹ ਮੰਗ ਮੰਗੀ, ਰੋਮਿ ਰੋਮਿ ਕਰਕੇ ਸਦਾ ਅਨੰਤ ਨਮਸਕਾਰ।

(ਸ਼ਹੀਦ ਗੰਜ)ਸ਼ਹੀਦੀ ਅਸਥਾਨ। )੭.ਪਰਮਪਵਿੱਤ੍ਰ ਪਰਮਪੂਜਨੀਕ ਸ਼ਹੀਦ ਗੰਜ ਬਾਬਾ ਗੁਰਬਖਸ਼ ਸਿੰਘ ਸਾਹਿਬ ਜੀ:- ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਪਿਛਲੇ ਪਾਸੇ ਹਨ। ਇਨ੍ਹਾਂ ਦਾ ਪਿੰਡ ਲੀਲ (ਅੰਮ੍ਰਿਤਸਰ) ਸੀ। ਸੰਮਤ ੧੮੧੮ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਤਿਕਾਰ ਨੂੰ ਕਾਇਮ ਰੱਖਣ ਲਈ, ਤੀਹ ਸੂਰਬੀਰ ਬਹਾਦਰ ਸਿੰਘਾਂ ਸਮੇਤ ਅਹਿਮਦਸ਼ਾਹ ਮੂਰਖ ਅਭਿਮਾਨੀ ਦੀ ਵੀਹ ਹਜ਼ਾਰ ਫ਼ੌਜ ਨਾਲ ਧਰਮ ਯੁੱਧ ਕਰਕੇ ਸ਼ਹੀਦ ਹੋਏ।

੮.ਪਰਮਪੂਜਨੀਕ ਗੁਰਦੁਆਰਾ ਬਾਬਾ ਅਟੱਲਰਾਏ ਸਾਹਿਬ ਜੀ:- ਪਰਮਪੂਜਨੀਕ ਬਾਬੇ ਸਾਹਿਬ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦਾ ਪਰਮਪਵਿੱਤ੍ਰ ਬਚਨ ਸਿਰ ਮੱਥੇ 'ਤੇ ਮੰਨਦਿਆਂ ਆਪਣਾ ਸ੍ਰੀਰ ਤਿਆਗਿਆ, ਜਿਸ 'ਤੇ ਪਰਮ ਪ੍ਰਸੰਨ ਹੋ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਵਰ ਬਖ਼ਸ਼ੇ। "ਇਹ ਸ਼ਹਿਰ ਦਾ ਕੋਤਵਾਲ ਹੋਵੇਗਾ, ਇਸ ਦੇ ਅਸਥਾਨ ਦੀ ਬਹੁਤ ਮੰਨਤਾ ਪੂਜਾ ਹੋਵੇਗੀ। "

੯.ਪਰਮਪਵਿੱਤ੍ਰ ਅਠਸਠਿ ਤੀਰਥ:- ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ ਵਾਹਿਗੁਰੂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਰ ਦੇ ਕਿਨਾਰੇ ਸ੍ਰੀ ਦੁੱਖ-ਭੰਜਨੀ

ਬੇਰੀ ਦੇ ਖੱਬੇ ਸ੍ਰੀ ਥੜ੍ਹਾ ਸਾਹਿਬ ਜੀ ਹਨ, ਇਨ੍ਹਾਂ ਦੇ ਖੱਬੇ ਇਹ ਤੀਰਥ ਹੈ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਰਾਮਕਲੀ ਰਾਗ 'ਚ ਅਠਸਠਿ ਤੀਰਥ; ਜਹ ਸਾਧ ਪਗ ਧਰਹਿ॥ ਸ਼ਬਦ ਇੱਥੇ ਉਚਾਰਿਆ ਸੀ। ਇਸ ਅਸਥਾਨ 'ਤੇ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਦੂਜੇ ਤੀਜੇ ਚੌਥੇ ਪੰਜਵੇਂ ਛੇਵੇਂ ਸੱਤਵੇਂ ਅੱਠਵੇਂ ਨੌਵੇਂ ਪਾਤਿਸ਼ਾਹ ਜੀ ਨੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਪਾਏ ਹਨ। ਇੱਥੇ ਇਸ਼ਨਾਨ ਕਰਨੇ ਕਰਕੇ ਸਮੂੰਹ ਤੀਰਥਾਂ ਦੇ ਇਸ਼ਨਾਨ ਤੋਂ ਅਧਿਕ ਫ਼ਲ ਪ੍ਰਾਪਤ ਹੁੰਦਾ ਹੈ।

੧੦..ਪਰਮਪੂਜਨੀਕ ਗੁਰਦੁਆਰਾ ਭਾਈ ਸਾਲ੍ਹੋ ਸਾਹਿਬ ਜੀ ਦੀ ਧਰਮਸਾਲਾ:- ਗੁਰੂ ਕੇ ਬਜ਼ਾਰ ਪਾਸ ਇਹ ਧਾਰਮਿਕ ਅਸਥਾਨ ਹੈ। ਇਥੇ ਸਜ ਕੇ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਸਤਿਸੰਗਤ ਜੀ ਨੂੰ ਨਿਹਾਲ ਕਰਦੇ। ਗੁਰਮੁਖਿ ਮਹਾਂਪੁਰਸ਼ ਭਾਈ ਸਾਲ੍ਹੋ ਜੀ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਦੇ ਖਾਸ ਪ੍ਰੇਮੀ ਅਨਿੰਨ ਸਿੱਖ ਹੋਏ ਹਨ, ਜਿਨ੍ਹਾਂ ਨੇ ਪਰਮਪੂਜਨੀਕ

ਵਾਹਿਗੁਰੂ ਪੰਜਵੇਂ ਪਾਤਿਸ਼ਾਹ ਜੀ ਦੇ ਸਮੇਂ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਰਚਣ ਦੀ ਵੱਡੀ ਘਾਲ ਘਾਲੀ। ਇਹ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਕੋਤਵਾਲ ਸਨ। ੧੬੮੫ ਨੂੰ ਸਮਾਏ, ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਹੱਥੀਂ ਸਸਕਾਰ ਕੀਤਾ। ਧਰਮਸਾਲਾ ਦੇ ਪਾਸ ਇਨ੍ਹਾਂ ਦੀ ਸਮਾਧ ਹੈ।

ਪਰਮਪੂਜਨੀਕ ਹਰਿ ਕੀ ਪਉੜੀ:- ਪਰਮਪੂਜਨੀਕ ਹਰੀ ਰੂਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਿਛਲੇ ਪਾਸੇ ਹੈ ਜੀ। ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਪੰਜਵੇ ਪਾਤਿਸ਼ਾਹ ਜੀ ਨੇ ਆਪਣੇ ਪਰਮਪਵਿੱਤ੍ਰ ਹਸਤ ਕਮਲਾਂ ਨਾਲ ਇਥੋਂ ਹੀ ਸ੍ਰੋਵਰ ਦੀ ਸੇਵਾ ਆਰੰਭੀ, ਸੰਪੂਰਨਤਾ ਤੋਂ ਮਗਰੋਂ, ਇਥੋਂ ਹੀ ਸਭ ਤੋਂ ਪਹਿਲਾਂ ਅੰਮ੍ਰਿਤ ਦਾ ਚੂਲ਼ਾ ਲਿਆ।

੧੧.ਪਰਮਪੂਜਨੀਕ ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ:- ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਸੰਪੂਰਨ ਕੀਤੇ। ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਚੌਥੇ ਪੰਜਵੇਂ ਛੇਵੇਂ ਅਤੇ ਨੌਵੇਂ ਪਾਤਿਸ਼ਾਹ ਜੀ ਇੱਥੇ ਬਹੁਤ ਸਮਾਂ ਰਹੇ। ਹੁਣ ਭੀ ਹਾਜ਼ਰ ਹਨ। ਇੱਥੇ ਹੀ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦਾ ਪਰਮਪਵਿੱਤ੍ਰ ਅਵਤਾਰ ਹੋਇਆ। )੧੨.ਪਰਮਪੂਜਨੀਕ ਗੁਰਦੁਆਰਾ ਸ੍ਰੀ ਚੁਰੱਸਤੀ ਅਟਾਰੀ ਸਾਹਿਬ ਜੀ:- ਸ਼ਹਿਰ 'ਚ ਗੁਰੂ ਕੇ ਬਜ਼ਾਰ ਦੇ ਸਿਰੇ 'ਤੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਦਾ ਅਸਥਾਨ ਹੈ। ਸੱਚੇ ਪਾਤਿਸਾਹ ਜੀ ਇੱਥੇ ਆ ਕੇ ਸਿਮਰਨ ਕਰਦੇ ਸਨ। ਪਰਮਪੂਜਨੀਕ ਸ੍ਰੀ ਸੰਤੋਖਸਰ ਸਾਹਿਬ ਜੀ:- ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਦੀ ਆਗਿਆ ਨਾਲ, ਇਹ ਸ੍ਰੋਵਰ ਸਤਿਗੁਰੂ ਚੌਥੇ ਪਾਤਿਸ਼ਾਹ ਜੀ ਨੇ ਪੁਟਾਏ, ਜਿਨ੍ਹਾਂ ਨੂੰ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ ਸੰਪੂਰਨ ਕੀਤਾ। ਪਰਮਪਵਿੱਤ੍ਰ ਸਰ ਦੀ ਸ਼ੁਭ ਸੱਚੀ ਸੇਵਾ ਸਮੇਂ ਵਾਹਿਗੁਰੂ ਸੱਚੇ ਸਤਿਗੁਰੂ ਸਾਹਿਬ ਜੀ ਜਿਸ ਟਾਹਲੀ ਸਾਹਿਬ ਜੀ ਹੇਠਾਂ ਸਿਮਰਨ 'ਚ ਲੀਣ ਹੁੰਦੇ, ਉੱਥੇ ਸੱਚੇ ਸਾਹਿਬ

ਜੀ ਦੇ ਵਾਇਵੀਕੋਣ ਭਾਵ ਉੱਤਰ ਪੱਛਮ ਵਿਚਕਾਰ ਪਰਮਪੂਜਨੀਕ ਗੁਰਦੁਆਰਾ ਸ੍ਰੀ ਟਾਹਲੀ ਸਾਹਿਬ ਜੀ ਹਨ। ੧ ਫੱਗਣ ਨੂੰ ਜੋੜ ਮੇਲਾ ਸੱਜਦਾ ਹੈ। )

ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਜੀ:- ਪਰਮਪੂਜਨੀਕ ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾਂ 'ਚ ਗੁਰਦੁਆਰਾ ਦੁੱਖ-ਭੰਜਨੀ ਸਾਹਿਬ ਜੀ ਦੇ ਨਾਲ ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਜੀ ਅਤੇ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਦੇ ਸ੍ਰੀ ਗੁਰਦੁਆਰਾ ਸਾਹਿਬ ਜੀ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਤੀਜੇ ਪਾਤਿਸ਼ਾਹ ਅਤੇ ਚੌਥੇ ਪਾਤਿਸ਼ਾਹ ਜੀ ਇੱਥੇ ਸਿਮਰਨ 'ਚ ਲੀਣ ਹੁੰਦੇ ਅਤੇ ਸ੍ਰੀ ਸ੍ਰੋਵਰ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਾਉਂਦੇ।

੧੩.ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਜੀ ਪਾਤਿਸਾਹੀ ਨੌਵੀਂ:- ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਗੁਰਤਾਗੱਦੀ ਪ੍ਰਾਪਤੀ ਮਗਰੋਂ, ਅਤਿਅੰਤ ਸ਼ਰਧਾ ਪ੍ਰੇਮ ਧਾਰ ਕੇ, ਬਾਬੇ ਬਕਾਲੇ ਸਾਹਿਬ ਜੀ ਤੋਂ ਹਰੀ ਰੂਪ ਸੁੰਦਰ ਸ੍ਰੀ ਦਰਬਾਰ ਸਾਹਿਬ ਜੀ ਦੇ ਸੁੰਦਰ ਸੱਚੇ ਦਰਸ਼ਨਾਂ ਨੂੰ ਆਏ। ਲੋਭੀ ਮਸੰਦ ਦਰਸ਼ਨੀ ਡਿਉਢੀ ਸ੍ਰੀ ਦਰਬਾਰ ਸਾਹਿਬ ਜੀ ਦੇ ਬੂਹੇ ਬੰਦ ਕਰਕੇ ਚਲੇ ਗਏ। ਪ੍ਰਭ ਮੇਰੇ ਓਇ; ਬੈਰਾਗੀ ਤਿਆਗੀ॥ ਅਨੁਸਾਰ ਕੋਟਿ ਬ੍ਰਹਮੰਡਾਂ ਨੂੰ ਖਿਮਾ ਬਖ਼ਸ਼ਣ ਵਾਲੇ ਪੂਰਨ ਵੈਰਾਗੀ ਤਿਆਗੀ ਰੋਮ ੨ ਕਰਕੇ ਖਿਮਾ 'ਚ ਲੀਣ ਸੱਚੇ ਸਤਿਗੁਰੂ ਸਾਹਿਬ ਜੀ, ਇੱਥੇ ਸਜ ਕੇ ਸਿਮਰਨ ਕੀਤਾ। ਇਹ ਪਰਮਪੂਜਨੀਕ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਸੱਜੇ ਪਾਸੇ ਹਨ। ਮਾਘ ਸ਼ੁਦੀ ਪੂਰਨਮਾਸ਼ੀ ਨੂੰ, ਪਰਮਪੂਜਨੀਕ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਸ਼ਹੀਦੀ ਦਿਨ 'ਤੇ ਜੋੜ ਮੇਲੇ ਹੁੰਦੇ ਹਨ।

੧੪.ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਜੀ ਪਾਤਿਸ਼ਾਹੀ ਨੌਵੀਂ:- ਮਾਲ ਮੰਡੀ ਦੇ ਪਾਸ ਹਨ। ਪਰਮਪੂਜਨੀਕ ਸ੍ਰੀ ਥੜ੍ਹੇ ਸਾਹਿਬ ਜੀ ਤੋਂ ਉੱਠ ਕੇ, ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ ਇੱਥੇ ਆ ਕੇ ਸਿਮਰਨ ਕੀਤਾ। ਆਪਣੀ ਪਿਆਰੀ ਸਤਿਸੰਗਤ ਜੀ ਨੂੰ ਪਰਮਪਵਿੱਤ੍ਰ ਸ਼ੁਭ ਸੱਚਾ ਉਪਦੇਸ਼ ਦਰਸ਼ਨ ਬਖ਼ਸ਼ ਕੇ ਨਿਹਾਲ ੩ ਕੀਤਾ।

੧੫.ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਦਰਸ਼ਨੀ ਡਿਉਢੀ ਸਾਹਿਬ ਜੀ:- ਗੁਰੂ ਕੇ ਬਜ਼ਾਰ ਦੇ ਨੇੜੇ ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੇ, ਗੁਰੂ ਰਾਮਦਾਸ ਪੁਰ ਜੀ ਦੀ ਸੁੰਦਰ ਡਿਉਢੀ ਬਣਾਈ ਸੀ।

੧੬.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਪਿਪਲੀ ਸਾਹਿਬ ਜੀ ਪਾਤਿਸਾਹੀ ਪੰਜਵੀਂ:- ਸ਼ਹਿਰੋਂ ਡੇਢ ਮੀਲ ਲਹੌਰ ਵਾਲੀ ਸੜਕ 'ਤੇ ਹਨ। ਕਾਬਲੋਂ ਆਈ ਸਤਿਸੰਗਤ ਜੀ ਦੇ ਸੁਆਗਤ ਲਈ ਸੱਚੇ ਸਤਿਗੁਰੂ ਸਾਹਿਬ ਜੀ ਇੱਥੇ ਆਏ। ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਵਾਹਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਭੀ ਸੱਚੇ ਚਰਨ ਕਮਲ ਪਾਏ ਹਨ।

ਵਾਹਿਗੁਰੂ॥ ਪਰਮਪੂਜਨੀਕ ਸ੍ਰੀ ਬੇਰ ਸਾਹਿਬ ਜੀ:- ਪਰਮਪੂਜਨੀਕ ਬਾਬਾ ਬੁੱਢਾ ਜੀ, ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਸਮੇਂ ਇੱਥੇ ਬੈਠ ਕੇ ਸ਼ੁਭ ਸੱਚੀ ਸੇਵਾ ਕਰਾਉਂਦੇ ਸਨ। ਇੱਥੇ ਬੈਠ ਕੇ ਮਜ਼ਦੂਰਾਂ ਨੂੰ ਤਨਖ਼ਾਹ ਵੰਡਦੇ ਸਨ, ਸਿਮਰਨ ਕਰਦੇ ਸਨ। ੧੭.ਵਾਹਿਗੁਰੂ॥ ਪਰਮਪੂਜਨੀਕ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਇੱਥੇ ਸੁੰਦਰ ਦੀਵਾਨ ਸਜਾਉਂਦੇ, ਅਤੀ ਪਿਆਰੀ ਸਤਿਸੰਗਤ ਜੀ ਨੂੰ ਧੁਰਾਂ ਦੀ ਸੱਚੀ ਬਾਣੀ ਦੀ ਕਥਾ ਕੀਰਤਨ ਸੁਣਾਉਂਦੇ। ਇੱਥੇ ਹੀ, ਜਿੱਥੇ ਹੁਣ ਸੰਗਮਰਮਰ ਦੇ ਸੋਹਣੇ ਸ੍ਰੀ ਮੰਜੀ ਸਾਹਿਬ ਜੀ ਬਣੇ ਹੋਏ ਹਨ, ਸ੍ਰੀ ਬਾਰਹਮਾਹਾ ਬਾਣੀ ਜੀ ਉਚਾਰੇ। ੧੮.ਵਾਹਿਗੁਰੂ॥ ਪਰਮਪੂਜਨੀਕ ਗੁਰਦੁਆਰਾ ਸ੍ਰੀ ਲਾਚੀ ਬੇਰੀ ਸਾਹਿਬ ਜੀ:- ਪਰਮਪੂਜਨੀਕ ਹਰੀ ਰੂਪ ਦਰਸ਼ਨੀ ਦਰਵਾਜ਼ੇ ਦੇ ਪਾਸ ਸ੍ਰੀ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਅਤੇ ਭਾਈ ਸਾਲ੍ਹੋ ਜੀ ਇਸ ਪਰਮਪਵਿੱਤ੍ਰ ਅਸਥਾਨ 'ਤੇ ਸਜ ਕੇ ਭਜਨ ਸਿਮਰਨ ਕਰਦੇ ਤੇ ਸ਼ੁਭ ਸੱਚੀ ਸੇਵਾ ਕਰਾਉਂਦੇ। ਅਤੀ ਅਹੰਕਾਰੀ ਪਾਪੀ ਨੀਚ ਮੱਸੇ ਰੰਘੜ ਦਾ ਗੰਦਾ ਸਿਰ ਵੱਢਣ ਸਮੇਂ, ਸਿਰਲੱਥ ਯੋਧੇ ਅਣਖੀਲੇ ਤੱਤ ਖ਼ਾਲਸੇ ਸੂਰੇ ਬਚਨ ਦੇ ਪੂਰੇ ਪੂਰਨ ਧਰਮੀ ਪਰਮਪੂਜਨੀਕ ਬਾਬਾ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਸਾਹਿਬ ਜੀ ਨੇ ਆਪਣੇ ਘੋੜੇ ਇਸ ਨਾਲ ਬੰਨ੍ਹੇ ਸਨ।

੧੯.ਵਾਹਿਗੁਰੂ॥ ਪਰਮਪੂਜਨੀਕ ਗੁਰਦੁਆਰਾ ਸ੍ਰੀ ਕਿਲ੍ਹਾ ਲੋਹਗੜ੍ਹ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਬਣਵਾਇਆ ਸੀ। ੧੬੮੫ 'ਚ ਮੁਗਲਸ ਖਾਂ ਨਾਲ ਬੜੀ ਭਾਰੀ ਸੂਰਬੀਰਤਾ ਨਾਲ ਲੜਦਿਆਂ ੨੫ ਸਿੱਖ ਇੱਥੇ ਹੀ ਸ਼ਹੀਦ ਹੋਏ ਸਨ। ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਅੰਮ੍ਰਿਤਸਰ ਸਾਹਿਬ ਜੀ, ਗਲ਼ੀ ਠਾਕੁਰ ਦੁਆਰੇ ਵਾਲੀ 'ਚ ਸੱਚੇ ਵਾਹਿਗੁਰੂ ਸਤਿਗੁਰੂ ਹਰਿਰਾਏ ਸਾਹਿਬ ਜੀ ਦਾ, ਭਾਈ ਹਰਾ ਜੀ ਨੂੰ ਬਖ਼ਸ਼ਿਆ ਆਸਾ ਹੈ। ਉਨ੍ਹਾਂ ਦੇ ਸਪੁੱਤ੍ਰ ਭਾਈ ਨੱਥੂ ਜੀ ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਚੋਲ਼ਾ ਜੋੜਾ ਬਖ਼ਸ਼ਿਆ ਸੀ।

੨੦.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਗੁਰਦੁਆਰਾ ਸ੍ਰੀ ਬਾਬਾ ਦੀਪ ਸਿੰਘ ਸਾਹਿਬ ਜੀ ਸੀਸ ਗੰਜ:- ਸ੍ਰੀ ਤਰਨਤਾਰਨ ਸਾਹਿਬ ਜੀ ਵਾਲੀ ਸੜਕ 'ਤੇ, ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਕੁੱਝ ਕਿਲੋਮੀਟ੍ਰ 'ਤੇ ਪਰਮਪੂਜਨੀਕ ਬਾਬੇ ਦੀਪ ਸਿੰਘ ਸਾਹਿਬ ਜੀ ਦੇ ਇੱਥੇ ਸੀਸ ਸਾਹਿਬ ਜੀ ਲੱਥੇ ਸਨ। ੨੧.ਸੀਸ ਤਲ਼ੀ 'ਤੇ ਰੱਖ ਕੇ ਖੰਡਾ ਵਾਹੁੰਦਿਆਂ ੨ ਪ੍ਰਕਰਮਾਂ 'ਚ ਜਾ ਕੇ ਸੀਸ ਸਾਹਿਬ ਜੀ ਰੱਖੇ, ਉੱਥੇ ਬਾਬੇ ਜੀ ਦਾ ਬੁੰਗਾ ਹੈ। ੨੨.ਸ੍ਰੀ ਰਾਮਸਰ ਸਾਹਿਬ ਜੀ ਦੇ ਨੇੜੇ ਪਰਮਪੂਜਨੀਕ ਬਾਬੇ ਜੀ ਦੇ ਨਾਮ 'ਤੇ ਸ੍ਰੀ ਗੁਰਦੁਆਰਾ ਸਾਹਿਬ ਜੀ ਹਨ, ਜਿੱਥੇ ਬਾਬੇ ਜੀ ਦਾ ਸਸਕਾਰ ਕੀਤਾ ਹੈ।

੧੦੯ ਐੜਾ. ਤੇਈਵਾਂ ਗੁਰਦੁਆਰਾ ਸ੍ਰੀ ਦੁੱਖ-ਭੰਜਨੀ ਬੇਰੀ ਸਾਹਿਬ ਜੀ:- ਪਰਮਪੂਜਨੀਕ ਸੱਚਖੰਡ ਹਰੀ ਸਰੂਪ ਸ੍ਰੀ ਦਰਬਾਰ ਸਾਹਿਬ ਜੀ ਦੀ ਪ੍ਰਕਰਮਾ 'ਚ ਸੁਭਾਇਮਾਨ ਹਨ। ਸਾਖੀ ਪਤੀਬ੍ਰਤਾ ਬੀਬੀ ਰਾਜ ਕੌਰ (ਰਜਨੀ) ਜੀ। ਰਾਜ ਪੁੱਤ੍ਰੀ ਹੁੰਦਿਆਂ, ਆਪਣੇ ਪਿੰਗਲੇ ਪਤੀ ਜੀ ਨੂੰ

ਖਾਰੀ 'ਚ ਰੱਖ ਕੇ, ਪਿੰਡ ੨ ਭਿੱਖਿਆ ਮੰਗ ਕੇ ਉਸ ਦੀ ਸੇਵਾ ਕੀਤੀ। ਦੁੱਖ ਭੰਜਨੀ ਬੇਰੀ ਹੇਠਾਂ ਪਤੀ ਜੀ ਦੀ ਖਾਰੀ ਰੱਖ ਕੇ, ਤੁੰਗ ਪਿੰਡ ਚੋਂ ਭਿੱਖਿਆ ਮੰਗਣ ਗਏ। ਦੁੱਖ ਭੰਜਨੀ ਬੇਰੀ ਹੇਠਾਂ ਛੋਟੀ ਛਪੜੀ 'ਚ ਅੰਮ੍ਰਿਤ ਸੀ, ਵਸਾਖੀ ਦੀ ਸੰਗਰਾਂਦ ਸੀ, ਇਸ ਨੇ ਖਾਰੀ 'ਚ ਬੈਠਿਆਂ ਅਸਚਰਜ ਕੌਤਕ ਦੇਖਿਆ, ਕਾਂ ਅੰਮ੍ਰਿਤ 'ਚ ਨਹਾ ਕੇ ਹੰਸ ਬਣ ਰਹੇ ਹਨ। ਇਸ ਪਿੰਗਲੇ ਨੇ ਚਾਅ ਨਾਲ ਇਸ਼ਨਾਨ ਕਰ ਲਿਆ। ਸ੍ਰੀਰ ਦਾ ਕੋਹੜ ਦੂਰ ਹੋ ਗਿਆ। ਚਾਅ ਨਾਲ ਖ਼ੁਸ਼ੀ ੨ ਖਾਰੀ ਮੂਧੀ ਕਰਕੇ ਉੱਪਰ ਬੈਠ ਗਿਆ। ਬੀਬੀ ਜੀ ਭਿੱਖਿਆ ਮੰਗ ਕੇ ਆਏ। ਇਹ ਹੱਸਿਆ, ਬੀਬੀ ਜੀ ਨੇ ਤਾੜ ਕੇ ਕਿਹਾ, "ਮੇਰਾ ਪਿੰਗਲਾ ਪਤੀ ਕਿੱਥੇ ਹੈ?" "ਤੇਰੇ ਸਤ ਨੂੰ ਭਾਗ ਲੱਗੇ ਹਨ, ਮੈਂ ਹੀ ਤੇਰਾ ਪਤੀ ਹਾਂ। " ਇਸ ਨੇ ਕਿਹਾ, "ਤੂੰ ਮੇਰੇ ਰੂਪ 'ਤੇ ਮਾੜੀ ਨਿਗ੍ਹਾ ਕੀਤੀ ਹੈ, ਮੈਂ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਪਾਸ ਫਰਿਆਦ ਕਰਾਂਗੀ। " ਰੌਲ਼ਾ ਸੁਣ ਕੇ ਸੰਗਤ ਇਕੱਠੀ ਹੋ ਗਈ। ਸੰਗਤ ਸਮੇਤ ਗੁਰੂ ਪ੍ਰਮੇਸਰ ਜੀ ਦੇ ਸੱਚੇ ਚਰਨ ਕਮਲਾਂ 'ਚ ਪਹੁੰਚੇ। ਪਰਮਪੂਜਨੀਕ ਸਤਿਗੁਰੂ ਸਾਹਿਬ ਜੀ ਠੀਕ ਉਸੇ ਅਸਥਾਨ 'ਤੇ ਆਏ, ਸਮਾਧੀ 'ਚ ਬੈਠਣ ਤੋਂ ਇਹ ਤੁਕ ਦਿਲ ਦਿਮਾਗ਼ 'ਚ ਆਈ। ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ; ਜਿਤੁ ਨਾਤੈ ਕਊਆ ਹੰਸੁ ਹੋਹੈ॥ ਸ੍ਰੀ ਗੁਰੂ ਜੀ ਨੇ ਇਹ ਸ਼ੁਭ ਵੀਚਾਰ ਕੀਤੀ, ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਅੰਮ੍ਰਿਤ ਸ੍ਰੋਵਰ ਦੀ ਮਹਿਮਾ ਲਿਖੀ ਹੈ, ਕਿ ਜਿਸ 'ਚ ਨਹਾਉਣੇ ਕਰਕੇ ਕਾਂ ਭੀ ਹੰਸ ਹੋ ਜਾਂਦੇ ਹਨ, ਕਿਹਾ, "ਹੇ ਵੱਡਭਾਗਣ! ਤੇਰਾ ਇਹ ਹੀ ਪਿੰਗਲਾ ਪਤੀ ਹੈ। ਤੇਰੇ ਪਤੀਬ੍ਰਤਾ ਧਰਮ 'ਤੇ ਗੁਰੂ ਭਗਤੀ ਦੀ ਦ੍ਰਿੜਤਾ 'ਤੇ ਪਰਮ ਪ੍ਰਸੰਨ ਹੋ ਕੇ, ਧੰਨ

ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਭਾਗ ਲਾਏ ਹਨ, ਜਿਸ ਕਰਕੇ ਸਤਿਗੁਰੂ ਰਾਮਦਾਸ ਸ੍ਰੋਵਰ ਭੀ ਪ੍ਰਗਟ ਹੋ ਗਏ ਹਨ। " ਸਤਿਗੁਰੂ ਸਾਹਿਬ ਜੀ ਨੇ ਮਿਹਰ ਕਰਕੇ, ਇਨ੍ਹਾਂ ਦੇ ਪਿਤਾ ਦੁਨੀਚੰਦ ਨੂੰ ਬੁਲਾ ਕੇ ਇਸ ਨੂੰ ਰਾਜ ਭੀ ਦੁਆ ਦਿਤਾ।

੧੧੦.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਦੂਜਾ ਤਖ਼ਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਜੀ ੭ ਗੁਰਦੁਆਰੇ ਸਾਹਿਬਾਨ ਜੀ:- ਸੱਚੇ ਪ੍ਰਭੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦਾ ਪਰਮਪਵਿੱਤ੍ਰ ਨਮਸਕਾਰ ਯੋਗ ਅਵਤਾਰ ਅਸਥਾਨ ਹੋਣੇ ਕਰਕੇ ਖ਼ਾਲਸੇ ਜੀ ਦੇ ਦੂਜੇ ਤਖ਼ਤ ਪੂਰਬ 'ਚ ਜਗਮਗਾ ਰਹੇ ਹਨ। ਸ੍ਰੀ ਬੇਗਮਪੁਰਾ ਨਾਮ, ਵਾਹਿਗੁਰੂ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ ਰੱਖਿਆ ਸੀ। ਇੱਥੋਂ ਕਲਕੱਤਾ ੩੩੨, ਲਹੌਰ ੯੪੩ ਮੀਲ ਹੈ।

੧੧੧.ਵਾਹਿਗੁਰੂ॥ ਸ੍ਰੀ ਪਟਨਾ ਸਾਹਿਬ ਜੀ ਵਿਖੇ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ, ਦਸਵੇਂ ਪਾਤਿਸਾਹ ਜੀ ਦੀਆਂ ਅਮੋਲਕ ਯਾਦਾਂ:- ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ 'ਤੇ, ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ੍ਰੀ ਮੂਲ ਮੰਤ੍ਰ ਸਾਹਿਬ ਜੀ ਲਿਖੇ ਹਨ। ਇਸ ਸਰੂਪ ਦਾ ਨਾਮ, ਬੜੇ ਸਾਹਿਬ ਜੀ ਹੈ। )ਵਾਹਿਗੁਰੂ॥ ਛੱਬੀ ਸਾਹਿਬ ਜੀ ਅਤੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦਾ ਯੁਵਾ ਅਵਸਥਾ ਦਾ ਇੱਕ ਸੁੰਦਰ ਚਿੱਤ੍ਰ ਹੈ।

)ਵਾਹਿਗੁਰੂ॥ ਪੰਘੂੜਾ ਸਾਹਿਬ:- ਜੋ ਸੋਨੇ ਦੀਆਂ ਪਲੇਟਾਂ ਨਾਲ ਮੜ੍ਹਿਆ ਹੈ, ਜਿਸ 'ਤੇ ਆਪ ਜੀ ਬਾਲਕ ਅਵਸਥਾ 'ਚ ਬਿਰਾਜਦੇ। )ਛੋਟੀ ਸੈਫ਼:- ਜਿਸ ਨੂੰ ਬਾਲ ਅਵਸਥਾ 'ਚ ਪਹਿਰਦੇ)ਪਰਮਪੂਜਨੀਕ ਪਰਮਪਵਿੱਤ੍ਰ ਸੁੰਦਰ ਪੁਰਾਣਾ ਚੋਲ਼ਾ। ਮਾਤਾ ਗੁਜਰੀ ਕੌਰ ਜੀ ਦੀ ਖ਼ੂਹੀ। )ਚਾਰ ਤੀਰ:- ਜਿਨ੍ਹਾਂ ਨਾਲ ਗਾਗ੍ਰਾਂ ਵਿੰਨ੍ਹਦੇ, ਇੱਕ ਘੜੇ 'ਚ ਤੀਰ ਮਾਰ ਕੇ ਸੱਪ ਮਾਰ ਦਿਤਾ। )ਗੁਲੇਲੇ ਦੀ ਗੋਲ਼ੀ:- ਜਿਸ ਨਾਲ ਕੱਚੇ ਘੜੇ ਭੰਨਦੇ। )ਚੱਕ੍ਰੀ:- ਕੇਸਾਂ 'ਚ ਸਜਾਉਂਦੇ। ਲੋਹੇ ਦਾ ਖੰਡਾ ਦੁਮਾਲੇ 'ਚ ਸਜਾਉਂਦੇ। )ਛੋਟਾ ਬਾਘਨਖ ਖੰਜਰ ਕਮਰਕਸੇ ਸਜਾਉਂਦੇ। )ਚੰਦਨ ਦਾ ਕੰਘਾ ਦੋ ਚੱਕਰ ਦਸਤਾਰ 'ਚ ਸਜਾਉਂਦੇ। )ਹਾਥੀ ਦੰਦ ਦੇ ਪਰਮਪਵਿੱਤ੍ਰ ਪਊਏ। )ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੀਆਂ ਸੰਦਲ ਲੱਕੜ ਦੀਆਂ ਸੁੰਦਰ ਖੜਾਵਾਂ। )ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਅਤੇ ਦਸਵੇਂ ਪਾਤਿਸ਼ਾਹ ਜੀ ਅਤੇ ਮਾਤਾ ਸੁੰਦਰ ਕੌਰ ਜੀ ਦੇ ਹੁਕਮਨਾਮੇ ਆਦਿ। ਜਰਮਨ ਪ੍ਰੈਸ ਦੇ, ਪਰਮਪੂਜਨੀਕ ਪਰਮਪਵਿੱਤ੍ਰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੪੩੦ ਅੰਗਾਂ ਦਾ ਇੱਕ ਇੰਚੀ ਸਰੂਪ। )ਰੱਬ ਰੂਪ ਭਗਤ ਕਬੀਰ ਸਾਹਿਬ ਜੀ ਦੀ ਖੱਡੀ ਆਦਿ ਸਭ ਸੁੰਦਰ ਮਨੋਹਰ ਪਰਮਪਵਿੱਤ੍ਰ ਅਮੋਲਕ ਵਸਤੂਆਂ ਹੁਣ ਸ੍ਰੀ ਪਟਨਾ ਸਾਹਿਬ ਜੀ ਵਿਖੇ ਹਨ। )੨.ਪਰਮਪਵਿੱਤ੍ਰ ਪਰਮਪੂਜਨੀਕ ਗੁਰੂ ਕਾ ਬਾਗ਼:- ਪ੍ਰੇਮੀ ਵੱਡਭਾਗੇ ਰਹੀਮਬਖ਼ਸ਼ ਕਰੀਮਬਖ਼ਸ਼ ਦੇ ਐਸੇ ਭਾਗ ਜਾਗੇ, ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਸੁੰਦਰ ਨੂਰੀ ਸੱਚੇ ਦਰਸ਼ਨ ਕਰਕੇ ਨਿਹਾਲ ਹੋ ਕੇ ਇਹ ਸੁੰਦਰ ਬਾਗ਼ ਭੇਟਾ ਕੀਤਾ। )੩.ਪਰਮਪਵਿੱਤ੍ਰ ਪਰਮਪੂਜਨੀਕ ਸ੍ਰੀ ਗੋਬਿੰਦ ਘਾਟ ਸਾਹਿਬ ਜੀ:- ਇੱਥੇ ਸੱਚੇ ਪੂਰਨ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਜਲ 'ਚ ਬਾਲਕ ਚੋਜ ਕਰਦੇ। ਕਿਸ਼ਤੀ 'ਤੇ ਗੰਗਾ ਦੀ ਸੈਰ ਭੀ ਕਰਦੇ। ਇਸ 'ਚ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਸੁਨਹਿਰੀ ਕੰਙਣ ਸੁੱਟੇ। ਸੋਨਾ ਪਹਿਨਣ ਦਾ ਪੂਰਨ ਤਿਆਗ ਕੀਤਾ। )੪.ਪਰਮਪਵਿੱਤ੍ਰ ਪਰਮਪੂਜਨੀਕ ਗੁਰਦੁਆਰਾ ਬੜੀ ਸੰਗਤ ਸਾਹਿਬ ਜੀ:- ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਆਪਣੇ ਸੱਚੇ ਚਰਨ-ਕਮਲ ਪਾਏ ਹਨ।

੫.ਵਾਹਿਗੁਰੂ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਜਦੋਂ ਸ੍ਰੀ ਪਟਨੇ ਸਾਹਿਬ ਜੀ ਪਹੁੰਚੇ, ਤਦੋਂ ਸਭ ਤੋਂ ਪਹਿਲਾਂ ਗਊਘਾਟ ਮਹੱਲੇ 'ਚ, ਜੈਤਮਲ ਸੇਠ ਦੀ ਹਵੇਲੀ 'ਚ ਪਰਮਪੂਜਨੀਕ ਸੱਚੇ ਚਰਨ ਕਮਲ ਪਾਏ। ਇਸ ਪ੍ਰੇਮੀ ਨੇ ਗਾੜ੍ਹੇ ਪ੍ਰੇਮ ਨਾਲ ਸ਼ੁਭ ਸੱਚੀ ਸੇਵਾ ਕਰਕੇ ਪਰਮ ਪ੍ਰਸੰਨਤਾ ਲਈ।

੧੧੨.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਛੇਵਾਂ ਗੁਰਦੁਆਰਾ ਮੈਨੀ ਸੰਗਤ ਸਾਹਿਬ ਜੀ:- ਸਾਖੀ, ਰਾਜਾ ਫਤੇਹਚੰਦ ਅਤੇ ਰਾਣੀ ਮੈਣੀ ਜੀ:- ਤਖ਼ਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਸਾਹਿਬ ਜੀ ਵਿਖੇ ਰਾਜਾ ਫਤੇਹਚੰਦ ਮੈਣੀ ਸੀ। ਇਸ ਦੀ ਲਾਇਕ ਰਾਣੀ ਮੈਣੀ ਬਹੁਤ ਸਾਊ ਨੇਕ ਗੁਰਮੁਖਿ, ਸੇਵਾ ਭਾਵ ਵਾਲੀ ਸੀ। ਇਨ੍ਹਾਂ ਪ੍ਰੇਮੀਆਂ ਨੇ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਜੀ ਤੋਂ ਸਿੱਖੀ ਪ੍ਰਾਪਤ ਕੀਤੀ। ਇਹ ਸਪੁੱਤ੍ਰ ਕਾਮਨਾ ਲੈ ਕੇ, ਸੇਵਾ ਸਿਮਰਨ ਕਰਦੇ ਸਨ। ਐਸੇ

ਨਿਹਾਲ ਹੋਏ, ਪਤੀ ਸਤੀ ਦੋਹਾਂ ਨੇ ਸ਼ੁਭ ਵੀਚਾਰ ਕੀਤੀ, "ਸਪੁੱਤ੍ਰ ਕਾਮਨਾ ਤਾਂ ਮੈਲ਼ ਹੈ, ਜੋ ਮਨ ਨੂੰ ਟਿਕਣ ਨਹੀਂ ਦਿੰਦੀ, ਹਰ ਵੇਲੇ ਤਲਖੀ ਲੱਗੀ ਹੀ ਰਹਿੰਦੀ ਹੈ, ਆਪਾਂ ਕਾਮਨਾ ਤਿਆਗ ਕੇ ਵਾਹਿਗੁਰੂ ਜੀ ਦੇ ਦਰਸ਼ਨਾਂ ਲਈ ਸਿਮਰਨ ਕਰੀਏ। "ਦੋਹਾਂ ਨੇ ਅਤਿਅੰਤ ਪ੍ਰੇਮ ਗ੍ਰੀਬੀ ਨਿਮ੍ਰਤਾ ਨਾਲ ਅਰਦਾਸਿ ਕੀਤੀ, "ਹੇ ਅਕਾਲ ਪੁਰਖ ਜੀ! ਕ੍ਰਿਪਾ ਕਰਕੇ ਕਾਮਨਾ ਮੇਟੋ, ਦਰਸ਼ਨ ਬਖ਼ਸ਼ੋ ਜੀ। "

ਜਾਪ ਤਾਪ ਭਗਤਿ ਸਾ ਪੂਰੀ; ਜੋ ਪ੍ਰਭ ਕੈ ਮਨਿ ਭਾਈ॥ ਅਨੁਸਾਰ ਬਾਲਾ ਪ੍ਰੀਤਮ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੂੰ ਇਨ੍ਹਾਂ ਦੀ ਪ੍ਰੇਮਾ-ਭਗਤੀ ਭਾ ਗਈ, ਹਰਿ ਰਸ ਪੀ ਮਤਵਾਲੇ ਸਤਿਗੁਰੂ ਸਾਹਿਬ ਜੀ, ਨਿਸ਼ਕਾਮ ਸਿਮਰਨ 'ਚ ਲੀਨ ਰਾਣੀ ਮੈਣੀ ਜੀ ਦੀ ਸੱਖਣੀ ਗੋਦ 'ਚ ਜਾ ਬੈਠੇ ਤੇ ਮਿਠ ਬੋਲੜਾ ਜੀ; ਹਰਿ ਸਜਣੁ ਸੁਆਮੀ ਮੋਰਾ॥ )ਕੋਮਲ ਬਾਣੀ ਸਭ ਕਉ ਸੰਤੋਖੈ॥ ਅਨੁਸਾਰ ਖ਼ੂਬ ਮਿੱਠੇ ਦਿਲ ਖਿੱਚਵੇਂ ਬਚਨਾਂ ਵਿੱਚ ਪਿਆਰ ਨਾਲ ਬੋਲੇ, "ਮਾਂ! ਮਾਂ! ਮਾਂ! "ਰਾਣੀ ਦਾ ਸੀਨਾ ਠੰਢਾ ਹੋ ਗਿਆ, ਦਰਸ਼ਨ ਕਰਕੇ ਰੋਮਾਵਲੀ ਖੜੀ ਹੋ ਗਈ, ਰਸ ਨਾਲ ਕੰਠ ਭਰ ਗਿਆ, ਵਿਸਮਾਦ ਹੋ ਗਏ। ਕਿਆ ਉਪਮਾ; ਤੇਰੀ ਆਖੀ ਜਾਇ॥ ਤੂੰ ਸਰਬੇ ਪੂਰਿ ਰਹਿਆ; ਲਿਵ ਲਾਇ॥ ਵਾਹਿਗੁਰੂ ਬ੍ਰਹਮ ਜੀ ਦੇ ਪੂਰਨ ਅਵਤਾਰ ਅਨਤ ਕਲਾਵਾਨ ਬਾਲਾ ਪ੍ਰੀਤਮ ਜੀ ਦੇ ਦਰਸ਼ਨ ਹੋਏ।

ਹਉ ਆਕਲ ਬਿਕਲ ਭਈ ਗੁਰ ਦੇਖੇ; ਹਉ ਲੋਟ ਪੋਟ.ਹੋਇ ਪਈਆ॥ ਅਨੁਸਾਰ ਕਿਹਾ, "ਜੀ ਕੀ ਛਕਣਾ ਹੈ?" ਸੱਚੇ ਪਾਤਿਸਾਹ ਜੀ ਕਿਹਾ, "ਜੋ ਹਾਜ਼ਰ ਹੈ।" ਘੁੰਘਣੀਆਂ ਹਾਜ਼ਰ

ਕੀਤੀਆਂ। ਸੱਚੇ ਸਤਿਗੁਰਾਂ ਨੇ ਆਪਣੇ ਮਿੱਤ੍ਰ ਬਾਲਕਾਂ ਦੀ ਪੰਗਤ ਲਾ ਕੇ ਵਰਤਾ ਦਿਤੀਆਂ। ਵਾਹਿਗੁਰੂ ਬਾਲਾ ਪ੍ਰੀਤਮ ਜੀ ਨਿਤਾ-ਪ੍ਰਤੀ ਆਪਣੇ ਸੁੰਦਰ ਦਰਸ਼ਨ ਬਖ਼ਸ਼ਦੇ। ਰਾਜਾ ਰਾਣੀ ਦਰਸ਼ਨ ਕਰਕੇ ਨਿਹਾਲ ਹੁੰਦੇ। ਸ੍ਰੀ ਸਤਿਗੁਰੂ ਸਾਹਿਬ ਜੀ ਧਰਮਾਤਮਾ ਰਾਣੀ ਨੂੰ ਮਾਤਾ ਜੀ ਕਹਿ ਕੇ ਬੁਲਾਉਂਦੇ। ਰਾਜਾ ਰਾਣੀ ਸੱਚੇ ਸਤਿਗੁਰਾਂ ਜੀ ਨੂੰ ਦੁੱਧ ਘਿਉ ਆਦਿ ਪਦਾਰਥ ਅਰਪਦੇ। ਸਤਿਸੰਗਤ ਇਕੱਤ੍ਰ ਹੁੰਦੀ, ਕੀਰਤਨ ਭਜਨ ਹੁੰਦਾ, ਘੁੰਘਣੀਆਂ ਦਾ ਪ੍ਰਸ਼ਾਦਿ ਵਰਤਾਉਂਦੇ, ਹੁਣ ਭੀ ਵਰਤਦਾ ਹੈ। ਇਸ ਪਰਮਪੂਜਨੀਕ ਅਸਥਾਨ ਦਾ ਨਾਮ ਗੁਰਦੁਆਰਾ ਮੈਣੀ ਸੰਗਤ ਹੈ, ਇੱਥੇ ਸੱਚੇ ਸਤਿਗੁਰਾਂ ਜੀ ਦਾ ਸੁੰਦਰ ਸ੍ਰੀ ਜੋੜਾ ਸਾਹਿਬ ਜੀ ਅਤੇ ਉਸ ਸਮੇਂ ਦਾ ਸੱਚੇ ਸਤਿਗੁਰਾਂ ਜੀ ਦੀ ਯਾਦਗਾਰ ਕਰੌਂਦੇ ਦਾ ਬੂਟਾ ਹੈ।

੭.ਪਰਮਪੂਜਨੀਕ ਮਾਈ ਮੋਹਨ ਬਾਈ ਜੀ ਦੀ ਸੰਗਤ:- ਇਸ ਵੱਡਭਾਗਣ ਵੱਡੀ ਧ੍ਰਮਾਤਮਾ ਮਾਈ ਜੀ ਦਾ ਸੱਚਾ ਦਿਲੀ ਪ੍ਰੇਮ ਜਾਣ ਕੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਇਸ ਦੇ ਘਰੇ ਸੱਚੇ ਚਰਨ-ਕਮਲ ਪਾਉਂਦੇ ਤੇ ਘੁੰਘਣੀਆਂ ਛਕਦੇ।

੧੧੩. ਵਾਹਿਗੁਰੂ॥ ਪਰਮਪੂਜਨੀਕ ਤੀਜੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਜੀ ਤੇਰਾਂ ਗੁਰਦੁਆਰੇ ਸਾਹਿਬਾਨ ਜੀ ਪਰਮਪੂਜਨੀਕ ਪੂਰਨ ਗੁਰੂ ਜੀ ਦੀਆਂ ਅਮੋਲਕ ਵਸਤੂਆਂ:- ਸ਼ਹਿਰ ਸ੍ਰੀ ਅਨੰਦਪੁਰ ਸਾਹਿਬ ਜੀ ਦੇ ਸੀਸ 'ਤੇ ਸੁੰਦਰ ਤਾਜ ਵਾਂਗ ਸ਼ੋਭਨੀਕ ਹੋ ਰਹੇ ਹਨ। ੧੭੫੬ ਬਿ: ਵਿਸਾਖੀ ਵਾਲੇ ਵੱਡਭਾਗੇ ਦਿਨ, ਇੱਥੇ ਪਰਮਪੂਜਨੀਕ ਵਾਹਿਗੁਰੂ ਧੰਨ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਪਰਮਪੂਜਨੀਕ ਖ਼ਾਲਸਾ ਪੰਥ ਜੀ ਸਾਜੇ। ਖੰਡਾ:- ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਇਸ ਨਾਲ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਸੀ। ਲੰਬਾਈ ਸਵਾ ਤਿੰਨ ਫੁੱਟ ਹੈ ਜੀ। ਕਟਾਰ:- ਕੋਟਿ ਬ੍ਰਹਮੰਡ ਦੇ ਮਾਲਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਇਸ ਨੂੰ ਆਪਣੇ ਕਮਰਕਸੇ ਸਜਾਉਂਦੇ। ਲੰਬਾਈ ਦੋ ਫੁੱਟ ਇੱਕ ਇੰਚ ਹੈ। ਨਾਗਣੀ:- ਲੰਬਾਈ ੮ ਫੁੱਟ ੯ ਇੰਚ, ਜੋ ਸਾਰ ਲੋਹੇ ਦੀ ਬਣੀ ਹੈ। ਸੂਰਬੀਰ ਬਹਾਦਰ ਸ਼ੇਰ ਦਲੇਰ ਬਾਬਾ ਬਚਿੱਤ੍ਰ ਸਿੰਘ ਸਾਹਿਬ ਜੀ ਨੇ ਇਸ ਨਾਲ ਮਸਤ ਹਾਥੀ ਦੀਆਂ ਤਵੀਆਂ ਵਿੰਨ੍ਹੀਆਂ। ਬਰਛਾ:- ਲੰਬਾਈ ੮ ਫੁੱਟ, ਪਰਮਪੂਜਨੀਕ ਧਰਮੀ ਪਿਤਾ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਇਸ ਨੂੰ ਗੁਰੂ ਕੇ ਲਹੌਰ ਧਰਤੀ 'ਚ ਮਾਰ ਕੇ ਉੱਜਲ ਚਸ਼ਮਾ ਕੱਢਿਆ ਸੀ। ਇਸ ਚਸ਼ਮੇ ਨੂੰ ਤ੍ਰਿਵੇਣੀ ਦਾ ਵਰ ਦਿਤਾ। ਇਹ ਬਰਛਾ ਸੱਚੇ ਸਤਿਗੁਰੂ ਸਾਹਿਬ ਜੀ ਨੇ ਭਾਈ ਉਦੇ ਸਿੰਘ ਸਾਹਿਬ ਜੀ ਨੂੰ ਬਖ਼ਸ਼ਿਆ। ਉਨ੍ਹਾਂ ਨੇ ਹੰਕਾਰੀ ਕੇਸਰੀ ਚੰਦ ਦਾ ਸਿਰ ਵੱਢ ਕੇ ਇਸ 'ਤੇ ਪਰੋ ਕੇ ਸੱਚੇ ਸਤਿਗੁਰੂ ਸਾਹਿਬ ਨੂੰ ਅਰਪਿਆ। ਸੈਫ਼:- ਲੰਬਾਈ ੪ ਫੁੱਟ ੩ ਇੰਚ, ਬਹਾਦਰਸ਼ਾਹ ਨੇ ਆਗਰੇ ਵਿੱਚ ਦਰਬਾਰ ਕਰਕੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੂੰ ਭੇਟਾ ਕੀਤਾ। ਇਹ ਸੈਫ਼ ਹਜ਼ਰਤਅਲੀ ਦੀ ਹੈ, ਜੋ ਇਸਲਾਮ ਦੇ ਮੁਖੀ ਖ਼ਲੀਫ਼ੇ ਸਨ। ਬੰਦੂਕ:- ਇਸ ਨਾਲ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਸਾਬੋ ਕੀ ਤਲਵੰਡੀ ਵਿਖੇ ਸਿਦਕ ਪਰਖਿਆ ਸੀ। ਦਾਏਆਨੀ:- ਫ਼ੌਲਾਦੀ ਸੰਜੋਅ ਨੂੰ ਵਿੰਨ੍ਹਦੀ ਹੈ। ਬਰਛਾ, ਬਰਛੀ। ਢਾਲ:- ਗੈਂਡੇ ਦੀ ਬਣੀ ਹੈ। ਸੁਨਿਹਰੀ ਚੱਕ੍ਰ:- ਉੱਪਰ ਸ੍ਰੀ ਜਪੁ ਜੀ ਸਾਹਿਬ ਜੀ ਦੀਆਂ ਬਾਈ ਪਉੜੀਆਂ ਉੱਕਰੀਆਂ ਹਨ। ਆਪ ਜੀ ਇਸ ਨੂੰ ਆਪਣੇ ਸੀਸ 'ਤੇ ਸਜਾਉਂਦੇ। ਸ਼ਮਸ਼ੀਰ ਆਪਣੇ ਗਾਤ੍ਰੇ ਸਜਾਉਂਦੇ।

੨.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ ਜੀ, ਸ੍ਰੀ ਕੇਸਗੜ੍ਹ ਸਾਹਿਬ ਜੀ ਪਾਸ ਹਨ, ਇੱਥੇ ਸਾਹਿਬਜ਼ਾਦੇ ਬ੍ਰਹਮਵਿੱਦਿਆ ਪ੍ਰਾਪਤ ਅਤੇ ਸ਼ਸਤ੍ਰ ਅਭਿਆਸ ਕਰਦੇ ਹਨ। ੩.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਲੋਹਗੜ੍ਹ ਸਾਹਿਬ ਜੀ:- ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ੧ ਮੀਲ ਨੈਰਿਤੀ ਕੋਣ ਭਾਵ ਪੱਛਮ ਦੱਖਣ ਵਿਚਕਾਰ ਹਨ। ਇਸ ਕਿਲ੍ਹੇ ਨੂੰ ਤੋੜਨ ਲਈ ਪਹਾੜੀਏ ਚੜ੍ਹ ਕੇ ਆਏ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦਾ ਬਖ਼ਸ਼ਿਆ ਬਲ ਪਾ ਕੇ, ਮਹਾਨ ਸੂਰਬੀਰ ਯੋਧੇ ਸਤਿਗੁਰੂ ਸਾਹਿਬ ਦੇ ਅਨਿੰਨ ਭਗਤ ਨਿਸ਼ਕਾਮੀ ਪ੍ਰੇਮੀ ਨਿੱਤਨੇਮੀ ਸ਼ੇਰ ਦਲੇਰ ਅਤੀਰਥ ਨ੍ਰਿਵਿਕਾਰ ਨਿਰਲੋਭ ਭਾਈ ਬਚਿੱਤ੍ਰ ਸਿੰਘ ਸਾਹਿਬ ਜੀ ਨੇ ਨਾਗਨੀ ਬਰਛੇ ਨਾਲ ਹਾਥੀ ਦਾ ਮੱਥਾ ਵਿੰਨ੍ਹ ਕੇ ਭਜਾਇਆ ਸੀ।

੪.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਹੋਲਗੜ੍ਹ ਸਾਹਿਬ ਜੀ ਵਿਖੇ, ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ੧੭੫੭ ਬਿ: ਚੇਤ ਬਦੀ ੧ ਨੂੰ ਸੁੰਦਰ ਦੀਵਾਨ ਸਜਾਉਣ ਤੋਂ ਮਗਰੋਂ ਹੋਲਾ-ਮਹੱਲਾ ਖੇਡ ਕੇ, ਮਹੱਲਾ ਖੇਡਣ ਦੀ ਰੀਤ ਚਲਾਈ। ੧੭੪੬ ਬਿ: ਨੂੰ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸ਼ਹਿਰ ਦੀ ਰੱਖਿਆ ਲਈ ਪ੍ਰਪੱਕ ਸੁੰਦਰ ਪੰਜ ਕਿਲ੍ਹੇ ਬਣਾਏ। ਵਾਹਿਗੁਰੂ॥ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਵੱਡੇ ਅਜ਼ਾਇਬ ਘਰ ਦੇ ਦਰਸ਼ਨ ਜ਼ਰੂਰ ਹੀ ਕਰੋ ਜੀ। ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਅਨੰਦਪੁਰ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ ੧ ਲੱਖ ਸਤਵੰਜਾ ਹਜ਼ਾਰ ਨੂੰ ਚਾਰ ੨ ਕੋਹ ਧਰਤੀ ਖ਼ਰੀਦ ਕੇ, ੧੭੨੩ਬਿ:'ਚ ਅਬਾਦ ਕੀਤੇ। ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਇੱਥੇ ਬੇਅੰਤ ਰੌਣਕ ਵਧਾਈ। ਇਹ ਨੱਗਰ ਖ਼ਾਲਸੇ ਜੀ ਦੇ ਵਾਸੀ ਕਰਕੇ ਪ੍ਰਸਿੱਧ ਹੈ, ਭਾਵ ਪਰਮਪੂਜਨੀਕ ਸੱਚੇ ਪਿਤਾ ਜੀ ਦਾ ਜੋ ਨਿਵਾਸ ਅਸਥਾਨ ਹੈ, ਉਹੀ ਉਨ੍ਹਾਂ ਦੀ ਜਾਨ ਪਿਆਰੇ ਸਪੁੱਤ੍ਰ ਖ਼ਾਲਸੇ ਜੀ ਦਾ ਹੈ।

੫.ਵਾਹਿਗੁਰੂ ਪਰਮਪੂਜਨੀਕ ਪਰਮਪਵਿੱਤ੍ਰ ਗੁਰੂ ਕੇ ਮਹਿਲ:- ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਨੇ ਬਣਾਏ, ਆਪ ਨਿਵਾਸ ਕੀਤਾ। ੬.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਜੀ, ਇੱਥੇ ਆਪ ਜੀ ਸੰਦਰ ਦੀਵਾਨ ਸਜਾਉਂਦੇ ਤੇ ਪਾਪੀ ਮਸੰਦਾਂ ਨੂੰ ਡੰਨ ਇੱਥੇ ਹੀ ਦਿਤਾ ਸੀ। ਲਾਇਕ ਮਸੰਦ ਮੁਆਫ਼ ਕਰ ਦਿਤੇ। ੭.ਦੇਹੁਰਾ ਮਾਤਾ ਅਜੀਤ ਕੌਰ ਜੀ:- ਪਿੰਡ ਅਗਮਪੁਰ ਵਿਖੇ ਹਨ। ਸੰਮਤ ੧੭੫੭ ਬਿ: ਨੂੰ ਇੱਥੇ ਮਾਤਾ ਜੀ ਸਸਕਾਰੇ ਗਏ। ੮.ਸ਼ਹੀਦੀ ਬਾਗ਼:- ਸਤਿਗੁਰੂ ਸਾਹਿਬ ਦਾ ਸੁੰਦਰ ਬਾਗ਼ ਸੀ।

੯.ਗੁਰਦੁਆਰਾ ਕਿਲ੍ਹਾ ਅਨੰਦਗੜ੍ਹ ਸਾਹਿਬ ਜੀ 'ਚ ਸੁੰਦਰ ਸ੍ਰੀ ਬਉਲੀ ਸਾਹਿਬ ਜੀ ਦੇ ਦਰਸ਼ਨ ਕਰੋ। ੧੭੫੮ ਤੋਂ ੧੭੬੧ ਬਿ: ਤਕ ਸੱਚੇ ਪਾਤਿਸਾਹ ਜੀ ਨੇ ਆਪਣੇ ਸਿੱਖਾਂ ਲਈ ਬਹੁਤ ਭਾਰੀ ਬੀਰਤਾ ਨਾਲ ਧਰਮ ਯੁੱਧ ਲੜਿਆ।

੧੦.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸੀਸ ਗੰਜ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਦੇ ਪਰਮਪਵਿੱਤ੍ਰ ਸੀਸ ਸਾਹਿਬ ਜੀ, ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਪੂਰਨ ਵੈਰਾਗ ਪ੍ਰੇਮ ਸਹਿਤ ਸਸਕਾਰੇ ਸਨ। ੧੧.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਜੀ:- ਗੁਰੂ ਕੇ ਮਹਿਲਾਂ ਪਾਸ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਏਥੇ ਸੁੰਦਰ ਦੀਵਾਨ ਸਜਾਉਂਦੇ ਸਨ। ਏਥੇ ਅਤੀ ਦੁਖੀ ਕਸ਼ਮੀਰੀ ਪੰਡਤਾਂ ਦੀ ਫ਼ਰਿਆਦ ਸੁਣੀ। ੧੨.ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਭੋਰਾ ਸਾਹਿਬ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਮਹਿਲਾਂ ਅੰਦਰ, ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸ਼ਾਹ ਜੀ ਭਜਨ ਕਰਦੇ। ੧੩.ਪਰਮਪੂਜਨੀਕ ਸ੍ਰੀ ਅਕਾਲ ਬੁੰਗਾ ਸਾਹਿਬ ਜੀ:- ਪਰਮਪੂਜਨੀਕ

ਗੁਰਦੁਆਰਾ ਸੀਸ ਗੰਜ ਸਾਹਿਬ ਜੀ ਦੇ ਅਹਾਤੇ ਅੰਦਰ, ਇਸ ਪਰਮਪਵਿੱਤ੍ਰ ਅਸਥਾਨ 'ਤੇ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੂੰ ਗੁਰਤਾ ਤਿਲਕ ਦਿਤਾ ਗਿਆ ਸੀ।

੧੧੪.ਪਰਮਪੂਜਨੀਕ ਪਰਮਪਵਿੱਤ੍ਰ ਚੌਥਾ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ ਗੁਰੂ ਕੀ ਕਾਂਸੀ ੮ ਗੁਰਦੁਆਰੇ ਸਾਹਿਬਾਨ ਜੀ:- ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਬਿਰਾਜਣ ਦਾ ਉੱਚਾ ਬੁਰਜ ਜਾਂ ਥੜ੍ਹਾ ਸਾਹਿਬ ਜੀ, ਸਾਬੋ ਕੀ ਤਲਵੰਡੀ (ਬਠਿੰਡਾ)ਵਿਖੇ ਇਹ ਅਸਥਾਨ ਸ਼ੋਭਨੀਕ ਹਨ। ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀ ਮੋਹਰ:- ਅਕਾਲ ਸਹਾਇ, ਗੁਰੂ ਗੋਬਿੰਦ ਸਿੰਘ ਜੀ ਕਾਂਸੀ ਤਖ਼ਤ ਸ੍ਰੀ ਦਮਦਮਾ ਸਾਹਿਬ ਜੀ। ਕਾਗਜ਼ਾਂ 'ਚ ਭੀ ਤਖ਼ਤ ਹੀ ਲਿਖਿਆ ਹੈ। ਵਿਸਾਖੀ ਨੂੰ ਭਾਰੀ ਜੋੜ ਮੇਲਾ ਲੱਗਦਾ ਹੈ। ਵਾਹਿਗੁਰੂ॥ ਭਾਈ ਡੱਲ ਸਿੰਘ ਜੀ ਨੂੰ, ਪਰਮਪੂਜਨੀਕ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਦੀਆਂ ਬਖ਼ਸ਼ੀਆਂ ਅਮੋਲਕ ਅਚਰਜ ਖ਼ੂਬ ਪਿਆਰੀਆਂ ਪਰਮਪੂਜਨੀਕ ਵਸਤੂਆਂ:- ਇੱਕ ਖੰਡਾ, ਦੋ ਦਸਤਾਰਾਂ, ਦੋ ਚੋਲ਼ੇ ਦੋ ਪਜਾਮੇ, ਇੱਕ ਬਾਜ਼ ਦਾ ਡੋਰਾ, ਇੱਕ ਢਾਲ਼। ਬਸਤ੍ਰ ਮਾਤਾ ਸਾਹਿਬ ਦੇਵ ਕੌਰ ਜੀ। ਇਨ੍ਹਾਂ ਦੇ ਸੱਚੇ ਸੁੰਦਰ ਦਰਸ਼ਨ ਬੜੇ ਹੀ ਪ੍ਰੇਮ ਨਾਲ ਕਰਵਾਏ ਜਾਂਦੇ ਹਨ।

ਵਾਹਿਗੁਰੂ॥ ਪਰਮਪੂਜਨੀਕ ਸ੍ਰੀ ਤਖ਼ਤ ਸਾਹਿਬ ਜੀ 'ਤੇ, ਵਾਹਿਗੁਰੂ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਜੀ ਖ਼ਾਲਸੇ ਜੀ ਦੀਆਂ ਇਹ ਅਮੋਲਕ ਵਸਤੂਆਂ ਹਨ:- ਇੱਕ ਸ੍ਰੀ ਸਾਹਿਬ, ਬੰਦੂਕ ਨਿਸ਼ਾਨੇ ਵਾਲੀ, ਮੋਹਰ ਸ੍ਰੀ ਤਖ਼ਤ ਸਾਹਿਬ ਜੀ, ਇੱਕ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। ਇੱਕ ਅਮੋਲਕ ਸ਼ੀਸ਼ਾ ਹੈ, ਜਿਸ ਨੂੰ ਦੇਖ ਕੇ ਵਿੰਗਾ ਮੂੰਹ ਸਿੱਧਾ ਹੋ ਜਾਂਦਾ ਹੈ। ਇੱਕ ਤੇਗ਼ ਪਰਮਪੂਜਨੀਕ ਬਾਬਾ ਦੀਪ ਸਿੰਘ ਜੀ ਸ਼ਹੀਦ।

ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰੂ ਅਸਥਾਨ ਸ੍ਰੀ ਜੰਡ ਸਾਹਿਬ ਜੀ:- ਪਿੰਡ ਤੋਂ ਅੱਧਾ ਮੀਲ ਉੱਤ੍ਰ ਵੱਲ ਹਨ। ਏਥੇ ਬੈਠ ਕੇ ਵਾਹਿਗੁਰੂ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ, ਅਸਚਰਜ ਵਿਸਮਾਦ ਕੌਤਕ ਕਰਕੇ ਪ੍ਰੇਮੀਆਂ ਨੂੰ ਨਿਹਾਲ ਕੀਤਾ, ਤਨਖ਼ਾਹ ਵੰਡੀ। ਜਿਸ ਸ੍ਰੀ ਜੰਡ ਸਾਹਿਬ ਜੀ ਨਾਲ ਘੋੜਾ ਬੱਧਾ ਸੀ, ਉਹ ਹੁਣ ਮੌਜੂਦ ਹਨ। ੨.ਪਰਮਪੂਜਨੀਕ ਗੁਰਦੁਆਰਾ ਸ੍ਰੀ ਟਿੱਬੀ ਸਾਹਿਬ ਜੀ:- ਪਿੰਡੋਂ ਅੱਧਾ ਮੀਲ ਉੱਤ੍ਰ, ਵਾਹਿਗੁਰੂ ਸੱਚੇ ਪਾਤਿਸਾਹ ਜੀ ਨੇ ਹੋਲਾ ਖੇਡਿਆ ਸੀ। ਸ੍ਰੋਵਰ ਸਾਹਿਬ ਜੀ ਭੀ ਹਨ।

੩.ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਮੰਜੀ ਸਾਹਿਬ ਜੀ:- ਇਹ ਅਸਥਾਨ ਸ੍ਰੀ ਦਮਦਮਾ ਸਾਹਿਬ ਜੀ ਦੇ ਨੇੜੇ ਹਨ ਜੀ। ਏਥੇ ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪ੍ਰਭੂ ਜੀ, ਨੌਂ ਦਿਨ ਬਿਰਾਜੇ।

੪.ਗੁਰਦੁਆਰਾ ਸ੍ਰੀ ਮੰਜੀ ਸਾਹਿਬ ਜੀ ਪਾਤਿਸਾਹ ਨੌਵੀਂ, ਦਸਵੀਂ ਜੀ, ਪਰਮਪੂਜਨੀਕ ਗੁਰੂਸਰ ਸ੍ਰੋਵਰ ਸਾਹਿਬ ਜੀ ਦੇ ਦੱਖਣ 'ਚ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਨੌਵੇਂ ਪਾਤਿਸਾਹ ਜੀ ਨੇ ਤਾਲ ਪੁਟਾਉਣ ਸਮੇਂ ਆਪਣੇ ਦੁਸ਼ਾਲੇ ਨਾਲ ਕਾਰ ਕੱਢੀ ਸੀ।

੫.ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਲਿਖਣਸਰ ਸਾਹਿਬ ਜੀ। ੬.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਮਾਤਾ ਸੁੰਦਰ ਕੌਰ, ਸਾਹਿਬ ਦੇਵ ਕੌਰ ਜੀ। ੭. ਵਾਹਿਗੁਰੂ॥ ਬੁੰਗਾ ਪਰਮਪੂਜਨੀਕ ਪੂਰਨ ਬ੍ਰਹਮਗਿਆਨੀ ਸੰਤ ਬਾਬਾ ਅਤਰ ਸਿੰਘ ਸਾਹਿਬ ਜੀ।

੮.ਪਰਮਪੂਜਨੀਕ ਬੁਰਜ, ਭੋਰਾ, ਖ਼ੂਹ ਪਰਮਪੂਜਨੀਕ ਬਾਬਾ ਦੀਪ ਸਿੰਘ ਸਾਹਿਬ ਜੀ।

੧੧੫.ਵਾਹਿਗੁਰੂ॥ ਪਰਮਪਵਿੱਤ੍ਰ ਪਰਮਪੂਜਨੀਕ ਪੰਜਵਾਂ ਤਖ਼ਤ ਅਬਿਚਲ ਨੱਗਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਜੀ ਦਸ ਗੁਰਦੁਆਰੇ ਸਾਹਿਬਾਨ ਜੀ:- ਹੈਦਰਾਬਾਦ ਦੱਖਣ ਨਾਦੇੜ ਸ਼ਹਿਰ 'ਚ, ਕੋਟਿ ਬ੍ਰਹਮੰਡ ਤੇ ਖ਼ਾਲਸਾ ਫ਼ੌਜਾਂ ਦੇ ਮਾਲਕ, ਪਰਮਪੂਜਨੀਕ ਸੱਚੇ ਪਾਤਿਸਾਹ ਜੀ ਨੇ ਇੱਥੇ ਚੌਦਾਂ ਮਹੀਨੇ ਮਹਾਂ ਵਿਸਮਾਦ ਅਸਚਰਜ ਕੌਤਕ ਬਿਲਾਸ ਕੀਤੇ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਦੇ ਪਰਮਪਵਿੱਤ੍ਰ ਸ਼ਸਤ੍ਰ:- ਚੱਕ੍ਰ, ਚੌੜਾ ਤੇਗਾ, ਫ਼ੌਲਾਦੀ ਕਮਾਨ, ਗੁਰਜ, ਨਰਾਂਚ ਸਰਬਲੋਹ ਦਾ ਤੀਰ, ਸੁਨਹਿਰੀ ਸ੍ਰੀ ਸਾਹਿਬ ਪੰਜ, ਸੁਨਿਹਰੀ ਛੋਟੀ ਕ੍ਰਿਪਾਨ ੬ ਇੰਚ, ਹੋਰ ਬਹੁਤ ਅਮੋਲਕ ਸ਼ਸਤ੍ਰ ਜੋ ਮਹਾਰਾਜਿਆਂ ਪਾਸ ਭੀ ਨਹੀਂ, ਸਤਿਗੁਰੂ ਸਾਹਿਬ ਜੀ ਦੇ ਸੁੰਦਰ ਸਿੰਘਾਸਣ 'ਤੇ, ਸੁੰਦਰ ਢੰਗ ਨਾਲ ਸਜਾਏ ਹੋਏ ਹਨ, ਜਿਨ੍ਹਾਂ 'ਚ ਇੱਕ ਵੱਡੀ ਸਾਂਗ ਚੌੜਾ ਫਲ਼, ਸੂਰਬੀਰ ਬਹਾਦਰ ਮਾਈ ਭਾਗੋ ਜੀ ਦੀ ਹੈ।

੨.ਵਾਹਿਗੁਰੂ॥ ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਸ਼ਿਕਾਰ ਘਾਟ ਸਾਹਿਬ ਜੀ:- ਇੱਥੇ ਸੱਚੇ ਸਤਿਗੁਰੂ ਪ੍ਰਭੂ ਦਸਵੇਂ ਪਾਤਿਸ਼ਾਹ ਜੀ ਵਿਸਮਾਦ ਸਿਮਰਨ ਕਰਦੇ। ਭਾਈ ਮੂਲੇ ਜੀ ਦਾ ਉਧਾਰ ਭੀ ਇੱਥੇ ਹੀ ਕੀਤਾ।

੩.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਬੰਦਾ ਘਾਟ ਸਾਹਿਬ ਜੀ:- ਗੁਰੂ ਗ੍ਰੀਬ ਨਿਵਾਜ ਸੱਚੇ ਸਤਿਗੁਰੂ ਸਾਹਿਬ ਜੀ, ਸੂਰਬੀਰ ਬਹਾਦਰ ਸਿੰਘਾਂ ਸਮੇਤ, ਇਨ੍ਹਾਂ ਦੇ ਆਸ਼੍ਰਮ 'ਚ ਪਹੁੰਚੇ, ਸੁੰਦਰ ਮਨੋਹਰ ਦਰਸ਼ਨ ਕਰਕੇ, ਸਤਿਗੁਰੂ ਸਾਹਿਬ ਜੀ ਦਾ ਸੱਚਾ ਮੁਰੀਦ ਬਣ ਗਏ। ਪਰਮਪੂਜਨੀਕ ਸੱਚੇ ਸ੍ਰੀ ਸਤਿਗੁਰੂ ਸਾਹਿਬ ਜੀ ਨੇ, ਇਨ੍ਹਾਂ ਨੂੰ ਅੰਮ੍ਰਿਤ ਛਕਾ ਕੇ, ਸੂਰਬੀਰ ਗੁਰਬਖ਼ਸ਼ ਸਿੰਘ ਨਾ ਰੱਖਿਆ। ਜਿਨ੍ਹਾਂ ਨੇ ਪਰਮਪੂਜਨੀਕ ਸੱਚੇ ਪਾਤਿਸਾਹ ਜੀ ਦੇ ਦੋਖੀਆਂ ਨੂੰ ਡੰਡ ਦਿਤਾ। ਅਹੰਕਾਰੀ ਵਜ਼ੀਦੇ ਨੂੰ ਮਾਰ ਕੇ, ਸਰਹੰਦ ਦੀ ਇੱਟ ਨਾਲ ਇੱਟ ਖੜਕਾਈ, ਬਜ਼ਾਰਾਂ 'ਚ ਹਲ਼ ਚਲਵਾ ਦਿਤੇ। ਸੁੱਚੇ ਨੰਦ ਦੇ ਨੱਕ 'ਚ ਨਕੇਲ ਪਾਈ, ਘੱਗਰੀ ਪਾ ਕੇ ਨਚਾਇਆ, ਰਿਦੇ ਦੇ ਪਿਆਰੇ ਪ੍ਰੀਤਮ ਆਪਣੇ ਸਤਿਗੁਰੂ ਸਾਹਿਬ ਜੀ ਲਈ ਸ਼ਹੀਦ ਹੋ ਕੇ ਅਮਰ ਹੋ ਗਏ। ਮਹਾਨ ਉੱਚੇ ਕਾਰਨਾਮੇ ਕਰਨੇ ਕਰਕੇ, ਬੰਦਾ ਸਿੰਘ ਬਹਾਦਰ ਨਾਮ ਨਾਲ ਪ੍ਰਸਿੱਧ ਅਮਰ ਸ਼ਹੀਦ ਹਨ।

੪.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਲੰਗਰ ਸਾਹਿਬ ਜੀ:- ਗੋਦਾਵਰੀ ਦੇ ਕਿਨਾਰੇ ਸ਼ੋਭਨੀਕ ਹਨ। ਅੱਠੇ ਪਹਿਰ ਲੰਗਰ ਵਰਤਦਾ ਹੈ। ਪਰਮਪੂਜਨੀਕ ਸੰਤ ਬਾਬਾ ਸ਼ੀਸ਼ਾ ਸਿੰਘ ਸਾਹਿਬ ਜੀ ਸ਼ੁਭ ਸੇਵਾ ਕਰਵਾ ਰਹੇ ਹਨ। ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਸੰਗਤ ਸਾਹਿਬ ਜੀ:- ਨਾਦੇੜ ਪਹੁੰਚਣ ਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਇੱਥੇ ਸਿਮਰਨ ਕੀਤਾ,

ਸਤਿਸੰਗਤ ਜੀ ਨੂੰ ਸੱਚਾ ਉਪਦੇਸ਼ ਬਖ਼ਸ਼ਿਆ। ਇਹ ਪਰਮਪੂਜਨੀਕ ਪਰਮਪਵਿੱਤ੍ਰ ਅਸਥਾਨ ਸ਼ਹਿਰ 'ਚ ਹਨ।

੫.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਹੀਰਾਘਾਟ ਸਾਹਿਬ ਜੀ:- ਇਸ ਥਾਂ ਸੱਚੇ ਸਤਿਗੁਰੂ ਸਾਹਿਬ ਨੇ ਬਹਾਦਰਸ਼ਾਹ ਦਾ ਅਰਪਿਆ ਹੀਰਾ ਗੋਦਾਵਰੀ 'ਚ ਸੁੱਟਿਆ। ਇਹ ਨਾਦੇੜ ਦੇ ਦੱਖਣ 'ਚ ਹਨ। ਪਰਮਪੂਜਨੀਕ ਪਰਮਪਵਿੱਤ੍ਰ ਗੋਬਿੰਦ ਬਾਗ਼:- ਇੱਥੇ ਸਤਿਗੁਰੂ ਪ੍ਰਮੇਸਰ ਜੀ ਟਹਿਲਦੇ, ਸਿਮਰਨ ਕਰਦੇ ਹਨ। ੬.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਨਗੀਨਾ ਘਾਟ ਸਾਹਿਬ ਜੀ:- ਇੱਥੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਕੌਤਕ ਬਿਲਾਸ ਕਰਦੇ।

੭.ਪਰਮਪੂਜਨੀਕ ਪਰਮਪਵਿੱਤ੍ਰ ਗੁਰਦੁਆਰਾ ਸ੍ਰੀ ਮਾਤਾ ਸਾਹਿਬ ਦੇਵ ਕੌਰ ਜੀ:- ਪਰਮਪੂਜਨੀਕ ਮਾਤਾ ਜੀ ਨੇ, ਸ੍ਰੀ ਦਮਦਮੇ ਸਾਹਿਬ ਜੀ ਤੋਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਨਾਲ ਹੀ ਇੱਥੇ ਆ ਕੇ ਬੰਦਗੀ ਕੀਤੀ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਹੀ ਆਗਿਆ ਮੰਨ ਕੇ ਦਿੱਲੀ ਆ ਗਏ। ੮.ਪਰਮਪੂਜਨੀਕ ਗੁਰਦੁਆਰਾ ਸ੍ਰੀ ਮਾਲਟੇਕਰੀ ਸਾਹਿਬ ਜੀ:- ਨਦੇੜ ਤੋਂ ਉੱਤ੍ਰ ਵੱਲ ਹਨ। ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਨੇ ਇੱਥੋਂ ਗੁਪਤ ਖ਼ਜ਼ਾਨਾ ਕੱਢ ਕੇ, ਪਠਾਣ ਨੌਕਰਾਂ ਨੂੰ ਤਨਖ਼ਾਹ ਵੰਡੀ। ੯.ਅੰਗੀਠਾ ਪਰਮਪੂਜਨੀਕ ਗੁਰਮੁਖਿ ਮਹਾਂਪੁਰਸ਼ ਪਿਆਰੇ ਦਯਾ ਸਿੰਘ ਸਾਹਿਬ ਜੀ ਤੇ ਪਿਆਰੇ ਧਰਮ ਸਿੰਘ ਸਾਹਿਬ ਜੀ। ੧੦.ਪਰਮਪੂਜਨੀਕ ਬੁੰਗਾ ਮਾਤਾ ਭਾਗ ਕੌਰ ਜੀ। ੧੧.ਪਰਮ ਪੂਜਨੀਕ ਗੁਰਦੁਆਰਾ ਪਿਆਰੇ ਦਯਾ ਸਿੰਘ ਸਾਹਿਬ ਜੀ ਔਰੰਗਾਬਾਦ:- ਪਾਪੀ ਨੌਰੰਗੇ ਨੂੰ ਜ਼ਫਰਨਾਮਾ ਦੇਣ ਗਏ, ਪਰਮਪੂਜਨੀਕ ਭਾਈ ਸਾਹਿਬ ਜੀ ਇੱਥੇ ਰਹੇ ਸਿਮਰਨ ਕੀਤਾ।

੧੧੬.ਸੱਚੇ ਪਾਤਿਸਾਹ ਜੀ ਦੇ ਪਰਮਪੂਜਨੀਕ ਧਾਮ:- ਪਰਮਪੂਜਨੀਕ ਸ੍ਰੀ ਨਨਕਾਣਾ ਸਾਹਿਬ ਜੀ, ਪਰਮ ਪੂਜਨੀਕ ਸ੍ਰੀ ਅੰਮ੍ਰਿਤਸਰ ਸਾਹਿਬ ਜੀ, ਪਰਮਪੂਜਨੀਕ ਸ੍ਰੀ ਮੁਕਤਸਰ ਸਾਹਿਬ ਜੀ, ਪਰਮਪੂਜਨੀਕ ਸ੍ਰੀ ਤਰਨਤਾਰਨ ਸਾਹਿਬ ਜੀ। ਜਿੱਥੇ ੨ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸਰੂਪ ਪ੍ਰਕਾਸ਼ ਹਨ, ਉਨ੍ਹਾਂ ਸਮੂੰਹ ਗੁਰੂ ਅਸਥਾਨਾਂ ਦੀ ਇੱਕੋ ਜਿਹੀ ਮਹਾਨਤਾ ਹੈ।

੧੧੭.ਅਫ਼ੀਮ ਡੋਡੇ ਭੁੱਕੀ ਚਰਸ, ਗਾਂਜਾ ਹਸੀਸ, ਹੀਰੋਇਨ ਸੁਖਾ, ਸ਼ਰਾਬ ਬੀਅਰ ਪਾਨ,

ਜ਼ਰਦਾ ਤਮਾਕੂ ਕੌਫ਼ੀ, ਚਾਹ ਆਦਿ ਭੈੜੇ ਨਸ਼ੇ ਵਰਤਣੇ ਵੇਚਣੇ ਮਨ੍ਹਾ ਹਨ। ਫੌਜੀ ਕੰਨਟੀਨ 'ਚੋਂ ਰੰਮ ਲਿਆ ਕੇ ਨ ਵੇਚੋ, ਵੇਚਣ ਵਾਲੇ ਨੂੰ ਕੰਡਾ ਜ਼ਰੂਰ ਹੀ ਚੁਭੇਗਾ, ਧਰਮ-ਕ੍ਰਿਤ ਦਾ ਹੁਕਮ ਹੈ। ਸਮਗਲਿੰਗ ਕਰਨ ਵਾਲੇ ਦੁਨੀਆਂ ਨੂੰ ਨਾਸ ਕਰ ਰਹੇ ਹਨ, ਇਹ ਬਹੁਤ ਵੱਡਾ ਪਾਪ ਹੈ। ਨੌਜੁਆਨ ਪੀੜੀ ਨਸ਼ਿਆਂ 'ਚ ਲੱਗ ਕੇ ਗ਼ਲ ਰਹੀ ਹੈ। ਅਫ਼ੀਮ ਡੋਡੇ ਆਦਿ ਸਰੀਰ ਨੂੰ ਨਾਸ ਕਰ ਦਿੰਦੇ ਹਨ। ਨਸ਼ੇ 'ਚ ਗ਼ਲਤਾਨ ਹੋ ਕੇ ਜੀਵ, ਐਬ ਜ਼ੁਲਮ 'ਚ ਲੱਗ ਕੇ, ਕੰਗਾਲ ਭਿਖਾਰੀ ਬਣ ਜਾਂਦਾ ਹੈ। ਸਤਿਗੁਰਾਂ ਨੇ ਭੈੜੇ ਨਸ਼ੇ ਛੁਡਾ ਕੇ, ਨਾਮ ਬਖ਼ਸ਼ ਕੇ, ਪਰਉਪਕਾਰ ਕਰਨ ਦਾ ਹੁਕਮ ਦਿਤਾ ਹੈ।

੧੧੮.ਕਬੂਤਰ:- ਗੁਰਸਿੱਖ ਇਨ੍ਹਾਂ ਨਾਲ ਮੋਹ ਨ ਕਰੇ। ਅੰਮ੍ਰਿਤ ਗੁਰਬਾਣੀ ਦਾ ਪਰਚਾ ਹੀ ਉਤਮ ਮਹਾਨ ਹੈ। ਕਬੂਤਰ ਰੱਖਣੇ ਮਨ੍ਹਾ ਹਨ।

੧੧੯.ਪੋਸਤ:- ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਪ੍ਰੇਮੀਆਂ ਨੂੰ, ਸਤਿਗੁਰਾਂ ਦੇ ਬਖ਼ਸ਼ੇ ਨਾਮ ਦਾ ਬੇਅੰਤ ਹੀ ਨਸ਼ਾ ਰਹਿੰਦਾ ਹੈ। ਸਿੱਖ ਨੂੰ ਸਭ ਨਸ਼ੇ ਮਨ੍ਹਾ ਹਨ। ਪੋਸਤੀ ਅਤੀ ਦੁਖੀ ਹੋ ਕੇ ਦੱਸਦੇ ਹਨ, ਸਾਡਾ ਬਹੁਤ ਹੀ ਮੰਦਾ ਹਾਲ ਹੈ, ਜਦੋਂ ਨਸ਼ਾ ਨਹੀਂ ਮਿਲਦਾ, ਪ੍ਰਾਣ ਬਹੁਤ ਕਾਹਲੇ ਪੈਂਦੇ ਹਨ, ਬਹੁਤ ਹੀ ਦੁੱਖ ਭੋਗੀਦਾ ਹੈ। ਨਿਰਾਦਰੀ ਬੇਇੱਜਤੀ ਬਹੁਤ ਹੀ ਹੁੰਦੀ ਰਹਿੰਦੀ ਹੈ। ਅਫ਼ੀਮ ’ਚ ਮਿਲਾਵਟ ਹੋਣੇ ਕਰਕੇ, ਕਈ ਵਾਰੀ ਪੇਟ ’ਚ ਦਰਦ ਹੋਣ ਲੱਗ ਜਾਂਦਾ ਹੈ। ਜ਼ਮੀਨ ਘਰ ਸਭ ਕੁੱਝ ਵਿਕ ਜਾਂਦਾ ਹੈ। ਹਰ ਵੇਲੇ ਨੰਗੇ ਭੁੱਖੇ ਕੰਗਾਲ, ਦਲਿੱਦ੍ਰੀ ਬਣੇ ਰਹੀਦਾ ਹੈ। ਇੱਕ ਪੋਸਤੀ ਨੇ ਕਿਹਾ, ਪੋਸਤਾ ਵੇ ਦਿਲ ਦੋਸਤਾ, ਤੇਰਾ ਸੋਨੇ ਮੜ੍ਹਾ ਦਿਆਂ ਬੂਟਾ। ਲੱਖ ੨ ਦੀ ਇੱਕ ਟੂਲ ਲੁਆਵੇ, ਲੱਖ ੨ ਦਾ ਇੱਕ ਝੂਟਾ। ਪੋਸਤੀ ਦੇ ਘਰ ਵਾਲੀ ਨੇ ਉੱਤ੍ਰ ਦਿਤਾ:- ਪੋਸਤਾ ਵੇ ਦਿਲ ਦੋਸਤਾ, ਤੇਰਾ ਮੁੱਢੋਂ ਪੁਟਾ ਦਿਆਂ ਬੂਟਾ। ਮਹਾਰਾਜਿਆਂ ਤੋਂ ਭੀਖ ਮੰਗਾਵੇਂ, ਹੱਥ ਫੜਾਵੇਂ ਠੂਠਾ। ਅਮਲੀ.ਨ ਅਮਲ ਤਜਤ, ਜਿਉ ਧਿਕਾਰ ਕੀਏ, ਦੋਖ ਦੁਖ ਲੋਗ ਬੇਦ ਸੁਨਤ ਛਕਤ ਹੈ। (੩੨੩ ਕਬਿਤ) ਵਾਹਿਗੁਰੂ॥

੧੨੦. ਜੂਆ ਤਾਸ਼ ਮਨ੍ਹਾ:- ਬਹੁ ਚਿੰਤਾ ਪਿੜ ਚਾਲੈ ਹਾਰੀ॥ ਜੂਐ ਖੇਲਣੁ ਕਾਚੀ ਸਾਰੀ॥ ੪॥ (੨੨੨) ਜੂਆ ਖੇਲਣ ਵਾਲਿਆਂ ਨੂੰ (ਬਹੁ)ਬਹੁਤੀ ਚਿੰਤਾ ਰਹਿੰਦੀ ਹੈ। ਧਰਮ ਪ੍ਰੇਮ ਪਰਉਪਕਾਰ ਸੇਵਾ ਸਿਮਰਨ ਸ਼ੁਭ ਗੁਣਾਂ ਰੂਪੀ (ਪਿੜ) ਮੈਦਾਨ ਨੂੰ ਜਿੱਤਣ ਦੀ ਬਜਾਏ, ਸਾਰੀ ਜ਼ਿੰਦਗੀ ਔਗੁਣਾਂ ਵਿਸ਼ਿਆਂ ’ਚ ਹਾਰੀ ਹੈ, ਹਾਰ ਕੇ ਨਰਕ ਨੂੰ (ਚਾਲੈ)ਚਲੇ ਜਾਂਦੇ ਹਨ। ਜੂਐ ਖੇਲਣੁ ਵਾਲਿਆਂ ਦੀ ਜਿੰਦਗੀ ਰੂਪੀ (ਸਾਰੀ)ਬਾਜ਼ੀ ਕਾਚੀ ਹੈ। ਵਾ ਸਾਰੀ ਜਿੰਦਗੀ ਹੀ ਕਾਚੀ ਹੈ। ਕੁਸੰਗੀ ਆਪੋ ਵਿੱਚੀਂ ਝਗੜਦੇ ਰਹਿੰਦੇ ਹਨ। ਜੂਆ ਖੇਡਣ ਲਈ ਚੋਰੀ ਕਰਦੇ ਹਨ। ਪੁਲੀਸ ਕੁੱਟਦੀ ਹੈ, ਧਰਮ ਰਾਜਾ ਡੰਨ ਦਿੰਦਾ ਹੈ, ਚੌਰਾਸੀ ਭੋਗਣੀ ਪੈਂਦੀ ਹੈ। ਜਾਇਦਾਦ ਨੂੰ ਅੱਗ ਲਾ ਦਿੰਦੇ ਹਨ, ਠੂਠਾ ਫੜ ਕੇ ਮੰਗਦੇ ਹਨ। ਯਥਾ:- ਹਾਰ ਜੂਆਰ ਜੂਆ ਬਿਧੇ; ਇੰਦ੍ਰੀ ਵਸਿ ਲੈ ਜਿਤਨੋ॥ ੧॥ (੨੧੨) ਜਿਵੇਂ (ਜੂਆਰ)ਜੁਆਰੀਏ ਜੂਏ ’ਚ ਹਾਰ ਕੇ ਭੀ, ਜੂਆ ਖੇਲਣ ’ਚ (ਬਿਧੇ) ਵਿੰਨ੍ਹੇ ਰਹਿੰਦੇ ਹਨ, ਜੂਏ ਦੀ ਮੰਦੀ ਆਦਤ ਨੇ ਜਿੱਤ ਲਏ ਹਨ। ਤਿਵੇਂ ਵਿਸ਼ਿਆਂ ਨੇ ਇਨ੍ਹਾਂ ਜੀਵਾਂ ਦੇ (ਇੰਦ੍ਰੀ)ਇੰਦਰਿਆਂ ਨੂੰ

ਆਪਣੇ ਵਸਿ ’ਚ ਲੈ ਕੇ (ਜਿਤਨੋ)ਜਿੱਤ ਲਿਆ ਹੈ, ਇਸ ਲਈ ਸਖ਼ਤ ਸਜ਼ਾਂਵਾਂ ਚੋਟਾਂ ਖਾਂਦੇ ਹਨ। ਯਥਾ:- ਚੋਰ ਜਾਰ ਜੂਆਰ ਪੀੜੇ ਘਾਣੀਐ॥ ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ॥ (੧੨੮੮) ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ॥ ਮੁਹਨਿ ਪਰਾਈ ਲਛਮੀ ਠਗ ਚੋਰ ਚਗਾਰੇ॥ ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ॥ (ਵਾਰ ੩੪) ਨਿੰਦਾ ਜੂਆ ਹਿਰੇ ਜੁ ਮਾਲ। ਮਹਾ ਦੁਖਾਵਹਿ ਤਿਸ ਕਉ ਕਾਲ। ਖੇਲੇ ਜੂਪ ਭੂਪ ਜੋ ਹੋਏ। ਪਰੀ ਆਪਦਾ ਦਾਰੁਨ ਰੋਏ। ਇਨ ਕੋ ਤਿਆਗੇ ਜੋ ਸਿਖ ਹੋਇ। ਸੁਖ ਪਾਵਹਿ ਮਾਨਹਿ ਬਚ ਜੋਇ॥ ੨੯॥ (ਗੁਰੂ ਨਾਨਕ ਪ੍ਰਕਾਸ਼)ਆਮ

ਬੰਦੇ ਦੀ ਕਿਹੜੀ ਗੱਲ ਹੈ, ਪੰਜੇ ਪਾਂਡਵ ਜੂਏ 'ਚ ਸਭ ਕੁੱਝ ਹਾਰ ਗਏ, ਬਨਵਾਸ ਕੱਟਿਆ, ਵਿਰਾਟ ਰਾਜੇ ਪਾਸ ਨੌਕਰ ਰਹੇ। ਕਰੀਚਕ ਦ੍ਰੋਪਦੀ ਜੀ ਨੂੰ ਕੇਸਾਂ ਤੋਂ ਫੜ ਕੇ ਲੈ ਤੁਰਿਆ, ਐਸੀ ਭਿਆਨਕ ਬਿਪਤਾ ਪੈਣ ਤੋਂ ਰੋਏ। ਯਥਾ:- ਰੋਵਹਿ ਪਾਂਡਵ; ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥ (੯੫੪) ਵਾਹਿਗੁਰੂ॥ ਗੁਰਸਿੱਖਾਂ ਨੇ ਤਾਸ਼ ਤਾਂ ਕੀ ਖੇਡਣੀ ਹੈ?ਤਾਸ਼ ਖੇਡਦਿਆਂ ਦੇ ਕੋਲ ਭੀ ਨਹੀਂ ਬੈਠਣਾ। ਤਾਸ਼ 'ਤੇ ਪੈਸੇ ਲਾ ਕੇ ਖੇਡਣਾ ਜੂਆ ਹੈ। ਤਾਸ਼ ਖੇਡਣੀ ਛੱਡ ਕੇ, ਉਹ ਸਮਾਂ ਪਰਮਪੂਜਨੀਕ ਸੱਚੇ ਸਤਿਗੁਰਾਂ ਦੀ ਸ਼ੁਭ ਸੱਚੀ ਸੇਵਾ ਭਗਤੀ 'ਚ ਲਾ ਕੇ, ਨਿਹਾਲ ਹੋਣਾ ਚਾਹੀਦਾ ਹੈ। ਵਾਹਿਗੁਰੂ॥

੧੨੧.ਕੁਸੰਗਤ 'ਚ ਨਹੀਂ ਬੈਠਣਾ:- ਕੁਸੰਗਤ 'ਚ ਬੈਠਣ ਵਾਲੇ ਸ੍ਰੀ ਗੁਰਦੁਆਰੇ ਸਾਹਿਬ ਜੀ, ਸਤਿਸੰਗਤ 'ਚ ਨਹੀਂ ਜਾਂਦੇ, ਧਰਮ-ਕ੍ਰਿਤ ਭਜਨ-ਸਿਮਰਨ ਦਾ ਸਮਾਂ ਬਰਬਾਦ ਹੋ ਜਾਂਦਾ ਹੈ। ਜਿਹੜੇ ਜੀਵ ਕੁਸੰਗਤ ਖੁੰਢ ਪਾਰਟੀ 'ਚ ਬੈਠਦੇ ਹਨ, ਉਹ ਆਲਸੀ ਦਲਿੱਦ੍ਰੀ ਰੋਗੀ, ਕਰਜ਼ਈ ਹੋ ਕੇ ਦੁਖੀ ਹੁੰਦੇ ਹਨ। ਯਥਾ:- ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ॥ ੧੧॥ (੧੦੬੮) ਗੁਰਸਿੱਖ ਜੂਆ ਖੇਡਦਿਆਂ, ਸ਼ਰਾਬ ਕੱਢਦਿਆਂ ਪਾਸ ਨ ਬੈਠੇ, ਕਿਉਂਕਿ ਪੁਲੀਸ ਕੁੱਟਦੀ ਹੈ, ਧਰਮ ਰਾਜਾ ਡੰਨ ਦਿੰਦਾ ਹੈ। ਯਥਾ:- ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥ ੨॥ (੯੬੫) ਸਤਿਸੰਗੀਆਂ ਨੂੰ ਪ੍ਰੇਮ ਬੇਨਤੀ ਹੈ ਕਿ ਆਪਣੇ ਬੱਚਿਆਂ ਨੂੰ ਕੁਸੰਗਤ ਤੋਂ ਬਚਾਉਣ। ਪਰਮਪੂਜਨੀਕ ਸੱਚੇ ਸਤਿਗੁਰਾਂ ਨੇ, ਸਤਿਸੰਗਤ 'ਚ ਬੈਠਣ ਦਾ ਹੁਕਮ ਕੀਤਾ ਹੈ। ਯਥਾ:- ਤਿਤੁ ਜਾਇ ਬਹਹੁ ਸਤਸੰਗਤੀ; ਜਿਥੈ.ਹਰਿ ਕਾ ਹਰਿ ਨਾਮੁ ਬਿਲੋਈਐ॥ ਸਹਜੇ ਹੀ.ਹਰਿ ਨਾਮੁ ਲੇਹੁ; ਹਰਿ ਤਤੁ ਨ ਖੋਈਐ॥ )

੧੨੧ ਊੜਾ. ਟੈਲੀਵੀਜ਼ਨ ਸਿਨਮੇ ਦੀ ਗ਼ਲਤ ਵਰਤੋਂ ਦੇ ਨੁਕਸਾਨ:- ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਰਮਪਵਿੱਤ੍ਰ ਕੰਨ, ਕਥਾ ਕੀਰਤਨ ਗੁਰਬਾਣੀ ਤੋਂ ਬਿਨਾ, ਹੋਰ ਕੁੱਝ ਭੀ ਸੁਨਣਾ ਨਹੀਂ ਚਾਹੁੰਦੇ। ਯਥਾ:- ਮੇਰੇ ਮੋਹਨ; ਸ੍ਵਨੀ ਇਹ ਨ ਸੁਨਾਏ॥ ਸਾਕਤ ਗੀਤ ਨਾਦ ਧੁਨਿ ਗਾਵਤ; ਬੋਲਤ ਬੋਲ ਅਜਾਏ॥ ਕੁਆਰੀ ਧੀ ਨੂੰਹ ਸਹੁਰਾ, ਸਾਰਾ ਪਰਿਵਾਰ ਸ਼ਰਮਨਾਕ ਚਿੱਤ੍ਰ ਵੇਖਦੇ, ਗਾਣੇ ਸੁਣਦੇ ਹਨ। ਯਥਾ:- ਸਰਮੁ ਧਰਮੁ ਦੁਇ.ਛਪਿ ਖਲੋਏ; ਕੂੜੁ ਫਿਰੈ ਪਰਧਾਨੁ.ਵੇ ਲਾਲੋ॥ ਚਾਲ ਚੱਲਣ ਖਰਾਬ ਹੋ ਜਾਂਦਾ ਹੈ। ਜ਼ਿੰਦਗੀ ਦਾ ਅਮੋਲਕ ਸਮਾਂ ਜਿਸ ਨਾਲ ਧਰਮ ਕ੍ਰਿਤ ਸੇਵਾ ਸਿਮਰਨ, ਪੜ੍ਹਾਈ ਕਰਨੀ ਹੈ, ਫਜ਼ੂਲ ਹੀ ਚਲਿਆ ਜਾਂਦਾ ਹੈ। ਵਾਹਿਗੁਰੂ॥

ਜਦੋਂ ਸਤਿਸੰਗਤ ਦੀਵਾਨ ਸਮਾਗਮ ਹੋਵੇ ਤਾਂ ਟੈਲੀਵੀਜ਼ਨ ਨੂੰ ਚਿੰਬੜੇ ਰਹਿੰਦੇ ਹਨ, ਸ੍ਰੀ ਗੁਰਦੁਆਰੇ ਸਾਹਿਬ ਜੀ ਨਹੀਂ ਜਾਂਦੇ। ਵੀਡੀਓ ਫ਼ਿਲਮ ਲਿਆ ਕੇ ਸਾਰੀ ੨ ਰਾਤ ਦੇਖਦੇ ਰਹਿੰਦੇ ਹਨ। ਬਹੁਤ ਹੀ ਗਰੀਬ ਭਾਵੇਂ ਮਹਿੰਗਾਈ ਦੇ ਪੀਸੇ ਹੋਏ ਹਨ ਤਾਂ ਭੀ ਘਰਾਂ 'ਚ ਟੈਲੀਵੀਜ਼ਨ ਲਾਈ ਬੈਠੇ ਹਨ। ਵਾਹਿਗੁਰੂ॥ ਗਰਮੀ 'ਚ ਬੰਦ ਕਮਰੇ 'ਚ ਟੀ ਵੀ ਦੇਖਦੇ ਹਨ, ਜਿਸ ਕਰਕੇ ਨਿਗ੍ਹਾ ਕਮਜ਼ੋਰ, ਸਰੀਰ ਰੋਗੀ ਹੋ ਜਾਂਦਾ ਹੈ। ਵਾਹਿਗੁਰੂ॥ ਬੇਅੰਤ ਬੱਚੇ ਜ਼ਿਆਦਾ ਟੀ ਵੀ ਦੇਖ ਕੇ, ਪੜ੍ਹਾਈ 'ਚ ਫ਼ੇਲ, ਕਮਟਾਲੂ ਬਣ ਚੁੱਕੇ ਹਨ। ਵਾਹਿਗੁਰੂ॥ ਚਾਹੀਦਾ ਤਾਂ ਇਹ ਹੈ ਕਿ ਬੱਚੇ ਬੱਚੀ ਨੂੰ ਕਥਾ-

ਕੀਰਤਨ ਸਤਿਸੰਗਤ ਦੁਆਰਾ ਗੁਰਮੁਖਿ ਬਣਾਇਆ ਜਾਵੇ, ਪਰ ਨਿੱਕੀ ਉਮਰ 'ਚ ਉਨ੍ਹਾਂ ਅੰਦਰ ਵਿਕਾਰ ਪ੍ਰਵੇਸ਼ ਕਰ ਜਾਂਦੇ ਹਨ। ਜਿਸ ਕਰਕੇ ਉਹ ਗੁਰਬਾਣੀ 'ਚ ਨਹੀਂ ਲੱਗ ਸਕਦੇ। ਵਾਹਿਗੁਰੂ॥ ਟੀ ਵੀ 'ਚ ਜਿਸ ਤਰ੍ਹਾਂ ਫੈਸ਼ਨ, ਡਕੈਤੀਆਂ ਕੁਰੀਤੀਆਂ ਦੇਖਦੇ ਹਨ, ਉਸ ਤਰ੍ਹਾਂ ਮਹਿੰਗੇ ਫੈਸ਼ਨ ਕਰਦੇ ਹਨ, ਜਿਸ ਕਰਕੇ ਮੁਲਕ ਗਰੀਬ ਹੁੰਦਾ ਹੈ। ਵਾਹਿਗੁਰੂ॥ ਸਰਕਾਰ ਹਦਾਇਤ ਕਰੇ, ਕਿ ਸੈਂਸਰ ਬੋਰਡ ਗੰਦੀਆਂ ਫ਼ਿਲਮਾਂ ਤੇ ਨਾਟਕਾਂ ਨੂੰ ਪਾਸ ਨ ਕਰੇ।

੧੨੨.ਪਾਂਡੇ ਨੂੰ ਹੱਥ ਦਿਖਾਉਣਾ ਮਹਾਂ ਭਿਆਨਕ ਹੈ:- ਸਾਊ ਬੀਬੀ ਜੀ ਨੇ ਦੱਸਿਆ, ਪਾਂਡੇ ਨੇ ਮੇਰੇ ਪਤੀ ਜੀ ਨੂੰ ਦੱਸਿਆ, "ਤੇਰੀ ਉਮਰ ਚਾਲੀ ਸਾਲ ਹੈ, ਫੇਰ ਕਹਿੰਦਾ ਮੇਰੇ ਕੋਲ਼ੋਂ ਦੋ ਹਜ਼ਾਰ ਦੀ ਮੁੰਦਰੀ ਲਵੋ, ਉਮਰ ਵਧ ਜਾਵੇਗੀ। ਪਾਂਡਾ ਝੂਠਾ ਹੈ, ਤੁਸੀਂ ਡਰੋ ਨਾਹੀਂ, ਜੇ ਡਰ ਕੇ ਮੁੰਦੀ ਪਾਈ ਤਾਂ, ਮੂਰਖੁ ਹੋਵੈ ਸੋ ਸੁਣੈ; ਮੂਰਖ ਕਾ ਕਹਣਾ॥ ਵਾਲੀ ਗੱਲ ਹੋਵੇਗੀ। ਸਤਿਗੁਰਾਂ ਦੇ ਪਰਮਪਵਿੱਤ੍ਰ ਸੱਚੇ ਚਰਨੀਂ ਲੱਗ ਕੇ ਅਚਿੰਤ ਰਹੋ। ਯਥਾ:- ਚਿੰਤਾ ਛਡਿ.ਅਚਿੰਤੁ ਰਹੁ; ਨਾਨਕ ਲਗਿ ਪਾਈ॥

੧੨੩. ਸਰਾਧ:- ਪਖੰਡੀਆਂ ਦੇ ਕਹੇ ਅਨੁਸਾਰ, ਮਰਿਆਂ ਨਮਿੱਤ ਜੋ ਪਦਾਰਥ ਦਿਤੇ ਜਾਂਦੇ ਹਨ, ਉਸ ਦਾ ਨਾਮ ਸਰਾਧ ਹੈ। ਵਾਹਿਗੁਰੂ॥ ਜਿਉਂਦੇ ਮਾਪਿਆਂ ਨੂੰ ਰੋਲ਼ ਦੇਣਾ, ਮਰਨ ਮਗਰੋਂ ਸਰਾਧ ਕਰਨੇ, ਪਰਮਪੂਜਨੀਕ ਸੱਚੇ ਸਤਿਗੁਰਾਂ ਦੀ ਆਗਿਆ ਦੇ ਬਿਲਕੁੱਲ ਹੀ ਉਲਟ ਹੈ। ਯਥਾ:- ਜੀਵਤ ਪਿਤਰ. ਨ ਮਾਨੈ ਕੋਊ; ਮੂਏਂ ਸਿਰਾਧ ਕਰਾਹੀ॥ ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ; ਕਊਆ ਕੂਕਰ ਖਾਹੀ॥ ੧॥ (੩੩੨)ਆਇਆ ਗਇਆ; ਮੁਇਆ ਨਾਉ॥ ਪਿਛੈ ਪਤਲਿ ਸਦਿਹੁ ਕਾਵ॥ ਨਾਨਕ; ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ; ਡੁਬਾ ਸੰਸਾਰੁ॥ ੨॥ (੧੩੮)ਸਲੋਕੁ ਮः ੧॥ ਜੇ ਮੋਹਾਕਾ ਘਰੁ ਮੁਹੈ; ਘਰੁ ਮੁਹਿ ਪਿਤਰੀ ਦੇਇ॥ ਅਗੈ ਵਸਤੁ ਸਿਞਾਣੀਐ; ਪਿਤਰੀ ਚੋਰ ਕਰੇਇ॥ ਵਢੀਅਹਿ ਹਥ ਦਲਾਲ ਕੇ; ਮੁਸਫੀ ਏਹ ਕਰੇਇ॥ ਨਾਨਕ.ਅਗੈ ਸੋ ਮਿਲੈ; ਜਿ ਖਟੇ ਘਾਲੇ ਦੇਇ॥ ੧॥ (੪੭੨)

੧੨੪.ਕੀ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਸਰਾਧ ਕਰਵਾਇਆ? ਨਹੀਂ ਜੀ, ਪਰਮਪੂਜਨੀਕ ਸੱਚੇ ਸਤਿਗੁਰਾਂ ਨੇ, ਆਪਣੇ ਪਿਤਾ ਜੀ ਨੂੰ ਸਰਾਧ ਕਰਨੋ ਵਰਜਿਆ। ਯਥਾ:- "ਹੇ ਪਿਤਾ! ਸਤਯ ਬਚਨ ਤੁਮ ਮਾਨਹੁ। ਪੁੰਨਵਾਨ ਅਤਿਸੈ; ਨਿਜ ਜਾਨਹੁ। ਪਿਤਰ ਗਏ ਤੁਮਰੇ ਅਸ ਠੋਰੀ। ਭੂਖਹੁ ਪਿਯਾਸ ਜਹਾਂ ਨਹਿ ਥੋਰੀ। ਜਿਨ ਕੇ ਮਨ ਅਭਿਲਾਖਾ ਨਾਹੀਂ। ਕਰੈ ਸਰਾਧ ਸੰਤਤਿ ਕਯੋਂ ਤਾਹੀ?" (ਗੁਰ ਨਾਨਕ ਪ੍ਰਕਾਸ਼) ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਹੁਣ, ਕੋਟਾਨ ਕੋਟ ਖੰਡਾਂ ਬ੍ਰਹਮੰਡਾਂ ਨੂੰ ਪੈਦਾ ਕਰਕੇ, ਉਨ੍ਹਾਂ ਦੀ ਪਾਲਣਾ ਕਰ ਰਹੇ ਹਨ। ਹੁਣ ਕੋਟਾਨ ਕੋਟ ਸੂਰਜਾਂ ਚੰਦ੍ਰਮਿਆਂ ਬਿਜਲੀਆਂ ਅਗਨੀਆਂ ਨੂੰ ਪ੍ਰਕਾਸ਼ ਰਹੇ ਹਨ। ਐਸੇ ਪਰਮਪੂਜਨੀਕ ਸਤਿਗੁਰਾਂ ਨੇ ਆਪ ਸਰਾਧ ਤਾਂ ਕੀ ਕਰਨੇ ਸਨ?ਸਿੱਖਾਂ ਨੂੰ ਭੀ ਹੁਕਮ ਕਰਕੇ, ਸਰਾਧ ਕਰਨੋ ਸਦਾ ਲਈ ਵਰਜਿਆ ਹੈ। ਲੁਟੇਰਿਆਂ ਨੇ ਅਪਣੇ ਪੇਟ ਲਈ ਸਰਾਧ ਬਣਾ ਲਏ, ਸਰਾਧਾਂ 'ਚ ਜ਼ਿਆਦਾ ਖਾ ੨ ਕੇ ਮਰ ਜਾਂਦੇ ਹਨ।

੧੨੪. ਉਝੜਾ.ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ ਗਯਾ ਜੀ ਵਿਖੇ ਪਰਮਪਵਿੱਤ੍ਰ ਪਰਮਪੂਜਨੀਕ ਸੱਚੇ ਚਰਨ-ਕਮਲ ਪਾਏ ਤਾਂ ਪੰਡਿਤਾਂ ਨੇ ਕਿਹਾ, "ਜੀ ਤੁਸੀਂ ਭੀ ਅਪਣੇ ਪਿਤਰਾਂ ਦਾ ਉਧਾਰ ਕਰਾਉ। "ਤਾਂ ਹੁਕਮ ਹੋਆ, "ਦੀਵਾ ਮੇਰਾ ਏਕੁ ਨਾਮੁ; ਦੁਖੁ ਵਿਚਿ ਪਾਇਆ ਤੇਲੁ॥ ਉਨਿ ਚਾਨਣਿ ਓਹੁ ਸੋਖਿਆ; ਚੂਕਾ ਜਮ ਸਿਉ ਮੇਲੁ॥ ੧॥ (੩੫੮) ਹੇ ਭਾਈ! ਨਾਮ ਹੀ ਦੀਵਾ ਹੈ, ਜਿਸ ਨਾਮ ਦੇ ਜਪਣੇ ਕਰਕੇ ਕ੍ਰੋੜਾਂ ਸੂਰਜਾਂ ਦਾ ਪ੍ਰਕਾਸ਼ ਪ੍ਰਾਪਤ ਹੁੰਦਾ ਹੈ। ਦਾਸਨ ਦਾਸ ਦੇ ਪਿਤਰਾਂ ਦੀ ਗਤੀ, ਕਰਤਾਰ ਨੇ ਹੀ ਕੀਤੀ ਹੈ। "ਪਰਮਪੂਜਨੀਕ ਸੱਚੇ ਸਤਿਗੁਰਾਂ ਤੋਂ ਸਬਦ ਸੁਣ ਕੇ, ਸਭ ਸੱਚੇ ਚਰਨੀਂ ਲੱਗ ਕੇ ਨਿਹਾਲ ਹੋਏ।

੧੨੫.ਜੰਤ੍ਰ ਮੰਤ੍ਰ ਤੰਤ੍ਰ:- ਸ਼ਰਧਾ ਪੂਰਕ ਆਦਿ ਗ੍ਰੰਥਾਂ 'ਚ ਸਬਦ ਜਪਣ ਦੇ, ਮਨ ਘੜਤ ਵਿਅਰਥ ਝੂਠੇ ਫਲ ਦੱਸੇ ਹਨ। ਪਿਆਰੇ ਗੁਰਸਿੱਖਾਂ ਨੇ ਉਨ੍ਹਾਂ ਅਨੁਸਾਰ ਵਹਿਮ ਭਰਮ 'ਚ ਨਹੀਂ ਪੈਣਾ। ਸਮੁੱਚੇ ਗੁਰਬਾਣੀ ਜੀ ਦਾ ਅੱਖਰ ੨ ਪੂਰਨ ਫਲ ਦੇਣ ਵਾਲਾ ਹੈ।

੧੨੬.ਗੁੱਗਾ:- ਇੱਕ ਚੌਹਾਨ ਰਾਜਪੂਤ, ਜੋ ਈਸਵੀ ਸਦੀ ਗਿਆਰਵੀਂ 'ਚ ਹੋਇਆ ਹੈ। ਇਹ ਹਿੰਦੂ ਧਰਮ ਛੱਡ ਕੇ ਮੁਸਲਮਾਨ ਹੋ ਗਿਆ ਸੀ, ਅਤੇ ਸੱਪ ਦੀ ਜ਼ਹਿਰ ਦੂਰ ਕਰਨ 'ਚ ਵੱਡਾ ਨਿਪੁੰਨ ਸੀ। ਲੋਕ ਇਸ ਨੂੰ ਸੇਸਨਾਗ ਦਾ ਅਵਤਾਰ ਮੰਨਦੇ, ਇਸ ਦਾ ਅਸਥਾਨ (ਮਾੜੀ) ਬਣਾ ਕੇ ਪੂਜਦੇ ਹਨ। ਖ਼ਾਸ ਕਰਕੇ ਭਾਦੋਂ ਵਦੀ ੯ ਨੂੰ ਜੋ ਗੁੱਗੇ ਦਾ ਜਨਮ ਦਿਨ ਹੈ, ਵਿਸ਼ੇਸ਼ ਪੂਜਣ ਹੋਇਆ ਕਰਦਾ ਹੈ। ਇੱਕ ਬੰਦੇ ਨੇ ਸੱਪ ਦੇ ਡੰਗਣ ਤੋਂ, ਸਿਆਣੇ ਕੋਲੇ ਜਾ ਕੇ ਪਾਣੀ ਪੀਤਾ ਤਾਂ ਅਰਾਮ ਨ ਆਇਆ। ਪਾਣੀ ਪੀਣ ਨਾਲ ਮੱਥਾ ਟਿਕਾਉਣ ਨਾਲ ਬਹੁਤ ਬੰਦੇ ਮਰ ਚੁੱਕੇ ਹਨ। ਤੁਰੰਤ ਗੁਰਬਾਣੀ ਸੁਣਾਉ ਅਤੇ ਤੁਰੰਤ ਡਾਕਟਰੀ ਇਲਾਜ ਕਰਾਉਣਾ ਚਾਹੀਦਾ ਹੈ। ਵਾਹਿਗੁਰੂ॥ ਇੱਕ ਬੰਦੇ ਦਾ ਇਲਾਜ ਹੀ ਨ ਕਰਾਉਣ, ਬਈ ਜੇ ਇਲਾਜ ਕਰਾਇਆ ਤਾਂ ਬਾਬਾ ਗੁੱਗਾ ਨਰਾਜ਼ ਹੋ ਜਾਵੇਗਾ। ਡਾਕਟ੍ਰ ਨੇ ਦੱਸਿਆ, ਸ਼ੂਗਰ ਕਰਕੇ ਹੱਡੀ ਨੂੰ ਕੀੜਾ ਲੱਗ ਗਿਆ ਹੈ, ਛੇਤੀ ਪੈਰ ਵੱਢਣ ਤੋਂ ਜਾਨ ਬਚੀ। ਵਾਹਿਗੁਰੂ॥ ਇਲਾਜ ਨ ਕਰਾਉਣੇ ਕਰਕੇ ਸਤਿਗੁਰੂ ਜੀ ਨਰਾਜ ਹੁੰਦੇ ਹਨ, ਜਾਪ ਕਰੋ ਇਲਾਜ ਕਰਾਉ। ਪਰਮਪੂਜਨੀਕ ਧੰਨ ਸੱਚੇ ਸਤਿਗੁਰੂ ਚੌਥੇ ਪਾਤਿਸਾਹ ਜੀ ਦਾ ਹੁਕਮ ਹੈ:- ਜਰਾ ਮਰਾ ਤਾਪੁ. ਸਿਰਤਿ ਸਾਪੁ; ਸਭੁ ਹਰਿ ਕੈ ਵਸਿ ਹੈ; ਕੋਈ ਲਾਗਿ ਨ ਸਕੈ, ਬਿਨੁ ਹਰਿ ਕਾ ਲਾਇਆ॥ (੧੬੮)

੧੨੭.ਟੋਭੇ ਦੀ ਮਿੱਟੀ ਨਹੀਂ ਕੱਢਣੀ:- ਜੋਧ ਜਠੇਰੇ ਮੰਨੀਅਨਿ; ਸਤੀਆਂ ਸਉਤ ਟੋਭੜੀ ਟੋਏ॥ ਸਾਧ ਸੰਗਤਿ ਗੁਰੁ ਸਬਦ ਵਿਣੁ; ਮਰਿ ਮਰਿ ਜੰਮਨਿ ਦਈ ਵਿਗੋਏ॥ (ਵਾਰ ੫) ਮੜੀ ਟੋਭੜੀ ਮਠ ਅਰ ਗੋਰ॥ ਇਨਹੁਂ ਨ ਸੇਵਹੁ ਸਭਿ ਦਿਹੁ ਛੋਰ॥ ੩੩

੧੨੮.ਹੱਥ ਹੌਲਾ ਕਰਨਾ ਕਰਾਉਣਾ, ਸਤਿਗੁਰਾਂ ਵੱਲੋਂ ਸਖਤ ਮਨ੍ਹਾ ਹੈ, ਸਬਦ ਕਹਾਉ, ਸਬਦ ਦਾ ਨਿਸਚਾ ਦੇਵੋ, ਸਬਦ ਯਾਦ ਕਰਾਉ, ਸਬਦ ਦਾ ਅਭਿਆਸ ਕਰਨ ਨੂੰ ਕਹੋ।

੧੨੯.ਧਾਗੇ ਤਵੀਤ:- ਪਰਮਪੂਜਨੀਕ ਸੱਚੇ ਸਤਿਗੁਰਾਂ ਦਾ ਹੁਕਮ ਮੰਨ ਕੇ, ਧਾਗੇ ਤਵੀਤ ਨ ਕਰੋ ਤੇ ਨ ਕਰਾਉ। ਆਪ ਜੀ ਦੀ ਬੰਦਗੀ ਦਾ ਸਮਾਂ ਖ਼ਰਾਬ ਹੁੰਦਾ ਹੈ। ਗੁਰਬਾਣੀ ਲਿਖ ਕੇ ਦੇਣੀ ਤੇ ਕਹਿਣਾ, ਇੱਕ ਤਵੀਤ ਪਾਣੀ 'ਚ ਪਾ ਕੇ ਇਸਨਾਨ ਕਰੋ। ਇੱਕ ਪਾਣੀ 'ਚ ਘੋਲ਼ ਕੇ ਪੀਉ, ਇੱਕ ਗਲੇ 'ਚ ਪਾਉ। ਪਰਮਪੂਜਨੀਕ ਅੰਮ੍ਰਿਤ ਸੱਚੇ ਗੁਰਬਾਣੀ ਜੀ ਦੀ ਬਿਅਦਬੀ ਹੈ। ਆਪਣੇ ਅਸਥਾਨ 'ਤੇ ਪੋਥੀ 'ਚ ਲਿਖੇ ਮਾਟੋ ਲਿਖੋ। ਆਏ ਦੁਖੀਏ ਨੂੰ ਲਿਖੇ ਮੂਲ ਮੰਤ੍ਰ, ਗੁਰਮੰਤ੍ਰ, ਦਸਾਂ ਪਾਤਿਸਾਹਾਂ ਦੇ ਨਾਮ ਦੇ ਸਾਹਮਣੇ ਬਿਠਾ ਕੇ, ਪੰਦਰਾਂ ਮਿੰਟ ਜਾਪ ਕਰਾਉ 'ਤੇ ਘਰੇ ਜਾਪ ਕਰਨ ਨੂੰ ਭੀ ਕਹੋ, ਅਧਿਕਾਰ ਅਨੁਸਾਰ ਸਮਾਂ ਕਹੋ। ਸਾਰਾ ਦੁੱਖ ਸੁਣ ਕੇ ਨਿਵਿਰਤੀ ਦਾ ਰਾਹ ਦੱਸੋ।

੧੩੦..ਸੁਲਤਾਨ:- ਪਰਮਪੂਜਨੀਕ ਸੱਚੇ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਦੇ ਸੱਚੇ ਚਰਨ-ਕਮਲਾਂ 'ਚ ਭਾਈ ਮੰਝ ਜੀ ਨੇ ਪਹੁੰਚ ਕੇ ਅਰਜ਼ ਕੀਤੀ, "ਸਿੱਖੀ ਬਖ਼ਸ਼ੋ ਜੀ। "ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਇਸ ਦੇ ਘਰੋਂ ਸੁਲਤਾਨ ਦੀ ਕਬਰ ਢੁਹਾਈ, ਫੇਰ ਉਪਦੇਸ਼ ਬਖ਼ਸ਼ ਕੇ ਨਿਹਾਲ ਕੀਤਾ। ਗੁਰਸਿੱਖਾਂ ਨੇ ਸਤਿਗੁਰਾਂ ਨੂੰ ਪਾਰਬ੍ਰਹਮ ਕਰਕੇ ਮੰਨਣਾ ਪੂਜਣਾ ਹੈ, ਜਿਸ ਦਾ ਅਧਿਕ ਫਲ਼ ਹੈ। ਕਿਸੇ ਸੁਲਤਾਨ ਦੀ ਪੂਜਾ ਨਹੀਂ ਕਰਨੀ।

੧੩੧.ਜਿੰਨ ਭੂਤ ਪ੍ਰੇਤ ਬੇਤਾਲ ਨ ਮੰਨੋ, ਹੋਰ ਸ਼ੁਭ ਸਿੱਖਿਆ:- ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵੱਲੋਂ ਵਿਛੋੜ ਕੇ, ਮਰਿਆਂ ਦਾ ਨਾਮ ਜਿੰਨ ਭੂਤ ਕਲਪ ਕੇ, ਉਨ੍ਹਾਂ ਦੀ ਖੋਟੀ ਪੂਜਾ 'ਚ ਲਾ ਕੇ, ਪਰਜਾ ਨੂੰ ਪੀੜ ਕੇ ਦੰਭੀ ਪਾਪਾਂ ਦੇ ਭਾਗੀ ਬਣ ਰਹੇ ਹਨ। ਭੋਲ਼ੇ ਲੋਕ ਉਨ੍ਹਾਂ ਦੇ ਮਗਰ ਲੱਗ ਕੇ, ਜਨਮਾਂ ੨ 'ਚ ਦੁੱਖ ਭੋਗਦੇ ਹਨ। ਪਰਮਪੂਜਨੀਕ ਸੱਚੇ ਗੁਰਬਾਣੀ ਜੀ ਤੋਂ ਵਿਛੁੜ ਕੇ, ਜੀਵ ਦੀ ਹਾਲਤ ਪੰਜਾਂ ਵਿਕਾਰਾਂ, ਔਗੁਣਾਂ ਕਰਕੇ ਭੂਤ ਪ੍ਰੇਤ ਵਰਗੀ ਹੋ ਜਾਂਦੀ ਹੈ। ਯਥਾ:- ਅੰਤਰਿ ਵਸਤੁ; ਮੂੜਾ ਬਾਹਰੁ ਭਾਲੇ॥ ਮਨਮੁਖ ਅੰਧੇ; ਫਿਰਹਿ ਬੇਤਾਲੇ॥ (੧੧੭) ਪਰੇਤਹੁ ਕੀਤੋਨੁ ਦੇਵਤਾ; ਤਿਨਿ ਕਰਣੈਹਾਰੇ॥ ) ਮਾਇਆ ਮੋਹੁ ਪਰੇਤੁ ਹੈ; ਕਾਮੁ ਕ੍ਰੋਧੁ ਅਹੰਕਾਰਾ॥ (੫੧੩) ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ; ਸੇ ਮਨਮੁਖ ਮੂੜ ਬਿਤਾਲੇ ਰਾਮ॥ (੫੩੮) ਹਰਿ ਭਗਤਿ ਭਾਵ ਹੀਣੰ; ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ॥ ੧॥ (੭੦੬) ਹਰਿ ਕੇ ਨਾਮ ਹੀਨ; ਬੇਤਾਲ॥ ) ਕਬੀਰ.ਜਾ ਘਰ ਸਾਧ, ਨ ਸੇਵੀਅਹਿ; ਹਰਿ ਕੀ ਸੇਵਾ ਨਾਹਿ॥ ਤੇ ਘਰ.ਮਰਹਟ ਸਾਰਖੇ; ਭੂਤ ਬਸਹਿ.ਤਿਨ ਮਾਹਿ॥ ੧੯੨॥ ਧੰਨ ਭਾਈ ਗੁਰਦਾਸ ਸਾਹਿਬ ਜੀ:- ਭੂਤਨ ਪੈ. ਪੂਤ ਮਾਂਗੈ; ਹੋਤ ਨ ਸਪੂਤੀ ਕੋਊ; ਜੀਅ ਕੋ ਪਰਤ ਸੰਸੋ. ਤਿਆਗੇ ਹੂ ਨ ਤਿਆਗਈ। (੪੭੬ ਕਬਿੱਤ) ਮਸਾਣਾ 'ਚ

ਭੂਤ ਜਗਾਉਣ ਵਾਲੀ, ਭੂਤ ਦੇ ਵਰ ਨਾਲ ਪੁਤ੍ਰਵੰਤੀ ਨਹੀਂ ਹੁੰਦੀ। ਸਗੋਂ ਉਸ ਨੂੰ ਭਰਮ ਭੂਤ, ਜਾਂ ਭੂਤ ਕੱਢਣ ਵਾਲਾ ਭੂਤਨਾ ਹੀ ਚਿੰਬੜਦਾ ਹੈ। ਯਥਾ:- ਬਿਨੁ ਗੁਰਦੇਵ ਸੇਵ, ਆਨ ਸੇਵ ਦੁਖਦਾਇਕ ਹੈ; ਲੋਕ ਪਰਲੋਕ ਸੋਕਿ ਜਾਹਿ ਅਨੁਰਾਗਈ॥ ੪੭੬॥ (ਕਬਿੱਤ)

॥ ਗੁਰਪੁਰਬ ਹੋਟਲਾਂ ਕਲੱਬਾਂ 'ਚ ਨਹੀਂ ਮਨਾਉਣੇ, ਗੁਰਪੁਰਬ ਸਮੇਂ ਮਿੱਠੇ ਪਾਣੀ ਦੀ ਛਬੀਲ ਦੀ ਬਜਾਏ, ਸ਼ਰਾਬ ਦੀ ਛਬੀਲ ਲਾਉਣੀ ਦੁਰਮਤਿ ਹੈ। ਵਾਹਿਗੁਰੂ॥ ਆਂਡੇ ਮਾਸ ਨੂੰ ਮੌਡਰਨ ਲੰਗਰ

ਕਹਿ ਕੇ, ਪਰਮਪੂਜਨੀਕ ਸੱਚੇ ਗੁਰੂ ਜੀ ਕੇ ਲੰਗਰ 'ਚ ਬਣਾਉਣਾ ਸਖਤ ਮਨ੍ਹਾ ਪਾਪ ਹੈ। ਨਾਨਕ ਨਾਮ ਚੜ੍ਹਦੀ ਕਲਾ। ਤੇਰੇ ਭਾਣੇ ਸਰਬੱਤ ਦਾ ਭਲਾ। )ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ॥ ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤੇਹ॥ "ਗੁਰਪ੍ਰਸਾਦਿ ਅੰਮ੍ਰਿਤ ਸੰਸਕਾਰ ਸੰਪੂਰਨੰ ਜੀ ਨਮਸਕਾਰ॥ "

੧੩੨.ਗੁਰਪ੍ਰਸਾਦਿ ਵਾਹਿਗੁਰੂ ਮਹੱਲੇ ਦਸਵੇਂ ਜੀ ਦੇ ਬਖ਼ਸ਼ੇ ਪਰਮਪੂਜਨੀਕ ਪਰਮਪਵਿੱਤ੍ਰ ਅਮੋਲਕ ਰਹਿਤਨਾਮੇ ਅਰੰਭ:- ਸ੍ਰਬੱਤ ਪ੍ਰੇਮੀਆਂ ਦੇ ਚਰਨਾਂ 'ਤੇ ਮੱਥਾ ਰੱਖ ਕੇ ਪ੍ਰੇਮ ਬੇਨਤੀ ਹੈ। ਸੱਚੇ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਜਾਣ ਕੇ, ਨਿੱਤਨੇਮ ਵਾਂਗ ਪੂਰਨ ਪ੍ਰੇਮ ਸਹਿਤ ਨਿੱਤ ਹੀ ਪੜ੍ਹਨੇ ਸੁਣਨੇ ਵੀਚਾਰਨੇ ਪ੍ਰਚਾਰਨੇ ਧਾਰਨੇ ਕਮਾਉਣੇ ਧਿਆਉਣੇ ਚਾਹੀਦੇ ਹਨ, ਇੱਕ ਵਾਰ ਪੂਰਨ ਪ੍ਰੇਮ ਸ਼ਰਧਾ ਸਹਿਤ ਪੜ੍ਹਨ ਸੁਨਣ ਨਾਲ, ਸੱਚੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨਾਂ ਜਿਤਨਾ ਹੀ ਫ਼ਲ ਮਿਲਦਾ ਹੈ। ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਸਪੀਕ੍ਰ ਲਾ ਕੇ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਸਤਿਸੰਗਤ ਜੀ ਨੂੰ ਬਾਰ ੨ ਸੁਣਾ ਕੇ ਸੱਚੇ ਸਤਿਗੁਰਾਂ ਜੀ ਦੀਆਂ ਮਹਾਨ ਖ਼ੁਸ਼ੀਆਂ ਫ਼ਲ ਪ੍ਰਾਪਤ ਕਰਕੇ ਨਿਹਾਲ ਹੋਵਣਾ ਜੀ।

੧੩੩.ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਭਾਈ ਨੰਦ ਲਾਲ ਜੀ ਪਰਥਾਇ ਰਹਿਤ ਨਾਮਾ ਉਚਾਰਨਾ:- ਨੰਦ ਲਾਲੋ ਵਾਚ:- ਦੋਹਰਾ॥ ਹਾਥ ਜੋੜ ਕੈ ਕਹੋਂ ਗੁਰ; ਸੁਨੋਂ ਦੀਨ ਕੇ ਦਿਆਲ। ਰਹਤ ਕਹੋ ਗੁਰ ਸਿੱਖ ਕੀ, ਜਿਤ ਕਰ ਹੋਤ ਉਧਾਰ॥ ੫੩॥

ਸ੍ਰੀ ਗੁਰੋ ਵਾਚ। ਚੌਪਈ॥ ਗੁਰਸਿੱਖ ਰਹਤ, ਸੁਨੋ ਮੇਰੇ ਮੀਤ। ਉੱਠ ਪ੍ਰਭਾਤ ਕਰੇ ਹਿਤ ਚੀਤ। ਵਾਹਿਗੁਰੂ ਪੁਨ, ਮੰਤ੍ਰ ਜਾਪ। ਕਰ ਇਸ਼ਨਾਨ, ਪੜ੍ਹੈ ਜਪ ਜਾਪ॥ ੫੪॥ ਦਰਸਨ ਕਰੈ, ਮੇਰਾ ਪੁਨ ਆਇ। ਅਦਬ ਸਿਉ ਬੈਠਿ, ਗੁਰੂ ਚਿੱਤ ਲਾਇ। ਤੀਨ ਪਹਰ, ਜਬ ਬੀਤੇ ਜਾਨ। ਕਥਾ ਸੁਨੇ, ਗੁਰ ਹਿਤ ਚਿੱਤ ਠਾਨ॥ ੫੫॥ ਸੰਧਯਾ ਸਮੇ, ਸੁਨੇ ਰਹਰਾਸਿ। ਕੀਰਤਨ ਕਥਾ, ਸੁਨੋ ਹਰਿ ਜਾਸ। ਇਨ ਮੈ ਨੇਮ, ਜੁ ਏਕ ਕਰਾਇ। ਸੋ ਸਿੱਖ, [੫]ਅਮਰਪੁਰੀ ਮੈ ਜਾਇ॥ ੫੬॥ [੫]ਸੱਚਖੰਡ। ਪਾਂਚ ਨੇਮ, ਗੁਰਸਿੱਖ ਜੁ ਧਾਰੈ। ਸਮੂੰਹ ਕੁਲ, ਕੁਟੰਬ ਕੋ ਤਾਰੈ। ਤਾਰੈ ਬ੍ਰਹਮੰਡ, ਮੁਕਤਿ ਸੋ ਹੋਇ। ਜਨਮ ਮਰਨ, ਨਹਿ ਪਾਵੈ ਸੋਇ॥ ੫੭॥

ਨੰਦ ਲਾਲੋ ਵਾਚ। ਦੋਹਰਾ॥ ਤੁਮ ਜੋ ਕਹਾ ਗੁਰਦੇਵ ਜੀ, ਦਰਸ਼ਨ ਕਰ ਮੋਹਿ ਆਇ। ਲਖੀਏ ਤੁਮਰਾ ਦਰਸ ਕਹਾਂ, ਕਹੋ ਮੋਹਿ ਸਮਝਾਇ॥ ੫੮॥

ਸ੍ਰੀ ਗੁਰੋ ਵਾਚ॥ ਦੋਹਰਾ॥ ਤੀਨ ਰੂਪ ਹੈ ਮੋਹਿ ਕੇ, ਸੁਨੋ ਨੰਦ ਚਿੱਤ ਲਾਇ। ਨਿਰਗੁਨ ਸਰਗੁਨ ਗੁਰ ਸ਼ਬਦ ਹੈ, ਕਹੋ ਤੋਹਿ ਸਮਝਾਇ॥ ੫੯॥ ਏਕ ਰੂਪ, ਤਿਹੁ ਗੁਣ ਤੇ ਪਰੈ। ਨੇਤ ਨੇਤ ਜਿਹ, [੬]ਨਿਗਮ ਉੱਚਰੈ। ਘਟ ਘਟ ਬਿਆਪਕ, ਅੰਤਰਜਾਮੀ। ਪੂਰ ਰਹਯੋ, ਜਿਉਂ ਜਲ ਘਟ ਪਾਨੀ॥ ੬੦॥ [੬]ਬੇਦ। ਦੂਸਰ ਰੂਪ ਗੁਰੂ ਗ੍ਰੰਥ ਜੀ ਜਾਨ। ਅਪਨੇ ਅੰਗ, ਮੇਰੇ ਕਰ ਮਾਨ। ਰੋਮ ਰੋਮ, ਅੱਛਰ ਸੋ ਲਹੋ। ਜਥਾਰਥ ਬਾਤ, ਤੁਮ ਸੋਂ ਸਭ ਕਹੋਂ॥ ੬੧॥ ਜੋ ਸਿੱਖ, ਗੁਰ ਦਰਸਨ ਕੀ ਚਾਹਿ। ਦਰਸਨ

ਕਰੈ ਗੁਰੂ ਗ੍ਰੰਥ ਜੀ [੭]ਆਹਿ। ਪ੍ਰਭਾਤ ਸਮੇਂ, ਕਰਕੇ ਇਸ਼ਨਾਨ। ਪੰਜ ਪ੍ਰਦੱਛਨਾਂ, ਕਰੇ ਸੁਜਾਨ॥ ੬੨॥ [੭]ਚਾਹ ਕੇ। ਦੋਹਰਾ- ਹਾਥ ਜੋੜ ਕਰ ਅਦਬ ਸੋਂ, ਬੈਠੇ ਗੁਰੂ ਹਜ਼ੂਰ। ਸੀਸ ਟੇਕ ਗੁਰ ਗ੍ਰੰਥ ਜੀ, ਬਚਨ ਸੁਨੈ ਸੁ ਜਰੂਰ॥ ੬੩॥

ਚੌਪਈ। ਸਬਦ ਸੁਨੈ ਗੁਰ, ਹਿਤ ਚਿੱਤ ਲਾਇ। ਗਿਆਨ ਸਬਦ ਗੁਰ, ਸੁਨੈ ਸੁਨਾਇ। ਜੋ ਮਮ ਸਾਥ, ਚਾਹਿ ਕਰ ਬਾਤ। ਗੁਰੂ ਗ੍ਰੰਥ ਜੀ ਪੜ੍ਹੈ, ਵਿਚਾਰੈ ਸਾਥ॥ ੬੪॥ ਜੋ ਮੁਝ ਬਚਨ ਸੁਨਨ ਕੀ ਚਾਹਿ॥ ਗੁਰੂ ਗ੍ਰੰਥ ਵਿਚਾਰ ਸੁਨੇ, ਚਿੱਤ ਲਾਇ। ਮੇਰਾ ਰੂਪ, ਗੁਰੂ ਗ੍ਰੰਥ ਜੀ ਜਾਨ। ਇਸ ਮੈ ਭੇਦ, ਨਾਹਿ ਕਛੁ ਮਾਨ॥ ੬੫॥ ਤੀਸਰ ਰੂਪ, ਸਿੱਖ ਹੈ ਮੋਰ। ਗੁਰਬਾਣੀ [੧]ਰਤਿ ਜਿਨ, ਨਿਸ ਭੋਰ। ਵਿਸਾਹ ਪ੍ਰੀਤ, ਗੁਰ ਸ਼ਬਦ ਜੋ ਧਰੈ। ਗੁਰ ਕਾ ਦਰਸ਼ਨ, ਨਿੱਤ ਉੱਠਿ ਕਰੈ॥ ੬੬॥ [੧]ਪ੍ਰੀਤੀ। ਜਪੁ ਜੀ ਜਾਪੁ ਪੜ੍ਹੇ, ਚਿੱਤ ਲਾਇ। ਗਿਆਨ ਸ਼ਬਦ ਗੁਰ, ਸੁਨੈ ਸੁਨਾਇ। ਗੁਰ ਦੁਆਰ ਕਾ ਦਰਸਨ ਕਰੈ। ਪਰ ਦਾਰਾ ਕਾ ਤਿਆਗ, ਜੁ ਕਰੈ॥ ੬੭॥ ਗੁਰਸਿੱਖ, ਸੇਵਾ ਕਰੇ ਚਿੱਤ ਲਾਇ। ਆਪਾ ਮਨ ਕਾ, ਸਗਲ ਮਿਟਾਇ। ਇਨ ਕਰਮਨ ਮੈ, ਜੋ ਪਰਧਾਨ। ਸੋ ਸਿੱਖ, ਰੂਪ ਮੇਰਾ ਪਹਿਚਾਨ॥ ੬੮॥

ਦੋਹਰਾ। ਐਸੇ ਗੁਰਸਿੱਖ ਮਾਨ ਹੈ, ਸੇਵਾ ਕਰੇ ਜੋ ਕੋਇ। ਤਨ ਮਨ ਧਨ ਪੁਨ ਅਰਪ ਕੈ, ਸੋ ਮੁਝ ਸੇਵਾ ਹੋਇ॥ ੬੯॥ ਐਸੇ ਗੁਰਸਿੱਖ ਸੇਵ ਕੀ, ਮੋਹਿ ਪਹੂਚੇ ਆਇ। ਸੁਨੋ ਨੰਦ ਚਿੱਤ ਦੇਇ ਕਰ, ਮੁਕਤਿ ਬੈਕੁੰਠੇ ਜਾਇ॥ ੭੦॥

ਨੰਦ ਲਾਲੋ ਵਾਚ:- ਨਿਰਗੁਣ ਸਰਗੁਣ ਗੁਰ ਸ਼ਬਦ ਜੀ, ਕਹੇ ਰੂਪ ਤੁਮ ਤੀਨ। ਨਿਰਗੁਣ ਰੂਪ ਨਹੀਂ ਦੇਖੀਏ, ਸੁਨ ਗੁਰ, ਸਿੱਖ ਅਧੀਨ॥ ੭੧॥

ਚੌਪਈ॥ ਤੁਮਰਾ, ਨਿਰਗੁਣ ਰੂਪ ਅਪਾਰਾ। ਸੋ ਕਿਮ ਦੇਖੈ, [੨]ਦੀਨ [੩]ਦਿਆਰਾ। ਜਗਤ ਗੁਰੂ, ਤੁਮ ਕਹੋ ਸੁਆਮੀ। ਘਟ ਘਟ ਵਾਸੀ, ਅੰਤਰਜਾਮੀ॥ ੭੨॥ [੨]ਗ੍ਰੀਬ ਦੇ [੩]ਦਿਆਲੂ।

ਸ੍ਰੀ ਗੁਰੋ ਵਾਚ॥ ਸੁਨ ਸਿੱਖ, ਭਾਈ ਨੰਦ ਸੁ ਲਾਲ। ਤੁਮ ਸੁਨ, ਹਮਰੇ ਬਚਨ [੩]ਰਸਾਲ। ਗੁਰ ਸਿੱਖ, ਸਰਗੁਨ ਰੂਪ ਸੁ ਜਾਨ। ਪ੍ਰਥਮ ਸੇਵ, ਗੁਰ ਹਿਤ ਚਿੱਤ ਠਾਨ॥ ੭੩॥ [੩]ਰਸਾਂ ਦਾ ਘਰ। ਗੁਰ ਸਿੱਖ ਸੇਵ, ਸਬਦ ਜੋ ਗਹੋ। ਸ਼ਬਦ ਸਰੂਪ ਸੁ, ਇਹ ਬਿਧ ਲਹੋ। ਸ਼ਬਦ ਸਰੂਪ, ਵਾਕ ਜੋ ਧਾਰੇ। ਤਿਸ ਤੇ ਲਖ ਹੈ, ਅਪਰ ਅਪਾਰੇ॥ ੭੪॥ ਤੇ ਮੈਂ ਗੋਸਟ ਕਹੀ, ਜੁ ਭਾਈ। ਪੜ੍ਹੈ ਸੁਨੈ, ਜੋ ਹਿਤ ਚਿਤ ਲਾਈ। ਤਿਸ ਕੀ ਮਹਿਮਾ, ਕਹੋਂ ਬਖਾਨ। ਜੋਤੀ ਜੋਤਿ ਮਿਲੈ, ਮੋਹਿ [੪]ਮਾਨ॥ ੭੫॥ [੪]ਮਾਣ ਸਹਿਤ।

ਸੰਮਤ ਸਤ੍ਰਹ ਸਹਸ ਸੁ ਬਾਵਨ। ਮੱਘਰ ਸ਼ੁਦੀ ਨੌਮੀ ਸੁਖਦਾਵਨ। ਸੁਰ ਗੁਰ ਵਾਰ ਸਤੱਦ੍ਰਵ ਤੀਰ। ਬਚਨ ਕਹੇ ਨੰਦ ਲਾਲ ਸੁ ਬੀਰ॥ ੭੬॥ ਦੋਹਰਾ॥ ਵਾਹਿਗੁਰੂ ਗੁਰ ਜਾਪੀਏ, ਵਾਹਿਗੁਰੂ ਕਰ ਧਿਆਨ। ਮੁਕਤ ਲਾਭ ਸੋ ਹੋਇ ਹੈ, ਗੁਰਸਿੱਖ ਰਿਦ ਮੈ ਮਾਨ॥ ੭੭॥ ਇਤਿ ਸ੍ਰੀ ਗੁਰੂ ਜੀ, ਭਾਈ ਨੰਦ ਲਾਲ ਜੀ ਕੀ ਗੋਸ਼ਟ ਸੰਪੂਰਣੰ॥

੧੩੪.੧ੴ ਸਤਿਗੁਰ ਪ੍ਰਸਾਦਿ॥ [5]ਅਥ ਤਨਖਾਹ ਨਾਮਾ:- [5]ਹੁਣ। ਦੋਹਰਾ॥ ਪ੍ਰਸ਼ਨ ਕੀਆ ਨੰਦ ਲਾਲ ਜੀ, ਗੁਰੂ ਬਤਾਈਏ ਮੋਹਿ। ਕਵਨ ਕਰਮ ਇਨ *ਜੋਗ ਹੈ, ਕਵਨ ਕਰਮ ਇਨ ਸੋਹਿ॥ ੧॥ *ਕਰਨੇ ਯੋਗ। ਦੋਹਰਾ॥ ਨੰਦ ਲਾਲ ਤੁਮ ਬਚਨ ਸੁਨੋ, ਸਿੱਖ ਕਰਮ ਹੈ ਏਹੁ। ਨਾਮ ਦਾਨ ਇਸ਼ਨਾਨ ਬਿਨੁ, ਕਰੈ ਨਾ ਅਨ ਸਿਉਂ ਨੇਹੁ॥ ੨॥ ਚੌਪਈ॥ ਪ੍ਰਾਤਕਾਲ, ਸਤਿਸੰਗ ਨ ਜਾਵੈ। ਤਨਖਾਹਦਾਰ, ਵਹੁ ਬੱਡਾ ਕਹਾਵੈ। ਸਤਿਸੰਗਿ ਜਾਇ ਕਰ, ਚਿੱਤ ਡੁਲਾਵੈ॥ ਈਹਾਂ ਊਹਾਂ, ਠਉਰੁ ਨ ਪਾਵੈ॥ ੩॥ ਹਰਿ ਜਸੁ ਸੁਨਤੇ, ਬਾਤ ਚਲਾਵੈ। ਕਹੈ ਗੁਰੂ ਗੋਬਿੰਦ ਸਿੰਘ, ਵਹੁ ਜਮ ਪੁਰ ਜਾਵੈ। ਨਿਰਧਨੁ ਦੇਖ, ਨ ਪਾਸਿ ਬਹਾਵੈ। ਸੋ ਤਨਖਾਹੀ, ਮੂਲ ਕਹਾਵੈ॥ ੪॥ ਸਬਦੁ ਗਿਆਨ ਬਿਨੁ ਕਰੇ ਜੋ ਬਾਤ। ਤਾਂ ਕੇ ਕਛੂ ਨ ਆਵੈ ਹਾਥ। ਸਬਦੁ ਭੋਗ ਨ ਨਿਵਾਵੇ ਸੀਸ। ਤਾ ਕੋ ਮਿਲੈ ਨ, ਪਰਮ ਜਗਦੀਸ॥ ੫॥ ਦੋਹਰਾ॥ ਜੋ ਪ੍ਰਸ਼ਾਦ ਕੋ ਬਾਂਟ ਹੈ, ਮਨ ਮੈਂ ਧਾਰੇ ਲੋਭ। ਕਿਸੇ ਥੋੜ੍ਹਾ ਕਿਸੇ ਅਗਲਾ, ਸਦਾ ਰਹੈ ਤਿਸੁ ਸੋਗ॥ ੬॥

ਚੌਪਈ॥ ਕੜਾਹੁ ਪ੍ਰਸ਼ਾਦ ਕੀ, ਬਿਧਿ ਸੁਨਿ ਲੀਜੈ। ਤੀਨ ਭਾਂਤ ਕੋ, ਸਮਸਰ ਕੀਜੈ। ਲੇਪਨ ਆਗੈ, ਬਹੁਕਰ ਦੀਜੈ। ਮਾਂਜਨ ਕਰਿ, ਭਾਂਜਨ ਧੋਵੀਜੈ॥ ੭॥ ਕਰ ਇਸ਼ਨਾਨ ਪਵਿੱਤ੍ਰ ਹੋਇ ਬਹੈ। ਵਾਹਿਗੁਰੂ ਬਿਨੁ, ਅਵਰੁ ਨ ਕਹੈ। ਨਵਤਨ ਕੁੰਭ, ਪੂਰ ਜਲ ਲੇਹਿ। ਗੁਰੂ ਗੋਬਿੰਦ ਸਿੰਘ ਸਫਲ ਤਿਨ ਦੇਹ॥ ੮॥ ਕਰ ਤਿਆਰ, ਚੌਂਕੀ ਪਰ ਧਰੈ। ਚਾਰ ਓਰ, ਕੀਰਤਨ ਬਹਿ ਕਰੈ॥ ੯॥ ਦੋਹਰਾ॥ ਮੁਹਰ ਤੁਰਕੀ ਕੀ ਸਿਰ ਧਰੈ, [6]ਲੋਹ ਲਗਾਵੈ ਚਰਨ। ਕਹੈ ਗੁਰੂ ਗੋਬਿੰਦ ਸਿੰਘ ਸੁਣੋ ਲਾਲ ਜੀ, ਫਿਰ ਫਿਰ ਹੁਇ ਤਿਸ ਮਰਨ॥ ੧੦॥ [6]ਸ਼ਸਤ੍ਰ।

ਚੌਪਈ॥ ਲੱਗੇ ਦੀਵਾਨ ਸੁਣ, ਮੂਲਿ ਨ ਜਾਵੈ। ਰਹਿਤ ਬਿਨਾ, ਪ੍ਰਸ਼ਾਦਿ ਵਰਤਾਵੈ। ਸੂਹਾ ਪਹਿਨ, ਲਏ ਨਸਵਾਰ। ਕਹੈ ਗੁਰੂ ਗੋਬਿੰਦ ਸਿੰਘ, ਜਮ ਕਰੇ ਖੁਆਰ॥ ੧੧॥ ਮਾਇ ਭੈਣ, ਜੋ ਆਵੈ ਸੰਗਤਿ। ਦ੍ਰਿਸਟਿ ਬੁਰੀ ਦੇਖੇ, ਤਿਸ ਪੰਗਤ। ਸਿੱਖ ਹੋਇ, ਜੋ ਕਰਤ ਕਰੋਧ। ਕੰਨਿਆ, ਮੂਲ ਨ ਦੇਵੇ ਸੋਧ। ਧੀਅ ਭੈਣ ਕਾ, ਪੈਸਾ ਖਾਇ। ਕਹੈ ਗੁਰੂ ਗੋਬਿੰਦ ਸਿੰਘ, ਧੱਕੇ ਜਮ ਖਾਇ। ਸਿੱਖ ਹੋਇ, ਬਿਨੁ ਲੋਹੁ ਜੋ ਫਿਰੈ। ਆਵਤ ਜਾਵਤ, ਜਨਮੈ ਮਰੈ। ਮਾਲ ਅਥਿੱਤ ਕਾ, ਬਲ ਕਰਿ ਛਲੈ। ਜਪੁ ਤਪ ਤਾ ਕੋ ਸਭ ਨਹਿ ਫਲੈ॥ ੧੨॥ ਸੋਰਠਾ॥ ਕੰਘਾ ਦੋਨੋਂ ਵਕਤ ਕਰ, ਪੱਗ ਚੁਨੇ ਕਰ ਬਾਂਧਈ। ਦਾਤਨ ਨਿੱਤ ਕਰੇ, ਨ ਦੁੱਖ ਪਾਵੈ, ਨੰਦ ਲਾਲ ਜੀ॥ ੧੩॥

ਦੋਹਰਾ॥ ਦਸਵੰਧ ਗੁਰੂ ਨਹਿ ਦੇਵਈ, ਝੂਠੁ ਬੋਲੁ ਜੋ ਖਾਇ। ਕਹੈ ਗੁਰੂ ਗੋਬਿੰਦ ਸਿੰਘ ਲਾਲ ਜੀ, ਤਿਸ ਕਾ ਕਛੂ ਨ [7]ਬਿਸਾਹਿ॥ ੧੪॥ [7]ਭਰੋਸਾ। ਚੌਪਈ॥ ਠੰਢੇ ਪਾਣੀ, ਜੋ ਨਹੀਂ ਨ੍ਹਾਵੈ। ਬਿਨੁ ਜਪੁ ਪੜ੍ਹੇ, ਪ੍ਰਸ਼ਾਦਿ ਜੁ ਪਾਵੈ। ਬਿਨੁ ਰਹਰਾਸਿ; ਸਮਾਂ ਜੋ ਖੋਵੈ। ਕੀਰਤਨ ਪੜੇ ਬਿਨੁ; ਰੈਨ ਜੁ ਸੋਵੈ॥ ੧੫॥ ਚੁਗਲੀ ਕਰ, ਜੇ ਕਾਜ ਬਿਗਾਰੈ। ਧ੍ਰਿਗੁ ਤਿਸ ਜਨਮ, ਜੁ ਧਰਮ ਬਿਸਾਰੈ। ਕਰੈ ਬਚਨ ਜੋ ਪਾਲੇ ਨਾਹੀਂ। ਕਹੈ ਗੁਰੂ ਗੋਬਿੰਦ ਸਿੰਘ, ਤਿਸ ਠੌਰ ਕਤ ਨਾਹੀ॥ ੧੬॥ ਸੁਆਦ ਵਸੀਕਾਰ ਹੋਇ,

ਮਾਸ ਜੁ ਖਾਵੈ। ਬਿਨੁ ਗੁਰ ਸਬਦ, ਬਚਨ ਜੋਈ ਗਾਵੈ। ਤ੍ਰਿਆ ਰਾਗ, ਸੁਨੈ ਚਿੱਤ ਲਾਇ। ਸੁਨੋ ਲਾਲ, ਸੁ ਜਮ ਪੁਰ ਜਾਇ॥ ੧੭॥

ਚੌਪਈ॥ ਅਰਦਾਸ ਬਿਨਾ, ਜੁ ਕਾਜ ਸਿਧਾਵੈ। ਭੇਟ ਕੀਏ ਬਿਨ, ਕਛੁ ਮੁਖ ਪਾਵੈ। ਤਿਆਗੀ ਬਸਤ, ਗ੍ਰਹਨ ਜੋ ਕਰੈ। ਬਿਨੁ ਤ੍ਰਿਆ ਆਪਣੀ, ਸੇਜ ਜੁ ਧਰੈ॥ ੧੮॥ ਅਥਿੱਤ ਦੇਖ, ਨਹੀਂ ਦੇਵੇ ਦਾਨ। ਸੋ ਨਹੀਂ ਪਾਵੈ, ਦਰਗਹ ਮਾਨ। ਕੀਰਤ ਕਥਾ ਸਿਉ, ਮਨ ਨਹੀਂ ਲਾਵੈ। ਸੰਤ ਸਿੱਖ ਕਉ, ਬੁਰਾ ਅਲਾਵੈ॥ ੧੯॥ ਨਿੰਦਾ ਜੂਆ, ਹਿਰੈ ਜੁ ਮਾਲ। ਮਹਾਂ ਦੁਖਾਵੈ, ਤਿਸ ਕੌ ਕਾਲ। ਗੁਰ ਕੀ ਨਿੰਦਾ, ਸੁਨੇ ਨਾ ਕਾਨ। ਭੇਟਾ ਕਰੈ, ਸੰਗ ਕਿਰਪਾਨ॥ ੨੦॥

ਦੋਹਰਾ॥ ਗੋਲਕ ਰਾਖੈ ਨਾਂਹਿ ਜੋ, ਛਲ ਕਾ ਕਰੈ ਵਪਾਰ। ਕਹੈ ਗੁਰੂ ਗੋਬਿੰਦ ਸਿੰਘ ਲਾਲ ਜੀ, ਭੋਗੈ ਨਰਕ ਹਜ਼ਾਰ॥ ੨੧॥ ਵਾਹਿਗੁਰੂ ਬਿਨੁ ਕਹੇ, ਜੁ ਖਾਵੈ। ਵੇਸ੍ਵਾ ਦੁਆਰੇ, ਸਿੱਖ ਜੋ ਜਾਵੈ। ਪਰ ਇਸਤ੍ਰੀ ਸਿਉ; ਨੇਹੁ ਲਗਾਵੈ। ਕਹੈ ਗੁਰੂ ਗੋਬਿੰਦ ਸਿੰਘ, ਵਹੁ ਸਿੱਖ ਨਹੀਂ ਭਾਵੈ। ਗੁਰ [1]ਤਲਪੀ, ਕਪਟੀ ਹੈ ਜੋਇ। ਬੱਡੋ ਤਨਖਾਹੀ, ਜਾਨੋ ਸੋਇ॥ ੨੨॥ [1]ਗੁਰੂ ਦੀ ਸੇਜਾ ਜਾਣ ਵਾਲਾ। ਗੁਰ ਕੋ ਛੋਡ, ਅਵਰ ਸਿਉਂ ਮਾਂਗੈ॥ ਰਾਤ੍ਰੀ ਸਵੈ, ਤੇੜ ਹੋਇ ਨਾਂਗੈ॥ ੨੩॥ ਦੋਹਰਾ॥ ਨਗਨ ਹੋਇ, ਜਲ ਮੱਜਨ ਕਰੈ। ਨਗਨ ਹੋਇ ਬਾਹਰ ਫਿਰੈ, ਨਗਨ ਸੀਸ ਜੋ ਖਾਇ। ਨਗਨ ਪ੍ਰਸ਼ਾਦਿ ਜੋ ਬਾਂਟਈ, ਤਨਖਾਹੀ ਬੱਡਾ ਕਹਾਇ॥ ੨੪॥

ਚੌਪਈ॥ ਖਾਲਸਾ ਸੋਈ, ਜੋ ਨਿੰਦਾ ਤਯਾਗੇ। ਖਾਲਸਾ ਸੋਈ, ਲੜੈ ਹੋਇ ਆਗੈ। ਖਾਲਸਾ ਸੋਈ, ਜੋ ਪੰਚਾ ਕਉ ਮਾਰੇ। ਖਾਲਸਾ ਸੋਈ, ਕਰਮਾਂ ਕੋ ਸਾੜੇ। ਖਾਲਸਾ ਸੋਈ ਮਾਨ ਜੋ ਤਿਆਗੈ। ਖਾਲਸਾ ਸੋਈ, ਜੁ ਪਰ ਤ੍ਰਿਯ ਤਿਆਗੈ॥ ੨੫॥ ਖਾਲਸਾ ਸੋਈ, ਪਰ ਦ੍ਰਿਸ਼ਟਿ ਕਉ ਤਿਆਗੈ। ਖਾਲਸਾ ਸੋਈ, ਨਾਮ [3]ਰੱਤ ਲਾਗੈ। ਖਾਲਸਾ ਸੋਈ, ਗੁਰੂ ਬਾਣੀ ਹਿਤੁ ਲਾਵੈ। ਖਾਲਸਾ ਸੋਈ, ਸਾਰ ਮੁਹਿ ਖਾਵੈ॥ ੨੬॥ [3]ਪ੍ਰੀਤੀ।

ਦੋਹਰਾ॥ ਖਲਕ ਖਾਲਕ ਕੀ ਜਾਨ ਕੈ, ਖਲਕ ਦੁਖਾਵੈ ਨਾਹਿ। ਖਲਕ ਦੁਖੈ ਨੰਦ ਲਾਲ ਜੀ, ਖਾਲਕ ਕੋਪੈ ਤਾਹਿ॥ ੨੭॥ ਚੌਪਈ॥ ਖਾਲਸਾ ਸੋਈ, ਨਿਰਧਨ ਕਉ ਪਾਲੈ। ਖਾਲਸਾ ਸੋਈ, ਦੁਸ਼ਟ ਕੋ ਗਾਲੈ। ਖਾਲਸਾ ਸੋਈ, ਨਾਮ ਜਪ ਕਰੈ। ਖਾਲਸਾ ਸੋਈ, ਮਲੇਛ ਪਰ ਚੜ੍ਹੈ॥ ੨੮॥ ਖਾਲਸਾ ਸੋਈ, ਨਾਮ ਸਿਉਂ ਜੋੜੈ। ਖਾਲਸਾ ਸੋਈ, ਬੰਧਨ ਕੋ ਤੋੜੈ। ਖਾਲਸਾ ਸੋਈ, ਜੁ ਚੜ੍ਹੈ ਤੁਰੰਗ। ਖਾਲਸਾ ਸੋਈ, ਜੋ ਕਰੈ ਨਿਤ ਜੰਗ॥ ੨੯॥ ਖਾਲਸਾ ਸੋਈ, ਸ਼ਸਤ੍ਰ ਕਉ ਧਾਰੈ। ਖਾਲਸਾ ਸੋਈ, ਦੁਸ਼ਟ ਕਉ ਮਾਰੈ॥ ੩੦॥

ਦੋਹਰਾ॥ ਦੋਹੀ ਫਿਰੈ ਅਕਾਲ ਕੀ, ਨਿੰਦਾ ਕਰੇ ਨ ਕੋਇ। ਬਨ ਪਰਬਤ ਸਭ ਭਜਹਿੰਗੇ, ਤਰਹਿ ਜਗਤ ਮੈ ਸੋਇ॥ ੩੧॥ ਚੌਪਈ ਸੁਨੋ ਲਾਲ ਜੀ, ਏਹੋ ਸਾਚ। ਪ੍ਰਗਟ ਕਰੂੰਗਾ, ਆਪਨਿ ਰਾਜ। ਚਾਰ ਬਰਨ, ਇਕ ਬਰਨ ਕਰਾਊਂ। ਵਾਹਿਗੁਰੂ ਕਾ, ਜਾਪ ਜਪਾਊਂ॥ ੩੨॥ ਸਵਾ ਲਾਖ ਸੋਂ, ਏਕ ਲਰਾਊਂ। ਚੜਹਿੰ ਸਿੰਘ, ਤਿਸੁ ਮੁਕਤਿ ਕਰਾਊਂ॥ ੩੩॥ ਝੂਲਨ ਨੇਜੇ, ਹਸਤੀ ਸਾਜੇ। ਦੁਆਰ

ਦੁਆਰ ਪੁਰ, ਨਉਬਤ ਬਾਜੇ। ਸਵਾ ਲਾਖ, ਜਬ ਧੁਖੇ ਪਲੀਤਾ। ਤਬ ਖਾਲਸਾ, [੪]ਉਦੇ [੫]ਅਸਤ ਲੌ ਜੀਤਾ॥ ੩੪॥ [੪]ਚੜ੍ਹਦੇ, [੫]ਛਿਪਦੇ।

ਦੋਹਰਾ॥ ਰਾਜ ਕਰੇਗਾ ਖਾਲਸਾ, ਆਕੀ ਰਹੇ ਨ ਕੋਇ। ਖੁਆਰ ਹੋਏ, ਸਭ ਮਿਲੇਂਗੇ ਬਚੇ ਸਰਨ ਜੋ ਹੋਇ॥ ੩੫॥ ਬਚਨ ਹੈ ਸ੍ਰੀ ਗੁਰੂ ਜੀ ਕਾ ਕਿ ਜੋ ਕੋਈ ਸਿੱਖ ਦਾ ਬੇਟਾ ਹੋਇ ਅਰ ਮੋਨਾ ਹੋਇ ਜਾਵੇ ਤਿਸ ਕੀ ਜੜ ਸੁੱਕੀ, ਔਰ ਜੋ ਮੋਨਾ, ਸਿੱਖ ਹੋ ਜਾਵੇ ਤਾਂ ਤਿਸ ਕੀ ਜੜ ਹਰੀ। ਇਤਿ ਸ੍ਰੀ ਤਨਖਾਹ ਨਾਮਾ ਸੰਪੂਰਣੰ॥ ਸ਼ਸਤਰ ਵਿੱਦਿਆ ਸਿੱਖੀ ਨਾਹੀ, ਨਾ ਤੁਰੰਗ ਦੀ ਅਸਵਾਰੀ॥ ਸਿੱਖੀ ਦੀ ਨਾ ਰਹਿਤ ਕਮਾਈ, ਤਨਖਾਹੀਆ ਹੈ ਭਾਰੀ॥

੧੩੫.੧ੴ ਸਤਿਗੁਰ ਪ੍ਰਸਾਦਿ॥ ਭਾਈ ਦੇਸਾ ਸਿੰਘ ਜੀ ਦਾ ਰਹਿਤ ਨਾਮਾ:- ਪ੍ਰਥਮ ਰਹਿਤ ਯਹਿ ਜਾਨ, ਖੰਡੇ ਕੀ ਪਾਹੁਲ ਛਕੇ, ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ। ਪਾਂਚ ਸਿੰਘ ਅੰਮ੍ਰਿਤ ਜੋ ਦੇਵੈ। ਤਾਂ ਕੋ ਸਿਰ ਧਰ ਛਕ ਪੁਨ ਲੇਵੈ। ਪੁਨ ਮਿਲ ਪਾਂਚੋਂ, ਰਹਿਤ ਜੇ ਭਾਖੈਂ। ਤਾਂ ਕੋ ਮਨ ਮੈ, ਦ੍ਰਿੜ੍ਹ ਕਰ ਰਾਖੈ। ਕੁੜੀ ਮਾਰ, ਆਦਿਕ ਹੈਂ ਜੇਤੇ। ਮਨ ਤੇ, ਦੂਰ ਤਿਆਗੇ ਤੇਤੇ। ਬਾਣੀ ਮਾਹਿੰ; ਨੇਹ ਕਰਨੋ। ਚੁਗਲੀ ਅਰੁ ਨਿੰਦਾ; [੧]ਪਰਿਹਰਨੋ। [੧]ਦੂਰ ਕਰਨਾ। ਵਾਹਿਗੁਰੂ ਨਿਤ, ਬਚਨ ਉਚਾਰੇ। ਵਾਹਿਗੁਰੂ ਕੋ, ਹਿਰਦੈ ਧਾਰੇ। ਆਗੇ ਆਵਤ, ਸਿੰਘ ਜੁ ਪਾਵੈ। ਵਾਹਿਗੁਰੂ ਕੀ, ਫਤੇ ਬੁਲਾਵੈ। ਦਸ ਨਖ ਕਰ, ਜੋ ਕਾਰ ਕਮਾਵੈ, ਤਾਂ ਕਰ ਜੋ ਧਨ ਘਰ ਮੈ ਆਵੈ। ਤਿਸ ਤੇ, ਗੁਰ ਦਸੌਂਧ ਜੋ ਦੇਈ। ਸਿੰਘ ਸੁਯਸ਼ ਬਹੁ, ਜੱਗ ਮਹਿ ਲੇਈ॥ ਪਰ ਬੇਟੀ ਕੋ, ਬੇਟੀ ਜਾਨੈ। ਪਰ ਇਸਤ੍ਰੀ ਕੋ, ਮਾਤ ਬਖਾਨੈ। ਆਪਨੀ ਇਸਤ੍ਰੀ ਸੋਂ; ਰੱਤ ਹੋਈ। ਰਹਿਤਵਾਨ, ਗੁਰ ਕਾ ਸਿੰਘ ਸੋਈ॥ ਰਹਿਤ ਬਹਿਤ, ਕਬਹੂੰ ਨ ਤਜਾਗੈ। ਸਨਮੁਖ ਲਰੇ, ਨ ਰਣ ਤੇ ਭਾਗੈ। ਗੁਰੂ ਸਰੂਪ, ਖਾਲਸਾ ਹਈਏ। ਜਾਂ ਕੀ ਟਹਿਲ, ਪਰਮ ਸੁਖ ਲਹੀਏ। ਖੇਤੀ ਵਣਜ, ਵ [੨]ਸਿਲਪ ਬਣਾਵੈ। [੨]ਦਸਤਕਾਰੀ, ਹੁਨਰ, ਮੁਸੱਵਰੀ ਆਦਿ। ਔਰ ਟਹਿਲ, ਜੋ ਮਨ ਮੈ ਭਾਵੈ। ਦ੍ਰਿੜ੍ਹ ਹ੍ਵੈ, ਸੋਈ ਕਾਰ ਕਮਾਵੈ। ਚੋਰੀ ਡਾਕੇ, ਕਬਹੁੰ ਨ ਜਾਵੈ। ਮੁਸਲੀ ਡੂਮਣਿ, ਦੂਤੀ ਚੇਲੀ। ਵਿਭਚਾਰਣਿ, ਜੋ ਫਿਰੈ ਇਕੇਲੀ। ਅਵਰ ਜੁ, ਆਨ ਵਰਣ ਕੀ ਨਾਰਿ। ਇਨ ਸੇ, ਸਿੰਘ ਨ ਕਰੈ ਪਜਾਰ। ਪਜਾਰ ਕਰੈ, ਹੋਵੈ ਕੁਲ ਹਾਨੀ। ਤਾਂ ਤੇ, ਇਨ ਕੋ ਤਜੈ ਗਜਾਨੀ। ਮਾਸ ਹੁੱਕਾ, ਚਰਸ ਤਮਾਕੂ। ਗਾਂਜਾ ਟੋਪੀ, ਤਾੜੀ ਖਾਕੂ। ਇਨ ਕੀ ਓਰ, ਨ ਕਬਹੂੰ ਦੇਖੈ। ਰਹਿਤਵੰਤ, ਸੋ ਸਿੰਘ ਵਿਸੇਖੈ। ਸ਼ਸਤ੍ਰ ਹੀਨ, ਇਹ ਕਬਹੂੰ ਨ ਹੋਈ। ਰਹਿਤਵੰਤ, ਖਾਲਿਸ ਹੈ ਸੋਈ॥ ਸੰਨਜਾਸੀ, ਬੈਰਾਗੀ ਜੇਵੈ। ਔਰ ਉਦਾਸੀ, ਯੋਗੀ ਤੇਵੈ। ਜੰਗਮ [੩]ਵਾਮੀ, ਅਵਰੁ ਜੁ ਕੋਈ। [੩]ਵਾਮ ਮਾਰਗੀਆ। ਤਾਂ ਕਾ ਜੂਠਾ, ਕਬੀ ਨ ਲੇਈ। ਗੁਰਮੁਖਿ ਅੱਖਰ, ਜੋ ਹੈਂ ਭਾਈ। ਸਿੰਘ ਸਿੰਘ ਤੇ, ਸੀਖੈ ਜਾਈ। ਔਰ ਜੁ ਵਿਦਜਾ; ਜਹਿੰ ਤਹਿੰ ਹੋਈ। ਅਵਰਨ ਤੇ ਭੀ; ਲੇਵੈ ਸੋਈ। ਦੁਹੂੰ ਗੁਰੂ ਗ੍ਰੰਥ ਮੈਂ; ਬਾਣੀ ਜੋਈ। ਚੁਨ ਚੁਨ; ਕੰਠ ਕਰੇ ਨਿੱਤ ਸੋਈ॥ ਗੁਰਪੁਰਬ; ਗੁਰੂ ਦਿਨ ਜੇਤੇ। *ਪੁਰਬ ਸਮਾਨ; ਕਹੇ ਹੈਂ ਤੇਤੇ। *ਗੁਰੂ ਸਿਮਰਨ ਸਿਫਤ ਦੀਆਂ ਖ਼ੁਸ਼ੀਆਂ ਭਰੇ ਤਿਉਹਾਰ, ਇਨ੍ਹਾਂ 'ਚ ਪੁੰਨ ਦਾਨ ਸੁਕ੍ਰਿਤ ਸੇਵਾ ਸਿਮਰਨ ਕਰੇ। ਤਿਨ ਮੇਂ ਕੜ੍ਹ, ਪਰਸ਼ਾਦ ਬਨਾਵੈ। ਕਰ ਕੜਾਹ, ਖਾਲਸੇ

ਖੁਆਵੈ। ਆਪ ਸਿੰਘ; ਜੋ ਰਾਜਾ ਹੋਈ। ਨਿਰਧਨ ਸਿੰਘਨ; ਪਾਲੇ ਸੋਈ। ਪਰਦੇਸੀ ਸਿੰਘਨ; ਜਬ ਦੇਖੈ। ਉਨ ਕੀ ਸੇਵਾ; ਕਰੇ ਬਿਸ਼ੇਖੈ। [੪]ਮਧੁਰ ਬਚਨ; ਸਭਹਿਨ ਸੋ ਭਾਖੈ। [੪]ਮਿੱਠੇ। ਚਾਕਰ; ਸਿੰਘਨ ਕੋ ਹੀ ਰਾਖੈ। ਸਿੰਘ ਸਿੰਘ ਸੋ; ਨੇਹ ਸੁ ਕਰਨੋ। ਵੈਰ ਭਾਵ; ਮਨ ਤੇ [੫]ਪਰਹਰਨੋ। [੫]ਦੂਰ ਕਰਨਾ।

ਦੋਹਰਾ॥ ਪਰ ਨਾਰੀ ਜੂਆ ਅਸੱਤ; ਚੋਰੀ ਮਦਰਾ ਜਾਨ। ਪਾਂਚ ਐਬ ਯੇ ਜਗਤ ਮੇਂ; ਤਜੇ ਸੁ ਸਿੰਘ ਸੁਜਾਨ।

ਚੌਪਈ॥ ਰਣ ਮੇਂ ਜਾਇ; ਨ ਕਬਹੂੰ ਭਾਜੈ। ਦ੍ਰਿੜ ਕਰ; ਛੱਤ੍ਰੀ ਧਰਮੁ ਸੁ ਗਾਜੈ। ਨਿੰਮਰ ਸੁਭਾਵ; ਨ ਕਬਹੂੰ ਤਜਾਗੈ। ਦੁਰਜਨ ਦੇਖ; ਦੂਰ ਤੇ ਭਾਗੈ। [੬]ਦੁਰਜਨ ਕੀ ਸੰਗਤਿ; ਸੁਖ ਨਾਹੀਂ। [੬]ਖੋਟੇ ਪੁਰਖ। ਕਰ ਬਿਚਾਰ; ਦੇਖੋ ਮਨ ਮਾਹੀਂ। ਕਾਮ ਕਰੋਧ; ਲੋਭ ਮਦ ਮਾਨਾ। ਇਨ ਕੋ ਤਿਆਗੇ; ਸੋਈ ਸਿਆਨਾ। ਬਿਨਯ ਬਿਬੇਕ; ਧਰਮ ਦ੍ਰਿੜ ਰਾਖੈ। ਮਿਥਜਾ ਬਚਨ; ਨ ਕਬਹੂੰ ਭਾਖੈ। ਧਨ ਕੀਰਤਿ; ਸੁਖ ਰਾਜ ਬਡਾਈ। [੭]ਯੁਵਤੀ ਸੁੱਤ; ਵਿਦਜਾ ਬਹੁ ਭਾਈ। [੭]ਜੁਆਨ। ਯਿਹ ਸਭ ਦਾਤ; ਗੁਰੂ ਕੀ ਜਾਨੈ। ਤਾਂ ਤੇ ਨਹਿੰ ਅਭਿਮਾਨਹਿ ਠਾਨੈ। ਜਗਤ ਮਾਂਹਿ; ਹੈਂ ਪੰਥ ਸੁ ਜੇਤੇ। ਕਰੈ ਨਿੰਦ; ਨਹਿ ਕਬਹੂੰ ਤੇਤੇ। ਵੱਢੀ ਲੇ ਕਰ; ਨਜਾਯ ਨ ਕਰੀਏ। ਝੂਠੀ ਸਾਖੀ; ਕਬਹੂੰ ਨ ਭਰੀਏ।

ਦੋਹਰਾ॥ ਜੋ ਪ੍ਰਸ਼ਾਦਿ ਛਕਨੇ ਲੱਗੈ; ਹਾਥ ਸੁਚੇਤ ਕਰੇਇ। ਏਕਾਂਕੀ ਬਹਿ ਖਾਹਿ ਨਹਿੰ; ਅਵਰਨ ਕੋ ਭੀ ਦੇਇ॥

ਚੌਪਈ॥ ਰਹਿਤਵਾਨ; ਗੁਰਸਿੱਖ ਹੈ ਜੋਈ। ਕਰ ਉਪਾਯ; ਧਨ ਖਾਟੈ ਸੋਈ। ਤਾਹੀਂ ਕਰ; ਘਰ ਕੋ ਨਿਰਬਹੈ। ਪੂਜਾ; ਭੂਲ ਨ ਕਬਹੂੰ ਗਹੈ। ਜੋ ਕੋਊ ਸਿੰਘ; ਪੂਜਾਰੀ ਅਹੈ। ਸੋ ਭੀ; ਪੂਜਾ ਬਹੁਤ ਨ ਗਹੈ। ਤਨ ਨਿਰਬਾਹ ਮਾਤ੍ਰ; ਸੋ ਲੇਵੈ। ਅਧਿਕ ਹੋਇ; ਤੋ ਜਹਿੰ ਤਹਿੰ ਦੇਵੈ। ਜੇ ਕੁਰਹਿਤੀਏ; ਜੱਗ ਦਰਸਾਵਤ। ਪਾਹੁਲ ਪੀਇ; ਕੁਰਕਰਮ ਕਮਾਵਤ। ਤਿਨ ਸੋਂ; ਵਰਤਣ ਨਾਹਿੰ ਮਿਲਾਵੈ। ਰਹਿ ਨਿਰਲੇਪ; ਪਰਮ ਸੁਖ ਪਾਵੈ। ਰਹਿਤਵਾਨ ਜੱਗ; ਸਿੰਘ ਜੋ ਕੋਈ। ਗੁਰੂ ਕੇ ਲੋਕ; ਬਸੇਂਗੇ ਤੇਈ। ਰਹਿਨੀ ਰਹੈ; ਸੋਈ ਸਿੱਖ ਮੇਰਾ। ਓਹ ਠਾਕੁਰ; ਮੈਂ ਉਸ ਕਾ ਚੇਰਾ। ਰਹਿਤ ਬਿਨਾ, ਨਹਿ ਸਿੱਖ ਕਹਾਵੈ। ਰਹਿਤ ਬਿਨਾ; ਦਰ ਚੋਟਾਂ ਖਾਵੈ। ਰਹਿਤ ਬਿਨਾ; ਸੁਖ ਕਬਹੂੰ ਨ ਲਹੈ। ਤਾਂ ਤੇ ਰਹਿਤ; ਸੁ ਦ੍ਰਿੜ ਕਰ ਗਹੈ॥

੧੩੬.ਸੈਨਾਪਤਿ ਕ੍ਰਿਤ ਗੁਰ ਸੋਭਾ:- ਖ਼ਾਲਸਾ ਖ਼ਾਸ ਕਹਾਵੈ ਸੋਈ; ਜਾਂ ਕੇ ਹਿਰਦੇ ਭਰਮ ਨ ਹੋਈ॥ ਭਰਮ ਭੇਖ ਤੇ ਰਹੈ ਨਿਆਰਾ; ਸੋ ਖ਼ਾਲਸ ਸਤਿਗੁਰੂ ਹਮਾਰਾ॥

੧੩੭.ੴ ਸਤਿਗੁਰ ਪ੍ਰਸਾਦਿ॥ ਰੈਹਤ ਨਾਮਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਾ। ਭਾਈ ਪ੍ਰਹਿਲਾਦ ਸਿੰਘ ਜੀ ਪ੍ਰਥਾਇ ਬਚਨ ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥ ਭਾਈ ਦਰਿਆਈ ਉਦਾਸੀ ਕੇ ਪਰਥਾਇ ਹੋਇਆ। ਬੋਲਨਾ ਹੋਇਆ ਸ੍ਰੀ ਸਤਿਗੁਰੂ ਜੀ ਕਾ।

ਦੋਹਰਾ॥ ਅਬਿਚਲ ਨੱਗਰ ਬੈਠੇ ਗੁਰੂ; ਮਨ ਮੈਂ ਕੀਆ ਬਿਚਾਰ। ਬੋਲਿਆ ਸੱਚਾ ਸਤਿਗੁਰੂ; ਮੂਰਤਿ ਸ੍ਰੀ ਕਰਤਾਰ॥ ੧॥ ਹੁਕਮ ਹੋਇਆ ਪ੍ਰਹਲਾਦ ਸਿੰਘ; ਬਿਪ ਜਾਤਿ ਹੰਸ ਰਾਇ। ਨਿਕਟ

ਬੁਲਾਇਆ ਗੁਰੂ ਜੀ; ਲੀਨੋ ਕੰਠ ਲਗਾਇ॥ ੨॥ ਪੰਥ ਚਲਿਓ ਹੈ ਜਗਤ ਮੇਂ ਗੁਰ ਨਾਨਕ ਪਰਸਾਦਿ। ਰਹਿਤ ਬਤਾਈਏ ਖਾਲਸੇ; ਸੁਣੋ ਸਿੰਘ ਪ੍ਰਹਿਲਾਦ॥ ੩॥

ਚੌਪਈ॥ ਹੋਇ ਸਿੱਖ; ਸਿਰ ਟੋਪੀ ਧਰੈ। ਸਾਤ ਜਨਮ; ਕੁਸ਼ਟੀ ਹੋਇ ਮਰੈ। ਜੇ ਸਿੱਖ; ਗਲ ਮਹਿ ਤਾਗਾ ਮੇਲੈ। ਚੌਪੜ ਬਾਜੀ; ਗਨਕਾ ਖੇਲੈ॥ ੪॥ ਜਨਮ ਸੁਆਨ; ਪਾਵੇਗਾ ਕੋਟਿ। ਬੀਜਯੋ ਹਾਥ; ਬੁਰਾ ਇਸ ਖੋਟ। ਪਾਗ ਉਤਾਰ; ਪਰਸਾਦਿ ਜੋ ਖਾਵੈ। ਸੋ ਸਿੱਖ; ਕੁੰਭੀ ਨਰਕ ਸਿਧਾਵੈ॥ ੫॥

ਦੋਹਰਾ॥ ਮੀਣਾ ਔਰ ਮਸੰਦੀਆ; ਮੋਨਾ ਕੁੜੀ ਜੋ ਮਾਰ। ਹੋਇ ਸਿੱਖ ਵਰਤਨ ਕਰੈ; ਅੰਤ ਹੋਇਗਾ ਖੁਆਰ॥ ੬॥ ਵਾਹਿਗੁਰੂ ਕੇ ਮੰਤਰ ਬਿਨ; ਜਪੈ ਔਰ ਕੋਈ ਜਾਪ। ਸੋ ਸਾਕਤ ਸਿੱਖ ਮੂਲ ਨਹਿ; ਬਚਨ ਹੈ ਸ੍ਰੀ ਮੁਖ ਵਾਕ॥ ੭॥ ਗੁਰ ਕਾ ਹੁਕਮ ਮਾਨੈ ਨਹੀਂ; ਕਰੈ ਨਾ ਸਿੱਖ ਕੀ ਸੇਵ। ਸੋ ਬੀਰਜ ਮਲੇਛ ਕੋ; ਪਰਗਟ ਪਛਾਨੋ ਭੇਵ॥ ੮॥

ਚੌਪਈ॥ ਹੁਕਮ ਦੇਖ; ਕਾਰ ਨਾ ਰਾਖੇ। ਗੋਲਕ [1]ਗੋਪ; ਮਿਥਿਆ ਮੁਖ ਭਾਖੈ। ਕਾਰਭੇਟ; ਸੁਖ ਮੰਨਤ ਚੁਰਾਵੈ। ਐਸਾ ਸਿੱਖ; ਗੁਰੂ ਨਹੀਂ ਭਾਵੈ। ਤੂਟ ਪਰਿਓ; ਮਾਇਆ ਕੀ ਫਾਸੀ। ਭ੍ਰਮਤਾ ਫਿਰੈ; ਲਾਖ ਚਉਰਾਸੀ। ਸੋ ਬੀਰਜ; ਮਲੇਛ ਕੋ ਜਾਨ। ਸੁਨੋ ਸਿੰਘ ਪ੍ਰਹਿਲਾਦ ਸੁਜਾਨ॥ ੧੦॥ [1]ਚੋਰੀ।

ਦੋਹਰਾ॥ ਗੁਰੂ ਖਾਲਸੇ ਆਦਿ ਲੌ; ਕਹੇ ਥਾਪ ਜੱਗ ਮਹਿ। ਸੋ ਸਾਕਤ ਨਰਕੀ ਸਦਾ; ਇਨ ਸੇ ਕਰੇ ਜੋ ਧਰੋਹ॥ ੧੧॥ ਸੂਹੇ ਅੰਬਰ ਪਹਿਨ ਕਰ; ਲੇਵੇ ਜੋ ਨਸਵਾਰ। ਲੱਗੇ ਤਾੜਨਾ ਸੀਸ ਪਰਿ; ਸੁੱਟੀਏ ਨਰਕ ਮੰਝਾਰ॥ ੧੨॥ ਬਿਨ ਜਪ ਜਾਪ ਜਪੇ ਬਿਨਾ; ਜੋ [2]ਜੇਵੇ ਪ੍ਰਸ਼ਾਦਿ। ਸੋ [3]ਬਿਸ਼ਟਾ ਕਾ ਕਿਰਮ ਹੋਇ; ਜਨਮੁ ਗਵਾਇਓ ਬਾਦਿ॥ ੧੩॥ [2]ਛਕੇ। [3]ਗੰਦਗੀ।

ਚੌਪਈ॥ ਪ੍ਰਾਤਕਾਲ ਗੁਰ ਗੀਤ ਨ ਗਾਵੈ। ਰਹਰਾਸਿ ਬਿਨਾ; ਪਰਸਾਦਿ ਜੋ ਪਾਵੈ। ਬਾਹਰ ਮੁਖੀ ਸਿੱਖ; ਤਿਸ ਕੋ ਜਾਨੋ। ਸਭ ਬਰਤਨ; ਮਿਥਿਆ ਤਿਸ ਮਾਨੋ॥ ੧੪॥ ਲੱਖ ਚਉਰਾਸੀ; ਭ੍ਰਮਤਾ ਫਿਰੈ। ਬਾਰਿ ਬਾਰਿ; ਜੱਗ ਜਨਮੈ ਮਰੈ। ਗੁਰੂ ਬਚਨ ਸਿਉ; ਤੁੱਟਾ ਜਾਇ॥ ਦਰਗਹ ਤਾ ਕਉ; ਮਿਲੈ ਸਜਾਇ॥ ੧੫॥

ਦੋਹਰਾ॥ ਅਕਾਲ ਪੁਰਖ ਕੋ ਛਾਡ ਕਰਿ; ਭਜੇ ਦੇਵ ਕੋਈ ਔਰ। ਜਨਮ ਜਨਮ ਭ੍ਰਮਤਾ ਫਿਰੈ; ਲਹੈ ਨ ਸੁਖ ਕੀ ਠੌਰ॥ ੧੬॥ ਪਾਹਨ ਕੀ ਪੂਜਾ ਕਰੈ; ਗੁਰ ਨਾ ਨਿਵਾਵੈ ਸੀਸ। ਸੋ ਸਾਕਤ ਨਿਗੁਰਾ ਸਦਾ; ਮਾਰਿਆ ਸ੍ਰੀ ਜੱਗਦੀਸ॥ ੧੭॥ ਕਰੀ ਥਾਪਨਾ ਜਾਸ ਕੀ; ਮੋਹਿ ਜੋ ਅਪਨੇ ਹਾਥ। ਤਿਸ ਕੀ ਸਮਸਰ ਜੋ ਕਰੈ; ਜਰ ਜਾਵੈ ਕੁਲ ਸਾਥ॥ ੧੮॥

ਦੋਹਰਾ॥ ਕਾਰ ਭੇਟ ਸੁਖ ਮੰਨਤ ਕਰ; ਜੋ ਸਿੱਖ ਚਿੱਤ ਭ੍ਰਮਾਇ। ਸੋ ਸਾਕਤ ਪਾਪੀ ਸਦਾ; [4]ਬਿਕਟ ਰੂਪ ਹੋਇ ਜਾਇ॥ ੧੯॥ [4]ਵਿਕਰਾਲ, ਡਰਾਉਣਾ। ਕੁੜੀ ਮਾਰ ਮਸੰਦ ਜੋ; ਮੀਣੇ ਕਾ ਪਰਸਾਦਿ। ਲਏ ਜੋ ਇਨ ਕੈ ਹਾਥ ਕਾ; ਜਨਮ ਗਵਾਵੈ [5]ਬਾਦਿ॥ ੨੦॥ [5]ਬਿਅਰਥ। ਛਾਡਿ ਸਿੱਖਨ ਕੇ ਚਰਨ ਕੋ; ਲਏ ਪੰਥ ਜੋ ਹੋਰ। ਐਥੇ ਓਥੇ ਦੁੱਖ ਲਹੈ; ਗੁਰ ਸਿੱਖਨ ਕੋ ਚੋਰ॥ ੨੧॥

ਚੌਪਈ॥ ਮੜਹੀ ਗੋਰ ਦੇਵਲ, ਜੋ ਮਾਨੈ। ਪਰ ਪੰਥਨ ਕੋ; ਊਚ ਬਖਾਨੈ। ਸੋ ਸਾਕਤ; ਗੁਰ ਕਾ

ਸਿੱਖ ਨਾਹੀਂ। ਫਾਸ ਪਰਿਓ; ਜਮ ਕੰਕਰ ਪਾਹੀ॥ ੨੨॥ ਟੋਪੀ ਦੇਖ; ਨਿਵਾਵੈ ਸੀਸ॥ ਸੋ ਸਿੱਖ ਨਰਕੀ; ਬਿਸ੍ਵੇ ਬੀਸ॥ ਅਕਾਲ ਪੁਰਖ ਕੀ ਸੇਵਾ ਕਰੈ॥ ਸਿੱਖ ਬੰਸ; ਸਗਲੇ ਲੈ ਤਰੈ॥ ੨੩॥

ਦੋਹਰਾ॥ ਗੁਰੂ ਖਾਲਸਾ ਮਾਨਿਯੈ; ਪਰਗਟ ਗੁਰੂ ਕੀ ਦੇਹ। ਜੋਇ ਸਿੱਖ ਮਿਲਬੋ ਚਹੈ; ਖੋਜ ਇਨੋ ਮੈਂ ਲੇਹ॥ ੨੪॥ ਕਾਨ ਕਟੇ ਅਰ ਤੁਰਕ ਕਾ; ਕਰੇ ਨਾ ਮੂਲ ਬਿਸਾਹਿ॥ ਜੋ ਸਿੱਖ ਗੁਰ [੬]ਹਿਤ ਨਾ ਕਰੈ; ਸੋ ਨਰਕੇ ਪਰ ਜਾਇ॥ ੨੫॥ [੬]ਪਿਆਰ। ਸਤਿਗੁਰ ਕੀ ਬਾਣੀ ਬਿਨਾ; ਰਸਨਾ ਰਟੈ ਜੋ ਹੋਰ। ਸੋ ਮਾਰਿਆ ਜੱਗਦੀਸ਼ ਕਾ; ਪਰੈ ਨਰਕ ਮੈਂ ਘੋਰ॥ ੨੬॥ ਚੌਪਈ॥ ਛੇ ਦਰਸਨ ਕੀ; ਜੋ ਮਤਿ ਧਾਰੈ। ਕੁਲ ਸਬੂਹ ਲੈ; ਨਰਕ ਸਿਧਾਰੈ। [੭]ਬਾਝ ਗੁਰੂ; ਸਿਖਨ ਕੀ ਸੇਵਾ। ਮਿਥਿਆ ਮਾਨੋ; ਸੁਰ ਨਰ ਦੇਵਾ॥ ੨੭॥ [੭]ਗੁਰੂ ਅਤੇ ਸਿੱਖਾਂ ਦੀ ਸੇਵਾ ਤੋਂ ਬਿਨਾ, (ਸੁਰ) ਦੇਵਤਿਆਂ ਦੇ (ਦੇਵਾ) ਪੂਜਨੀਕ ਦੇਵਤਿਆਂ, (ਨਰ) ਪੁਰਸ਼ਾਂ ਦੀ ਸੇਵਾ ਪੂਜਾ ਝੂਠੀ ਹੈ। ਅਕਾਲ ਪੁਰਖ ਕੀ; ਮੂਰਤਿ ਦੇਹ। ਪ੍ਰਗਟਿਓ ਆਪ; ਖਾਲਸਾ ਦੇਹ। ਮਮ [੮]ਰੰਚਕ; ਮਿਥਿਆ ਨਹੀਂ ਭਾਖੀ। ਗੁਰ ਨਾਨਕ ਗੁਰ ਅੰਗਦ [੯]ਸਾਖੀ॥ ੨੮॥ [੮]ਰੱਤੀ ਮਾਤ੍ਰ। [੯]ਗਵਾਹ ਹਨ।

ਦੋਹਰਾ॥ ਲੈਣਾ ਦੇਣਾ ਖਾਲਸੇ; ਆਨ ਦੇਵ ਸਭ ਝੂਠ। ਅਉਰ ਦੇਵ ਇਉਂ ਮਾਨੀਏ; ਜਿਉਂ [੧]ਬਾਰੂ ਕੀ ਮੂਠ॥ ੨੯॥ [੧]ਰੇਤੇ। ਅਕਾਲ ਪੁਰਖ ਕੇ ਬਚਨ ਸਿਉਂ, ਪਰਗਟ ਚਲਾਇਓ ਪੰਥ। ਸਭ ਸਿੱਖਨ ਕੋ ਬਚਨ ਹੈ; ਗੁਰੂ ਮਾਨੀਓਂ ਗ੍ਰੰਥ॥ ੩੦॥ ਥਾਪ ਚਲਿਓ ਜੋ ਜਗਤ ਮਹਿ; ਤਿਨਹਿ ਨਿਵਾਵਹੁ ਮਾਥ। ਵਾਹਿਗੁਰੂ ਕੇ ਮੰਤ੍ਰ ਬਿਨ; ਮਿਥਿਆ ਸਾਰੀ ਗਾਥ॥ ੩੧॥

ਚੌਪਈ॥ ਸਿੱਖ ਕਉ ਸਿੱਖ; ਜਉ [੩]ਅੰਬਰ ਦੀਨਾ। ਕੋਟਿ ਅਸਮੇਧ ਜੱਗ; ਫਲ ਕੀਨਾ। ਜੋ ਗੁਰ ਕੀ ਬਾਣੀ ਸਿਖਲਾਵੈ। ਜੀਵਨ ਮੁਕਤ ਪਦਾਰਥ ਪਾਵੈ॥ ੩੨॥ [੩]ਬਸਤ੍ਰ। ਚਾਪੀ ਕਰੈ; ਮਲੈ ਸਿੱਖ ਚਰਨਾ। ਤਿਸ ਸਿੱਖ ਕੋ; ਮੈਂ ਲੀਨੋ [੪]ਸਰਨਾ। ਕਰੈ ਪਰਸਾਦਿ; ਸਿੱਖ ਮੁਖ ਪਾਵੈ। ਤਿਸ ਸਿੱਖ ਕੇ; ਗੁਰ [੫]ਵਾਰਨੇ ਜਾਵੈ॥ ੩੩॥ [੪]ਸਰਨੀ ਪੈਂਦਾ ਹਾਂ। [੫]ਕੁਰਬਾਨ।

ਦੋਹਰਾ॥ ਰਹਰਾਸਿ ਸਮੈ ਗੁਰੁ ਹੁਕਮ ਕੋ; ਪੜ੍ਹ ਪਰੀਤ ਚਿੱਤ ਲਾਇ॥ ਏਕ ਬਾਰ ਰਸਨਾ ਰਟੈ; ਪਰਗਟ ਮਿਲੈ ਮੁਹਿ ਆਇ॥ ੩੪॥

ਚੌਪਈ॥ ਬਚਨ ਪਰਤੀਤ; ਰੱਖੈ ਸਿੱਖ ਜੋਈ। ਤੈਸੇ ਹੀ ਫਲ; ਪਰਾਪਤਿ ਹੋਈ। ਗੁਰ ਕਾ ਬਚਨ ਗੁਰੂ ਕੀ ਮੂਰਤਿ। [੬]ਭੁਗਤਿ ਮੁਕਤਿ ਵਰਸਾਤੇ ਪੂਰਤਿ॥ ੩੬॥ [੬]ਪਦਾਰਥ। ਰਹਿਣੀ ਰਹੈ; ਸੋਈ ਸਿੱਖ ਮੇਰਾ। ਓਹ ਸਾਹਿਬ; ਮੈ ਉਸ ਕਾ ਚੇਰਾ। ਕਰੇ ਅਕਾਲ ਪੁਰਖ ਕੀ ਆਸਾ। ਜਨਮ ਮਰਨ ਕੱਟ ਡਾਰੇ ਫਾਸਾ॥ ੩੭॥

ਦੋਹਰਾ॥ ਸਤਿ ਅਕਾਲ ਸ੍ਰੀ ਵਾਹਿਗੁਰੂ; ਪਰਮ ਬੀਜ ਇਹ ਮੰਤ। ਸਭ ਸਿੱਖਨ ਕੋ ਬਚਨ ਹੈ; ਗੁਰੂ ਮਾਨੀਓਂ ਗ੍ਰੰਥ॥ ੩੮॥

ਚੌਪਈ॥ ਕੱਛ ਕੇਸ ਕੰਘਾ ਕਿਰਪਾਨ। ਕੜਾ ਔਰ ਜੋ ਕਰੋ ਬਖਾਨ। ਇਹ ਕੱਕੇ ਪੰਜ ਤੁਮ ਮਾਨੋ। ਗੁਰੂ ਗ੍ਰੰਥ ਕੋ ਤੁਮ ਸਭ ਜਾਨੋ॥ ੩੯॥ ਗੁਰਮੁਖ ਸਿੰਘ ਆਗਿਆ ਮੋਹਿ ਦੀਨੀ। ਰਹਿਤ ਨਾਮਾ ਤੁਮ ਲਿਖੋ ਨਵੀਨੀ॥ ੧॥

ਇਤਿ ਸ੍ਰੀ ਰਹਿਤਨਾਮਾ ਸ੍ਰੀ ਗੁਰੂ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਭਾਈ ਪ੍ਰਹਿਲਾਦ ਸਿੰਘ ਪ੍ਰਤਿ॥ ਸੰਪੂਰਣੰ॥

੧੩੯.੧ੴ ਸਤਿਗੁਰ ਪ੍ਰਸਾਦਿ॥ ਭਾਈ ਚੌਪਾ ਸਿੰਘ ਦਾ ਰਹਿਤਨਾਮਾ:- ਗੁਰੂ ਕਾ ਸਿੱਖ ਸ਼ਰਾਬ ਕਬੀ ਨ ਪੀਵੇ। ਸਾਖ, ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ॥ (੫੫੪) ਗੁਰੂ ਕਾ ਸਿੱਖ ਕੰਨਿਆ ਨਾ ਮਾਰੇ; ਕੁੜੀ ਮਾਰ ਨਾਲ ਨਾ ਵਰਤੇ। ਕੰਨਿਆ ਕਾ ਪੈਸਾ ਨਾ ਖਾਇ। ਨਾਤਾ ਗੁਰੂ ਕੇ ਸਿੱਖ ਨਾਲ ਕਰੇ। ਗੁਰੂ ਕਾ ਸਿੱਖ ਜੰਞੂ ਟਿੱਕੇ ਦੀ ਕਾਣ ਨਾ ਕਰੇ। ਗੁਰੂ ਕਾ ਸਿੱਖ ਗ੍ਰੀਬ ਕੀ ਰਸਨਾ ਕੋ ਗੁਰੂ ਕੀ ਗੋਲਕ ਜਾਣੇ। ਗੁਰੂ ਕਾ ਸਿੱਖ ਭੱਦਣ ਨਾ ਕਰਾਵੇ। ਪ੍ਰਾਣੀ ਕਾ ਸ੍ਰੀਰ ਅੰਤ ਹੋਵੇ ਤਾਂ ਕੀਰਤਨ ਕਰਾਵੇ, ਯਥਾ ਸ਼ਕਤਿ ਸਾਥ ਪ੍ਰਸ਼ਾਦਿ ਲੇ ਜਾਇ। ਧਰਮ ਕਿਰਤ ਕੇ ਨਫੇ ਵਿਚੋਂ ਗੁਰੂ ਅਰਥ ਦਸਵੰਧ ਦੇਵੇ। ਧਰਮਸਾਲੀਆ, ਪੀਰ, ਔਰ ਮਸੰਦ ਨਾ ਬਣੇ। ਰਸੋਈਆ ਸਿੱਖ ਰੱਖੇ। ਲੰਗਰ ਮੇਂ ਨਾ ਗੋਹਾ ਬਾਲੇ, ਨਾ ਗੋਹੇ ਦਾ ਚੌਂਕਾ ਹੀ ਦੇਵੇ। ਚੋਰੀ ਯਾਰੀ ਨਾ ਕਰੇ। ਜੂਆ ਨਾ ਖੇਡੇ। ਪ੍ਰਸ਼ਾਦਿ ਵਰਤਾਉਂਦਾ ਬੋਲੇ ਨਾ, ਬੋਲੇ ਤਾਂ ਮੁਖ ਕੋ ਰੁਮਾਲ ਸੇ ਢਕੇ, ਪਿੰਡਾ ਖੁਰਕੇ ਤਾਂ ਹੱਥ ਧੋਇ ਲਵੇ। ਸਭ ਕਾਰਜੋਂ ਕੇ ਆਦਿ ਮੇਂ ਅਰਦਾਸ ਕਰੇ। ਅਪਨੇ ਗੁਰੂ ਬਿਨਾ ਹੋਰ ਨਾ ਜਾਣੇ। ਧਰਮ ਉਪਦੇਸ਼ ਕਰੇ। ਸਬੰਧੀਆਂ ਨੂੰ ਧਰਮ 'ਚ ਲਿਆਵੇ। ਗੁਰੂ ਕੀ ਬਾਣੀ ਬਿਨਾ ਹੋਰ ਨਾ ਪੜ੍ਹੇ ਨਾ ਸੁਣੇ। ਵਾਹਿਗੁਰੂ ਜੀ ਕੀ ਫ਼ਤਹ ਮਿਲਣੇ ਵਕਤ ਬੁਲਾਵੇ। ਸਿੱਖ ਕੇ ਸੰਕਟ ਕੋ ਜਜੋਂ ਤਜੋਂ ਕਰਕੇ ਦੂਰ ਕਰੇ। ਗੁਰੂ ਕਾ ਸਿੱਖ ਗੋਰ ਮੜੀ ਸਤੀ ਮਸੀਤ ਮੁੱਲਾਂ ਕਾਜ਼ੀ ਬਾਹਮਣ ਆਦਿ ਨੂੰ ਨਾ ਮੰਨੇ। ਲੜਕੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਸ਼ੁੱਧ ਪਾਠ ਸਿਖਾਲੇ। ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਭੋਗ ਪਾਵੇ। ਪਿੰਡ ਵਿਚ ਇੱਕ ਅਸਥਾਨ ਸਾਧੂ ਸੰਗਤ ਕਾ ਬਣਾਵਣਾ, ਜਹਾਂ ਸਾਧੂ ਸੰਗਤ ਇਕੱਤ੍ਰ ਹੋਵੇ, ਆਇਆ ਗਿਆ ਬਿਸਰਾਮ ਕਰੇ। ਆਗਿਆ ਗੁਰੂ ਗ੍ਰੰਥ ਸਾਹਿਬ ਕੀ ਮੰਨਣੀ, ਅਮਲ ਪਰਸ਼ਾਦੇ ਦਾ ਰੱਖਣਾ। ਸ਼ਸਤ੍ਰ ਰੱਖਣੇ। ਮਸੰਦਾਂ ਨੂੰ ਨਹੀਂ ਮੰਨਣਾ। ਰਣ ਮੈਂ ਪਿੱਠ ਨਹੀਂ ਦੇਣੀ। ਖਾਲਸਾ ਹਿੰਦੂ ਮੁਸਲਮਾਨ ਸੇ ਨਿਆਰਾ ਰਹੇ, ਸਿੱਖ ਸੇ ਕੁਰਹਿਤ ਹੋ ਜਾਏ ਤਾਂ ਸਭ ਕੇ ਅੱਗੇ ਹੱਥ ਜੋੜ ਖੜ੍ਹਾ ਹੋਵੇ। ਤਨਖਾਹ ਲਗਵਾ ਕਰ ਬਖਸ਼ਾਵੇ। ਸਿੱਖ ਨੂੰ ਬਖਸ਼ਣੇ ਵਕਤ ਅੜੀ ਨਹੀਂ ਧਰਣੀ ਚਾਹੀਏ। ਸਿੱਖ ਕਲਫ ਖਿਜ਼ਾਬ ਨਾ ਲਗਾਵੇ, ਜੋ ਲਗਾਵੇ ਸੋ ਤਨਖਾਹੀਆ। ਜੋ ਸਿੱਖ ਚਿੱਟੇ ਕੇਸ ਚੁਗੇ, ਸੋ ਤਨਖਾਹੀਆ। ਸਿੱਖ ਕੋ ਦੇਖ ਕੇ ਪਹਿਲੇ ਫਤੇ ਬੁਲਾਏ, ਜੋ ਫਤੇ ਨਾ ਮੰਨੇ, ਸੋ ਤਨਖਾਹੀਆ। ਅਨ ਅੰਮ੍ਰਿਤੀਏ ਸੇ ਜੋ ਬਰਤੇ, ਸੋ ਤਨਖਾਹੀਆ। ਬਿਵਾਹ ਮੇਂ ਯਾ ਅੱਗੇ ਪਿੱਛੋਂ ਵੇਸਵਾ ਕਾ ਤਮਾਸ਼ਾ ਦੇਖੇ ਸੋ ਭੀ ਤਨਖਾਹੀਆ। ਸਿੱਖਾਂ ਦਾ ਮਾਮਲਾ ਸਿੱਖਾਂ ਵਿਚ ਨਿਬੜੇ, ਜੋ ਸਿੱਖ ਦੇ ਬਿਨਾ ਕਹੇ ਹਾਕਮ ਦੇ ਜਾਵੇ ਸੋ ਤਨਖਾਹੀਆ।

ਕਰਜਾ ਦੇਣ ਵਾਲਾ ਜੋ ਬੇਮੁਖ ਹੋਏ ਸੋ ਤਨਖਾਹੀਆ। ਬਚਨ ਕਹਿ ਕੇ ਜੋ ਮੁੱਕਰੇ ਸੋ ਤਨਖਾਹੀਆ। ਦਗ਼ਾ ਕਰੇ ਸੋ ਤਨਖਾਹੀਆ।

੧੩੯.੧ੴ ਸਤਿਗੁਰ ਪ੍ਰਸਾਦਿ॥ ਭਾਈ ਦਯਾ ਸਿੰਘ ਜੀ ਦਾ ਰਹਿਤ ਨਾਮਾ॥ ਗੁਰੂ ਕਾ ਸਿੱਖ, ਮਟ ਬੁੱਤ ਤੀਰਥ ਦੇਵੀ ਦੇਵਤਾ ਬਰਤ ਪੂਜਾ ਅਰਚਾ ਮੰਤ੍ਰ ਜੰਤ੍ਰ ਪੀਰ ਬ੍ਰਹਮਣ ਪੁੱਛਣਾ ਤਰਪਨ

ਗਾਯਤ੍ਰੀ ਕਿਤੇ ਵੱਲ ਚਿੱਤ ਦੇਵੈ ਨਾਹੀਂ। ਖਾਲਸਾ ਸੋ ਜਿਨ ਤਨ ਮਨ ਧਨ ਅਕਾਲ ਪੁਰਖ ਨੂੰ ਸੌਂਪਿਆ ਹੈ। ਜਨੇਊ ਨ ਪਾਇ, ਕਰਮ ਮਿਰਤ ਸਰਾਧ ਪਿਤਰ ਪਿੰਡ ਵੇਦਕ ਵਿਵਾਹ ਆਦਿਕ ਨਾ ਕਰਾਵੇ, ਸਭ ਜੁਗਤਿ, ਗੁਰੂ ਕੀ ਮ੍ਰਿਯਾਦਾ ਅਰਦਾਸ ਸੇ ਕਰੇ। ਕਿਸੀ ਕਾ ਕਾਰਜ ਹੋਵੇ ਉਸ ਕੋ ਸਵਾਰੇ। ਗੁਰਦੁਵਾਰੇ ਜਾਵੇ ਮਾਰਗ ਮੇਂ ਬ੍ਰਹਮਚਰਯ ਧਾਰੇ। ਜਿਸ ਗੁਰਸਿੱਖ ਨੂੰ ਕੋਈ ਕੁੜਮਾਈ ਕਰੇ ਨਾਹੀਂ, ਤਿਸ ਨੂੰ ਲੋਚ ਕੇ ਕਰੇ ਕਰਾਵੈ, ਕੁਸਿੱਖ ਹੋਵੇ ਤਿਸ ਕੋ ਸਿੱਖ ਕਰੇ। ਕੰਨਿਆ ਕੋ ਮਾਰੇ, ਮੋਨੇ ਕੋ ਕੰਨਿਆ ਦੇਵੇ ਸੋ ਤਨਖਾਹੀਆ। ਸਿੱਖ ਕੋ ਸਿੱਖ ਪੁਤ੍ਰੀ ਦਈ [1]ਸੁਧਾ ਸੁਧਾ ਮਿਲ ਜਾਯ, ਦਈ ਭਾਦਣੀ ਕੋ ਸੁਤਾ [2]ਅਹਿ ਮੁਖ [3]ਅਮੀ ਚੁਆਯ। [1]ਅੰਮ੍ਰਿਤ। [2]ਸੱਪ। [3]ਅੰਮ੍ਰਿਤ। ਨਾਕ ਕਾਂਨ ਨਾ ਛੇਦੇ, ਅਖੰਡ ਰਹੇ। ਚੌਥੇ ਦਿਨ ਕੇਸ਼ੀ ਇਸ਼ਨਾਨ ਕਰੇ। ਕਾਲੇ ਚਿੱਟੇ ਨੀਲੇ ਖੱਟੇ ਬਸਤ੍ਰ ਧਾਰੇ। ਸਿੰਘੋਂ ਕੋ ਬਰਾਬਰ ਕਾ ਭਾਈ ਸਮਝੇ। ਜਿਸ ਕੇ [4]ਭੀਤਰ [5]ਧ੍ਰੋਹ ਹੈ ਸੋ ਨਰਕ ਕੋ ਜਾਯਗਾ। [4]ਅੰਦਰ। [5]ਛਲ। ਸਰਵਰ ਆਦਿਕ ਕੀ ਜੋ ਸ਼ੀਰਣੀ ਖਾਵੇ ਸੋ ਤਨਖਾਹੀਆ। ਤਿਲਕ ਧਾਗਾ ਪਾਵੇ ਸੋ ਤਨਖਾਹੀਆ। ਪਾਂਚ ਸਿੰਘ ਮਿਲ ਕਰ ਰਹਿਤ ਬਿਬੇਕ ਕਾ ਗੁਰਮਤ ਕਰੇ। ਗੋਡੇ ਵਾਲੀ (ਗੋਡੇ ਢਕਣੀ) ਕੱਛ ਨਾ ਪਹਿਰੇ, ਜੋ ਪਹਿਰੇ ਸੋ ਤਨਖਾਹੀਆ। ਲੰਗਰ ਮੇਂ ਚੌਂਕਾ ਮਿੱਟੀ ਕਾ ਦੇਵੇ। ਹਿੰਦੂ ਮੁਸਲਮਾਨ ਕੀ ਕਾਣ ਕੋ ਮੇਟੇ। ਏਕਾਦਸ਼ੀ ਆਦਿਕ ਬਰਤ ਨਾ ਧਾਰੇ। ਆਨੰਦ ਬਿਨਾ ਬਿਵਾਹ ਨਾ ਕਰੇ। ਘੋੜੇ ਔਰ ਸ਼ਸਤ੍ਰ ਕੀ ਸਾਰ ਰੱਖੇ। ਲੋਭ ਕਰ ਖਾਇ ਔਰ ਪ੍ਰਸ਼ਾਦ ਕੋ ਨਿੰਦੇ ਸੋ ਤਨਖਾਹੀਆ। ਜੋ ਸ਼ਰਾਧ ਬਿਵਾਹ ਬ੍ਰਾਹਮਣ ਸੇ ਕਰਾਵੇ, ਗੁਰੂ ਕੀ ਰੀਤਿ ਨਾ ਕਰੇ ਸੋ ਤਨਖਾਹੀਆ॥ ਇਤਿ ਸਮਾਪਤੰ॥ ਅਸਵਾਰੀ ਦੀ ਦੇਖ ਰੇਖ ਸੰਭਾਲ ਪੂਰੀ ਕਰੇ।

੧੪੦.੧ੴ ਸਤਿਗੁਰ ਪ੍ਰਸਾਦਿ॥ ਰਹਤਨਾਮਾ ਬਾਬਾ ਸੁਮੇਰ ਸਿੰਘ ਜੀ॥

ਦੋਹਰਾ॥ ਸ੍ਰੀ ਗੁਰੂ ਨਾਨਕ ਰੂਪ ਦਸ; ਪੰਥ ਖਾਲਸਾ ਖਾਸ। ਕਰ ਪ੍ਰਣਾਮ ਸੁਮੇਰ ਹਰਿ; ਉੱਚਰੇ ਰੈਹਤ ਪ੍ਰਕਾਸ॥ ੧॥ ਗੁਰੂ ਗ੍ਰੰਥ ਬਾਣੀ ਵਿਖੇ; [1]ਵਿਖਮ ਬੁੱਧ ਨਹ [2]ਜਾਸ। ਆਦਿ ਅੰਤ ਮੈ ਏਕ ਸਮ; ਸੋਈ ਖਾਲਸਾ ਖਾਸ॥ ੨॥ [1]ਔਖੀ ਭਾਵ ਨਾਸਤਕ। [2]ਜਿਸ ਦੀ। ਵਿਪ੍ਰ ਗਾਇ ਮੈ ਦ੍ਵੈਸੁ ਕੀ; ਰੁਚਿ ਨ ਰੁਚੈ ਚਿੱਤ ਜਾਸ। ਸਿੰਘ ਸੁਮੇਰ ਅਕਾਲ ਪ੍ਰਿਯ; ਸੋਈ ਖਾਲਸਾ ਖਾਸ॥ ੩॥ ਚਾਰ ਬਰਣ ਕੇ ਸਿੱਖ ਮੈ; ਸਮਤਾ ਸੁਮਤਿ ਪ੍ਰਕਾਸ। ਸਿੰਘ ਸੁਮੇਰ ਅਕਾਲ ਪ੍ਰਿਯ; ਸੋਈ ਖਾਲਸਾ ਖਾਸ॥ ੪॥ ਕੱਛ ਕੇਸ ਕ੍ਰਿਪਾਣ ਪ੍ਰਿਯ, ਕੰਘਾ ਕੜਾ ਸਦੀਵ। ਜੋ ਧਾਰਤ ਟਾਰਤ ਨਹੀਂ; ਸੋਈ ਖਾਲਸਾ ਦਈਵ॥ ੫॥ ਗੁਰਬਾਣੀ ਦਿਲ ਪਰੀਤ ਕੀ; ਰੀਤ ਨ ਰੁਚਿਐ ਔਰ। ਸਿੰਘ ਸੁਮੇਰ ਅਕਾਲ ਪ੍ਰਿਯ; ਸੋਈ ਖਾਲਸਾ ਮੌਰ॥ ੬॥ ਦਸਮ ਗੁਰਨ ਮੈ ਏਕ ਸੀ; ਬੁੱਧ ਸੁੱਧ ਜਿਹ ਆਹਿ। ਸਿੰਘ ਸੁਮੇਰ ਅਕਾਲ ਪ੍ਰਿਯ; ਜਾਨ ਖਾਲਸਾ ਤਾਹਿੰ॥

੭॥ ਅੰਤਰਿ ਬਾਹਰਿ ਜਥਾ ਕ੍ਰਮ; ਸਾਧੂ ਸਿੰਘ ਸਰੂਪ। ਸਿੰਘ ਸੁਮੇਰ ਅਕਾਲ ਪ੍ਰਿਯ; ਸੋਈ ਖਾਲਸਾ ਭੂਪ॥ ੮॥ ਸਾਧੂ ਸਮ ਸਭ ਜਗਤ ਮੈ; ਸਿੰਘ ਸਰੂਪ ਅਨੂਪ। ਸਿੰਘ ਸੁਮੇਰ ਅਕਾਲ ਪ੍ਰਿਯ; ਸੋਈ ਖਾਲਸਾ ਭੂਪ॥ ੯॥ ਦੇਖਤ ਹੀ ਜਾ ਕੇ ਸਦਾ; ਦੁਰਜਨ ਚਿੱਤ ਭੈ ਹੋਇ। ਸਿੰਘ ਸੁਮੇਰ ਅਕਾਲ ਪ੍ਰਿਯ; ਕਹੀਏ ਖਾਲਸਾ ਸੋਇ॥ ੧੦॥ ਸਤਿਨਾਮੁ ਸ੍ਰੀ ਵਾਹਿਗੁਰੂ; ਜਾਂ ਕੇ ਸਦ ਰਿਦ ਮਾਹਿ। ਸਿੰਘ ਸੁਮੇਰ

ਅਕਾਲ ਪ੍ਰਿਯ; ਕਹੀਏ ਖਾਲਸਾ ਤਾਹਿੰ॥ ੧੧॥ ਦੇਖਨ ਮੈਂ ਬਾਂਕੋ ਲੱਗੈ; ਕਾ ਕੋ ਚਿੱਤ ਨ ਦੁਖਾਇ। ਸਿੰਘ ਸੁਮੇਰ ਅਕਾਲ ਪ੍ਰਿਯ; ਸੋ ਖਾਲਸਾ ਕਹਾਇ॥ ੧੨॥ ਪਾਂਚ ਮੇਲ ਕੇ ਮੇਲ ਸੋਂ; ਅੰਤਰ ਬਾਹਰਿ ਦੇਇ। ਇਨ ਸੇ ਜੋ ਵਰਤੇ ਨਹੀਂ; ਅਹੇ ਖਾਲਸਾ ਸੇਇ॥ ੧੩॥ ਮਰਨ ਜਨਮ ਕੋ ਭੈ ਨਹ ਜਿਹ; ਸੁਪਨਹੁ ਰਿਦੈ ਉਠਾਇ। ਹਰਿ ਸੁਮੇਰ ਹਰਿ ਭਗਤ ਪ੍ਰਿਯ; ਸੋ ਖਾਲਸਾ ਕਹਾਇ॥ ੧੪॥ ਕੰਨਯਾ ਵਯਾਹੇ ਸਿੰਘ ਕੋ; ਮੋਮਨ ਕੌ ਨਹਿ ਦੇਇ। ਸਿੰਘ ਸੁਮੇਰ ਅਕਾਲ ਪ੍ਰਿਯ; ਸੋ ਖਾਲਸਾ *ਅਭੇਉ॥ ੧੫॥ *ਭੇਦ ਤੋਂ ਰਹਿਤ ਰੱਬ ਰੂਪ, ਨਿੱਡਰ। ਜੌ ਲੌ ਯਾ ਜੱਗ ਮੈਂ ਰਹੇ; ਹਰਿ ਗੁਰ ਭਗਤਿ ਨ ਤਯਾਗ। ਸਿੰਘ ਸੁਮੇਰ ਅਕਾਲ ਪ੍ਰਿਯ; ਸੋ ਖਾਲਸਾ ਸੁਭਾਗ॥ ੧੬॥ ਤਨ ਤੇ ਨਵ ਨਵ ਨਿੱਤ ਉੱਠੈ; ਭਗਤੀ ਭਾਉ ਤਰੰਗ। ਸਿੰਘ ਸੁਮੇਰ ਅਕਾਲ ਪ੍ਰਿਯ; ਸੋ ਖਾਲਸਾ ਅਭੰਗ॥ ੧੭॥ ਜੱਗ ਕੋ ਆਪਨ ਮੇਂ ਲਖੇ; ਅਪਨੇ ਕਉ ਜੱਗ ਮਾਹਿੰ। ਸਿੰਘ ਸੁਮੇਰ ਸੁ ਖਾਲਸਾ; ਤਿਹ ਸਮ ਦੂਸਰ ਨਾਹਿੰ॥ ੧੮॥ ਦਸ ਗ੍ਰਾਹੀ ਤਿਆਗੀ ਸੁ ਦਸ; ਬ੍ਰਹਮ ਗਿਆਨ ਲੈ ਲੀਨ। ਸਿੰਘ ਸੁਮੇਰ ਸੋ ਖਾਲਸਾ; ਸਰਬ ਲਾਲਸਾ ਹੀਨ॥ ੧੯॥ ਨਵਧਾ ਭਗਤੀ ਕੋ ਸਦਾ; ਜਾਂ ਕੈ ਚਿੱਤ ਮੇਂ ਭਾਵ। ਪ੍ਰੇਮ ਪਦ ਸਦ ਨੈਨ ਜਹਿ; ਸੋਈ ਖਾਲਸਾ ਰਾਵ॥ ੨੦॥ ਸਤਯ ਨਾਮ ਕੇ ਨਾਮ ਜਿਹ ਰਾਮ ਅਲਾਹ ਪਰਯੰਤ। ਦ੍ਵੈਸ ਬੁੱਧਿ ਨਹਿ ਜਾਸ ਜੀਯ ਸੋ ਖਾਲਸਾ ਦਿਖੰਤ॥ ੨੧॥ ਕਾਰਨ ਯਾ ਜੱਗ ਕੋ ਜੁ; ਹਰਿ ਤਾਰਨ ਤਰਣ ਦਿਆਲ। ਤਾਸ ਪ੍ਰੇਮ ਮੇਂ ਮਗਨ ਮਨ ਸੋਈ ਖਾਲਸਾ ਖਯਾਲ॥ ੨੨॥ ਸ਼ਸਤ੍ਰ ਨ ਤਿਆਗੇ ਕਬਹੂੰ ਜੋ ਯਾਸੁ ਸਿੰਘ ਸਰੂਪ। ਸਿੰਘ ਸੁਮੇਰ ਅਕਾਲ ਪ੍ਰਿਯ ਅਹਿ ਖਾਲਸਾ ਭੂਪ॥ ੨੩॥ ਕਾਲ ਬਤੀਤ ਕਰੈ ਜੁ ਨਿਤ ਬਿਦਯਾ ਬਾਕ ਬਿਨੋਦ। ਸਿੰਘ ਸੁਮੇਰ ਅਕਾਲ ਪ੍ਰਿਯ ਬਿਦਿਤ ਸਦਾ ਚਹੁੰ ਓਰ॥ ੨੪॥ ਸਜਲ ਨੈਨ ਵੈਰਾਗ ਯੁਤ ਅਤਿ ਅਨੁਰਾਗ ਸਮੇਤ। ਬਾਰ ਬਾਰ ਗੁਰ ਗੁਣ ਸੁਨਤ; ਤਾ [1]ਸਨ ਮਨ ਕਰ ਹੇਤ॥ ੨੫॥ [1]ਸਾਥ। ਨੀਚਾ ਜਾਨੈ ਆਪ ਕੋ; ਊਚ ਲਖੈ ਸੰਸਾਰ। ਸਰਬ ਰੇਣ ਮਨ ਜਾਸ ਕੋ ਸੋ ਖਾਲਸਾ ਅਪਾਰ॥ ੨੬॥ ਜਮ ਬਪੁਰਾ ਕੋ ਭੈ ਨ ਜਿਤ, ਸਦਾ ਮਸਤ ਹਰਿ ਰੰਗ। ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਭੰਗ॥ ੨੭॥ ਮਨ ਨੀਚਾ ਮਤਿ ਊਚ ਜਿਹ ਮਤ ਰਾਖਾ ਗੁਰ ਵਾਹੁ। ਕੇਸਾਂ ਸਾਸਾਂ ਸਾਥ ਹੈ ਸਦਾ ਨਿਬਾਹੁ ਯਹ ਚਾਹੁ॥ ੨੮॥ ਗੁਰੂ ਖਾਲਸੇ ਕੀ ਟਹਲ ਨਵਨ ਰੁਚੀ ਕਰਿ ਜੋਇ। ਤਾਸ ਸਰਣ ਸੁਮੇਰ ਹਰਿ ਅਹੇ ਖਾਲਸਾ ਸੋਇ॥ ੨੯॥ ਨਗਨ ਸੀਸ ਭੋਗੈ ਨਹੀਂ ਭੋਜਨ ਕਰੈ ਨ ਪਯਾਰ। ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਪਾਰ॥ ੩੦॥ ਗੁਰਬਾਣੀ ਕੀ ਏਕ ਤੁਕ ਤਾ ਕੇ ਅਰਥ ਅਨੰਤ। ਤਾਹਿ ਬਿਚਾਰਤ ਹੀ ਰਹੈ ਸੋ ਖਾਲਸਾ ਮਹੰਤ॥ ੩੧॥ ਰਾਮ ਰਮੰਤਾ ਸਰਬ ਮੈਂ ਯਹ ਸਤਿਗੁਰ ਕੇ ਵਾਕ। ਯਾਂ ਤੇ ਦ੍ਵੈਸ ਨ ਕਰੇ ਜੋ ਸੋਈ ਖਾਲਸਾ ਪਾਕ॥ ੩੨॥ ਤੁਰਕਨ ਕੀ ਸੰਗਤ ਕਬੂੰ ਕਰੈ ਨਾਂ; ਕੋ ਬਲ ਧਾਰ॥

ਸਿੰਘ ਸੁਮੇਰ ਅਕਾਲ ਪ੍ਰਿਯ ਸੋ ਖਾਲਸਾ ਅਪਾਰ॥ ੩੩॥ ਸਨਮੁਖ ਸ਼ਸਤਰ ਜੋ ਲਗਤ ਹੈ ਰੁਧਿਰ ਲਿਪਤ ਤਨ ਹੋਇ॥ ਹੋਰੀ ਕੋ ਜੋ ਖੇਲ ਲਖ ਖਿਲੇ ਖਾਲਸਾ ਸੋਇ॥ ੩੪॥ ਰਾਮਾਦਿਕ ਅਵਤਾਰ ਕੀ ਨਿੰਦਾ ਕਰੇ ਨ ਆਪ॥ ਸ੍ਰਵਣਹੁ ਤੇ ਨਹ ਸੁਨੇ ਜੋ, ਸੋ ਖਾਲਸਾ ਅਪਾਰ॥ ੩੫॥ ਹਰਿ ਜਸ ਗੁਰ ਜਸ ਭਗਤਿ ਜਸ ਕਰੇ [3]ਸ੍ਰਵਣ [4]ਪੁਟ ਪਾਨ॥ ਸੋ ਸੁਮੇਰ ਹਰਿ ਖਾਲਸਾ ਰੇ ਮਨ ਕਰ ਤਿਹ ਧਯਾਨ॥ ੩੬॥ [3]ਕੰਨਾਂ

ਰੂਪੀ। [4]ਡੂਨਿਆਂ ਨਾਲ। ਨਿੰਦਾ ਨ ਕੀਜੈ ਕਾਹੁ ਮਤ, ਸਭ ਕਉ ਸਮਤਾ ਭਾਉ॥ ਭੇਖੀ ਪ੍ਰਭੂ ਨ ਭੀਜਈ ਯਾ ਤੁਕ ਕੋ ਨਿੱਤ ਚਾਉ॥ ੩੭॥ ਸਿੰਘ ਹੋਇ ਕਰ ਜੋ ਕਰੈ, ਪੁਨਾ ਪਾਥ ਕੋਈ ਔਰ॥ ਤਿਹ ਕੁਲ ਤਾ ਕੋ ਤਯਾਗਈ, ਸੋਈ ਖਾਲਸਾ ਮੌਰ॥ ੩੮॥ [5]ਉੱਚਿਸਟੇ ਨਹਿ ਖਾਇ ਕਿਹ, ਨਹ ਉੱਚਿਸਟ ਕਹਿ ਦੇਹਿ॥ ਬਿਨ ਪ੍ਰੇਹੀ ਸੋ ਖਾਲਸਾ, ਸਦਾ ਸੀਚ ਰਤਿ ਭੇਵ॥ ੩੯॥ [5]ਜੂਠਾ। ਸਮੂੰਹ ਰਹਿਤ ਨਾਮੇ ਗੁਰਪ੍ਰਸਾਦਿ ਸੰਪੂਰਨੰ।

## ਅਨੰਦ ਕਾਰਜ ਸੰਸਕਾਰ ਦੀ ਸ਼ੁਭ ਮਰਯਾਦਾ ਗੁਰਪ੍ਰਸਾਦਿ ਅਰੰਭ:-

੧. ਗੁਰਮੁਖਿ ਵਜ਼ੀਰ ਦੀ ਪ੍ਰਾਪਤੀ ਲਈ ਅਰਦਾਸ:- ਅਤਿਅੰਤ ਹੀ ਪ੍ਰੇਮ ਨਮਸਕਾਰ ਸਹਿਤ, ਅਰਦਾਸ ਕਰਨੀ ਕਿ ਹੇ ਸੱਚੇ ਪਾਤਿਸਾਹ ਜੀਓ! ਸਤਿ ਸੰਤੋਖ ਧਰਮ ਵੀਚਾਰ ਖਿਮਾ ਨਿਮ੍ਰਤਾ ਸ਼ਹਿਨਸ਼ੀਲਤਾ ਗੁਰੂ ਭਗਤੀ ਗੁਰਸੇਵਾ ਪਤੀਬ੍ਰਤਾ ਧਰਮ ਆਦਿ ਸ਼ੁਭ ਗੁਣਾਂ ਵਾਲੀ ਸਿੰਘਣੀ ਬਖ਼ਸ਼ੋ ਜੀ। ਇਸ ਤਰ੍ਹਾਂ ਗੁਰਮੁਖਿ ਸਿੰਘਣੀ ਨੇ ਅਰਦਾਸ ਕਰਨੀ, ਹੇ ਸੱਚੇ ਪਾਤਿਸਾਹ ਜੀਓ! ਪੂਰਨ ਜਤੀ ਸਤੀ ਨਿਰਮਲ ਸੂਰਵੀਰ ਬਹਾਦਰ ਗੁਰਭਗਤ ਵਰ ਬਖ਼ਸ਼ੋ ਜੀ।

੨. ਗੁਰਪ੍ਰਸਾਦਿ॥ ਗੁਰਮਤਿ ਅਨੁਸਾਰ ਮੰਗਣੇ ਦੀ ਸ਼ੁਭ ਮਰਯਾਦਾ ਅਰਦਾਸ:- ਮੰਗਣੀ ਤੋਂ ਪਹਿਲਾਂ ਪੁੱਛਿਆ ਜਾਵੇ ਦੋਹਾਂ ਬੱਚਿਆਂ ਦੇ ਕਿਤਨੇ ਸ਼ਬਦ ਕੰਠ ਹਨ। ਮੰਗਣੇ ਤੋਂ ਮਗਰੋਂ ਭੀ ਵੱਧ ਤੋਂ ਵੱਧ ਬਾਣੀਆਂ ਕੰਠ ਕਰਾਈਆਂ ਜਾਣ। ਜਿਹੜੇ ਮਾਪੇ ਆਪ ਗੁਰਮਤਿ 'ਚ ਨਹੀਂ ਲੱਗਦੇ, ਬੱਚਿਆ ਨੂੰ ਨਹੀਂ ਲਾਉਂਦੇ, ਉਹ ਰੋਂਦੇ ਪਛੁਤਾਉਂਦੇ ਹਨ। ਬੱਚਿਆਂ ਦੀ ਬਾਂਹ ਆਪ ਜਮਾਂ ਨੂੰ ਫੜਾਉਂਦੇ ਹਨ। ਛੁਹਾਰਾ ਪਾਉਣਾ ਠਾਕਾ ਕਰਨਾ ਸਗਾਈ ਕਰਨੀ ਸਗਨ ਪਾਉਣਾ ਮੰਗਣਾ ਹੈ। ਧਰਮ ਦਾ ਨਾਤਾ ਹੋਣਾ ਚਾਹੀਦਾ ਹੈ। ਲਰਕੀ ਲਰਕਾ ਬੇਚੈ ਨਾਹੀ। ਪਾਵੇ ਖ਼ੁਸ਼ੀ ਗੁਰੂ ਕੀ ਮਹਾਂ ਹੀ। ਬੱਚੇ ਬੱਚੀ ਦੇ ਪੈਸੇ ਲੈਣੇ ਬਹੁਤ ਵੱਡਾ ਪਾਪ ਹੈ। ਗੁਰੂ ਪਿਆਰੇ ਬੱਚੇ ਬੱਚੀ ਦਾ ਸਿੱਖੀ ਧਰਮ ਸਰੂਪ ਮੂੰਹ ਮੱਥਾ ਕੱਦ ਵਿੱਦਿਆ ਸੁਭਾਉ ਇੱਕੋ ਜਿਹੇ ਹੋਣੇ ਚਾਹੀਦੇ ਹਨ। ਬੱਚੀ ਦੀ ਉਮਰ ਦੋ, ਤਿੰਨ ਚਾਰ ਸਾਲ, ਬੱਚੇ ਨਾਲੋਂ ਘੱਟ ਹੋਵੇ। ਦੋਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣ ਪੂਜਣ ਵਾਲੇ ਗੁਰੂ ਪ੍ਰੇਮੀ ਹੋਣ। ਮਾਇਆ ਦੇ ਲਾਲਚ ਕਰਕੇ, ਲਾਇਕ ਬੱਚੇ ਦਾ ਸਬੰਧ, ਨਲਾਇਕ ਬੱਚੀ ਨਾਲ, ਲਾਇਕ ਬੱਚੀ ਦਾ ਸਬੰਧ, ਨਲਾਇਕ ਬੱਚੇ ਨਾਲ ਹੋਣੇ ਕਰਕੇ ਨਿੱਤ ਨਵੇਂ ਸੂਰਜ ਬੇਅੰਤ ਤਲਾਕ ਤੇ ਮੌਤਾਂ ਹੁੰਦੀਆਂ ਰਹਿੰਦੀਆਂ ਹਨ। ਬੱਚਾ ਬੱਚੀ ਬ੍ਰਹਮਵਿੱਦਿਆ, ਸੰਸਾਰੀ ਵਿੱਦਿਆ ਹੁਨਰ ਅਨੰਦ ਕਾਰਜ ਤੋਂ

ਪਹਿਲਾਂ ਹੀ ਪ੍ਰਾਪਤ ਕਰਨ ਤਾਂ ਬਹੁਤ ਹੀ ਚੰਗਾ ਹੈ, ਮਗਰੋਂ ਭੀ ਹੋ ਸਕਦੇ ਹਨ। ਵਿਦੇਸ਼ 'ਚੋਂ ਆਏ ਬੱਚੇ ਬੱਚੀ ਦੇ ਪਹਿਲਾਂ ਸਾਰੇ ਕਾਗਜ਼ ਚੈਕ ਕਰੋ, ਕਿਤੇ ਪਹਿਲਾਂ ਸ਼ਾਦੀ ਤਾਂ ਨਹੀਂ ਹੋਈ, ਜੇ ਹੋਈ ਹੋਵੇ ਤਾਂ ਤਲਾਕ ਦੇ ਕਾਗਜ਼ ਦੇਖੋ, ਫੇਰ ਮੰਗਣਾ ਕਰੋ ਜੀ। ਬਹੁਤ ਸਾਰੇ ਲਾਲਚੀ ਬੰਦੇ ਪੰਜਾਬ ਆ ਕੇ, ਸਾਊ ਬੱਚੀਆਂ ਨਾਲ ਧੋਖਾ ਕਰਦੇ ਹਨ, ਸ਼ਾਦੀ ਕਰਾ ਕੇ ਧਨ ਬਟੋਰ ਕੇ ਤੁਰ ਜਾਂਦੇ ਹਨ, ਕਈ ਵਿਦੇਸ਼ 'ਚੋਂ ਆਏ ਜਾਣ ਕੇ, ਬੱਚੀ ਦੇ ਦਿੰਦੇ ਹਨ, ਪਰ ਉਨ੍ਹਾਂ ਦੇ ਪਾਸ ਵਾਪਸੀ ਵੀਜ਼ਾ ਨਹੀਂ ਹੁੰਦਾ। ਦੋਹਾਂ ਤਰਫ਼ਾਂ ਤੋਂ ਨੇਕ ਸਾਊ ਗੁਰਮੁਖਿ ਸਮਦ੍ਰਿਸ਼ਟੀ ਵਾਲੀ ਵੀਚਾਰ ਕਰਨ। ਸਗਾਈ ਵੇਲੇ ਬਹੁਤ ਝੂਠ ਬੋਲਿਆ ਜਾਂਦਾ ਹੈ, ਇਹ ਨਹੀਂ ਚਾਹੀਦਾ ਜੀ, ਆਪੋ ਵਿੱਚੀਂ ਵੀਚਾਰ ਕਰਦਿਆਂ ਸੰਗਣਾਂ ਨਹੀਂ ਚਾਹੀਦਾ, ਸਾਰੀ ਜ਼ਿੰਦਗੀ ਦਾ ਸੰਪ੍ਰਕ ਹੈ, ਇਸ ਲਈ ਪੂਰਨ ਤਸੱਲੀ ਕਰਕੇ, ਸਗਾਈ ਕਰਨੀ ਚਾਹੀਦੀ ਹੈ। ਗੁਰੂ ਸਾਹਿਬ ਜੀ ਤੋਂ ਹੁਕਮਨਾਮਾ ਲੈ ਕੇ ਮਨ ਇਕਾਗ੍ਰ ਹੋਵੇਗਾ, ਜਿਵੇਂ ਕਰਨਾ ਹੋਵੇਗਾ ਵੀਚਾਰ ਦ੍ਰਿੜ ਹੋ ਜਾਣਗੇ। ਪਹਿਲਾਂ ਤਸੱਲੀ ਕਰਨ ਦਾ ਭਾਵ ਇਹ ਹੈ ਕਿ ਸਗਾਈ ਦੀ ਅਰਦਾਸਿ ਤੋਂ ਮਗਰੋਂ ਦ੍ਰਿੜਤਾ ਰੱਖਣੀ। ਜਿਹੜੇ ਪਹਿਲਾਂ ਤਸੱਲੀ ਨਹੀਂ ਕਰਦੇ, ਮੰਗਣਾ ਕਰਕੇ ਝੱਟ ਹੀ ਜਬਾਬ ਦੇ ਦਿੰਦੇ ਹਨ।

ਵਾਹਿਗੁਰੂ॥ ਬੱਚੀ ਦਾ ਮੰਗਣਾ ਕਰਨ ਗਏ ਜਾਂ ਅਨੰਦ ਕਾਰਜ ਤੋਂ ਪਹਿਲਾਂ ਜਾਂ ਮਗਰੋਂ, ਕਿਸੇ ਭੀ ਸਮੇਂ ਦੋਹਾਂ ਸਬੰਧੀਆਂ ਨੇ ਸ਼ਰਾਬ ਪੀਣੀ ਪਿਆਉਣੀ, ਸਤਿਗੁਰੂ ਸਾਹਿਬਾਨ ਜੀ ਦੀ ਆਗਿਆ ਦੇ ਬਿਲਕੁਲ ਹੀ ਉਲਟ ਹੈ। ਛੋਟੀ ਉਮਰ 'ਚ ਸ਼ਾਦੀ ਦੇ ਬਹੁਤ ਹੀ ਨੁਕਸਾਨ ਹਨ, ਸ੍ਰੀਰ ਕਮਜ਼ੋਰ ਅਤੇ ਰੋਗੀ ਹੋ ਜਾਂਦੇ ਹਨ, ਬੱਚੇ ਭੀ ਕਮਜ਼ੋਰ ਜਾਂ ਮਰੇ ਜੰਮਦੇ ਹਨ, ਮੁਲਕ ਗ੍ਰੀਬ ਹੁੰਦਾ ਹੈ।

ਗੁਰਪ੍ਰਸਾਦਿ॥ ਸਹੁਰੇ ਘਰ ਆਏ ਬੱਚੇ ਨੂੰ ਜੋ ਸ਼ਰਾਬ ਦਿੰਦੇ ਹਨ, ਉਹ ਬੱਚੇ ਬੱਚੀ ਦੇ ਜੀਵਨ ਨੂੰ ਨਰਕ ਦਲਿੱਦ੍ਰੀ ਰੋਗੀ ਸੋਗੀ ਹੰਕਾਰੀ ਵਿਕਾਰੀ ਬਣਾਉਂਦੇ ਹਨ। ਆਪਣੀ ਬੱਚੀ ਨੂੰ ਰੰਡੀ ਕਰ ਲੈਂਦੇ ਹਨ, ਕਿਉਂ ਜੋ ਜਮਾਈ ਨੂੰ ਸ਼ਰਾਬ ਪਿਆ ਕੇ, ਸ਼ਰਾਬ ਪੀਣ ਦਾ ਰੋਗ ਲਾ ਦਿੰਦੇ ਹਨ, ਸ਼ਰਾਬ ਪੀ ੨ ਕੇ ਹੀ ਮਰ ਜਾਂਦਾ ਹੈ। ਬਹੁਤੇ ਸਾਊ ਬੱਚੇ ਇਸ ਜਾਲ਼ 'ਚ ਫਸ ਜਾਂਦੇ ਹਨ, ਆਪ ਜੀ ਦੇ ਚਰਨ ਚੱਟ ਕੇ ਪ੍ਰੇਮ ਬੇਨਤੀ ਹੈ, ਸ਼ਰਾਬ ਨ ਦੇਵੋ, ਸਿੰਘ ਸਜੋ ਜੀ ਪਿਆਰੇ, ਜਾਈਏ ਬਲਿਹਾਰੇ।

ਵਾਹਿਗੁਰੂ॥ ਗ੍ਰੀਬ ਬੱਚੇ ਨੂੰ ਪਰਮਪੂਜਨੀਕ ਗੁਰਬਾਣੀ ਸਤਿਸੰਗਤ ਮਹਾਂਪੁਰਸ਼ਾਂ ਨਾਲ ਜੋੜੋ, ਅੰਮ੍ਰਿਤ ਛਕਾਉ ਨਿੱਤਨੇਮੀ ਬਣਾਉ, ਮਾਇਕੀ ਮੱਦਦ ਕਰਕੇ ਕਾਰੋਬਾਰ ਬਣਾ ਦੇਵੋ, ਫੇਰ ਉਸ ਨੂੰ ਕੰਨਿਆ ਦੇਵੋ, ਸਿੱਖੀ ਕਰਕੇ ਬੱਚਾ ਬੱਚੀ ਸੁਖੀ ਰਹਿਣਗੇ, ਐਸਾ ਕਰਨੇ ਕਰਕੇ ਸੱਚੇ ਸਤਿਗੁਰਾਂ ਜੀ ਦੀ ਖ਼ੁਸ਼ੀ ਪ੍ਰਾਪਤ ਹੋਵੇਗੀ। ਦੋਵੇਂ ਅੰਮ੍ਰਿਤਧਾਰੀ, ਨਿੱਤਨੇਮ ਦੀਆਂ ਪੰਜ ਬਾਣੀਆਂ, ਸ੍ਰੀ ਰਹਰਾਸਿ ਸਾਹਿਬ ਜੀ, ਸ੍ਰੀ ਕੀਰਤਨ ਸੋਹਿਲਾ ਸਾਹਿਬ ਜੀ, ਸ੍ਰੀ ਆਸਾ ਜੀ ਦੀ ਵਾਰ, ਸ੍ਰੀ ਸੁਖਮਨੀ ਸਾਹਿਬ ਜੀ ਆਦਿ ਵੱਧ ਤੋਂ ਵੱਧ ਬਾਣੀਆਂ ਦੇ ਨਿਯਮੀ ਹੋਣ। ਸ਼ਾਦੀ ਤੋਂ ਪਹਿਲਾਂ ਜਾਂ ਮਗਰੋਂ ਸਤਿਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਸ਼ੁੱਧ ਸੰਥਾ ਕਰਨ ਅਤੇ ਅੱਗੇ ਕਰਾਉਣ, ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਆਪਣੇ ਰਿਸ਼ਤੇ ਅਮੀਰਾਂ ਰਾਜਿਆਂ ਨਾਲ ਨਹੀਂ ਕੀਤੇ। ਸੱਚੇ ਸਤਿਗੁਰੂ ਪੰਜਵੇਂ ਛੇਵੇਂ ਸੱਤਵੇਂ ਨੌਵੇਂ ਦਸਵੇਂ ਪਾਤਿਸ਼ਾਹ ਜੀ ਦਾ ਦ੍ਰਿਸ਼ਟਾਂਤ ਲੈ ਲਵੋ। ਸੱਚੇ ਸਤਿਗੁਰੂ ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ। ਛੇਵੇਂ ਪਾਤਿਸ਼ਾਹ ਜੀ ਨੇ ਆਪਣੀ

ਪਿਆਰੀ ਬੱਚੀ ਬੀਬੀ ਵੀਰੋ ਜੀ ਦਾ ਸ਼ੁਭ ਅਨੰਦ ਕਾਰਜ, ਅਤੀ ਹੀ ਲਾਇਕ ਭਾਈ ਸਾਧੂ ਜੀ ਗੁਰਮੁਖਿ ਪਿਆਰੇ ਨਾਲ ਕੀਤਾ, ਜੋ ਕਿ ਗ੍ਰੀਬ ਹੀ ਸਨ। ਜਿਸ ਕਰਕੇ ਸੰਗੋਸ਼ਾਹ ਜੀਤਮੱਲ ਗੰਗਾਰਾਮ ਗੁਲਾਬ ਚੰਦ ਮਾਹਰੀ ਚੰਦ ਪੰਜ ਸੂਰਬੀਰ ਅਤੀਰਥ ਮਹਾਂਬਲੀ ਅਮਰ ਸ਼ਹੀਦ ਯੋਧੇ ਪੈਦਾ ਹੋਏ, ਜੋ ਭੰਗਾਣੀ ਦੇ ਧਰਮ ਯੁੱਧ 'ਚ ਗੁਰੂ ਜੀ ਲਈ ਸ਼ਹੀਦ ਹੋਏ। ਸੋ ਮਾਇਆ ਲਾਲਚ ਤਿਆਗ ਕੇ, ਯੋਗਤਾ ਅਨੁਸਾਰ ਸਬੰਧ ਕਰਕੇ ਸੱਚੇ ਸਤਿਗੁਰਾਂ ਜੀ ਦੀ ਖ਼ੁਸ਼ੀ ਲੈਣੀ ਚਾਹੀਦੀ ਹੈ। ਯਥਾ:- ਗੁਰੂ ਕਾ ਸਿਖ; ਸਾਕ ਸਿਖ ਨਾਲ ਕਰੈ। ਦੇਣ ਲੈਣ ਦਾ ਲਾਲਚ ਨ ਕਰੈ। ਹਾਣੁ ਦੇਖੈ; ਹੱਡ ਸੁੱਚਾ ਦੇਖੇ। ਮੱਥੇ ਨਾਲ ਮੱਥਾ ਮਿਲਦਾ ਦੇਖ ਲਏ। )ਕੰਨਿਆ ਦੇਵੇ ਸਿੱਖ ਕੋ ਲੇਵੈ ਨਹਿ ਕਿਛੁ ਦਾਮ। ਸੋਈ ਮੇਰਾ ਸਿੱਖ ਹੈ ਪਹੁੰਚੇ ਗੁਰ ਕੇ ਧਾਮ। (ਰਹਿਤਨਾਮਾ ਭਾਈ ਸਾਹਿਬ ਸਿੰਘ)ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ॥ ਅਨੁਸਾਰ ਜਾਤ ਪਾਤ ਬਿਰਾਦਰੀ ਦਾ ਖ਼ਿਆਲ ਛੱਡ ਕੇ, ਅੰਮ੍ਰਿਤਧਾਰੀ ਸਿੱਖ ਦਾ ਰਿਸ਼ਤਾ ਅੰਮ੍ਰਿਤਧਾਰੀ ਨਾਲ ਹੋਵੇ ਜੀ। ਜੇ ਉੱਚੀ ਜ਼ਾਤੀ ਵਾਲਾ ਸ਼ਰਾਬ ਤਮਾਕੂ ਆਦਿ ਵਰਤੇ, ਉਹ ਗੁਰੂ ਘਰ 'ਚ ਪ੍ਰਵਾਨ ਨਹੀਂ ਹੈ। ਉੱਚੀ ਜ਼ਾਤੀ ਦਾ ਹੰਕਾਰ ਕਰਕੇ, ਨੀਵੀਂ ਜ਼ਾਤੀ ਤੋਂ ਨਫ਼ਰਤ ਨਹੀਂ ਕਰਨੀ ਚਾਹੀਦੀ। ਜਿਸ ਕੋ ਕੁੜਮਾਈ ਕੋਈ ਨ ਕਰੈ, ਤਿਸ ਕੋ ਪੁੰਨ ਅਰਥ ਲੋਚਿ ਕਰਿ ਆਪੇ ਕਰੈ॥ ੩॥) ਗੁਰੂ ਕਾ ਸਿੱਖ, ਗਰੀਬ ਸਿੱਖ ਨਾਲ ਨਾਤਾ ਕਰੈ, ਗੁਰੂ ਨਾਲਿ ਗੰਢ ਪਾਉਂਦਾ ਹੈ। (ਭਾ:ਚਉਪਾ ਸਿੰਘ ਛਿੱਬਰ)

ਵਾਹਿਗੁਰੂ॥ ਅਹੰਕਾਰੀ ਪਾਪੀ ਚੰਦੂ ਦੀ, ਗੁਰਮੁਖਿ ਸਚਿਆਰੀ ਗੁਰੂ ਪ੍ਰੇਮਣ ਨੂੰਹ, ਪ੍ਰੇਮੀ ਗੁਰਸਿੱਖ ਦੀ ਬੱਚੀ ਸੀ, ਜਦੋਂ; ਗੁਰੁ ਅਰਜੁਨੁ ਪਰਤਖੵ ਹਰਿ॥ ਸੱਚੇ ਸਤਿਗੁਰੂ ਪੰਜਵੇਂ ਪਾਤਿਸ਼ਾਹ ਜੀ ਨੂੰ ਉੱਬਲਦੀ ਦੇਗ ਅੰਦਰ ਬਿਠਾਇਆ, ਤਦੋਂ ਇਹ ਪ੍ਰੇਮਣ ਬੱਚੀ, ਪਹਿਰੇ 'ਤੇ ਖੜ੍ਹੇ ਸਿਪਾਹੀਆਂ ਨੂੰ ਆਪਣੇ ਗਹਿਣੇ ਵੱਢੀ ਵਜੋਂ ਦੇ ਕੇ, ਸ੍ਰੀ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਨੂੰ ਗਈ। ਪ੍ਰੇਮ ਬੇਨਤੀ ਕੀਤੀ, "ਹੇ ਦੀਨ ਦਇਆਲ ਮੇਹਰਾਂ ਦੇ ਸਾਂਈ ਸੱਚੇ ਸਾਤਿਗੁਰੂ ਸਾਹਿਬ ਜੀ! ਦਾਸਨ ਦਾਸੀ ਆਪ ਜੀ ਦੇ ਗ੍ਰੀਬ ਸਿੱਖ ਦੀ ਬੱਚੀ ਹੈ, ਕਿਸੇ ਪਾਪ ਕਰਕੇ ਪਾਪੀ ਚੰਦੂ ਦੀ ਨੂੰਹ ਬਣਨਾ ਪਿਆ। " ਸੱਚੇ ਸਤਿਗੁਰਾਂ ਨੇ ਹੁਕਮ ਕੀਤਾ ਕਿ, ਹਮਰੋ ਸਿਖ; ਜਿ ਆਗੇ ਹ੍ਵੈ ਹੈ॥ ਸੁਤਾ ਅਸਿੱਖਨ ਘਰ; ਨਹਿੰ ਦੈ ਹੈ॥ (ਸ੍ਰੀ ਗੁਰਪੁਰ ਪ੍ਰਕਾਸ਼) ਭਾਵ ਜੇ ਕੋਈ ਮੇਰਾ ਸਿੱਖ ਹੈ, ਉਹ ਸਾਕਤ ਦੇ ਘਰ ਆਪਣੀ ਬੱਚੀ ਨੂੰ ਨ ਵਿਆਹੇ। ਗ੍ਰੀਬ ਸਾਊ ਗੁਰਮੁਖਿ ਧਰਮ-ਕ੍ਰਿਤ ਦੀ ਦ੍ਰਿੜਤਾ ਵਾਲੇ ਖ਼ਾਲਸੇ ਗੁਰੂ ਪਿਆਰੇ ਸੱਚਿਆਰੇ ਪ੍ਰੇਮੀ ਨਿੱਤਨੇਮੀ ਗੁਰਭਗਤ ਜੀ ਨੂੰ ਕੰਨਿਆ ਦੇਣ ਦੇ ਕੋਟਾਨਿ ਕੋਟਿ ਪੁੰਨ ਹਨ। ਅਹੰਕਾਰੀ ਧਨੀ,

ਨਸ਼ਈ ਨੂੰ ਕੰਨਿਆ ਦੇਣ ਦੇ ਕੋਟਾਨ ਕੋਟਿ ਪਾਪ ਹਨ, ਸਾਰੀ ਜ਼ਿੰਦਗੀ ਗਿੱਲੇ ਗੋਹੇ ਦੇ ਧੁਖਣ ਵਾਂਗ ਬੱਚੀ ਦੁਖੀ ਰਹੇਗੀ ਜੀ।

ਵਾਹਿਗੁਰੂ॥ ਅਨੰਦ ਕਾਰਜ ਤੋਂ ਪਹਿਲਾਂ, ਬੱਚੇ ਬੱਚੀ ਵਾਲੇ ਆਪਣੇ ਘਰਾਂ 'ਚ, ਸਤਿਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਸਹਜ ਪਾਠ ਆਪ ਕਰਨ ਜਾਂ ਕਰਾਉਣ, ਜੇ ਪਾਠ ਨਾ ਹੋ ਸਕਦਾ ਹੋਵੇ, ਤਾਂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਰਮਪਵਿੱਤ੍ਰ ਸੱਚੇ ਚਰਨ-ਕਮਲ ਆਪਣੇ ਘਰੇ ਪੁਆਉਣ ਜਾਂ ਗੁਰਦੁਆਰੇ ਸਾਹਿਬ ਜੀ ਪ੍ਰੋਗਰਾਮ ਕਰਨ, ਕਥਾ ਕੀਰਤਨ ਦੇਗ਼ ਕੀਤੀ ਜਾਵੇ ਜੀ।

ਮੰਗਣੀ ਦੀ ਅਰਦਾਸਿ:- ਕੀਤਾ ਲੋੜੀਐ ਕੰਮੁ; ਸੁ ਹਰਿ ਪਹਿ ਆਖੀਐ॥ ਪਉੜੀ ਪੜ੍ਹ ਕੇ, ਹੇ ਸੱਚੇ ਪਾਤਿਸਾਹ ਜੀਓ! ਸ੍ਰਬੱਤ ਸਾਧਸੰਗਤ ਜੀ, ਘਰ ਵਾਲੇ ਪ੍ਰੇਮੀਆਂ, ਦਾਸਨਦਾਸ ਵੱਲੋਂ ਆਪ ਜੀ ਦਾ ਰੋਮ ੨ ਕਰਕੇ ਕੋਟਾਨ ਕੋਟਿ ਧੰਨਵਾਦ ਹੈ ਜੀ। ਆਪ ਜੀ ਨੇ ਮਹਾਨ ਕ੍ਰਿਪਾ ਕਰਕੇ, ਆਪਣੇ ਦਾਸਨਦਾਸਾਂ ਦੇ ਘਰ 'ਚ ਦਰਸ਼ਨ ਬਖ਼ਸ਼ੇ ਹਨ। ਆਪ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ, ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ ਭਾਈ ਰਾਮ ਸਿੰਘ ਜੀ ਦੀ ਸਪੁੱਤ੍ਰੀ ਬੀਬੀ ਪ੍ਰੇਮ ਕੌਰ ਜੀ ਦੀ ਮੰਗਣੀ, ਸ੍ਰੀ ਖਡੂਰ ਸਾਹਿਬ ਜੀ ਤੋਂ ਭਾਈ ਸੰਤੋਖ ਸਿੰਘ ਜੀ ਦੇ ਭੁਝੰਗੀ ਦਇਆ ਸਿੰਘ ਜੀ ਨਾਲ ਕਰਨ ਦੀ ਅਰਦਾਸਿ ਹੈ, ਬੱਚੇ ਬੱਚੀ ਨੂੰ ਭਜਨ ਸਿਮਰਨ ਗੁਰੂ ਸੇਵਾ ਵਾਲੀ ਦੀਰਘ ਆਯੂ ਬਖ਼ਸ਼ਣੀ, ਸਬੰਧੀਆਂ ਦਾ ਪਰਸਪਰ ਮੇਲ ਪਿਆਰ ਸਤਿਕਾਰ ਵਧੇ ਜੀ। ਸ੍ਰੀ ਮੁਖਵਾਕ ਸੁਣ ਕੇ, ਬੱਚੀ ਵਾਲੇ ਆਪਣੇ ਵੱਲੋਂ ਗਾਤ੍ਰੇ ਵਾਲੀ ਸਰਬ ਲੋਹ ਦੀ ਕ੍ਰਿਪਾਨ ਤੇ ਪਤਾਸੇ ਸੁੱਕੇ ਮੇਵੇ ਭੁਝੰਗੀ ਦੀ ਝੋਲੀ ਪਾਉਣ। ਸੇ ਸੰਜੋਗ; ਕਰਹੁ ਮੇਰੇ ਪਿਆਰੇ॥ ਜਿਤੁ ਰਸਨਾ; ਹਰਿ ਨਾਮੁ ਉਚਾਰੇ॥ ੧॥ ਆਦਿ ਅੰਮ੍ਰਿਤ ਸ਼ਬਦਾਂ ਦਾ ਕੀਰਤਨ ਕਰਨਾ। ਵਾਹਿਗੁਰੂ॥ ਬੱਚੇ ਵਾਲੇ ਕ੍ਰਿਪਾਨ ਕੰਘਾ ਸਰਬ ਲੋਹ ਦਾ ਕੜਾ ਬੱਚੀ ਨੂੰ ਭੇਜਣ। ਬੱਚੀ ਦੀ ਮੰਗਣੀ 'ਤੇ ਸਗਨ ੨ ਕਹਿ ਕੇ, ਨੌਂਹ ਪਾਲਸ਼ ਚੂੜੀਆਂ ਸੰਧੂਰ ਬਿੰਦੀ ਸੁਰਖੀ ਸੋਨੇ ਚਾਂਦੀ ਆਦਿ ਦੀ ਵਰਤੋਂ ਨਹੀਂ ਕਰਨੀ ਚਾਹੀਦੀ, ਇਹ ਮਨਮਤ ਹੈ। ਪਹਿਰਾਵਾ ਗੁਰਮੁਖੀ ਹੋਵੇ।

੩. ਕੋਟਿ ਬ੍ਰਹਮੰਡ ਕੋ.ਠਾਕੁਰੁ ਸੁਆਮੀ; ਸਰਬ ਜੀਆ ਕਾ ਦਾਤਾ ਰੇ॥ )ਪ੍ਰਭ ਦਾਤਉ ਦਾਤਾਰ; ਪਰ੍ਹਿਉ ਜਾਚਕੁ ਇਕੁ ਸਰਨਾ॥ ਅਨੁਸਾਰ ਪਰਮਪੂਜਨੀਕ ਵਾਹਿਗੁਰੂ ਮਹੱਲੇ ਦਸਵੇਂ ਜੀ ਨੇ ਪਿੰਡ ਦਾਉਧਰ (ਜਿਲਾ ਮੋਗਾ)ਵਿਖੇ ਪ੍ਰੇਮੀਆਂ ਦੇ ਪੁੱਛਣ ਤੋਂ ਅਨੰਦ ਕਾਰਜ ਸੰਸਕਾਰ ਦੀ ਸ਼ੁਭ ਮਰਯਾਦਾ ਇਉਂ ਫ਼ੁਰਮਾਈ:- (ਗ੍ਰੰਥ ਮੁਕਤ ਮਾਰਗ)ਨੱਚਣ ਟੱਪਣ ਸੇ ਤਮੋ ਗੁਣੀ ਬਿਰਤੀ ਹੋ ਜਾਂਦੀ ਹੈ। ਯਥਾ:- ਉਡਿ ਉਡਿ ਰਾਵਾ ਝਾਟੈ ਪਾਇ॥ ਵੇਖੈ ਲੋਕੁ ਹਸੈ ਘਰਿ ਜਾਇ॥ ਭਾਈ ਗੋਪਾਲੇ ਜੀ ਵਾਂਗ ਪਹਿਲਾਂ ਪੂਰੀਆਂ ਲਗਾਂ ਲਾ ਕੇ ਪਰਮਪਵਿੱਤ੍ਰ ਸ੍ਰੀ ਜਪੁ ਜੀ ਸਾਹਿਬ ਜੀ ਦਾ ਸ਼ੁੱਧ ਪਾਠ ਪ੍ਰੇਮ ਭਾਵਨਾ ਨਾਲ ਕਰਕੇ, ਆਪੋ ਆਪਣੇ ਟਿਕਾਣੇ ਚੋਲ਼ਾ ਪੈਨ੍ਹਣ ਤੋਂ ਪਹਿਲਾਂ ਇਹ ਛੰਤੁ ਪੜ੍ਹੋ ਜੀ। ਰਾਗੁ ਸੂਹੀ ਮਹਲਾ ੧ ਛੰਤ ਘਰੁ ੨ ੧ਓ ਸਤਿਗੁਰ ਪ੍ਰਸਾਦਿ॥ ਹਮ ਘਰਿ ਸਾਜਨ ਆਏ॥ ਸਾਚੈ ਮੇਲਿ ਮਿਲਾਏ॥ ਸਹਜਿ ਮਿਲਾਏ ਹਰਿ ਮਨਿ ਭਾਏ; ਪੰਚ ਮਿਲੇ ਸੁਖੁ ਪਾਇਆ॥ ਸਾਈ ਵਸਤੁ ਪਰਾਪਤਿ ਹੋਈ; ਜਿਸੁ ਸੇਤੀ ਮਨੁ ਲਾਇਆ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ; ਘਰ ਮੰਦਰ ਸੋਹਾਏ॥ ਪੰਚ ਸਬਦ

ਧੁਨਿ ਅਨਹਦ ਵਾਜੇ; ਹਮ ਘਰਿ ਸਾਜਨ ਆਏ॥ ੧॥ ਆਵਹੁ; ਮੀਤ ਪਿਆਰੇ॥ ਮੰਗਲ ਗਾਵਹੁ; ਨਾਰੇ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ; ਸੋਹਿਲੜਾ ਜੁਗ ਚਾਰੇ॥ ਅਪਨੈ ਘਰਿ ਆਇਆ ਥਾਨਿ ਸੁਹਾਇਆ; ਕਾਰਜ ਸਬਦਿ ਸਵਾਰੇ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ; ਤ੍ਰਿਭਵਣ ਰੂਪੁ ਦਿਖਾਇਆ॥ ਸਖੀ ਮਿਲਹੁ ਰਸਿ ਮੰਗਲੁ ਗਾਵਹੁ; ਹਮ ਘਰਿ ਸਾਜਨੁ ਆਇਆ॥ ੨॥ ਮਨੁ ਤਨੁ; ਅੰਮ੍ਰਿਤਿ ਭਿੰਨਾ॥ ਅੰਤਰਿ ਪ੍ਰੇਮੁ ਰਤੰਨਾ॥ ਅੰਤਰਿ ਰਤਨੁ ਪਦਾਰਥੁ ਮੇਰੈ; ਪਰਮ ਤਤੁ ਵੀਚਾਰੋ॥ ਜੰਤ

ਭੇਖ ਤੂ ਸਫਲਿਓ ਦਾਤਾ; ਸਿਰਿ ਸਿਰਿ ਦੇਵਣਹਾਰੋ॥ ਤੂ ਜਾਨੁ ਗਿਆਨੀ ਅੰਤਰਜਾਮੀ; ਆਪੇ ਕਾਰਣੁ ਕੀਨਾ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ; ਤਨੁ ਮਨੁ ਅੰਮ੍ਰਿਤਿ ਭੀਨਾ॥੩॥ ਆਤਮ ਰਾਮੁ ਸੰਸਾਰਾ॥ ਸਾਚਾ ਖੇਲੁ ਤੁਮ੍ਾਰਾ॥ ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ; ਤੁਧੁ ਬਿਨੁ ਕਉਣੁ ਬੁਝਾਏ॥ ਸਿਧ ਸਾਧਿਕ ਸਿਆਣੇ ਕੇਤੇ; ਤੁਝ ਬਿਨੁ ਕਵਣੁ ਕਹਾਏ॥ ਕਾਲੁ ਬਿਕਾਲੁ ਭਏ ਦੇਵਾਨੇ; ਮਨੁ ਰਾਖਿਆ ਗੁਰਿ ਠਾਏ॥ ਨਾਨਕ.ਅਵਗਣ ਸਬਦਿ ਜਲਾਏ; ਗੁਣ ਸੰਗਮਿ ਪ੍ਰਭੁ ਪਾਏ॥ ੪॥ ੧॥ ੨॥ (੭੬੪)ਰਾਗੁ ਸੂਹੀ ਛੰਤ ਮਹਲਾ ੩ ਘਰੁ ੨ ੧ੴ ਸਤਿਗੁਰ ਪ੍ਰਸਾਦਿ॥ ਸੁਖ ਸੋਹਿਲੜਾ ਹਰਿ ਧਿਆਵਹੁ॥ ਗੁਰਮੁਖਿ ਹਰਿ ਫਲੁ ਪਾਵਹੁ॥ ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ; ਜਨਮ ਜਨਮ ਕੇ ਦੂਖ ਨਿਵਾਰੇ॥ ਬਲਿਹਾਰੀ ਗੁਰ ਅਪਣੇ ਵਿਟਹੁ; ਜਿਨਿ ਕਾਰਜ ਸਭਿ ਸਵਾਰੇ॥ ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ; ਸੁਖ ਫਲ ਹਰਿ ਜਨ ਪਾਵਹੁ॥ ਨਾਨਕੁ ਕਹੈ ਸੁਣਹੁ ਜਨ ਭਾਈ; ਸੁਖ ਸੋਹਿਲੜਾ ਹਰਿ ਧਿਆਵਹੁ॥ ੧॥ ਸੁਣਿ ਹਰਿ ਗੁਣ ਭੀਨੇ; ਸਹਜਿ ਸੁਭਾਏ॥ ਗੁਰਮਤਿ ਸਹਜੇ ਨਾਮੁ ਧਿਆਏ॥ ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ; ਤਿਨ ਜਨਮ ਮਰਣ ਭਉ ਭਾਗਾ॥ ਅੰਦਰਹੁ ਦੁਰਮਤਿ ਦੂਜੀ ਖੋਈ; ਸੋ ਜਨੁ ਹਰਿ ਲਿਵ ਲਾਗਾ॥ ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ; ਤਿਨ ਅਨਦਿਨੁ ਹਰਿ ਗੁਣ ਗਾਏ॥ ਸੁਣਿ ਮਨ ਭੀਨੇ; ਸਹਜਿ ਸੁਭਾਏ॥ ੨॥ ਜੁਗ ਮਹਿ; ਰਾਮ ਨਾਮੁ ਨਿਸਤਾਰਾ॥ ਗੁਰ ਤੇ ਉਪਜੈ; ਸਬਦੁ ਵੀਚਾਰਾ॥ ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ; ਜਿਸੁ ਕਿਰਪਾ ਕਰੇ ਸੁ ਪਾਏ॥ ਸਹਜੇ ਗੁਣ ਗਾਵੈ ਦਿਨੁ ਰਾਤੀ; ਕਿਲਵਿਖ ਸਭਿ ਗਵਾਏ॥ ਸਭੁ ਕੋ ਤੇਰਾ ਤੂ ਸਭਨਾ ਕਾ; ਹਉ ਤੇਰਾ ਤੂ ਹਮਾਰਾ॥ ਜੁਗ ਮਹਿ; ਰਾਮ ਨਾਮੁ ਨਿਸਤਾਰਾ॥ ੩॥ ਸਾਜਨ ਆਇ ਵੁਠੇ; ਘਰ ਮਾਹੀ॥ ਹਰਿ ਗੁਣ ਗਾਵਹਿ; ਤ੍ਰਿਪਤਿ ਅਘਾਹੀ॥ ਹਰਿ ਗੁਣ ਗਾਇ ਸਦਾ ਤ੍ਰਿਪਤਾਸੀ; ਫਿਰਿ ਭੂਖ ਨ ਲਾਗੈ ਆਏ॥ ਦਹ ਦਿਸਿ ਪੂਜ ਹੋਵੈ ਹਰਿ ਜਨ ਕੀ; ਜੋ ਹਰਿ ਹਰਿ ਨਾਮੁ ਧਿਆਏ॥ ਨਾਨਕ ਹਰਿ ਆਪੇ ਜੋੜਿ ਵਿਛੋੜੇ; ਹਰਿ ਬਿਨੁ ਕੋ ਦੂਜਾ ਨਾਹੀ॥ ਸਾਜਨ ਆਇ ਵੁਠੇ; ਘਰ ਮਾਹੀ॥ ੪॥ ੧॥ (੭੬੭)ਉਪ੍ਰੋਕਤ ਪਰਮਪਵਿੱਤ੍ਰ ਨਿਰਮਲ ਛੰਤੁ ਜੰਞ ਦੇ ਢੁਕਾਅ ਸਮੇਂ ਪੂਰਨ ਪ੍ਰੇਮ ਸਹਿਤ ਸ਼ੁੱਧ ਪੜ੍ਹਨਾ ਜੀ। ਮੰਗਲਾਚਾਰ ਖ਼ੁਸ਼ੀ ਦੇ ਸਭਾਗੇ ਸਮੇਂ, ਜੋ ਇਨ੍ਹਾਂ ਪਰਮਪਵਿੱਤ੍ਰ ਸ਼ਬਦਾਂ ਦਾ ਸ਼ੁੱਧ ਪਾਠ ਪ੍ਰੇਮ ਭਾਵਨਾ ਸਹਿਤ ਕਰਨਗੇ, ਸਤਿਗੁਰੂ ਸਾਹਿਬਾਨ ਜੀ ਉਨ੍ਹਾਂ ਦੇ ਕਾਰਜ ਰਾਸ ਕਰਕੇ, ਉਨ੍ਹਾਂ ਨੂੰ ਲੱਖਾਂ ਖ਼ੁਸ਼ੀਆਂ ਦੀਆਂ ਪਾਤਿਸਾਹੀਆਂ ਬਖ਼ਸ਼ਣਗੇ, ਜਮਾਂ ਜੂਨਾਂ ਦੁੱਖਾਂ ਤੋਂ ਰੱਖਿਆ ਕਰਨਗੇ।

ਆਸਾ ਘਰੁ ੭ ਮਹਲਾ ੫॥ ਹਰਿ ਕਾ ਨਾਮੁ; ਰਿਦੈ ਨਿਤ ਧਿਆਈ॥ ਸੰਗੀ ਸਾਥੀ; ਸਗਲ ਤਰਾਂਈ॥ ੧॥ ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ॥ ਸਿਮਰਿ ਸਿਮਰਿ; ਤਿਸੁ ਸਦਾ ਸਮ੍ਾਲੇ॥ ੧॥ ਰਹਾਉ॥ ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ੨॥ ੪੨॥ ੯੩॥ (੩੯੪) ਸੰਪੂਰਨ ਗੁਰਸਬਦ ਪੜ੍ਹੋ। ਗੁਰੂ ਜੀ ਦਾ ਹੁਕਮ ਮੰਨ ਕੇ ਖ਼ੁਸ਼ੀ ਲੈਣ ਲਈ ਭੁਝੰਗੀ ਭੁਝੰਗਣ ਅਨੰਦ ਕਾਰਜ ਤੋਂ ਪਹਿਲਾਂ ਹੀ ਅੰਮ੍ਰਿਤ ਛਕ ਲੈਣ, ਬਹੁਤ ਹੀ ਜ਼ਰੂਰੀ ਪ੍ਰੇਮ ਬੇਨਤੀ ਹੈ ਜੀ।

ਕੜਾਹ ਪ੍ਰਸਾਦਿ ਪਹਿਲਾਂ ਹੀ ਸਤਿਗੁਰਾਂ ਜੀ ਦੀ ਹਜ਼ੂਰੀ 'ਚ ਰੱਖਣੇ। ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕਰਕੇ ਅਰਦਾਸ ਤੇ ਸ੍ਰੀ ਮੁਖਵਾਕ ਮਗਰੋਂ ਰਾਗੀਆਂ ਤੇ ਗ੍ਰੰਥੀ ਸਿੰਘ ਜੀ ਨੇ ਭੁਝੰਗੀ ਭੁਝੰਗਣ ਨੂੰ ਸਿੱਖਿਆ ਦੇਵਣੀ, ਇਹ ਤੇਰਾ ਭਰਤਾ ਹੈ। ਇਸ ਦੀ ਸੇਵਾ ਕਰਨੀ, ਇਸ ਨੂੰ, ਦੁਰਬਚਨ ਨਹੀਂ ਕਹਿਣਾ, ਜੈਸਾ ਲਿਆਵੇ ਤੈਸਾ ਵੰਡ ਖਾਵਣਾ, ਭਰੋਸਾ ਵਾਹਿਗੁਰੂ ਜੀ ਕਾ ਰੱਖਣਾ, ਡੋਲਣਾ ਨਹੀਂ। ਪਹਿਲਾਂ ਇੱਕ ਲਾਂਵ ਦਾ ਪਾਠ ਫਿਰ ਕੀਰਤਨ ਕਰਨਾ, ਕੀਰਤਨ ਸਮੇਂ ਬੱਚਾ ਬੱਚੀ ਪ੍ਰਕਰਮਾਂ ਕਰਨ। ਚਾਰ ਲਾਵਾਂ ਚਾਰ ਪ੍ਰਕਰਮਾਂ ਮਗਰੋਂ ਵਿਆਹ ਦੇ ਸਬਦਾਂ ਦਾ ਕੀਰਤਨ ਕਰਨਾ। ਕੀਰਤਨ ਸਮੇਂ ਗ੍ਰੰਥੀ ਸਿੰਘ ਜੀ ਸੰਪੂਰਨ ਸ੍ਰੀ ਅਨੰਦ ਸਾਹਿਬ ਜੀ ਗੁਪਤ ਪੜ੍ਹਨ। ਪ੍ਰਸ਼ਾਦਿ ਵਿਤ ਸਮਾਨ ਬਰਾਤ ਨੂੰ ਛਕਾਵਣਾ, ਕਰਜਾ ਚੁੱਕ ਕੇ ਵਡਿਆਈ ਨਹੀਂ ਕਰਨੀ। ਵਿਤ ਸੰਜੁਗਤ ਬਸਤਰ ਦੇਵੋ, ਜੋ ਕਿਛ ਹੋ ਸਕੇ ਦੇਵੋ, ਓਹੀ ਵਕਤ ਨਹੀਂ ਦੇਵਣੇ ਦਾ, ਸਾਰੀ ਉਮਰ ਦੇਵਣਾ ਹੈ। ਦੁੱਖ ਸੁਖ ਵੇਲੇ ਸਦਾ ਮਾਪੇ ਹੀ ਕੰਮ ਆਂਵਦੇ ਹੈਨ। ਸਾਹਾ ਸੋਧਨਾ ਹੋਵੇ, ਗੁਰੂ ਜੀ ਅੱਗੇ ਪ੍ਰਾਰਥਨਾ ਕਰਨੀ। ਤੇਲ ਚੜ੍ਹਾਵਨਾ, ਸੈਂਤ ਕਰਨੀ, ਢੋਲ ਵਜਾਵਨਾ ਮਨ੍ਹੇ ਹੈ, ਜਦ ਅਰਦਾਸਿ ਹੋ ਜਾਏ, ਸਭੇ ਕਾਰਜ ਰਾਸ ਹੋ ਗਏ ਸਮਝੋ। ਚੱਦਰ ਪਾ ਕੇ ਅਰਦਾਸਿ ਨਹੀਂ ਕਰਨੀ।

ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ; ਘਰ ਮੰਦਰ ਸੋਹਾਇਆ॥ ਤਨੁ ਮਨੁ ਅਰਪਿ ਸੀਗਾਰ ਬਣਾਏ; ਹਰਿ ਪ੍ਰਭ ਸਾਚੇ ਭਾਇਆ॥ ਐਸੇ ਸ਼ਬਦ ਪੜ੍ਹਨੇ ਸੁਨਣੇ। ਹਾਥੀ ਦੰਦ ਦਾ ਚੂੜਾ ਨਹੀਂ ਪਾਵਣਾ, ਦੋਸ਼ ਹੋਂਦਾ ਹੈ। ਰਬਾਬੀ ਸ਼ਬਦ ਪੜ੍ਹੇਂ, ਸਿੱਠਣੀ ਮੇਹਣਾ ਕੋਈ ਨਹੀਂ ਬੋਲਣਾ। ਕਈਆਂ ਧੀਆਂ ਦੀ ਸਹੁਰਿਆਂ ਨਾਲ ਨਹੀਂ ਬਣਦੀ, ਫੇਰ ਮਾਪਿਆਂ ਦੇ ਘਰ ਰਹਿੰਦੀਆਂ ਹੈਨ, ਤਾਂ ਤੇ ਵਿਆਹ ਵਿੱਚ ਥੋੜ੍ਹਾ ਖਰਚ ਕਰੋ, ਧੀ ਦੇ ਕੇ ਕਰਤੂਤੀ ਕਹਾਵਨਾ ਮੂਰਖਾਂ ਦੀ ਮਤਿ ਹੈ। ਪੰਝੀ ਰੁਪਯੇ ਤੱਕ ਖਰਚ ਕੁੜਮ ਦੇਣ, ਟਹਿਲ ਕਰਨੇ ਵਾਲਿਆਂ ਤੋਂ ਬਿਨਾ, ਧੀ ਦਾ ਪੈਸਾ ਹੋਰ ਕਿਸੇ ਨੂੰ ਨਹੀਂ ਦੇਣਾ। ਬਰਾਤੀ ਬਹੁਤ ਨਹੀਂ ਇਕੱਠੇ ਕਰਨੇ, ਲੱਸੀ ਪੈਰ ਨਹੀਂ ਪਾਉਣਾ, ਆਤਸ਼ਬਾਜੀ ਨਹੀਂ ਸਾੜਨੀ, ਕੰਜਰੀ ਨਚਾਇ ਕੇ, ਕੰਜਰ ਨਹੀਂ ਬਣਨਾ। ਧੀ ਨੇ ਰੁਆ ਕੇ ਨਹੀਂ ਤੋਰਨਾ, ਨਾ ਗਲ ਲੱਗ ਕੇ ਮਿਲਨਾ।

ਸਿੱਖੋ! ਮਿਲਨੀ ਤੇ ਮੁਕਲਾਵੇ ਦਾ ਬਖੇੜਾ ਨਹੀਂ ਰੱਖਣਾ, ਕੁੜਮ ਨੂੰ ਮਿੱਤ੍ਰ ਹੀ ਸਮਝੋ। ਭੁਝੰਗੀ ਭੁਝੰਗਣ ਦੇ ਪਿਤਾ ਇੱਕ ਦੂਜੇ ਦੇ ਪੈਰੀਂ ਹੱਥ ਲਾਉਣ। ਡੂਮਾ ਪਾਸੋਂ ਮੋਇਆਂ ਦੀ ਕਲਿਆਣ ਨਹੀਂ

ਸੁਣਨੀ। ਕਰਜ਼ਾ ਚੁੱਕ ਕੇ ਧੀ ਦਾ ਵਿਆਹ ਨ ਕਰੋ। ਕੱਚੀ ਪਿੰਨੀ ਤੇ ਵਾੜਾ ਨਹੀਂ ਕਰਨਾ, ਇਹ ਫ਼ਾਲਤੂ ਖਰਚ ਹੈਨ। ਡੋਲੇ 'ਤੇ ਨਹੱਕ ਧਨ ਨਹੀਂ ਉਜਾੜਨਾ, ਭੁੱਖੇ ਨੂੰ ਅੰਨ ਬਸਤਰ ਦੇਵੋ, ਧਨ ਖਰਚ ਕੇ, ਗਊ ਮਹਿ ਘੋੜਾ ਊਠ ਦਾਨ ਨਹੀਂ ਦੇਵਣਾ, ਓਹ ਧਨ ਹੌਲ਼ੀ ਹੌਲ਼ੀ ਧੀ ਦੇ ਸੁਆਰਥਾਂ ਪਰ ਲਗਾਓ, ਜਿਸ 'ਚ ਲੜਕੀ ਲੜਕਾ ਸੁਖ ਪਾਵੇ। ਨਕਦ ਧਨ ਬਹੁਤ ਕੰਮ ਸਵਾਰਦਾ ਹੈ, ਸ੍ਰੀ ਗੁਰੂ ਸਾਹਿਬ ਜੀ ਦੀ ਮਰਯਾਦਾ ਨਾਲ ਵਿਆਹ ਕਰੋ। ਜਦ ਸਾਹੇ ਚਿੱਠੀ ਭੇਜਣੀ ਹੋਵੇ, ਤਾਂ ਇਹ ਪਰਮਪੂਜਨੀਕ ਸ਼ਬਦ ਲਿਖ ਕੇ ਭੇਜਣਾ ਜੀ। ਪਤੀ ਵਾਚਾਂਈ ਮਨਿ ਵਜੀ ਵਧਾਈ; ਜਬ ਸਾਜਨ ਸੁਣੇ

ਘਰਿ ਆਏ॥ ਗੁਣੀ ਗਿਆਨੀ ਬਹਿ ਮਤਾ ਪਕਾਇਆ; ਫੇਰੇ ਤਤੁ ਦਿਵਾਏ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ; ਸਦ ਨਵਤਨੁ ਬਾਲ ਸਖਾਈ॥ ਨਾਨਕ ਕਿਰਪਾ ਕਰਿ ਕੈ ਮੇਲੇ; ਵਿਛੁੜਿ ਕਦੇ ਨ ਜਾਈ॥ ੪॥ ੧॥ (੭੭੩)ਹੁਣ ਸ੍ਰਬ ਖਾਲਸੇ ਜੀ ਦੇ ਸੁਖ ਲਈ ਲਾਵਾਂ ਲਿਖਨੇ ਹਾਂ। ਜਿੱਥੇ ਸਤਿਗੁਰੂ ਗ੍ਰੰਥ ਸਾਹਿਬ ਜੀ ਪ੍ਰਾਪਤ ਨਾ ਹੋ ਸਕਦੇ ਹੋਣ, ਓਥੇ ਇਸ ਸ੍ਰੀ ਪੋਥੀ ਸਾਹਿਬ ਜੀ ਨੂੰ ਪ੍ਰਕਾਸ਼ ਕਰਕੇ ਪਰਮਪਵਿੱਤ੍ਰ ਲਾਵਾਂ ਦਾ ਪਾਠ ਕਰ ਲਵੋ। ਸੂਹੀ ਮਹਲਾ ੪॥ ਹਰਿ ਪਹਿਲੜੀ ਲਾਵ; ਪਰਵਿਰਤੀ ਕਰਮ ਦ੍ਰਿੜਾਇਆ.ਬਲਿ ਰਾਮ ਜੀਉ॥ ਬਾਣੀ ਬ੍ਰਹਮਾ ਵੇਦੁ.ਧਰਮੁ ਦ੍ਰਿੜਹੁ; ਪਾਪ ਤਜਾਇਆ.ਬਲਿ ਰਾਮ ਜੀਉ॥ ਧਰਮੁ ਦ੍ਰਿੜਹੁ.ਹਰਿ ਨਾਮੁ ਧਿਆਵਹੁ; ਸਿਮ੍ਰਿਤਿ ਨਾਮੁ ਦ੍ਰਿੜਾਇਆ॥ ਸਤਿਗੁਰੁ ਗੁਰੁ ਪੂਰਾ ਆਰਾਧਹੁ; ਸਭਿ ਕਿਲਵਿਖ ਪਾਪ ਗਵਾਇਆ॥ ਸਹਜ ਅਨੰਦੁ ਹੋਆ ਵਡਭਾਗੀ; ਮਨਿ ਹਰਿ ਹਰਿ ਮੀਠਾ ਲਾਇਆ॥ ਜਨੁ ਕਹੈ ਨਾਨਕੁ ਲਾਵ ਪਹਿਲੀ; ਆਰੰਭੁ ਕਾਜੁ ਰਚਾਇਆ॥ ੧॥ ਹਰਿ ਦੂਜੜੀ ਲਾਵ; ਸਤਿਗੁਰੁ ਪੁਰਖੁ ਮਿਲਾਇਆ.ਬਲਿ ਰਾਮ ਜੀਉ॥ ਨਿਰਭਉ.ਭੈ ਮਨੁ ਹੋਇ; ਹਉਮੈ ਮੈਲੁ ਗਵਾਇਆ.ਬਲਿ ਰਾਮ ਜੀਉ॥ ਨਿਰਮਲੁ.ਭਉ ਪਾਇਆ ਹਰਿ ਗੁਣ ਗਾਇਆ; ਹਰਿ ਵੇਖੈ ਰਾਮੁ ਹਦੂਰੇ॥ ਹਰਿ ਆਤਮ ਰਾਮੁ ਪਸਾਰਿਆ ਸੁਆਮੀ; ਸਰਬ ਰਹਿਆ ਭਰਪੂਰੇ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ; ਮਿਲਿ ਹਰਿ ਜਨ ਮੰਗਲ ਗਾਏ॥ ਜਨ ਨਾਨਕ. ਦੂਜੀ ਲਾਵ ਚਲਾਈ; ਅਨਹਦ ਸਬਦ ਵਜਾਏ॥ ੨॥ ਹਰਿ ਤੀਜੜੀ ਲਾਵ; ਮਨਿ ਚਾਉ ਭਇਆ ਬੈਰਾਗੀਆ. ਬਲਿ ਰਾਮ ਜੀਉ॥ ਸੰਤ ਜਨਾ ਹਰਿ ਮੇਲੁ; ਹਰਿ ਪਾਇਆ ਵਡਭਾਗੀਆ. ਬਲਿ ਰਾਮ ਜੀਉ॥ ਨਿਰਮਲੁ ਹਰਿ ਪਾਇਆ. ਹਰਿ ਗੁਣ ਗਾਇਆ; ਮੁਖਿ ਬੋਲੀ ਹਰਿ ਬਾਣੀ॥ ਸੰਤ ਜਨਾ ਵਡਭਾਗੀ ਪਾਇਆ; ਹਰਿ ਕਥੀਐ ਅਕਥ ਕਹਾਣੀ॥ ਹਿਰਦੈ ਹਰਿ ਹਰਿ. ਹਰਿ ਧੁਨਿ ਉਪਜੀ; ਹਰਿ ਜਪੀਐ ਮਸਤਕਿ ਭਾਗੁ ਜੀਉ॥ ਜਨੁ ਨਾਨਕੁ ਬੋਲੇ ਤੀਜੀ ਲਾਵੈ; ਹਰਿ ਉਪਜੈ ਮਨਿ ਬੈਰਾਗੁ ਜੀਉ॥ ੩॥ ਹਰਿ ਚਉਥੜੀ ਲਾਵ; ਮਨਿ ਸਹਜੁ ਭਇਆ ਹਰਿ ਪਾਇਆ. ਬਲਿ ਰਾਮ ਜੀਉ॥ ਗੁਰਮੁਖਿ ਮਿਲਿਆ ਸੁਭਾਇ; ਹਰਿ ਮਨਿ ਤਨਿ ਮੀਠਾ ਲਾਇਆ. ਬਲਿ ਰਾਮ ਜੀਉ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ; ਅਨਦਿਨੁ ਹਰਿ ਲਿਵ ਲਾਈ॥ ਮਨ ਚਿੰਦਿਆ ਫਲੁ ਪਾਇਆ ਸੁਆਮੀ; ਹਰਿ ਨਾਮਿ ਵਜੀ ਵਾਧਾਈ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ; ਧਨ ਹਿਰਦੈ ਨਾਮਿ ਵਿਗਾਸੀ॥ ਜਨੁ ਨਾਨਕੁ ਬੋਲੇ ਚਉਥੀ

ਲਾਵੈ; ਹਰਿ ਪਾਇਆ ਪ੍ਰਭੁ ਅਵਿਨਾਸੀ॥ ੪॥ ੨॥ (੭੭੪) ਅਰਦਾਸ, ਸ੍ਰੀ ਮੁਖਵਾਕ ਲੈਣਾ। ਕੜਾਹ ਪ੍ਰਸ਼ਾਦਿ ਵਰਤਾਵਨਾ।

## ਅਨੰਦ ਸਾਹਿਬ

ਰਾਮਕਲੀ ਮਹਲਾ ੩ ਅਨੰਦੁ; ੧ਓ ਸਤਿਗੁਰ ਪ੍ਰਸਾਦਿ॥ ਅਨੰਦੁ ਭਇਆ ਮੇਰੀ ਮਾਏ; ਸਤਿਗੁਰੂ ਮੈ ਪਾਇਆ॥ ਸਤਿਗੁਰੁ ਤ ਪਾਇਆ ਸਹਜ ਸੇਤੀ; ਮਨਿ ਵਜੀਆ ਵਾਧਾਈਆ॥ ਰਾਗ ਰਤਨ ਪਰਵਾਰ ਪਰੀਆ; ਸਬਦ ਗਾਵਣ ਆਈਆ॥ ਸਬਦੋ ਤ ਗਾਵਹੁ ਹਰੀ ਕੇਰਾ; ਮਨਿ ਜਿਨੀ ਵਸਾਇਆ॥ ਕਹੈ ਨਾਨਕੁ. ਅਨੰਦੁ ਹੋਆ; ਸਤਿਗੁਰੂ ਮੈ ਪਾਇਆ॥ ੧॥ ਏ ਮਨ ਮੇਰਿਆ; ਤੂ ਸਦਾ ਰਹੁ ਹਰਿ ਨਾਲੇ॥ ਹਰਿ ਨਾਲਿ ਰਹੁ ਤੂ ਮੰਨ ਮੇਰੇ; ਦੂਖ ਸਭਿ ਵਿਸਾਰਣਾ॥ ਅੰਗੀਕਾਰੁ ਓਹੁ ਕਰੇ ਤੇਰਾ; ਕਾਰਜ ਸਭਿ ਸਵਾਰਣਾ॥ ਸਭਨਾ ਗਲਾ ਸਮਰਥੁ ਸੁਆਮੀ; ਸੋ ਕਿਉ ਮਨਹੁ ਵਿਸਾਰੇ॥ ਕਹੈ ਨਾਨਕੁ. ਮੰਨ ਮੇਰੇ; ਸਦਾ ਰਹੁ ਹਰਿ ਨਾਲੇ॥ ੨॥ ਸਾਚੇ ਸਾਹਿਬਾ; ਕਿਆ ਨਾਹੀ ਘਰਿ ਤੇਰੈ॥ ਘਰਿ ਤ ਤੇਰੈ ਸਭੁ ਕਿਛੁ ਹੈ; ਜਿਸੁ ਦੇਹਿ ਸੁ ਪਾਵਏ॥ ਸਦਾ ਸਿਫਤਿ ਸਲਾਹ ਤੇਰੀ; ਨਾਮੁ ਮਨਿ ਵਸਾਵਏ॥ ਨਾਮੁ ਜਿਨ ਕੈ ਮਨਿ ਵਸਿਆ; ਵਾਜੇ ਸਬਦ ਘਨੇਰੇ॥ ਕਹੈ ਨਾਨਕੁ. ਸਚੇ ਸਾਹਿਬ; ਕਿਆ ਨਾਹੀ ਘਰਿ ਤੇਰੈ॥ ੩॥ ਸਾਚਾ ਨਾਮੁ; ਮੇਰਾ ਆਧਾਰੋ॥ ਸਾਚੁ ਨਾਮੁ ਅਧਾਰੁ ਮੇਰਾ; ਜਿਨਿ ਭੁਖਾ ਸਭਿ ਗਵਾਈਆ॥ ਕਰਿ ਸਾਂਤਿ ਸੁਖ ਮਨਿ ਆਇ ਵਸਿਆ; ਜਿਨਿ ਇਛਾ ਸਭਿ ਪੁਜਾਈਆ॥ ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ; ਜਿਸ ਦੀਆ ਏਹਿ ਵਡਿਆਈਆ॥ ਕਹੈ ਨਾਨਕੁ. ਸੁਣਹੁ ਸੰਤਹੁ; ਸਬਦਿ ਧਰਹੁ ਪਿਆਰੋ॥ ਸਾਚਾ ਨਾਮੁ; ਮੇਰਾ ਆਧਾਰੋ॥ ੪॥ ਵਾਜੇ ਪੰਚ ਸਬਦ; ਤਿਤੁ ਘਰਿ ਸਭਾਗੈ॥ ਘਰਿ ਸਭਾਗੈ ਸਬਦ ਵਾਜੇ; ਕਲਾ ਜਿਤੁ ਘਰਿ ਧਾਰੀਆ॥ ਪੰਚ ਦੂਤ ਤੁਧੁ ਵਸਿ ਕੀਤੇ; ਕਾਲੁ ਕੰਟਕੁ ਮਾਰਿਆ॥ ਧੁਰਿ ਕਰਮਿ ਪਾਇਆ ਤੁਧੁ ਜਿਨ ਕਉ; ਸਿ ਨਾਮਿ ਹਰਿ ਕੈ ਲਾਗੇ॥ ਕਹੈ ਨਾਨਕੁ. ਤਹ ਸੁਖੁ ਹੋਆ; ਤਿਤੁ ਘਰਿ ਅਨਹਦ ਵਾਜੇ॥ ੫॥ ਸਾਚੀ ਲਿਵੈ ਬਿਨੁ; ਦੇਹ ਨਿਮਾਣੀ॥ ਦੇਹ ਨਿਮਾਣੀ ਲਿਵੈ ਬਾਝਹੁ; ਕਿਆ ਕਰੇ ਵੇਚਾਰੀਆ॥ ਤੁਧੁ ਬਾਝੁ ਸਮਰਥ ਕੋਇ ਨਾਹੀ; ਕ੍ਰਿਪਾ ਕਰਿ ਬਨਵਾਰੀਆ॥ ਏਸ ਨਉ ਹੋਰੁ ਥਾਉ ਨਾਹੀ; ਸਬਦਿ ਲਾਗਿ ਸਵਾਰੀਆ॥ ਕਹੈ ਨਾਨਕੁ ਲਿਵੈ ਬਾਝਹੁ; ਕਿਆ ਕਰੇ ਵੇਚਾਰੀਆ॥ ੬॥ ਆਨੰਦੁ ਆਨੰਦੁ ਸਭੁ ਕੋ ਕਹੈ; ਆਨੰਦੁ ਗੁਰੂ ਤੇ ਜਾਣਿਆ॥ ਜਾਣਿਆ ਆਨੰਦੁ ਸਦਾ ਗੁਰ ਤੇ; ਕ੍ਰਿਪਾ ਕਰੇ ਪਿਆਰਿਆ॥ ਕਰਿ ਕਿਰਪਾ ਕਿਲਵਿਖ ਕਟੇ; ਗਿਆਨ ਅੰਜਨੁ ਸਾਰਿਆ॥ ਅੰਦਰਹੁ ਜਿਨ ਕਾ ਮੋਹੁ ਤੁਟਾ; ਤਿਨ ਕਾ ਸਬਦੁ ਸਚੈ ਸਵਾਰਿਆ॥ ਕਹੈ ਨਾਨਕੁ ਏਹੁ ਅਨੰਦੁ ਹੈ; ਆਨੰਦੁ ਗੁਰ ਤੇ ਜਾਣਿਆ॥ ੭॥ ਬਾਬਾ ਜਿਸੁ ਤੂ ਦੇਹਿ; ਸੋਈ ਜਨੁ ਪਾਵੈ॥ ਪਾਵੈ ਤ ਸੋ ਜਨੁ ਦੇਹਿ ਜਿਸ ਨੋ; ਹੋਰਿ ਕਿਆ ਕਰਹਿ ਵੇਚਾਰਿਆ॥ ਇਕਿ ਭਰਮਿ ਭੂਲੇ. ਫਿਰਹਿ ਦਹ ਦਿਸਿ; ਇਕਿ. ਨਾਮਿ ਲਾਗਿ ਸਵਾਰਿਆ॥ ਗੁਰ ਪਰਸਾਦੀ ਮਨੁ ਭਇਆ ਨਿਰਮਲੁ; ਜਿਨਾ ਭਾਣਾ ਭਾਵਏ॥ ਕਹੈ ਨਾਨਕੁ ਜਿਸੁ ਦੇਹਿ ਪਿਆਰੇ; ਸੋਈ ਜਨੁ ਪਾਵਏ॥ ੮॥ ਆਵਹੁ ਸੰਤ ਪਿਆਰਿਹੋ; ਅਕਥ ਕੀ ਕਰਹ ਕਹਾਣੀ॥ ਕਰਹ ਕਹਾਣੀ ਅਕਥ ਕੇਰੀ; ਕਿਤੁ ਦੁਆਰੈ ਪਾਈਐ॥ ਤਨੁ ਮਨੁ ਧਨੁ ਸਭੁ.

ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ॥ ਹੁਕਮੁ ਮੰਨਿਹੁ ਗੁਰੂ ਕੇਰਾ; ਗਾਵਹੁ ਸਚੀ ਬਾਣੀ॥ ਕਹੈ ਨਾਨਕੁ ਸੁਣਹੁ ਸੰਤਹੁ; ਕਥਿਹੁ ਅਕਥ ਕਹਾਣੀ॥ ੯॥ ਏ ਮਨ ਚੰਚਲਾ; ਚਤੁਰਾਈ. ਕਿਨੈ ਨ ਪਾਇਆ॥ ਚਤੁਰਾਈ. ਨ ਪਾਇਆ ਕਿਨੈ; ਤੂ ਸੁਣਿ ਮੰਨ ਮੇਰਿਆ॥ ਏਹ ਮਾਇਆ ਮੋਹਣੀ; ਜਿਨਿ ਏਤੁ ਭਰਮਿ ਭੁਲਾਇਆ॥ ਮਾਇਆ ਤ ਮੋਹਣੀ ਤਿਨੈ ਕੀਤੀ; ਜਿਨਿ ਠਗਉਲੀ ਪਾਈਆ॥ ਕੁਰਬਾਣੁ ਕੀਤਾ ਤਿਸੈ ਵਿਟਹੁ; ਜਿਨਿ ਮੋਹੁ ਮੀਠਾ ਲਾਇਆ॥ ਕਹੈ ਨਾਨਕੁ ਮਨ ਚੰਚਲ; ਚਤੁਰਾਈ. ਕਿਨੈ ਨ ਪਾਇਆ॥ ੧੦॥ ਏ ਮਨ ਪਿਆਰਿਆ; ਤੂ ਸਦਾ ਸਚੁ ਸਮਾਲੇ॥ ਏਹੁ ਕੁਟੰਬੁ. ਤੂ ਜਿ ਦੇਖਦਾ; ਚਲੈ ਨਾਹੀ ਤੇਰੈ ਨਾਲੇ॥ ਸਾਥਿ ਤੇਰੈ ਚਲੈ ਨਾਹੀ; ਤਿਸੁ ਨਾਲਿ. ਕਿਉ ਚਿਤੁ ਲਾਈਐ॥ ਐਸਾ ਕੰਮੁ ਮੂਲੇ ਨ ਕੀਚੈ; ਜਿਤੁ ਅੰਤਿ ਪਛੋਤਾਈਐ॥ ਸਤਿਗੁਰੂ ਕਾ ਉਪਦੇਸੁ ਸੁਣਿ ਤੂ; ਹੋਵੈ ਤੇਰੈ ਨਾਲੇ॥ ਕਹੈ ਨਾਨਕੁ ਮਨ ਪਿਆਰੇ; ਤੂ ਸਦਾ ਸਚੁ ਸਮਾਲੇ॥ ੧੧॥ ਅਗਮ ਅਗੋਚਰਾ; ਤੇਰਾ ਅੰਤੁ ਨ ਪਾਇਆ॥ ਅੰਤੋ. ਨ ਪਾਇਆ ਕਿਨੈ ਤੇਰਾ; ਆਪਣਾ ਆਪੁ ਤੂ ਜਾਣਹੇ॥ ਜੀਅ ਜੰਤ ਸਭਿ ਖੇਲੁ ਤੇਰਾ; ਕਿਆ ਕੋ. ਆਖਿ ਵਖਾਣਏ॥ ਆਖਹਿ ਤ ਵੇਖਹਿ ਸਭੁ ਤੂਹੈ; ਜਿਨਿ ਜਗਤੁ ਉਪਾਇਆ॥ ਕਹੈ ਨਾਨਕੁ. ਤੂ ਸਦਾ ਅਗੰਮੁ ਹੈ; ਤੇਰਾ ਅੰਤੁ ਨ ਪਾਇਆ॥ ੧੨॥ ਸੁਰਿ ਨਰ ਮੁਨਿ ਜਨ. ਅੰਮ੍ਰਿਤੁ ਖੋਜਦੇ; ਸੁ ਅੰਮ੍ਰਿਤੁ. ਗੁਰ ਤੇ ਪਾਇਆ॥ ਪਾਇਆ ਅੰਮ੍ਰਿਤੁ. ਗੁਰਿ ਕ੍ਰਿਪਾ ਕੀਨੀ; ਸਚਾ ਮਨਿ ਵਸਾਇਆ॥ ਜੀਅ ਜੰਤ ਸਭਿ ਤੁਧੁ ਉਪਾਏ; ਇਕਿ ਵੇਖਿ. ਪਰਸਣਿ ਆਇਆ॥ ਲਬੁ ਲੋਭੁ ਅਹੰਕਾਰੁ ਚੂਕਾ; ਸਤਿਗੁਰੂ ਭਲਾ ਭਾਇਆ॥ ਕਹੈ ਨਾਨਕੁ ਜਿਸ ਨੋ ਆਪਿ ਤੁਠਾ; ਤਿਨਿ. ਅੰਮ੍ਰਿਤੁ ਗੁਰ ਤੇ ਪਾਇਆ॥ ੧੩॥ ਭਗਤਾ ਕੀ; ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ; ਬਿਖਮ ਮਾਰਗਿ ਚਲਣਾ॥ ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ; ਬਹੁਤੁ ਨਾਹੀ ਬੋਲਣਾ॥ ਖੰਨਿਅਹੁ ਤਿਖੀ ਵਾਲਹੁ ਨਿਕੀ; ਏਤੁ ਮਾਰਗਿ ਜਾਣਾ॥ ਗੁਰ ਪਰਸਾਦੀ ਜਿਨੀ ਆਪੁ ਤਜਿਆ; ਹਰਿ ਵਾਸਨਾ ਸਮਾਣੀ॥ ਕਹੈ ਨਾਨਕੁ ਚਾਲ ਭਗਤਾ; ਜੁਗਹੁ ਜੁਗੁ ਨਿਰਾਲੀ॥ ੧੪॥ ਜਿਉ ਤੂ ਚਲਾਇਹਿ. ਤਿਵ ਚਲਹ ਸੁਆਮੀ; ਹੋਰੁ. ਕਿਆ ਜਾਣਾ ਗੁਣ ਤੇਰੇ॥ ਜਿਵ ਤੂ ਚਲਾਇਹਿ. ਤਿਵੈ ਚਲਹ; ਜਿਨਾ ਮਾਰਗਿ ਪਾਵਹੇ॥ ਕਰਿ ਕਿਰਪਾ. ਜਿਨ ਨਾਮਿ ਲਾਇਹਿ; ਸਿ ਹਰਿ ਹਰਿ ਸਦਾ ਧਿਆਵਹੇ॥ ਜਿਸ ਨੋ ਕਥਾ ਸੁਣਾਇਹਿ ਆਪਣੀ; ਸਿ ਗੁਰਦੁਆਰੈ ਸੁਖੁ ਪਾਵਹੇ॥ ਕਹੈ ਨਾਨਕੁ ਸਚੇ ਸਾਹਿਬ; ਜਿਉ ਭਾਵੈ ਤਿਵੈ ਚਲਾਵਹੇ॥ ੧੫॥ ਏਹੁ ਸੋਹਿਲਾ; ਸਬਦੁ ਸੁਹਾਵਾ॥ ਸਬਦੋ ਸੁਹਾਵਾ ਸਦਾ ਸੋਹਿਲਾ; ਸਤਿਗੁਰੂ ਸੁਣਾਇਆ॥ ਏਹੁ ਤਿਨ ਕੈ ਮੰਨਿ ਵਸਿਆ; ਜਿਨ ਧੁਰਹੁ ਲਿਖਿਆ ਆਇਆ॥ ਇਕਿ ਫਿਰਹਿ ਘਨੇਰੇ. ਕਰਹਿ ਗਲਾ; ਗਲੀ. ਕਿਨੈ ਨ ਪਾਇਆ॥ ਕਹੈ ਨਾਨਕੁ ਸਬਦੁ ਸੋਹਿਲਾ; ਸਤਿਗੁਰੂ ਸੁਣਾਇਆ॥ ੧੬॥ ਪਵਿਤੁ ਹੋਏ ਸੇ ਜਨਾ; ਜਿਨੀ ਹਰਿ ਧਿਆਇਆ॥ ਹਰਿ ਧਿਆਇਆ ਪਵਿਤੁ ਹੋਏ; ਗੁਰਮੁਖਿ ਜਿਨੀ ਧਿਆਇਆ॥ ਪਵਿਤੁ ਮਾਤਾ ਪਿਤਾ. ਕੁਟੰਬ ਸਹਿਤ ਸਿਉ; ਪਵਿਤੁ ਸੰਗਤਿ ਸਬਾਈਆ॥ ਕਹਦੇ ਪਵਿਤੁ ਸੁਣਦੇ ਪਵਿਤੁ; ਸੇ ਪਵਿਤੁ. ਜਿਨੀ ਮੰਨਿ ਵਸਾਇਆ॥ ਕਹੈ ਨਾਨਕੁ ਸੇ ਪਵਿਤੁ; ਜਿਨੀ ਗੁਰਮੁਖਿ ਹਰਿ ਹਰਿ ਧਿਆਇਆ॥ ੧੭॥ ਕਰਮੀ. ਸਹਜੁ ਨ ਊਪਜੈ; ਵਿਣੁ ਸਹਜੈ. ਸਹਸਾ ਨ ਜਾਇ॥ ਨਹ ਜਾਇ

ਸਹਸਾ. ਕਿਤੈ ਸੰਜਮਿ; ਰਹੇ ਕਰਮ ਕਮਾਏ॥ ਸਹਸੈ ਜੀਉ ਮਲੀਣੁ ਹੈ; ਕਿਤੁ ਸੰਜਮਿ ਧੋਤਾ ਜਾਏ॥ ਮੰਨੁ ਧੋਵਹੁ. ਸਬਦਿ ਲਾਗਹੁ; ਹਰਿ ਸਿਉ ਰਹਹੁ. ਚਿਤੁ ਲਾਇ॥ ਕਹੈ ਨਾਨਕੁ. ਗੁਰ ਪਰਸਾਦੀ ਸਹਜੁ ਉਪਜੈ; ਇਹ ਸਹਸਾ ਇਵ ਜਾਇ॥ ੧੮॥ ਜੀਅਹੁ ਮੈਲੇ; ਬਾਹਰਹੁ ਨਿਰਮਲ॥ ਬਾਹਰਹੁ ਨਿਰਮਲ. ਜੀਅਹੁ ਤ ਮੈਲੇ; ਤਿਨੀ ਜਨਮੁ ਜੂਐ ਹਾਰਿਆ॥ ਏਹ ਤਿਸਨਾ ਵਡਾ ਰੋਗੁ ਲਗਾ; ਮਰਣੁ ਮਨਹੁ ਵਿਸਾਰਿਆ॥ ਵੇਦਾ ਮਹਿ ਨਾਮੁ ਉਤਮੁ. ਸੋ ਸੁਣਹਿ ਨਾਹੀ; ਫਿਰਹਿ ਜਿਉ ਬੇਤਾਲਿਆ॥ ਕਹੈ ਨਾਨਕੁ ਜਿਨ ਸਚੁ ਤਜਿਆ. ਕੂੜੇ ਲਾਗੇ; ਤਿਨੀ ਜਨਮੁ ਜੂਐ ਹਾਰਿਆ॥ ੧੯॥ ਜੀਅਹੁ ਨਿਰਮਲ; ਬਾਹਰਹੁ ਨਿਰਮਲ॥ ਬਾਹਰਹੁ ਤ ਨਿਰਮਲ. ਜੀਅਹੁ ਨਿਰਮਲ; ਸਤਿਗੁਰ ਤੇ. ਕਰਣੀ ਕਮਾਣੀ॥ ਕੂੜ ਕੀ ਸੋਇ. ਪਹੁਚੈ ਨਾਹੀ; ਮਨਸਾ ਸਚਿ ਸਮਾਣੀ॥ ਜਨਮੁ ਰਤਨੁ ਜਿਨੀ ਖਟਿਆ; ਭਲੇ ਸੇ ਵਣਜਾਰੇ॥ ਕਹੈ ਨਾਨਕੁ ਜਿਨ ਮੰਨੁ ਨਿਰਮਲੁ; ਸਦਾ ਰਹਹਿ ਗੁਰ ਨਾਲੇ॥ ੨੦॥ ਜੇ ਕੋ ਸਿਖੁ; ਗੁਰੂ ਸੇਤੀ ਸਨਮੁਖੁ ਹੋਵੈ॥ ਹੋਵੈ ਤ ਸਨਮੁਖੁ ਸਿਖੁ ਕੋਈ; ਜੀਅਹੁ ਰਹੈ ਗੁਰ ਨਾਲੇ॥ ਗੁਰ ਕੇ ਚਰਨ. ਹਿਰਦੈ ਧਿਆਏ; ਅੰਤਰ ਆਤਮੈ ਸਮਾਲੇ॥ ਆਪੁ ਛਡਿ. ਸਦਾ ਰਹੈ ਪਰਣੈ; ਗੁਰ ਬਿਨੁ ਅਵਰੁ. ਨ ਜਾਣੈ ਕੋਏ॥ ਕਹੈ ਨਾਨਕੁ ਸੁਣਹੁ ਸੰਤਹੁ; ਸੋ ਸਿਖੁ ਸਨਮੁਖੁ ਹੋਏ॥ ੨੧॥ ਜੇ ਕੋ. ਗੁਰ ਤੇ ਵੇਮੁਖੁ ਹੋਵੈ; ਬਿਨੁ ਸਤਿਗੁਰ. ਮੁਕਤਿ ਨ ਪਾਵੈ॥ ਪਾਵੈ ਮੁਕਤਿ ਨ. ਹੋਰ ਥੈ ਕੋਈ; ਪੁਛਹੁ ਬਿਬੇਕੀਆ ਜਾਏ॥ ਅਨੇਕ ਜੂਨੀ. ਭਰਮਿ ਆਵੈ; ਵਿਣੁ ਸਤਿਗੁਰ ਮੁਕਤਿ. ਨ ਪਾਏ॥ ਫਿਰਿ ਮੁਕਤਿ ਪਾਏ. ਲਾਗਿ ਚਰਣੀ; ਸਤਿਗੁਰੂ ਸਬਦੁ ਸੁਣਾਏ॥ ਕਹੈ ਨਾਨਕੁ ਵੀਚਾਰਿ ਦੇਖਹੁ; ਵਿਣੁ ਸਤਿਗੁਰ ਮੁਕਤਿ. ਨ ਪਾਏ॥ ੨੨॥ ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ; ਗਾਵਹੁ ਸਚੀ ਬਾਣੀ॥ ਬਾਣੀ ਤ ਗਾਵਹੁ ਗੁਰੂ ਕੇਰੀ; ਬਾਣੀਆ ਸਿਰਿ ਬਾਣੀ॥ ਜਿਨ ਕਉ ਨਦਰਿ ਕਰਮੁ ਹੋਵੈ; ਹਿਰਦੈ ਤਿਨਾ ਸਮਾਣੀ॥ ਪੀਵਹੁ ਅੰਮ੍ਰਿਤੁ. ਸਦਾ ਰਹਹੁ ਹਰਿ ਰੰਗਿ; ਜਪਿਹੁ ਸਾਰਿਗਪਾਣੀ॥ ਕਹੈ ਨਾਨਕੁ ਸਦਾ ਗਾਵਹੁ; ਏਹ ਸਚੀ ਬਾਣੀ॥ ੨੩॥ ਸਤਿਗੁਰੂ ਬਿਨਾ; ਹੋਰ ਕਚੀ ਹੈ ਬਾਣੀ॥ ਬਾਣੀ ਤ ਕਚੀ. ਸਤਿਗੁਰੂ ਬਾਝਹੁ; ਹੋਰ ਕਚੀ ਬਾਣੀ॥ ਕਹਦੇ ਕਚੇ ਸੁਣਦੇ ਕਚੇ; ਕਚੀਂ ਆਖਿ ਵਖਾਣੀ॥ ਹਰਿ ਹਰਿ ਨਿਤ ਕਰਹਿ ਰਸਨਾ; ਕਹਿਆ ਕਛੂ ਨ ਜਾਣੀ॥ ਚਿਤੁ ਜਿਨ ਕਾ ਹਿਰਿ ਲਇਆ ਮਾਇਆ; ਬੋਲਨਿ ਪਏ ਰਵਾਣੀ॥ ਕਹੈ ਨਾਨਕੁ ਸਤਿਗੁਰੂ ਬਾਝਹੁ; ਹੋਰ ਕਚੀ ਬਾਣੀ॥ ੨੪॥ ਗੁਰ ਕਾ ਸਬਦੁ. ਰਤੰਨੁ ਹੈ; ਹੀਰੇ ਜਿਤੁ ਜੜਾਉ॥ ਸਬਦੁ ਰਤਨੁ ਜਿਤੁ ਮੰਨੁ ਲਾਗਾ; ਏਹੁ ਹੋਆ ਸਮਾਉ॥ ਸਬਦ ਸੇਤੀ ਮਨੁ ਮਿਲਿਆ; ਸਚੈ ਲਾਇਆ ਭਾਉ॥ ਆਪੇ ਹੀਰਾ. ਰਤਨੁ ਆਪੇ; ਜਿਸ ਨੋ ਦੇਇ ਬੁਝਾਇ॥ ਕਹੈ ਨਾਨਕੁ ਸਬਦੁ ਰਤਨੁ ਹੈ; ਹੀਰਾ ਜਿਤੁ ਜੜਾਉ॥ ੨੫॥ ਸਿਵ ਸਕਤਿ. ਆਪਿ ਉਪਾਇ ਕੈ ਕਰਤਾ; ਆਪੇ ਹੁਕਮੁ ਵਰਤਾਏ॥ ਹੁਕਮੁ ਵਰਤਾਏ ਆਪਿ ਵੇਖੈ; ਗੁਰਮੁਖਿ ਕਿਸੈ ਬੁਝਾਏ॥ ਤੋੜੇ ਬੰਧਨ ਹੋਵੈ ਮੁਕਤੁ; ਸਬਦੁ ਮੰਨਿ ਵਸਾਏ॥ ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ; ਏਕਸ ਸਿਉ ਲਿਵ ਲਾਏ॥ ਕਹੈ ਨਾਨਕੁ ਆਪਿ ਕਰਤਾ; ਆਪੇ ਹੁਕਮੁ ਬੁਝਾਏ॥ ੨੬॥ ਸਿਮ੍ਰਿਤਿ ਸਾਸਤ੍ਰ. ਪੁੰਨ ਪਾਪ ਬੀਚਾਰਦੇ; ਤਤੈ ਸਾਰ. ਨ ਜਾਣੀ॥ ਤਤੈ ਸਾਰ. ਨ ਜਾਣੀ ਗੁਰੂ ਬਾਝਹੁ; ਤਤੈ ਸਾਰ. ਨ ਜਾਣੀ॥ ਤਿਹੀ ਗੁਣੀ ਸੰਸਾਰੁ. ਭ੍ਰਮਿ ਸੁਤਾ; ਸੁਤਿਆ ਰੈਣਿ ਵਿਹਾਣੀ॥ ਗੁਰ ਕਿਰਪਾ

ਤੇ. ਸੇ ਜਨ ਜਾਗੇ. ਜਿਨਾ ਹਰਿ ਮਨਿ ਵਸਿਆ; ਬੋਲਹਿ ਅੰਮ੍ਰਿਤ ਬਾਣੀ॥ ਕਹੈ ਨਾਨਕੁ ਸੋ ਤਤੁ ਪਾਏ. ਜਿਸ ਨੋ ਅਨਦਿਨੁ ਹਰਿ ਲਿਵ ਲਾਗੈ; ਜਾਗਤ ਰੈਣਿ ਵਿਹਾਣੀ॥ ੨੭॥ ਮਾਤਾ ਕੇ ਉਦਰ ਮਹਿ. ਪ੍ਰਤਿਪਾਲ ਕਰੇ; ਸੋ ਕਿਉ ਮਨਹੁ ਵਿਸਾਰੀਐ॥ ਮਨਹੁ ਕਿਉ ਵਿਸਾਰੀਐ. ਏਵਡੁ ਦਾਤਾ; ਜਿ ਅਗਨਿ ਮਹਿ. ਆਹਾਰੁ ਪਹੁਚਾਵਏ॥ ਓਸ ਨੋ ਕਿਹੁ ਪੋਹਿ. ਨ ਸਕੀ; ਜਿਸ ਨਉ ਆਪਣੀ ਲਿਵ ਲਾਵਏ॥ ਆਪਣੀ ਲਿਵ ਆਪੇ ਲਾਏ; ਗੁਰਮੁਖਿ ਸਦਾ ਸਮਾਲੀਐ॥ ਕਹੈ ਨਾਨਕੁ ਏਵਡੁ ਦਾਤਾ; ਸੋ. ਕਿਉ ਮਨਹੁ ਵਿਸਾਰੀਐ॥ ੨੮॥ ਜੈਸੀ ਅਗਨਿ ਉਦਰ ਮਹਿ; ਤੈਸੀ ਬਾਹਰਿ ਮਾਇਆ॥ ਮਾਇਆ ਅਗਨਿ ਸਭ ਇਕੋ ਜੇਹੀ; ਕਰਤੈ ਖੇਲੁ ਰਚਾਇਆ॥ ਜਾ ਤਿਸੁ ਭਾਣਾ. ਤਾ ਜੰਮਿਆ; ਪਰਵਾਰਿ ਭਲਾ ਭਾਇਆ॥ ਲਿਵ ਛੁੜਕੀ. ਲਗੀ ਤ੍ਰਿਸਨਾ; ਮਾਇਆ. ਅਮਰੁ ਵਰਤਾਇਆ॥ ਏਹ ਮਾਇਆ. ਜਿਤੁ ਹਰਿ ਵਿਸਰੈ; ਮੋਹੁ ਉਪਜੈ. ਭਾਉ ਦੂਜਾ ਲਾਇਆ॥ ਕਹੈ ਨਾਨਕੁ ਗੁਰ ਪਰਸਾਦੀ. ਜਿਨਾ ਲਿਵ ਲਾਗੀ; ਤਿਨੀ ਵਿਚੇ ਮਾਇਆ ਪਾਇਆ॥ ੨੯॥ ਹਰਿ ਆਪਿ ਅਮੁਲਕੁ ਹੈ; ਮੁਲਿ. ਨ ਪਾਇਆ ਜਾਇ॥ ਮੁਲਿ. ਨ ਪਾਇਆ ਜਾਇ. ਕਿਸੈ ਵਿਟਹੁ; ਰਹੇ ਲੋਕ ਵਿਲਲਾਇ॥ ਐਸਾ ਸਤਿਗੁਰੁ ਜੇ ਮਿਲੈ. ਤਿਸ ਨੋ ਸਿਰੁ ਸਉਪੀਐ; ਵਿਚਹੁ ਆਪੁ ਜਾਇ॥ ਜਿਸ ਦਾ ਜੀਉ ਤਿਸੁ ਮਿਲਿ ਰਹੈ; ਹਰਿ ਵਸੈ ਮਨਿ ਆਇ॥ ਹਰਿ ਆਪਿ ਅਮੁਲਕੁ ਹੈ. ਭਾਗ ਤਿਨਾ ਕੇ ਨਾਨਕਾ; ਜਿਨ ਹਰਿ ਪਲੈ ਪਾਇ॥ ੩੦॥ ਹਰਿ ਰਾਸਿ ਮੇਰੀ; ਮਨੁ ਵਣਜਾਰਾ॥ ਹਰਿ ਰਾਸਿ ਮੇਰੀ. ਮਨੁ ਵਣਜਾਰਾ; ਸਤਿਗੁਰ ਤੇ ਰਾਸਿ ਜਾਣੀ॥ ਹਰਿ ਹਰਿ ਨਿਤ ਜਪਿਹੁ ਜੀਅਹੁ; ਲਾਹਾ ਖਟਿਹੁ ਦਿਹਾੜੀ॥ ਏਹੁ ਧਨੁ ਤਿਨਾ ਮਿਲਿਆ; ਜਿਨ ਹਰਿ ਆਪੇ ਭਾਣਾ॥ ਕਹੈ ਨਾਨਕੁ. ਹਰਿ ਰਾਸਿ ਮੇਰੀ; ਮਨੁ ਹੋਆ ਵਣਜਾਰਾ॥ ੩੧॥ ਏ ਰਸਨਾ. ਤੂ ਅਨ ਰਸਿ ਰਾਚਿ ਰਹੀ; ਤੇਰੀ ਪਿਆਸ. ਨ ਜਾਇ॥ ਪਿਆਸ. ਨ ਜਾਇ ਹੋਰਤੁ ਕਿਤੈ; ਜਿਚਰੁ ਹਰਿ ਰਸੁ ਪਲੈ. ਨ ਪਾਇ॥ ਹਰਿ ਰਸੁ ਪਾਇ ਪਲੈ. ਪੀਐ ਹਰਿ ਰਸੁ; ਬਹੁੜਿ. ਨ ਤ੍ਰਿਸਨਾ ਲਾਗੈ ਆਇ॥ ਏਹੁ ਹਰਿ ਰਸੁ ਕਰਮੀ ਪਾਈਐ; ਸਤਿਗੁਰੁ ਮਿਲੈ ਜਿਸੁ ਆਇ॥ ਕਹੈ ਨਾਨਕੁ. ਹੋਰਿ ਅਨ ਰਸ ਸਭਿ ਵੀਸਰੇ; ਜਾ ਹਰਿ ਵਸੈ ਮਨਿ ਆਇ॥ ੩੨॥ ਏ ਸਰੀਰਾ ਮੇਰਿਆ. ਹਰਿ ਤੁਮ ਮਹਿ ਜੋਤਿ ਰਖੀ; ਤਾ ਤੂ. ਜਗ ਮਹਿ ਆਇਆ॥ ਹਰਿ ਜੋਤਿ ਰਖੀ. ਤੁਧੁ ਵਿਚਿ; ਤਾ ਤੂ. ਜਗ ਮਹਿ ਆਇਆ॥ ਹਰਿ ਆਪੇ ਮਾਤਾ ਆਪੇ ਪਿਤਾ; ਜਿਨਿ ਜੀਉ ਉਪਾਇ. ਜਗਤੁ ਦਿਖਾਇਆ॥ ਗੁਰ ਪਰਸਾਦੀ ਬੁਝਿਆ. ਤਾ ਚਲਤੁ ਹੋਆ; ਚਲਤੁ ਨਦਰੀ ਆਇਆ॥ ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ. ਜੋਤਿ ਰਾਖੀ; ਤਾ ਤੂ. ਜਗ ਮਹਿ ਆਇਆ॥ ੩੩॥ ਮਨਿ ਚਾਉ ਭਇਆ; ਪ੍ਰਭ ਆਗਮੁ ਸੁਣਿਆ॥ ਹਰਿ ਮੰਗਲੁ ਗਾਉ ਸਖੀ; ਗ੍ਰਿਹੁ ਮੰਦਰੁ ਬਣਿਆ॥ ਹਰਿ ਗਾਉ ਮੰਗਲੁ ਨਿਤ ਸਖੀਏ; ਸੋਗੁ ਦੂਖੁ. ਨ ਵਿਆਪਏ॥ ਗੁਰ ਚਰਨ ਲਾਗੇ. ਦਿਨ ਸਭਾਗੇ; ਆਪਣਾ ਪਿਰੁ ਜਾਪਏ॥ ਅਨਹਤ ਬਾਣੀ. ਗੁਰ ਸਬਦਿ ਜਾਣੀ; ਹਰਿ ਨਾਮੁ ਹਰਿ ਰਸੁ ਭੋਗੋ॥ ਕਹੈ ਨਾਨਕੁ ਪ੍ਰਭੁ ਆਪਿ ਮਿਲਿਆ; ਕਰਣ ਕਾਰਣ ਜੋਗੋ॥ ੩੪॥ ਏ ਸਰੀਰਾ ਮੇਰਿਆ. ਇਸੁ ਜਗ ਮਹਿ ਆਇ ਕੈ; ਕਿਆ ਤੁਧੁ ਕਰਮ ਕਮਾਇਆ॥ ਕਿ ਕਰਮ ਕਮਾਇਆ. ਤੁਧੁ ਸਰੀਰਾ; ਜਾ ਤੂ. ਜਗ ਮਹਿ ਆਇਆ॥ ਜਿਨਿ ਹਰਿ

ਤੇਰਾ ਰਚਨੁ ਰਚਿਆ; ਸੋ ਹਰਿ. ਮਨਿ ਨ ਵਸਾਇਆ॥ ਗੁਰ ਪਰਸਾਦੀ ਹਰਿ ਮੰਨਿ ਵਸਿਆ; ਪੂਰਬਿ ਲਿਖਿਆ ਪਾਇਆ॥ ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ; ਜਿਨਿ ਸਤਿਗੁਰ ਸਿਉ. ਚਿਤੁ ਲਾਇਆ॥ ੩੫॥ ਏ ਨੇਤ੍ਰਹੁ ਮੇਰਿਹੋ. ਹਰਿ ਤੁਮ ਮਹਿ. ਜੋਤਿ ਧਰੀ; ਹਰਿ ਬਿਨੁ ਅਵਰੁ. ਨ ਦੇਖਹੁ ਕੋਈ॥ ਹਰਿ ਬਿਨੁ ਅਵਰੁ. ਨ ਦੇਖਹੁ ਕੋਈ; ਨਦਰੀ ਹਰਿ ਨਿਹਾਲਿਆ॥ ਏਹੁ ਵਿਸੁ ਸੰਸਾਰੁ. ਤੁਮ ਦੇਖਦੇ. ਏਹੁ ਹਰਿ ਕਾ ਰੂਪੁ ਹੈ; ਹਰਿ ਰੂਪੁ ਨਦਰੀ ਆਇਆ॥ ਗੁਰ ਪਰਸਾਦੀ ਬੁਝਿਆ. ਜਾ ਵੇਖਾ ਹਰਿ ਇਕੁ ਹੈ; ਹਰਿ ਬਿਨੁ ਅਵਰੁ. ਨ ਕੋਈ॥ ਕਹੈ ਨਾਨਕੁ. ਏਹਿ ਨੇਤ੍ਰ ਅੰਧ ਸੇ; ਸਤਿਗੁਰਿ ਮਿਲਿਐ. ਦਿਬ ਦ੍ਰਿਸਟਿ ਹੋਈ॥ ੩੬॥ ਏ ਸ੍ਰਵਣਹੁ ਮੇਰਿਹੋ; ਸਾਚੈ ਸੁਨਣੈ ਨੋ ਪਠਾਏ॥ ਸਾਚੈ ਸੁਨਣੈ ਨੋ ਪਠਾਏ. ਸਰੀਰਿ ਲਾਏ; ਸੁਣਹੁ ਸਤਿ ਬਾਣੀ॥ ਜਿਤੁ ਸੁਣੀ. ਮਨੁ ਤਨੁ ਹਰਿਆ ਹੋਆ; ਰਸਨਾ ਰਸਿ ਸਮਾਣੀ॥ ਸਚੁ ਅਲਖ ਵਿਡਾਣੀ; ਤਾ ਕੀ ਗਤਿ ਕਹੀ. ਨ ਜਾਏ॥ ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ. ਪਵਿਤ੍ਰ ਹੋਵਹੁ; ਸਾਚੈ ਸੁਨਣੈ ਨੋ ਪਠਾਏ॥ ੩੭॥ ਹਰਿ ਜੀਉ. ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ॥ ਵਜਾਇਆ ਵਾਜਾ ਪਉਣ. ਨਉ ਦੁਆਰੇ ਪਰਗਟੁ ਕੀਏ; ਦਸਵਾ ਗੁਪਤੁ ਰਖਾਇਆ॥ ਗੁਰਦੁਆਰੈ ਲਾਇ ਭਾਵਨੀ; ਇਕਨਾ ਦਸਵਾ ਦੁਆਰੁ ਦਿਖਾਇਆ॥ ਤਹ ਅਨੇਕ ਰੂਪ ਨਾਉ ਨਵ ਨਿਧਿ; ਤਿਸ ਦਾ ਅੰਤੁ. ਨ ਜਾਈ ਪਾਇਆ॥ ਕਹੈ ਨਾਨਕੁ. ਹਰਿ ਪਿਆਰੈ ਜੀਉ. ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ॥ ੩੮॥ ਏਹੁ ਸਾਚਾ ਸੋਹਿਲਾ; ਸਾਚੈ ਘਰਿ ਗਾਵਹੁ॥ ਗਾਵਹੁ ਤ ਸੋਹਿਲਾ ਘਰਿ ਸਾਚੈ; ਜਿਥੈ ਸਦਾ ਸਚੁ ਧਿਆਵਹੇ॥ ਸਚੋ ਧਿਆਵਹਿ ਜਾ ਤੁਧੁ ਭਾਵਹਿ; ਗੁਰਮੁਖਿ ਜਿਨਾ ਬੁਝਾਵਹੇ॥ ਇਹੁ ਸਚੁ ਸਭਨਾ ਕਾ ਖਸਮੁ ਹੈ; ਜਿਸੁ ਬਖਸੇ. ਸੋ ਜਨੁ ਪਾਵਹੇ॥ ਕਹੈ ਨਾਨਕੁ ਸਚੁ ਸੋਹਿਲਾ; ਸਚੈ ਘਰਿ ਗਾਵਹੇ॥ ੩੯॥ ਅਨਦੁ ਸੁਣਹੁ ਵਡਭਾਗੀਹੋ; ਸਗਲ ਮਨੋਰਥ ਪੂਰੇ॥ ਪਾਰਬ੍ਰਹਮੁ ਪ੍ਰਭੁ ਪਾਇਆ; ਉਤਰੇ ਸਗਲ ਵਿਸੂਰੇ॥ ਦੂਖ ਰੋਗ ਸੰਤਾਪ ਉਤਰੇ; ਸੁਣੀ ਸਚੀ ਬਾਣੀ॥ ਸੰਤ ਸਾਜਨ ਭਏ ਸਰਸੇ; ਪੂਰੇ ਗੁਰ ਤੇ ਜਾਣੀ॥ ਸੁਣਤੇ ਪੁਨੀਤ ਕਹਤੇ ਪਵਿਤੁ; ਸਤਿਗੁਰੁ ਰਹਿਆ ਭਰਪੂਰੇ॥ ਬਿਨਵੰਤਿ ਨਾਨਕੁ. ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ॥ ੪੦॥ ੧॥ (੯੧੭)

ਅਨੰਦ ਸਾਹਿਬ ਸੰਪੂਰਨ।

ਭੁਝੰਗੀ ਭੁਝੰਗਣ ਨੂੰ ਵਿਦਿਆ ਕਰ, ਡੋਲੀ 'ਚ ਬੈਠਾ ਕੇ, ਗੁਰ ਫ਼ਤੇਹ ਬੁਲਾਵਣੀ। ਆਪਣੇ ਪਿੰਡ ਆ ਕੇ ਭੁਝੰਗੀ ਭੁਝੰਗਣ ਨੇ ਗੁਰੂ ਜੀ ਅੱਗੇ ਅਤੇ ਮਾਤਾ ਪਿਤਾ ਜੀ ਦੇ ਚਰਨਾਂ 'ਤੇ ਮੱਥਾ ਟੇਕਣਾ। ਬੋਲੋ ਭਾਈ ਜੀ! ਵਾਹਿਗੁਰੂ, ਸਾਖੀ ਵਿਆਹ ਦੀ ਪੂਰੀ ਹੋਈ॥ ੪੩॥

੪. ਵਾਹਿਗੁਰੂ ਗੁਰਪ੍ਰਸਾਦਿ॥ ਪਰਮਪਵਿੱਤ੍ਰ ਪ੍ਰਕਰਮਾਂ ਦੀ ਮਹਾਨਤਾ:-

ਅਨੰਤ ਬ੍ਰਹਮੰਡਾਂ ਦੇ ਕਰਤਾ ਪੁਰਖ ਜੀ ਨੇ, ਸੱਚੇ ਸਤਿਗੁਰਾਂ ਜੀ ਦੇ ਪਰਮਪਵਿੱਤ੍ਰ ਸਰੂਪਾਂ 'ਚ ਅਵਤਾਰ ਧਾਰ ਕੇ, ਅਨੰਦ ਕਾਰਜ ਦੀ ਸ਼ੁਭ ਸੱਚੀ ਸੁਖਦਾਇਕ ਮਰਯਾਦਾ ਆਪ ਹੀ ਕਾਇਮ ਕੀਤੀ ਹੈ ਜੀ। ਵਟਾਲੇ ਸ਼ਹਿਰ ਵਿਖੇ ਪਹਿਲੇ ਪਾਤਿਸਾਹ ਜੀ ਦੇ ਵਿਆਹ ਦੀ ਨਿਸ਼ਾਨੀ ਸ੍ਰੀ ਕੰਧ ਸਾਹਿਬ ਜੀ

ਹਨ, ਜਿੱਥੇ ਸੱਚੇ ਸਤਿਗੁਰਾਂ ਜੀ ਦੀ ਯਾਦਗਾਰ, ਸ੍ਰੀ ਕੰਧ ਸਾਹਿਬ ਜੀ ਸ਼ੀਸ਼ੇ 'ਚ ਸਜਾਏ ਹੋਏ ਹਨ। ਜਿੱਥੇ ਲਾਵਾਂ ਲਈਆਂ ਸਨ, ਉਹ ਬਾਬੇ ਮੂਲਚੰਦ ਜੀ ਦਾ ਘਰ ਸੀ।

ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੂੰ ਅੱਗ ਦੀਆਂ ਪ੍ਰਕਰਮਾਂ ਕਰਨ ਨੂੰ ਕਿਹਾ, ਤਾਂ ਸੱਚੇ ਸਤਿਗੁਰਾਂ ਇਨਕਾਰ ਕੀਤਾ, ਪੰਡਿਤ ਚਰਚਾ 'ਚ ਹਾਰ ਗਏ, ਗੁੱਸੇ 'ਚ ਆ ਕੇ, ਸੱਚੇ ਸਤਿਗੁਰਾਂ ਨੂੰ ਕਾਲਰੀ ਕੰਧ ਕੋਲੇ ਬਿਠਾ ਦਿਤਾ। ਇੱਕ ਵੱਡਭਾਗਣ ਮਾਤਾ ਜੀ ਨੇ ਪਰਮਪੂਜਨੀਕ ਲਾੜੇ ਸਰੂਪ ਸੱਚੇ ਸਤਿਗੁਰਾਂ ਦੇ ਸੁੰਦਰ ਦਰਸ਼ਨ ਕੀਤੇ ਤਾਂ, ਨਾਨਕੁ ਕਹੈ ਸਹੇਲੀਹੋ; ਸਹੁ ਖਰਾ ਪਿਆਰਾ॥ ਅਨੁਸਾਰ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਖਰੇ ਪਿਆਰੇ ਅਤੇ ਖਰੇ ਹੀ ਸੋਹਣੇ ਲੱਗੇ, ਕਿਹਾ, "ਹੇ ਅਨਤ ਕਲਾਵਾਨ ਲਾੜੇ ਜੀ! ਆਪ ਜੀ 'ਤੇ ਕੰਧ ਸੁੱਟਣ ਲੱਗੇ ਹਨ। "ਸੱਚੇ ਸਤਿਗੁਰਾਂ ਕਿਹਾ, "ਮਾਤਾ ਜੀ! ਤੁਸੀਂ ਸੰਸਾ ਨ ਕਰੋ, ਢਹਿ ਜਾਣਗੇ ਕੰਧ ਦੇ ਢਾਹੁਣ ਵਾਲੇ, ਇਹ ਕੰਧ ਹੈ ਸਦਾ ਦੇ ਰਹਿਣ ਵਾਲੀ।" ਸੱਚੇ ਸਤਿਗੁਰਾਂ ਨੇ ਗੁਰਸਬਦ ਲਿਖ ਕੇ, ਉੱਚੀ ਚੌਂਕੀ 'ਤੇ ਗੱਦੀ ਉੱਤੇ ਸਜਾ ਕੇ,

ਉੱਪਰ ਸੁੰਦਰ ਰੁਮਾਲਾ ਪਾ ਕੇ ਮੱਥਾ ਟੇਕਿਆ। ਗੁਰੂ ਸਾਹਿਬ ਜੀ ਨੇ ਆਪਣੇ ਮਹਿਲ, ਪਰਮਪੂਜਨੀਕ ਜਗਤ ਮਾਤਾ ਸੁਲੱਖਣੀ ਜੀ ਨੂੰ ਪੱਲਾ ਫੜਾ ਕੇ ਚਾਰ ਪ੍ਰਕਰਮਾਂ ਕਰਕੇ, ਪਰਮਪਵਿੱਤ੍ਰ ਗੁਰਸਬਦ ਜੀ ਨੂੰ ਮੱਥਾ ਟੇਕਿਆ ਅਤੇ ਟਿਕਾਇਆ। ਸੱਚੇ ਸਤਿਗੁਰਾਂ ਨੇ ਮਹਾਨ ਕ੍ਰਿਪਾ ਕਰਕੇ, ਅੱਗ ਦੀਆਂ ਪ੍ਰਕਰਮਾਂ ਕਰਨੀਆਂ ਬੰਦ ਕਰ ਦਿਤੀਆਂ।

ਗੁਰਪ੍ਰਸਾਦਿ॥ ੧੫੯੬ ਬਿ: ਨੂੰ ਵਾਹਿਗੁਰੂ ਮਹੱਲੇ ਪਹਿਲੇ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਜੀ ਵਿਖੇ ਸਤਿਗੁਰੂ ਦੂਜੇ ਪਾਤਿਸਾਹ ਜੀ ਨੂੰ ਗੁਰਤਾ ਗੱਦੀ ਦੇਣ ਸਮੇਂ, ਤਿੰਨ ਪ੍ਰਕਰਮਾਂ ਕਰਕੇ ਪੰਜ ਪੈਸੇ ਨਾਰੀਅਲ ਸਾਹਮਣੇ ਰੱਖ ਕੇ ਮੱਥਾ ਟੇਕਿਆ ਅਤੇ ਸਤਿਸੰਗਤ ਜੀ ਤੋਂ ਟਿਕਾਇਆ। ਉਸ ਤੋਂ ਮਗਰੋਂ ਇਸੇ ਤਰ੍ਹਾਂ ਗੁਰਤਾ ਦੇਣ ਸਮੇਂ ਪ੍ਰਕਰਮਾਂ ਅਤੇ ਭੇਟਾ ਰੱਖ ਕੇ ਮੱਥਾ ਟੇਕਦੇ ਅਤੇ ਟਿਕਾਉਂਦੇ ਰਹੇ। ਆਪਣੇ ਇਸਟ ਦੇਵ ਜੀ ਦੀ ਖ਼ੁਸ਼ੀ ਲੈਣ ਲਈ ਤਮਾਮ ਪ੍ਰੇਮੀ ਜਨ ਪ੍ਰਕਰਮਾਂ ਕਰਦੇ ਹਨ, ਸੋ ਨਿਤਾ-ਪ੍ਰਤੀ ਸਤਿਗੁਰੂ ਗ੍ਰੰਥ ਸਾਹਿਬ ਜੀ ਦੀਆਂ ਘੱਟ ਤੋਂ ਘੱਟ ਪੰਜ ਪ੍ਰਕਰਮਾਂ ਕਰਨੀਆਂ ਚਾਹੀਦੀਆਂ ਹਨ ਅਤੇ ਪੰਜੇ ਵਾਰੀ ਡੰਡਉਤ ਕੀਤੀ ਜਾਵੇ ਤਾਂ ਵੱਡਾ ਭਾਰੀ ਪੁੰਨ ਫ਼ਲ ਮਿਲੇ ਜੀ। ਦੇਸ਼ ਪ੍ਰਦੇਸ਼ ਅੰਦਰ ਜੇਕਰ ਸ੍ਰੀ ਗੁਰਦੁਆਰੇ ਸਾਹਿਬ ਜੀ ਨ ਜਾ ਸਕਦੇ ਹੋਈਏ, ਤਾਂ ਘਰੇ ਹੀ ਪੋਥੀਆਂ ਨੂੰ ਪ੍ਰਕਰਮਾਂ ਅਤੇ ਡੰਡਉਤ ਬੰਦਨਾਂ ਕਰਨੀਆਂ ਚਾਹੀਦੀਆਂ ਹਨ, ਡੰਡਉਤ ਕਰਕੇ ਗੁਰਫ਼ਤੇਹ ਬੁਲਾਉ। ਸ਼ੁਭ ਅਨੰਦ ਕਾਰਜ ਸਮੇਂ ਅੰਮ੍ਰਿਤ ਰੂਪ ਕੀਰਤਨ ਅਤੇ ਗੁਰਬਾਣੀ ਪੜ੍ਹਨ ਦਾ ਹੁਕਮ ਦਿਤਾ ਹੈ। ਇਸ ਲਈ ਇਸ ਮਰਯਾਦਾ ਨੂੰ ਮੰਨਣ ਵਾਲਿਆਂ ਦੇ, ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਹੋਣਗੇ ਜੀ। ਕਾਜੀਆ ਬਾਮਣਾ ਕੀ ਗਲ ਥਕੀ; ਅਗਦੁ ਪੜੈ ਸੈਤਾਨੁ ਵੇ ਲਾਲੋ॥ ਅਨੁਸਾਰ ਬਹੁਤੇ ਲੋਕ ਸੱਚੇ ਸਤਿਗੁਰਾਂ ਦੀ ਸ਼ੁਭ ਮਰਯਾਦਾ ਤਿਆਗ ਕੇ, ਸ਼ੈਤਾਨਾਂ ਵਾਲਾ ਕੰਮ ਕਰਕੇ ਕੋਰਟ ਵਿੱਚ ਜਾਂ ਓਦਾਂ ਹੀ ਚੁੰਨੀ ਪਾ ਕੇ ਲੈ

ਆਉਂਦੇ ਹਨ। ਪਿਆਰੇ ਗੁਰਸਿੱਖ ਪ੍ਰੇਮੀ ਇਹ ਮਰਯਾਦਾ ਪੜ੍ ਕੇ, ਉਨ੍ਹਾਂ ਕੁਰਾਹੇ ਪਿਆਂ ਨੂੰ ਸਮਝਾਉਣ ਜੀ। ਗੁਰੂ ਮਰਯਾਦਾ ਦੇ ਬੇਅੰਤ ਹੀ ਲਾਹੇ ਹਨ।

ਜੇ ਕੋਈ ਕਹੇ ਪ੍ਰਕਰਮਾਂ ਨਹੀਂ ਕਰਨੀਆਂ ਚਾਹੀਦੀਆਂ ਤਾਂ ਪ੍ਰਕਰਮਾਂ ਸਮੇਂ ਸਿਆਣੇ ਪਤਿਵੰਤੇ ਪ੍ਰੇਮੀ ਸਿੱਖ ਮੌਕੇ ਦੀ ਸੰਭਾਲ ਕਰਨ, ਭਾਈ! ਸੱਚੇ ਸਤਿਗੁਰਾਂ ਦੀ ਹਜ਼ੂਰੀ 'ਚ ਹਾਸਾ ਮਜ਼ਾਕ ਨਹੀਂ ਕਰਨਾ, ਪੂਰਨ ਸ਼ਰਧਾ ਸਹਿਤ ਅਦਬ ਸਤਿਕਾਰ ਕਰੋ। ਸੋ ਗ਼ਲਤੀ ਨੂੰ ਦੂਰ ਕਰਨਾ ਹੈ, ਕਮਜ਼ੋਰੀ ਤਿਆਗਣੀ ਹੈ, ਮਰਯਾਦਾ ਨਹੀਂ ਤਿਆਗਣੀ, ਅਨਤਕਲਾਵਾਨ ਸਤਿਗੁਰੂ ਸਾਹਿਬ ਜੀ ਦੀ ਪ੍ਰਸੰਨਤਾ ਲੈਣੀ ਹੈ।

ਵਾਹਿਗੁਰੂ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੀ ਪਿਆਰੀ ਬੱਚੀ ਬੀਬੀ ਭਾਨੀ ਜੀ ਦੇ ਸ਼ੁਭ ਅਨੰਦ ਸਮੇਂ, ਸੰਪੂਰਨ ਸ੍ਰੀ ਅਨੰਦ ਸਾਹਿਬ ਜੀ ਪੜ੍ਹੇ, ਗੁਰਬਾਣੀ ਜੀ ਦੀਆਂ ਪ੍ਰਕਰਮਾਂ ਕਰਾਈਆਂ। ਵਾਹਿਗੁਰੂ॥ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਹਰੀਪੁਰ ਰਿਆਸਤ ਦੇ ਰਾਜੇ ਦੀ ਕਮਲ਼ੀ ਰਾਣੀ ਦਾ ਅਨੰਦ ਕਾਰਜ, ਆਪਣੇ ਪ੍ਰੇਮੀ ਭਗਤ ਸੱਚਣਸੱਚ ਨਾਲ ਕੀਤਾ ਤੇ ਸ੍ਰੀ ਗੁਰਬਾਣੀ ਜੀ ਦੀਆਂ ਪ੍ਰਕਰਮਾਂ ਕਰਾਈਆਂ।

ਵਾਹਿਗੁਰੂ॥ ਸਤਿਗੁਰੂ ਪੰਜਵੇਂ ਪਾਤਿਸਾਹ ਜੀ ਨਿਤਾਪ੍ਰਤੀ ਸ੍ਰੀ ਦਰਬਾਰ ਸਾਹਿਬ ਜੀ ਦੀਆਂ ਪ੍ਰਕਰਮਾਂ ਕਰਕੇ ਇੱਕ ਵੱਡੀ ਪ੍ਰਕਰਮ ਸ੍ਰੋਵਰ ਸਾਹਿਬ ਜੀ ਦੀ ਭੀ ਬੜੇ ਹੀ ਅਦਬ ਸਤਿਕਾਰ ਪਿਆਰ ਨਾਲ ਕਰਦੇ ਸਨ। ਪ੍ਰਕਰਮਾਂ ਕਰਨ ਦਾ ਭਾਵ ਹੈ ਤਨ ਮਨ ਧਰ ਸਿਰ ਸੱਚੇ ਸਤਿਗੁਰਾਂ ਤੋਂ ਕੁਰਬਾਨ ਕਰਨਾ ਹੈ। ਯਥਾ:- ਵਾਰੀ ਫੇਰੀ ਸਦਾ ਘੁਮਾਈ; (ਵਾਰੀ)ਵਾਰਨੇ ਕੁਰਬਾਨ ਜਾਣਾ, ਉਦਾਲੇ (ਫੇਰੀ)ਫਿਰਨਾ ਭਾਵ ਪ੍ਰਕਰਮਾਂ ਕਰਨੀਆਂ ਸਦਾ ਵਾਸਤੇ ਉਦਾਲੇ (ਘੁਮਾਈ)ਘੁੰਮਣਾ। ਸੋ ਭਾਈ! ਭੁਝੰਗੀ ਭੁਝੰਗਣ ਨੇ ਭੀ ਗੁਰੂ ਸਾਹਿਬ ਜੀ ਤੋਂ ਤਨ ਮਨ ਧਨ ਨਿਸ਼ਾਵਰ ਕਰਨਾ ਹੈ। ਸੱਚੇ ਸਤਿਗੁਰੂ ਪੰਜਵੇ ਛੇਵੇਂ ਸੱਤਵੇਂ ਨੌਵੇਂ ਦਸਵੇਂ ਪਾਤਿਸ਼ਾਹ ਜੀ ਅਤੇ ਸਮੂੰਹ ਸਿੱਖ ਸਿੱਖਣੀਆਂ ਜੀ ਦੇ ਅਨੰਦ ਕਾਰਜ, ਲਾਵਾਂ ਪ੍ਰਕਰਮਾਂ ਸਹਿਤ ਹੀ ਹੋਏ ਹਨ ਜੀ।

ਵਾਹਿਗੁਰੂ॥ ਭੁਝੰਗਣ ਜਾਂ ਭੁਝੰਗੀ ਦੇ ਲੰਙੇ ਹੋਣ ਤੋਂ, ਪ੍ਰਕਰਮਾਂ ਨ ਕਰਨ ਤੋਂ, ਪ੍ਰਕਰਮਾਂ ਨ ਕਰਨ ਦਾ ਗ਼ਲਤ ਰਿਵਾਜ ਪੈ ਗਿਆ। ਅਨੰਦ ਕਾਰਜ ਸਮੇਂ, ਚਾਰ ਲਾਵਾਂ, ਚਾਰ ਹੀ ਪ੍ਰਕਰਮਾਂ ਕਰਨੀਆਂ, ਇਹ ਧੁਰਾਂ ਦੀ ਸੱਚੀ ਮਰਯਾਦਾ ਹੈ ਜੀ। ਪਰਮਪੂਜਨੀਕ ਦਸੇ ਹੀ ਸੱਚੇ ਸਤਿਗੁਰਾਂ ਜੀ ਨੇ ਗੁਰਤਾ ਦੇ ਕੇ, ਪ੍ਰਕਰਮਾਂ ਕਰਕੇ ਮੱਥਾ ਟੇਕਿਆ ਹੈ। ਤਮਾਮ ਪ੍ਰੇਮੀਂ ਸਿੱਖ, ਸੱਚੇ ਸਤਿਗੁਰਾਂ ਦੀਆਂ ਪੰਜ ਪ੍ਰਕਰਮਾਂ ਕਰਕੇ ਡੰਡਉਤ ਕਰਦੇ ਸਨ। ਪੂਰਨ ਸੰਤ ਬਾਬਾ ਗੁਰਬਚਨ ਸਿੰਘ ਸਾਹਿਬ ਖ਼ਾਲਸਾ ਜੀ, ਪੰਜ ਪ੍ਰਕਰਮਾਂ ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਅਤੇ ਪੰਜ ਪ੍ਰਕਰਮਾਂ ਸ੍ਰੀ ਨਿਸ਼ਾਨ ਸਾਹਿਬ ਜੀ ਦੀਆਂ ਨਿਤਾਪ੍ਰਤੀ ਹੀ ਕਰਦੇ। ਸ੍ਰੀ ਸੱਚਖੰਡ ਸਾਹਿਬ ਜੀ ਨੂੰ ਜਾਣ ਤੋਂ ਪਹਿਲੇ ਦਿਨ, ਸ਼ਾਮ ਦੀ ਕਥਾ ਤੋਂ ਮਗਰੋਂ, ਮਹਾਂਪੁਰਖਾਂ ਨੇ ਅਣਗਿਣਤ ਹੀ ਪ੍ਰਕਰਮਾਂ ਕੀਤੀਆਂ। ਪ੍ਰਕਰਮਾਂ ਕਰਨ ਦਾ ਭਾਵ ਤਨ ਮਨ ਧਨ ਸਿਰ ਸੱਚੇ ਸਤਿਗੁਰਾਂ ਜੀ ਤੋਂ

ਕੁਰਬਾਨ ਕਰਨਾ ਹੈ ਜੀ। ਪ੍ਰੇਮੀ, ਸੱਚੇ ਸਤਿਗੁਰਾਂ ਜੀ ਦੀਆਂ ਪ੍ਰਕਰਮਾਂ ਪੂਜਨ ਕਰਕੇ ਪਰਮ ਪ੍ਰਸੰਨਤਾ ਲੈਂਦੇ ਹਨ, ਜਿਸ ਕਰਕੇ ਸਤਿਗੁਰੂ ਸਾਹਿਬ ਜੀ ਆਪਣੇ ਪ੍ਰੇਮੀ ਦੇ ਅੰਦਰ ਬਾਹਰ ਗੁਰਬਾਣੀ ਦੀ ਵਰਖਾ ਕਰਦੇ ਹਨ, ਉਸ ਦੇ ਦਿਲ਼ ਦਿਮਾਗ਼ ਰੋਮ ੨ ਚ ਗੁਰਬਾਣੀ ਭੇਜਦੇ ਹਨ, ਲੋਕ ਪ੍ਰਲੋਕ 'ਚ ਸਹਾਇਤਾ ਕਰਦੇ ਹਨ।

ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਸੱਚਖੰਡ ਵਿਖੇ, ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦਿੰਦਿਆਂ ਤਿੰਨ ਪ੍ਰਕਰਮਾਂ ਕੀਤੀਆਂ। ਪ੍ਰਕਰਮਾਂ ਕਰਨ ਨਾਲ ਚਰਨ ਪਵਿੱਤ੍ਰ ਸਫ਼ਲੇ ਹੁੰਦੇ ਹਨ। ਯਥਾ:- ਹਸਤ ਅਮੋਲ ਗੁਰਦੇਵ ਸੇਵ ਕੈ ਸਫਲ; ਚਰਨ ਅਮੋਲ ਪਰਦਛਨਾ ਕਰਨ ਕੈ॥ (ਕਬਿਤ ੧੭)ਵਾਰੀ ਫੇਰੀ ਸਦਾ ਘੁਮਾਈ; ਕਵਨੁ ਅਨੂਪੁ ਤੇਰੋ ਠਾਉ॥ )ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ; ਸਫਲ ਚਰਨ ਪਰਦਛਨਾ ਕੋ ਪੌਈਐ॥ (ਕਬਿਤ ੪੯੯)ਜਿਹੜਾ ਪ੍ਰੇਮੀ ਰਹਿਤ 'ਚ ਤਿਆਰ ਬਰ ਤਿਆਰ ਹੋਵੇ, ਉਹ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀਆਂ ਪ੍ਰਕਰਮਾਂ ਕਰ ਸਕਦਾ ਹੈ।

ਵਾਹਿਗੁਰੂ॥ ਅੰਮ੍ਰਿਤ ਰੂਪ ਕਥਾ ਕੀਰਤਨ ਦੇ ਸਮਾਗਮ ਤੋਂ ਬਾਅਦ, ਪੰਜ ਵਾਰੀ ਕੇਵਲ

ਸਾਰੀਆਂ ਮਾਈਆਂ ਉਸ ਤੋਂ ਮਗਰੋਂ ਪੰਜ ਵਾਰੀ ਸਮੂੰਹ ਸਿੰਘ, ਗੱਜ ਕੇ ਰੋਮ ੨ ਦੇ ਪਿਆਰ ਨਾਲ ਜਾਪ ਕਰਦਿਆਂ, ਜੈਕਾਰੇ ਹੀ ਜੈਕਾਰੇ ਗੱਜਾਉਂਦਿਆਂ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੀਆਂ ਵਾਰੋ ਵਾਰੀ ਪ੍ਰਕਰਮਾਂ ਕਰਨ ਤਾਂ ਬੜਾ ਭਾਰੀ ਪੁੰਨ ਉਤਸ਼ਾਹ ਅਨੰਦ ਪ੍ਰਾਪਤ ਹੋਵੇ ਜੀ। ਓਸ ਸਮੇਂ ਪਰਮਪੂਜਨੀਕ ਬ੍ਰਹਮ ਸਰੂਪ ਸਤਿਗੁਰੂ ਸਾਹਿਬ ਜੀ 'ਤੇ ਫੁੱਲਾਂ ਦੀ ਵਰਖਾ ਭੀ ਕੀਤੀ ਜਾਵੇ ਜੀ। ਇਉਂ ਹੀ ਸ੍ਰੀ ਨਿਸ਼ਾਨ ਸਾਹਿਬ ਜੀ ਦੀਆਂ ਪੰਜ ਪ੍ਰਕਰਮਾਂ ਕਰਨ। ਇਕੱਠਿਆਂ ਮਿਲ ਕੇ ਜਾਪ ਅਤੇ ਪ੍ਰਕਰਮਾਂ ਕਰਨ ਤਾਂ ਬਹੁਤ ਭਾਰੀ ਫ਼ਲ ਹੈ। ਸ੍ਰੀ ਸਤਿਗੁਰੂ ਸਾਹਿਬ ਜੀ ਦਾ ਪ੍ਰੇਮ ਸਤਿਕਾਰ ਅਤੇ ਆਪੋ ਵਿੱਚੀਂ ਪ੍ਰੇਮ ਵਧਦਾ ਹੈ। ਗੁਰੂ ਗ੍ਰੰਥ ਸਾਹਿਬ ਜੀ, ਨਿਸ਼ਾਨ ਸਾਹਿਬ ਜੀ, ਸ੍ਰੀ ਗੁਟਕੇ ਪੋਥੀ ਸਾਹਿਬ ਜੀ ਆਦਿ ਦੀਆਂ ਪ੍ਰਕਰਮਾਂ ਕਰਨ ਸਮੇਂ, ਸੱਜੇ ਪਾਸੇ ਹੋਣੇ ਚਾਹੀਦੇ ਹਨ।

ਵਾਹਿਗੁਰੂ॥ ਅਨੰਦ ਕਾਰਜ ਸਮੇਂ ਇੱਕੋ ਵਾਰੀ ਵੱਧ ਤੋਂ ਵੱਧ ਜੋੜੇ ਬਿਠਾ ਕੇ ਅਨੰਦ ਕਾਰਜ ਹੋ ਸਕਦੇ ਹਨ। ਇਹ ਵਹਿਮ ਨਹੀਂ ਕਰਨਾ ਕਿ ਕੇਵਲ ਇੱਕੋ ਹੀ ਅਨੰਦ ਕਾਰਜ ਹੋ ਸਕਦਾ ਹੈ, ਸਾਰਿਆਂ ਲਈ ਅੰਮ੍ਰਿਤ ਰੂਪ ਲਾਵਾਂ ਇੱਕੋ ਵਾਰੀ ਹੀ ਪੜ੍ਹਨੀਆਂ, ਸਾਰੇ ਜੋੜੇ ਇਕੱਠੇ ਪ੍ਰਕਰਮਾਂ ਕਰਨ ਜੀ। ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦਾ ਪਹਿਲਾ ਜੰਗ ਜਿੱਤ ਕੇ, ਪਰਮਪੂਜਨੀਕ ਛੇਵੇਂ ਪਾਤਿਸ਼ਾਹ ਜੀ ਨੇ ਪਿੰਡ ਝਬਾਲ਼ ਜਾ ਕੇ, ੨੬ ਜੇਠ ਨੂੰ ਆਪਣੀ ਅਤੀ ਪਿਆਰੀ ਬੱਚੀ ਬੀਬੀ ਵੀਰੋ ਜੀ ਦਾ ਸ਼ੁਭ ਅਨੰਦ ਕਾਰਜ ਕੀਤਾ। ਹੁਣ ਭੀ ਉਸ ਅਸਥਾਨ 'ਤੇ ੨੬ ਜੇਠ ਨੂੰ ਬਹੁਤ ਭਾਰੀ ਮਹਾਤਮ ਸਮਝ ਕੇ, ਪ੍ਰਕਰਮਾਂ ਸਹਿਤ ਬਹੁ ਗਿਣਤੀ ਚ ਅਨੰਦ ਕਾਰਜ ਹੁੰਦੇ ਹਨ। ਬਹੁਤੇ ਬੱਚੇ ਬੱਚੀਆਂ ਦੇ ਇਕੱਠੇ ਅਨੰਦ ਕਾਰਜ ਹੋਣ, ਨਾਲੇ ਪੁੰਨ ਨਾਲੇ ਫਲੀਆਂ, ਕੈਸੀ ਸੁੰਦਰ ਸ਼ਾਨ ਬਣੇ ਜੀ, ਨਾਲੇ ਕਿਸੇ 'ਤੇ ਬੋਝ ਭੀ ਨਾ ਹੋਵੇ। ਦੋਹਾਂ ਤਰਫ਼ਾਂ ਤੋਂ ਗੁਰਸਿੱਖ ਸ਼ੁਭ ਵੀਚਾਰ ਕਰਨ, ਜਿੱਥੇ ਗੁਰਪੁਰਬਾਂ 'ਤੇ ਦੀਵਾਨ ਸਮਾਗਮ ਹੁੰਦੇ

ਹਨ, ਉੱਥੇ ਬਹੁ ਗਿਣਤੀ 'ਚ ਬੱਚੇ ਬੱਚੀਆਂ ਦੇ ਅਨੰਦ ਕਾਰਜ ਇੱਕੋ ਵਾਰੀ ਕੀਤੇ ਜਾਣ। ਮਹਿੰਗਾਈ ਕਰਕੇ ਮਾਪੇ ਪ੍ਰੇਸ਼ਾਨ ਹਨ, ਇਨ੍ਹਾਂ 'ਤੇ ਤਰਸ ਕਰੋ, ਗੁਰੂ ਮਰਯਾਦਾ ਅਨੁਸਾਰ ਨਿਹਾਲ ਹੋਵੋ,

੫. ਗੁਰਪ੍ਰਸਾਦਿ ਵਾਹਿਗੁਰੂ॥ ਸਦਾ ਲਈ ਘੁੰਢ ਨਹੀਂ ਕੱਢਣਾ:- ਰਹੁ ਰਹੁ ਰੀ ਬਹੁਰੀਆ; ਘੂੰਘਟੁ ਜਿਨਿ ਕਾਢੈ॥ ਅੰਤ ਕੀ ਬਾਰ; ਲਹੈਗੀ ਨ ਆਢੈ॥ ਸ੍ਰੀ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- (ਰੀ)ਹੇ (ਬਹੁਰੀਆ) ਬਹੂ! ਤੂੰ (ਘੂੰਘਟੁ)ਘੁੰਢ (ਜਿਨਿ)ਮਤ (ਕਾਢੈ)ਕੱਢਣਾ ਕਰ। ਘੁੰਢ ਕੱਢਣੋ (ਰਹੁ)ਰਹਿਣਾ ਕਰ (ਰਹੁ)ਰਹਿਣਾ ਕਰ ਭਾਵ ਉੱਕਾ ਹੀ ਨ ਘੁੰਢ ਕੱਢ। ਅੰਤ (ਕੀ)ਦੀ (ਬਾਰ)ਵਾਰੀ ਭਾਵ ਅੰਤ ਸਮੇਂ ਇਸ ਘੁੰਢ ਕੱਢੇ ਦਾ ਮੁੱਲ (ਆਢੈ) ਅੱਧੀ ਦਮੜੀ ਭੀ (ਨ)ਨਹੀਂ (ਲਹੈਗੀ)ਲਵੇਂਗੀ। ਗੁਰਦੇਵ ਮਾਤਾ ਗੁਰਦੇਵ ਪਿਤਾ; ਸਤਿਗੁਰੂ ਸਾਹਿਬ ਜੀ ਅੱਗੇ ਘੁੰਢ ਕੱਢ ਕੇ ਨਹੀਂ ਬੈਠਣਾ, ਰੋਮ ੨ ਦੇ ਪੂਰਨ ਪਿਆਰ ਸਤਿਕਾਰ ਨਮਸਕਾਰ ਸਹਿਤ, ਸੱਚੇ ਸਤਿਗੁਰਾਂ ਦੇ ਸੱਚੇ ਦਰਸ਼ਨ ਹੀ ਕਰਨੇ ਚਾਹੀਦੇ ਹਨ ਜੀ। ਇੱਕ ਵਾਰੀ ਹਰੀਪੁਰੀਏ ਹਰੀਸੈਨ ਦੀ ਛੋਟੀ ਰਾਣੀ, ਸਤਿਗੁਰੂ ਤੀਜੇ ਪਾਤਿਸਾਹ ਜੀ ਦੇ ਸਾਹਮਣੇ ਜਾ ਕੇ ਘੁੰਢ ਕੱਢ ਕੇ ਹੱਸੀ, ਤਾਂ ਆਪ ਜੀ ਨੇ ਕਿਹਾ, "ਜੇ ਗੁਰੂ ਪਿਤਾ ਪਾਸ ਆ ਕੇ ਘੁੰਢ ਹੀ ਕੱਢਣਾ ਸੀ, ਤਾਂ ਕਮਲ਼ੀ ਲੈਣ ਕੀ ਆਈ ਹੈ?"ਤਾਂ ਰਾਣੀ ਉਸੇ ਟਾਈਮ ਹੀ ਕਮਲ਼ੀ ਹੋ ਗਈ ਜੀ। ਯਥਾ:- ਗਿਰਿ ਬਸੁਧਾ ਜਲ ਪਵਨ ਜਾਇਗੋ; ਇਕਿ ਸਾਧ ਬਚਨ ਅਟਲਾਧਾ॥

੬. ਸਾਹਾ ਸੋਧਣ ਬਾਰੇ ਸ਼ੁਭ ਵੀਚਾਰ, ਅਰਦਾਸ:- :- ਵਿਆਹ ਦੇ ਦਿਨ ਦੀ ਅਰਦਾਸਿ ਕਰਕੇ, ਸ੍ਰੀ ਮੁਖਵਾਕ ਲੈ ਕੇ, ਸਾਹਾ ਗਣਹਿ; ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥ ਅਨੁਸਾਰ ਸਾਹੇ ਚਿੱਠੀ 'ਤੇ ੧ੴ ਸਤਿਗੁਰ ਪ੍ਰਸਾਦਿ॥ ਲਿਖ ਕੇ ਸਾਹਾ ਸੋਧਣਾ, ਭਾਵ ਵਿਆਹ ਦਾ ਦਿਨ ਰੱਖ ਲੈਣਾ। ਗਰਮੀ ਸਰਦੀ ਵਰਖਾ ਸਰਕਾਰੀ ਛੁੱਟੀਆਂ ਆਦਿ ਦਾ ਖ਼ਿਆਲ ਕਰਕੇ ਵਿਆਹ ਰੱਖਣਾ, ਜਿਵੇਂ ਆਮ ਵਿਆਹ ਸਰਕਾਰੀ ਛੁਟੀ ਵਾਲੇ ਦਿਨ ਠੀਕ ਆਉਂਦੇ ਹਨ, ਪਰ ਪੱਤ੍ਰੀ ਦੇ ਹਿਸਾਬ ਨਾਲ ਦਿਨ ਅੱਗੇ ਪਿੱਛੇ ਆਵੇਗਾ, ਜੋਤਸ਼ ਪੱਤ੍ਰੀ ਲਗਨ ਸ਼ਗਨ ਅਪਸ਼ਗਨ ਆਦਿ ਭਰਮ ਵਹਿਮ ਨਹੀਂ ਕਰਨੇ। ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾ, ਹੋਰ ਕਿਸੇ ਨੂੰ ਨਹੀਂ ਮੰਨਣਾ, ਚਾਨਣ ਪੱਖ ਹੋਵੇ ਤਾਂ ਹਨ੍ਹੇਰੇ ਤੋਂ ਬਚਾਅ ਰਹਿੰਦਾ ਹੈ।

ਭਾਈ ਗੁਰਦਾਸ ਸਾਹਿਬ ਜੀ ਭੀ ਥਿੱਤ ਵਾਰ, ਕੱਤੇ ਪੋਹ ਚੇਤ ਮਹੀਨੇ, ਹੋਲੀਆਂ ਨਰਾਤੇ ਆਦਿ ਭਰਮਾਂ ਦੀ ਨਿਵਿਰਤੀ ਕਰਦੇ ਹਨ। ਸਜਾ ਖਬਾ ਸਉਣੁ; ਨ ਮੰਨਿ ਵਸਾਇਆ। ਨਾਰਿ ਪੁਰਖ ਨੋ ਵੇਖਿ; ਨ ਪੈਰੁ ਹਟਾਇਆ। ਭਾਖ ਸੁਭਾਖ ਵੀਚਾਰਿ; ਨ ਛਿਕ ਮਨਾਇਆ। ਦੇਵੀ ਦੇਵ ਨ ਸੇਵ; ਨ ਪੂਜ ਕਰਾਇਆ। ਭੰਭਲ ਭੂਸੇ ਖਾਇ; ਨ ਮਨ ਭਰਮਾਇਆ। ਗੁਰਸਿਖ ਸਚਾ ਖੇਤੁ; ਬੀਜ ਫਲਾਇਆ॥ ੮॥ (ਵਾਰ ੨੦) ਸਿਖ ਅਨਿਕ ਪੰਡਿਤ ਦਿਖ ਐਸੇ॥ ਰਾਤ ਤਿਥ ਵਾਰ ਨ ਮਾਨੈ

ਕੈਸੇ॥ ਏਕ ਭਰੋਸਾ ਪ੍ਰਭੂ ਕਾ ਪਾਇ॥ ਤਯਾਗ ਲਗਨ ਅਰਦਾਸਿ ਕਰਾਏ॥ (ਗੁਰ ਬਿਲਾਸ ਪਾਤਸ਼ਾਹੀ ਛੇਵੀਂ)ਠੰਢ ਗਰਮੀ ਵਰਖਾ ਦੇਸ਼ 'ਚ ਗੜਬੜ ਹੋਵੇ, ਜ਼ਿਆਦਾ ਕੰਮ ਦੇ ਦਿਨ ਹੋਣ, ਚਾਨਣ ਪੱਖ ਵੀਚਾਰ ਕੇ ਦਿਨ ਰੱਖਿਆ ਜਾਵੇ। ਰੁੱਤਾਂ ਥਿੱਤਾਂ ਦਿਨ ਸਭ ਹੀ ਚੰਗੇ ਹਨ, ਜਿਨ੍ਹਾਂ 'ਚ ਸੱਚੇ ਪ੍ਰੇਮ ਨਾਲ ਸੱਚੇ ਦਾ ਜਾਪ ਕਰਕੇ, ਸ਼ੁਭ ਕੰਮ ਕਾਜ ਕੀਤੇ ਜਾਣ। ਸਚੁ ਵੇਲਾ ਮੂਰਤੁ ਸਚੁ; ਜਿਤੁ ਸਚੇ ਨਾਲਿ ਪਿਆਰੁ॥ ਸਾਰਿਆਂ ਸਮਿਆਂ ਰੁੱਤਾਂ ਥਾਵਾਂ 'ਤੇ ਕਰਤਾ ਪੁਰਖੁ ਸੱਚੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਅਬਿਨਾਸੀ ਜੋਤਿ ਵਰਤ ਰਹੀ ਹੈ, ਇਸ ਲਈ ਕਿਸੇ ਦਿਨ ਨੂੰ ਮਾੜਾ ਕਹਿਣਾ ਮਹਾਂ ਪਾਪ ਹੈ। ਪਰਮਪੂਜਨੀਕ ਵਾਹਿਗੁਰੂ ਜੀ ਦੇ ਕੀਤੇ ਦਿਨਾਂ ਦੀ ਨਿੰਦਾ ਕਰਕੇ, ਵਾਹਿਗੁਰੂ ਜੀ ਦੇ ਕੀਤੇ ਨੂੰ ਨਿੰਦਣਾ ਨਹੀਂ ਚਾਹੀਦਾ। ਜਿਸ ਨੂੰ ਵਾਹਿਗੁਰੂ ਜੀ ਚੇਤੇ ਨਹੀਂ ਆਉਂਦੇ, ਉਸ ਦੇ ਸਗਨ ਭੀ ਕੁਸਗਨ ਬਣ ਜਾਂਦੇ ਹਨ। ਸਗੁਨ ਅਪਸਗੁਨ ਤਿਸ ਕਉ ਲਗਹਿ; ਜਿਸੁ ਚੀਤਿ ਨ ਆਵੈ॥ ਜੁੱਗੋ ਜੁੱਗ ਅਟੱਲ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ 'ਚ ਅਰਦਾਸਿ ਕਰਕੇ, ਗੁਰਪੁਰਬ ਵਾਲੇ ਦਿਨ ਅਨੰਦ ਕਾਰਜ ਹੋਵੇ, ਬਹੁਤ ਹੀ ਚੰਗਾ ਸਗਨ ਹੈ। ਪਤੀ ਵਾਚਾਂਈ ਮਨਿ ਵਜੀ ਵਧਾਈ; ਜਬ ਸਾਜਨ ਸੁਣੇ ਘਰਿ ਆਏ॥ ਅਨੁਸਾਰ ਅਨੰਦ ਕਾਰਜ ਦੀ ਖ਼ੁਸ਼ੀ 'ਚ ਦੋਹਾਂ ਘਰਾਂ ਵੱਲੋਂ ਵਿਆਹ ਤੋਂ ਪਹਿਲਾਂ ਸਹਿਜ ਜਾਂ ਸ੍ਰੀ ਅਖੰਡ ਪਾਠ ਸਾਹਿਬ ਜੀ ਕਰਾਏ ਜਾਣ। ਦੋਹਾਂ ਘਰਾਂ 'ਚ,

ਵਡਹੰਸੁ ਮਹਲਾ ੪ ਘੋੜੀਆ ੧ੴ ਸਤਿਗੁਰ ਪ੍ਰਸਾਦਿ॥ ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥ (੫੭੫)ਮੇਰੈ ਮਨਿ ਮੇਰੈ ਮਨਿ; ਸਤਿਗੁਰਿ ਪ੍ਰੀਤਿ ਲਗਾਈ ਰਾਮ॥ (੫੭੨)ਖ਼ੁਸ਼ੀ ਉਤਸ਼ਾਹ ਵਾਲੇ ਸ਼ਬਦਾਂ ਦਾ ਕੀਰਤਨ ਹੋਵੇ।

੭. ਵਾਹਿਗੁਰੂ ਗੁਰਪ੍ਰਸਾਦਿ॥ ਗੁਰੂ ਮਰਯਾਦਾ ਅਨੁਸਾਰ ਬਰਾਤ ਦਾ ਤੁਰਨਾ:-

ਭੁਝੰਗੀ ਵਾਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅਤੇ ਪਾਠ ਦਾ ਭੋਗ ਅਤੇ ਕਥਾ ਢਾਡੀ ਦੀਵਾਨ ਸਮਾਗਮ, ਲੰਗਰ ਇੱਕ ਦਿਨ ਪਹਿਲਾਂ ਕਰਕੇ, ਅਗਲੇ ਦਿਨ ਅਰਦਾਸਿ ਕਰਕੇ ਵਿਆਹੁਣ ਤੁਰਨ ਜੀ।

ਬਰਾਤ ਚੜ੍ਹਨ ਸਮੇਂ ਅਰਦਾਸਿ:- ਹੇ ਵਾਹਿਗੁਰੂ ਸੱਚੇ ਪਾਤਿਸਾਹ ਜੀ! ਭਾਈ ਰਾਮ ਸਿੰਘ ਜੀ ਨੂੰ ਵਿਆਹੁਣ ਲਈ ਜਾਣ ਦੀ ਅਰਦਾਸ ਹੈ ਜੀ, ਰਸਤੇ 'ਚ ਨਾਮ ਜਪਾਉਣਾ, ਸਹਾਇਕ ਹੋਣਾ, ਕਾਰਜ ਰਾਸ ਕਰਨੇ ਜੀ। ਅਰਦਾਸਿ ਤੋਂ ਮਗਰੋਂ ਸ੍ਰੀ ਮੁਖਵਾਕ ਲੈ ਕੇ ਤੁਰਨਾ। ਬਰਾਤੀ ਸਿਆਣੇ ਚੰਗੇ ਬੰਦੇ ਜਾਣ, ਸ਼ਰਾਬੀ ਕਬਾਬੀ ਨ ਜਾਣ। ਸਫ਼ਰ ਕਰਦਿਆਂ ਸਪੀਕਰ ਲਾ ਕੇ ਸਾਰੇ ਰਾਹ 'ਚ ਸ੍ਰੀ ਗੁਰਬਾਣੀ ਜੀ ਪੜ੍ਹਦੇ ਜਾਣ। ਜਾਂਞੀ ਹੰਕਾਰ ਕਰਕੇ ਗੱਡੀਆਂ ਜ਼ਿਆਦਾ ਤੇਜ਼ ਚਲਾਉਂਦੇ ਹਨ, ਜਿਸ ਕਰਕੇ ਬਹੁਤ ਐਕਸੀਡੈਂਟ ਹੋ ਚੁੱਕੇ ਹਨ। ਜਿਹੜੇ ਗੁਰਮੁਖਿ ਜਾਂਞੀ ਹੰਗਤਾ ਨਹੀਂ ਕਰਦੇ, ਗੱਡੀ ਤੇਜ਼ ਨਹੀਂ ਭਜਾਉਂਦੇ, ਦਾਸਨਦਾਸ ਉਨ੍ਹਾਂ ਦੇ ਚਰਨ ਚੱਟਦਾ ਹੈ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਅਨੇਕਾਂ ਹੀ ਪਰਉਪਕਾਰ ਹਨ, ਜਿਵੇਂ ਹਜ਼ੂਰ ਜੀ ਦਾ ਫ਼ੁਰਮਾਨ ਹੈ ਕਿ ਭਾਈ! ਅਮੀਰਾਂ ਦੀ ਰੀਸ

ਕਰਕੇ ਵਿਆਹਾਂ 'ਤੇ ਭੂਤਾਂ ਵਾਲੀ ਕ੍ਰਿਆ ਨਾ ਕਰੋ ਜੀ। ਪੂਰਨ ਸਾਦਗੀ ਵਾਲੇ ਪੰਜ ਸੱਤ ਗੁਰਮੁਖਿ ਬਰਾਤੀ ਹੋਣ, ਜਿੱਥੇ ਭੁਝੰਗਣ ਦੀ ਸੁਰੱਖਿਆ ਦੀ ਲੋੜ ਹੋਵੇ, ਉੱਥੇ ਵੱਧ ਭੀ ਜਾ ਸਕਦੇ ਹਨ।

੮. ਬਰਾਤ ਦਾ ਪਹੁੰਚਣਾ:- ਗੱਡੀ 'ਤੇ ਹਾਰਨ ਸਪੀਕ੍ਰ ਲਾ ਕੇ ਸ਼ੁੱਧ ਗੁਰਬਾਣੀ ਜਾਂ ਕੀਰਤਨ ਕਰਦੇ ਜਾਣਾ। ਸੌਹੁਰੇ ਪਿੰਡ ਤੋਂ ਬਾਹਰ ਬਰਾਤੀਆਂ ਦਾ ਮੁਖੀ ਕਹੇ, "ਦੇਖੋ ਭਾਈ! ਨਸ਼ਾ ਪੀ ਕੇ ਜਾਂ ਨਸ਼ਾ ਕੋਲ਼ ਲੈ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਪਾਸ ਨਹੀਂ ਜਾਣਾ। ਲੜਕੀ ਵਾਲੇ ਭੀ ਆਏ ਮਹਿਮਾਨਾਂ ਨੂੰ ਉਪ੍ਰੋਕਤ ਪ੍ਰੇਮ ਬੇਨਤੀ ਕਰਨ। ਰਸਤੇ ਵਿੱਚ ਕੀਰਤਨ ਕਰਦੇ ਸ੍ਰੀ ਗੁਰਦੁਆਰੇ ਸਾਹਿਬ ਜੀ ਤੱਕ ਆਉਣਾ ਜੀ। ਦੋਹਾਂ ਤਰਫ਼ਾਂ ਦੇ ਸਾਊ ਪ੍ਰੇਮੀ ਪਰਮਪਵਿੱਤ੍ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੂਰਾ ੨ ਸਤਿਕਾਰ ਰੋਮ ੨ ਕਰਕੇ ਆਪ ਕਰਨ ਤੇ ਕਰਾਉਣ। ਮਿਲਣੀ ਦੀ ਅਰਦਾਸਿ:- ਹੇ ਸੱਚੇ ਪਾਤਿਸਾਹ ਜੀਓ! ਆਪ ਜੀ ਦੀ ਮਹਾਨ ਕ੍ਰਿਪਾ ਦੁਆਰਾ ਸਬੰਧੀਆਂ ਦੀ ਮਿਲਣੀ ਦੀ ਅਰਦਾਸਿ ਹੈ ਜੀ, ਆਪੋ ਵਿੱਚੀਂ ਪਿਆਰ ਸਤਿਕਾਰ ਵਧੇ।

੯. ਮਿਲਣੀ:- ਮਿਲਣੀ 'ਤੇ ਕੋਈ ਚੀਜ਼ ਲੈਣੀ ਦੇਣੀ ਨਹੀਂ, ਪੂਰਨ ਸੰਤੋਖ ਰੱਖਣਾ। ਢੁਕਾਉ ਦੇ ਸ਼ਬਦ ਪੜ੍ਹਨੇ, ਦੋਵੇਂ ਹੱਥ ਜੋੜ ਕੇ ਗੁਰ ਫ਼ਤੇਹ ਗਜਾਉਣੀ ਅਤੇ ਬਰਾਤੀਆਂ ਨੂੰ ਅੰਮ੍ਰਿਤ ਕੀਰਤਨ ਕਰਦਿਆਂ ਜੰਞਘਰ ਲੈ ਜਾਣਾ ਜੀ।

੧੦. ਗੁਰਪ੍ਰਸਾਦਿ॥ ਸਤਿਗੁਰੂ ਸਾਹਿਬ ਜੀ ਦੀ ਬਖ਼ਸ਼ੀ ਬਾਣੀ ਪਰਮਪਵਿੱਤ੍ਰ ਚਾਰ ਲਾਵਾਂ ਦੀ ਸ਼ੁਭ ਸੱਚੀ ਉਥਾਨਕਾ:- ਪਰਮਪੂਜਨੀਕ ਕੋਟਾਨ ਕੋਟਿ ਖੰਡਾਂ ਬ੍ਰਹਮੰਡਾਂ ਦੇ ਮਾਲਕ ਸਾਜਿਕ ਪਾਲਕ ਪ੍ਰਕਾਸ਼ਕ ਧੰਨ ਵਾਹਿਗੁਰੂ ਸਤਿਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ, ਬੈਠਾ ਸੋਢੀ ਪਾਤਿਸਾਹੁ; ਰਾਮਦਾਸੁ ਸਤਿਗੁਰੂ ਕਹਾਵੈ॥ (ਵਾਰ ੧)ਅਨੁਸਾਰ ਆਪ ਜੀ ਗੁਰਤਾਗੱਦੀ ਬਿਰਾਜਮਾਨ ਹੋ ਕੇ ਪ੍ਰੇਮੀ ਸੰਗਤਾਂ ਨੂੰ ਪਰਮਪਵਿੱਤ੍ਰ ਦਰਸ਼ਨ ਉਪਦੇਸ਼ ਬਖ਼ਸ਼ ਕੇ ਨਿਹਾਲ ਕਰ ਰਹੇ ਸਨ। ਇੱਕ ਗ੍ਰੀਬ ਪ੍ਰੇਮੀ ਸਿੱਖ ਨੇ ਆ ਕੇ ਸੱਚੇ ਚਰਨਕਮਲਾਂ 'ਤੇ ਡੰਡਉਤ ਕੀਤੀ। ਸੱਚੇ ਸਤਿਗੁਰਾਂ ਨੇ ਆਦਰ ਦਿਤਾ, ਕਿਹਾ, "ਆ ਭਾਈ ਪ੍ਰੇਮੀਆਂ! ਵਾਹਿਗੁਰੂ ਚਿੱਤ ਆਵੇ। "ਦੋਵੇਂ ਹੱਥ ਜੋੜ ਸਿਰ ਝੁਕਾ ਕੇ, ਰੋਂਦਿਆਂ ੨ ਅਰਜ਼ ਕੀਤੀ, "ਹੇ ਸੱਚੇ ਦੀਨ ਦਇਆਲ ਜੀਓ! ਦਾਸ ਅਤੀ ਹੀ ਗ੍ਰੀਬ ਹੈ, ਬੱਚੀ ਦੀਆਂ ਲਾਵਾਂ ਦਾ ਸਮਾਂ ਆਉਣ ਤੋਂ ਲਾਵਾਂ ਪੜ੍ਹਾਉਣ ਵਾਲਾ ਜ਼ਿਆਦਾ ਰੁਪੈ ਮੰਗ ਰਿਹਾ ਹੈ। " ਇਹ ਸੁਣ ਕੇ ਸਤਿਗੁਰੂ ਜੀ ਵੈਰਾਗ ਤਰਸ ਪ੍ਰੇਮ ਮਿਹਰ 'ਚ ਢਲ਼ ਗਏ।

ਵਾਹਿਗੁਰੂ॥ ਬਾਬਾ ਬੁੱਢਾ ਸਾਹਿਬ ਜੀ ਭਾਈ ਗੁਰਦਾਸ ਸਾਹਿਬ ਜੀ ਆਦਿ ਪ੍ਰੇਮੀਆਂ ਨੇ ਪ੍ਰੇਮ ਬੇਨਤੀ ਕੀਤੀ, "ਹੇ ; ਸਰਬ ਕਲਾ ਸਮਰਥ॥ ਸੱਚੇ ਪਾਤਿਸਾਹ ਜੀਓ! ਆਪ ਜੀ ਆਪਣੇ ਪਿਆਰੇ ਸਿੱਖਾਂ ਨੂੰ ਪਰਾਈ ਅਧੀਨਗੀ ਤੋਂ ਬਚਾਉ ਜੀ। "ਯਥਾ:- ਫਰੀਦਾ.ਬਾਰਿ ਪਰਾਇਐ ਬੈਸਣਾ; ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ; ਜੀਉ ਸਰੀਰਹੁ ਲੇਹਿ॥ ੪੨॥ ਪ੍ਰੇਮ ਬੇਨਤੀ ਪਰਵਾਨ ਕਰਕੇ, ਸਤਿਗੁਰੂ ਸਾਹਿਬ ਜੀ ਨੇ ਆਪਣੇ ਪ੍ਰੇਮੀਆਂ ਨੂੰ, ਬ੍ਰਹਮਗਿਆਨੀ ਸਗਲ ਕੀ ਰੀਨਾ॥ ਰੂਪ ਬ੍ਰਹਮਗਿਆਨ ਬਖ਼ਸ਼ਣ, ਸੁਖੀ ਅਤੇ ਸੁਤੰਤ੍ਰ ਕਰਨ ਲਈ ਇਹ ਪਰਮਪਵਿੱਤ੍ਰ ਸ਼ੁਭ ਸੱਚੇ ਲਾਵਾਂ

ਗੁਰਬਾਣੀ ਜੀ ਉਚਾਰੇ। ਗ਼ੀਬ ਬੱਚੇ ਬੱਚੀ ਨੇ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੀਆਂ ਪ੍ਰਕਰਮਾਂ ਕਰਕੇ ਪ੍ਰਸੰਨਤਾ ਲਈ।

੧੧. ਅਨੰਦਕਾਰਜ ਦੀ ਰਸਮ ਦੇਖ ਕੇ, ਅੰਗ੍ਰੇਜ਼ ਨੇ ਖ਼ੁਸ਼ ਹੋ ਕੇ ਬਿੱਲ ਪਾਸ ਕਰਨਾ:- ਸੂਬੱਤ ਦੇ ਭਲੇ ਦੀ ਇਹ ਸ਼ੁਭ ਸੱਚੀ ਮਰਯਾਦਾ ਸਿੱਖਾਂ 'ਚ, ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਤੋਂ ਚੱਲੀ। ਆਪਣਾ ਰੁਜ਼ਗਾਰ ਸਮਝਣ ਵਾਲੇ ਪਖੰਡੀ ਇਸ ਦਾ ਵਿਰੋਧ ਕਰਦੇ ਸਨ। ਅੱਗ ਦੁਆਲ਼ੇ ਫ਼ੇਰੇ ਦੁਆਉਂਦੇ ਸਨ। ਸਰਦਾਰ ਰਿਪਦੁੰਮਨ ਸਿੰਘ ਜੀ ਨਾਭਾ ਨੇ, ਸੰਨ ੧੯੦੮ 'ਚ ਇਹ ਬਿੱਲ ਪੇਸ਼ ਕੀਤਾ। ਅੰਗ੍ਰੇਜ਼ਾਂ ਨੇ ਸ਼ੁਭ ਅਨੰਦਕਾਰਜ ਮਰਯਾਦਾ ਅੱਖੀਂ ਦੇਖੀ, ਸੁੰਦਰ ਦੀਵਾਨ ਕਥਾ ਕੀਰਤਨ ਸਿੱਖਿਆ ਦੁਆਰਾ ਅਨੰਦਕਾਰਜ ਹੁੰਦੇ ਦੇਖ ਕੇ ਪ੍ਰਸੰਨ ਹੋਏ। ਸਰਦਾਰ ਸੁੰਦਰ ਸਿੰਘ ਜੀ ਰਈਸ ਮਜੀਠਾ ਦੀ ਕੋਸ਼ਿਸ਼ ਨਾਲ, ੨੨ ਅਕਤੂਬਰ ੧੯੦੯ ਨੂੰ ਅਨੰਦ ਮੈਰਿਜ਼ ਬਿੱਲ ਪਾਸ ਹੋਇਆ। ਸੋ ਭਾਈ ਸਭ ਦਾ ਅਨੰਦਕਾਰਜ ਸੱਚੇ ਸਤਿਗੁਰਾਂ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਹੋਣਾ ਚਾਹੀਦਾ ਹੈ ਜੀ।

੧੨. ਵਿਰਲੇ ਹੀ ਪ੍ਰੇਮੀ ਹਨ ਜਿਹੜੇ, ਪਰਮਪੂਜਨੀਕ ਪੂਰਨ ਸੰਤ ਬ੍ਰਹਮਗਿਆਨੀ; ਸਗਲ ਕੀ ਰੀਨਾ॥ ਬਾਬਾ ਸ਼ਾਮਸਿੰਘ ਸਾਹਿਬਜੀ ਅੱਡਣਸ਼ਾਹੀ ਵਾਂਗ ਨਿਸ਼ਕਾਮ ਕੀਰਤਨ ਕਰਦੇ ਹਨ, ਇਸ

ਕਰਕੇ, ਹੈ ਕੋਈ ਰਾਮ ਪਿਆਰੋ ਗਾਵੈ॥ ਅਨੁਸਾਰ ਪ੍ਰੇਮੀ ਇਹ ਫ਼ੁਰਨਾ ਲੈ ਕੇ ਕੀਰਤਨ ਸਿੱਖੇ ਕਿ ਦਾਸਨ ਦਾਸ ਸਦਾ ਲਈ ਨਿਸ਼ਕਾਮ ਕੀਰਤਨ ਕਰੇਗਾ, ਅਨੰਦ ਕਾਰਜ ਭੀ ਨਿਸ਼ਕਾਮ ਪੜ੍ਹਾਵੇਗਾ। ਸੱਚੇ ਸਤਿਗੁਰਾਂ ਦਾ ਹੁਕਮ ਹੈ ਕਿ ਅਨੰਦਕਾਰਜ ਕਰਾਉਣ ਦੇ ਪੈਸੇ ਨਹੀਂ ਲੈਣੇ ਜੀ। ਯਥਾ:- ਸਾਈ ਪੁਤ੍ਰੀ ਜਜਮਾਨ ਕੀ.ਸਾ ਤੇਰੀ; ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥ ੬॥ ਬਹੁਤੇ ਪ੍ਰੇਮੀ ਪੈਸੇ ਨਹੀਂ ਲੈਂਦੇ ਜੀ। ਗ਼ੀਬ ਦੇ ਮੁਖ ਨੂੰ ਗੁਰੂ ਸਾਹਿਬ ਜੀ ਦੀ ਗੋਲਕ ਸਮਝੋ। ਗ਼ੀਬਾਂ ਦੇ ਅਨੰਦ ਕਾਰਜ ਨਿਸ਼ਕਾਮ ਕਰੋ, ਗ਼ੀਬਾਂ ਦੇ ਬੱਚਿਆਂ ਦੇ ਅੰਨਦਕਾਰਜ ਗੁਰਸਿੱਖ ਵੀਰ ਭੈਣਾਂ ਆਪਣੇ ਦਸਵੰਧ 'ਚੋਂ ਭੀ ਕਰਾ ਸਕਦੇ ਹਨ। ਅਨੰਦ ਕਾਰਜ ਸਮੇਂ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਆਇਆ ਚੜ੍ਹਾਵਾ ਅਤੇ ਪਰਮਪਵਿੱਤ੍ਰ ਅੰਮ੍ਰਿਤ ਕਥਾ ਕੀਰਤਨ ਦੀ ਪ੍ਰੇਮ ਭੇਟਾ, ਗ਼ੀਬ ਬੱਚੀ ਦੀ ਝੋਲ਼ੀ 'ਚ ਪਾਈ ਜਾਵੇ, ਤਾਂ ਸਾਰੇ ਗ਼ੀਬ ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਸੱਚੇ ਚਰਨ-ਕਮਲਾਂ 'ਚ ਅਨੰਦ ਕਾਰਜ ਕਰਨ ਲੱਗ ਜਾਣ ਜੀ।

ਹੋਰ ਮਤਾਂ ਵਾਲੇ ਭੀ ਅੰਮ੍ਰਿਤ ਛਕ ਕੇ ਅਨੰਦ ਕਾਰਜ ਮਰਯਾਦਾ ਕਰਕੇ ਸਿੱਖ ਬਣ ਸਕਦੇ ਹਨ।

## ਗੁਰਪ੍ਰਸਾਦਿ ਵਾਹਿਗੁਰੂ॥ ਅਨੰਦ ਕਾਰਜ ਅਰੰਭ:-

ਧੰਨ ਹਨ ਧੰਨ ਹਨ ਧੰਨ ਹਨ ਸੱਚੇ ਸਤਿਗੁਰੂ ਸ੍ਰੀ ਗੁਰੂ ਤੇਗਬਹਾਦਰ ਸਾਹਿਬ ਮਹਾਰਾਜ ਜੀ ਧੰਨ ਹਨ, ਆਪ ਜੀ ਆਪਣਾ ਸੀਸ ਹੁਣ ਕੁਰਬਾਨ ਕਰ ਰਹੇ ਹਨ। ਆਪ ਜੀ ਦੇ ਸ਼ਹੀਦ ਹੋਏ ਸੀਸ ਸਾਹਿਬ ਜੀ, ਦਾਸਨਦਾਸੀ ਦੇ ਸਿਰ 'ਤੇ ਹੁਣ ਸਜ ਰਹੇ ਹਨ ਜੀ।

ਗੁਰਪ੍ਰਸਾਦਿ ਵਾਹਿਗੁਰੂ॥ {ਗ੍ਰੰਥੀ ਸਿੰਘ ਲਈ ਸੰਖੇਪ ਮਰਯਾਦਾ:- ਸ੍ਰੀ ਆਸਾ ਜੀ ਦੀ ਵਾਰ ਦਾ ਭੋਗ ਪਾ ਕੇ, ਪਉੜੀ॥ ਕੀਤਾ ਲੋੜੀਐ ਕੰਮੁ; ਸੁ ਹਰਿ ਪਹਿ ਆਖੀਐ॥ ਕਾਰਜੁ ਦੇਇ ਸਵਾਰਿ; ਸਤਿਗੁਰ ਸਚੁ ਸਾਖੀਐ॥ ਸੰਤਾ ਸੰਗਿ; ਨਿਧਾਨੁ ਅੰਮ੍ਰਿਤੁ ਚਾਖੀਐ॥ ਭੈ ਭੰਜਨ ਮਿਹਰਵਾਨ; ਦਾਸ ਕੀ ਰਾਖੀਐ॥ ਨਾਨਕ ਹਰਿ ਗੁਣ ਗਾਇ; ਅਲਖੁ ਪ੍ਰਭੁ ਲਾਖੀਐ॥ ੨੦॥ ਪੜ੍ਹ ਕੇ, ਗੁਪਤ ਅਰਦਾਸਿ ਕਰਕੇ ਬੱਚੀ ਦੇ ਪਿਤਾ ਜਾਂ ਨੇਕ ਸਬੰਧੀ ਤੋਂ ਪੱਲਾ ਫੜਾਉਣ, ਸ਼ਬਦ ਪੜ੍ਹਨਾ, ਸ੍ਰੀ ਮੁਖਵਾਕ, ਸਿੱਖਿਆ, ਲਾਵਾਂ ਪ੍ਰਕਰਮਾਂ ਤੋਂ ਮਗਰੋਂ ਰਾਗੀ ਵਿਆਹ ਦੇ ਸ਼ਬਦ ਤੇ ਸ੍ਰੀ ਅਨੰਦੁ ਸਾਹਿਬ ਜੀ ਦੀਆਂ ਪੰਜ ਪਉੜੀਆਂ ਪੜ੍ਹਨ। ਰਾਗੀ ਸਿੰਘਾਂ ਦੇ ਕੀਰਤਨ ਕਰਦਿਆਂ ੨, ਗ੍ਰੰਥੀ ਸਿੰਘ ਜੀ ਸੰਪੂਰਨ ਸ੍ਰੀ ਅਨੰਦ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨ। ਸੰਪੂਰਨਤਾ ਦੀ ਅਰਦਾਸਿ, ਸ੍ਰੀ ਮੁਖਵਾਕ ਮਗਰੋਂ ਪੱਲਾ ਛੁਡਾ ਕੇ, ਭੁਝੰਗੀ ਭੁਝੰਗਣ ਨੂੰ ਦੇਗ ਦੇਣ।}

(ਅਨੰਦ) (ਦ)ਵੈਤ ਤੋਂ (ਅਨੰ) ਰਹਿਤ, ਅਨੰਦ ਸਰੂਪ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਆਪਣੇ ਪਿਆਰੇ ਸਚਿਆਰੇ ਸਿੱਖਾਂ ਸ੍ਰਬੱਤ ਦੇ ਭਲੇ ਲਈ, ਗੁਰਮਤਿ ਅਨੁਸਾਰ ਵਿਵਾਹ ਦੀ ਸੱਚੀ ਸੁੱਚੀ ਉੱਚੀ ਸੁਚੱਜੀ ਸੁਖਦਾਇਕ ਪਰਮਪਵਿੱਤ੍ਰ ਜੋ ਮਰਯਾਦਾ ਬਣਾਈ ਹੈ, ਸੋ ਅਨੰਦ ਕਾਰਜ ਹੈ। (ਵਿਵਾਹ) ਆਪਣੀ ਵਿਵਾਹਿਤਾ ਸੁਪਤਨੀ ਨੂੰ ਉਸ ਦੇ ਪਿਤਾ ਜੀ ਦੇ ਘਰੋਂ, ਆਪਣੇ ਘਰ ਨੂੰ ਲੈ ਜਾਣ ਦੀ ਕਿਰਿਆ ਸ਼ੁਭ ਵਿਵਾਹ ਹੈ। ਅਨੰਦ ਕਾਰਜ ਤੋਂ ਪਹਿਲਾਂ ਜੋੜੇ ਦਾ ਅੰਮ੍ਰਿਤ ਛਕਿਆ ਹੋਵੇ। ਜੇ ਇੱਕ ਦਾ ਨਾ ਛਕਿਆ ਹੋਵੇ ਤਾਂ ਛਕ ਲਵੇ। ਬੱਚੀ ਨੇ ਸਹੁਰੇ ਘਰ ਤੁਰਨ ਸਮੇਂ ਰੋਣਾ ਨਹੀਂ।

੧੪. ਅਨੰਦ ਕਾਰਜ ਦੀ ਤਿਆਰੀ:- ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ; ਜਾਂ ਸਹੁ ਮਿਲਿਆ ਤਾਂ ਜਾਨਿਆ॥ ਅਨੁਸਾਰ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਆਹ ਹੋਵੇ ਤਾਂ ਬਹੁਤ ਹੀ ਚੰਗਾ ਹੈ। ਅਨੰਦ ਕਾਰਜ ਕਰਨ ਵਾਲੇ ਗ੍ਰੰਥੀ ਸਿੰਘ ਸਾਹਿਬ ਜੀ ਰਹਿਤਵਾਨ ਹੋਣੇ ਚਾਹੀਦੇ ਹਨ। ਖ਼ਾਸ ਟਿਕਾਅ ਵਾਲੀ ਲਾਭਦਾਇਕ ਪ੍ਰੇਮ ਬੇਨਤੀ ਹੈ, ਬਰਾਤ ਸੰਦੇਹਾਂ ਜਾਵੇ, ਜਾਂਦਿਆਂ ਹੀ ਸੁੱਚੇ ਮੂੰਹ ਅਨੰਦ ਕਾਰਜ ਕੀਤਾ ਜਾਵੇ। ਜਾਵੀ ਮਾਵੀ ਇਸ਼ਨਾਨ ਜ਼ਰੂਰ ਕਰਨ।

ਵਾਹਿਗੁਰੂ॥ ਪੁਰਾਤਨ ਸਮੇਂ 'ਚ, ਸੁਅੰਬਰ ਦੀ ਸ਼ਰਤ ਪੂਰੀ ਕਰਨ ਵਾਲਾ ਚਾਹੇ ਦੁਰਮਤੀਆ ਵਡੇਰੀ ਉਮਰ ਹੋਵੇ, ਫਿਰ ਭੀ ਬੱਚੀ ਨੂੰ ਵਿਆਹ ਕੇ ਲੈ ਜਾਂਦਾ ਸੀ, ਇਸ ਦੋਸ਼ ਦੀ ਨਿਵਿਰਤੀ ਲਈ ਸਤਿਗੁਰੂ ਸਾਹਿਬਾਨ ਜੀ ਨੇ ਮਹਾਨ ਕ੍ਰਿਪਾ ਕਰਕੇ ਅਨੰਦ ਕਾਰਜ ਦੀ ਸ਼ੁਭ ਮਰਯਾਦਾ ਬਖ਼ਸ਼ੀ ਹੈ।

ਵਾਹਿਗੁਰੂ॥ ਬਰਾਤ ਦੇ ਢੁਕਾਉ ਵੇਲੇ ਅਰਦਾਸਿ ਕਰਕੇ, ਖ਼ੁਸ਼ੀ ਵਾਲੇ ਸ਼ਬਦ ਪੜ੍ਹੇ ਜਾਣ। ਹਰਿ ਨਾਮੈ ਕੇ ਹੋਵਹੁ ਜੋੜੀ; ਗੁਰਮੁਖਿ ਬੈਸਹੁ ਸਫਾ ਵਿਛਾਇ॥ ੧॥ ਅਨੁਸਾਰ ਦੋਹਾਂ ਤਰਫ਼ਾਂ ਦੇ ਪ੍ਰੇਮੀ ਪ੍ਰੇਮ ਨਾਲ ਸੱਚੇ ਚਰਨ-ਕਮਲਾਂ 'ਚ ਸਜ ਕੇ ਸੁਣਨ ਜੀ।

੧੫. ਗੁਰਪ੍ਰਸਾਦਿ ਵਾਹਿਗੁਰੂ॥ ਕੁੱਝ ਜ਼ਰੂਰੀ ਪ੍ਰੇਮ ਬੇਨਤੀਆਂ:- ਜਿਸ ਨਾਲ ਮੰਗੀ, ਅਨੰਦ ਦੀ ਅਰਦਾਸਿ ਹੋਈ ਹੈ, ਜਿਸ ਦਾ ਪੱਲਾ ਫੜ ਕੇ ਪ੍ਰਕਰਮਾਂ ਕਰਦੀ ਹੈ, ਉਸ ਨਾਲ ਹੀ ਵਿਆਹੀ ਜਾਂਦੀ ਹੈ, ਇਸ ਕਰਕੇ ਗ੍ਰੰਥੀ ਸਿੰਘ ਜੀ ਨੂੰ ਸੱਚੇ ਸਤਿਗੁਰਾਂ ਜੀ ਦੀ ਤਾਬਿਆ 'ਚੋਂ ਨਹੀਂ ਉਠਾਉਣਾ, ਕਿਉਂਕਿ ਸੱਚੇ ਸਤਿਗੁਰਾਂ ਜੀ ਨੂੰ ਚੌਰ ਕਰਨਾ ਅਤੀ ਹੀ ਜ਼ਰੂਰੀ ਹੈ। ਹੋਰ ਭੀ ਚੰਗਾ ਹੈ ਜੇਕਰ ਇੱਕ ਸਿੰਘ ਦੇਗ਼ ਪਾਸ ਬੈਠੇ।

ਅਨੰਦ ਕਾਰਜ ਅਰੰਭ ਦੀ ਅਰਦਾਸ 'ਚ ਸਤਿਸੰਗਤ ਜੀ ਕਿਉਂ ਨਹੀਂ ਖੜ੍ਹਦੇ? ਪੜਦੇ ਨਾਲ ਪੁੱਛੀਦਾ ਹੈ, ਬਈ ਪੁੰਨ ਦਾ ਰਿਸਤਾ ਹੈ? ਮਗਰੋਂ ਸੰਪੂਰਨਤਾ ਤੋਂ ਸਾਰੇ ਹੀ ਖੜ੍ਹੇ ਹੁੰਦੇ ਹਨ। ਸਮੇਂ ਦੀ ਬੱਚਤ ਭੀ ਹੈ।

ਇੱਕ ਨਾਰੀ ਦੇ ਹੁੰਦਿਆਂ ਦੂਜਾ ਵਿਆਹ ਨਹੀਂ ਕਰਨਾ ਜੀ। ਹੁਕਮ ਅਨੁਸਾਰ ਇੱਕ ਚੜ੍ਹਾਈ ਕਰ ਜਾਵੇ ਤਾਂ ਦੂਜਾ ਗੁਰੂ ਸੇਵਾ ਭਗਤੀ ਬੰਦਗੀ ਬੱਚਿਆਂ ਦੀ ਸੰਭਾਲ ਕਰੇ, ਦੂਜੀ ਸ਼ਾਦੀ ਕਰਾਉਣ ਨਾਲ ਪਹਿਲੇ ਬੱਚੇ ਦੁਖੀ ਹੁੰਦੇ ਹਨ। ਆਪਣੀ ਜ਼ਿੰਦਗੀ ਵਿਸ਼ੇ ਵਿਕਾਰਾਂ 'ਚ ਖਪ ਟੁੱਟ ਜਾਂਦੀ ਹੈ। ਯਥਾ:- ਅਨਿਕ ਭੋਗ; ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ; ਖਪਿ ਖਪਿ ਮਰੈ॥ ਬਿਨਾ ਸੰਤੋਖ ਨਹੀ ਕੋਊ ਰਾਜੈ॥ ) ਕੇਤੇ; ਖਪਿ ਤੁਟਹਿ ਵੇਕਾਰ॥ ਇੱਕ ਦੇ ਚੜ੍ਹਾਈ ਕਰਨ ਤੋਂ ਵਿਆਹ ਬਿਨਾ ਨ ਸਰਦਾ ਹੋਵੇ, ਤਾਂ ਦੁਬਾਰਾ ਅਨੰਦ ਪੜ੍ਹਾਉਣੇ ਚਾਹੀਦੇ ਹਨ। ਬੱਚੀ ਦੇ ਘਰ ਦੇ ਪਦਾਰਥ 'ਤੇ ਲਾਲਚ ਨਹੀਂ ਕਰਨਾ, ਗੁਰੂ ਕਾ ਲੰਗਰ ਸਮਝ ਕੇ ਛਕਣਾ ਛਕਾਉਣਾ, ਗੁਰ ਸਾਖੀਆਂ ਗੁਰਬਾਣੀ ਪੜ੍ਹਨੀ ਪੜ੍ਹਾਉਣੀ, ਆਪੋ ਵਿੱਚੀਂ ਪ੍ਰੇਮ ਵਧਾਉਣਾ ਜੀ।

੧੬. ਅਨੰਦ ਕਾਰਜ ਆਰੰਭ ਅਰਦਾਸਿ:- ਪਰਮਪੂਜਨੀਕ ਸੱਚੇ ਸਤਿਗੁਰਾਂ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਬੱਚਾ ਬੱਚੀ ਤੇ ਦੋਹਾਂ ਦੇ ਪਿਤਾ ਖੜ੍ਹਨ। ਜਿਸ ਦਾ ਪਿਤਾ ਜਾਂ ਮਾਤਾ ਨ ਹੋਵੇ, ਉਸ ਦਾ ਵਾਰਸ ਖੜ੍ਹੇ। ਅਰਦਾਸੀਆ ਦੋਵਾਂ ਵਾਰਸਾਂ ਨੂੰ ਹੱਥ ਜੋੜ ਕੇ, ਨਿਮ੍ਰਤਾ ਸਹਿਤ ਪ੍ਰੇਮ ਬੇਨਤੀ ਕਰੇ, "ਮਰਯਾਦਾ ਅਨੁਸਾਰ ਦਾਸ ਪੁੱਛਦਾ ਹੈ, ਤੁਸੀਂ ਗੁੱਸਾ ਨਹੀਂ ਕਰਨਾ, ਕੀ ਇਹ ਰਿਸ਼ਤਾ ਪੁੰਨ ਦਾ ਹੈ, ਭਾਵ ਬੱਚੇ ਬੱਚੀ ਦੇ ਪੈਸੇ ਤਾਂ ਨਹੀਂ ਲਏ?"ਇਹ ਗੱਲ ਹੋਰ ਕਿਸੇ ਨੂੰ ਨਾ ਸੁਣੇ, ਜੇ ਉੱਚੀ ਪੁੱਛਿਆ ਜਾਵੇ ਤਾਂ ਕਈ ਗੁੱਸੇ ਹੋ ਜਾਂਦੇ ਹਨ, ਜਿਨ੍ਹਾਂ ਨੂੰ ਪਤਾ ਨਹੀਂ ਕਿ ਅਸਾਡੇ ਭਲੇ ਲਈ ਪੁੱਛ ਰਹੇ ਹਨ। ਗੁਪਤ ਅਰਦਾਸਿ 'ਚ ਚੌਹਾਂ ਨੂੰ ਖੜ੍ਹੇ ਕਰਨ ਦਾ ਭਾਵ, ਉਨ੍ਹਾਂ ਤੋਂ ਪੜਦੇ ਨਾਲ ਪੁੱਛ ਕੇ, ਪੁੰਨ ਦੇ ਰਿਸ਼ਤੇ ਦੀ ਤਸੱਲੀ ਕਰਨੀ। ਜੇ ਪੈਸੇ ਲਏ ਹੋਣ, ਤਾਂ ਅਰਦਾਸੀਆ, ਅਰਦਾਸਿ ਨ ਕਰੇ। ਪੈਸੇ ਵਾਪਿਸ ਕਰਵਾ ਕੇ ਅਰਦਾਸਿ ਕਰੇ। ਜੇਕਰ ਲੜਕੀ ਦੇ ਪੈਸੇ ਲਏ ਹੋਣ ਤਾਂ ਬਿਨ ਪੁੱਛੇ ਅਰਦਾਸਿ

ਕਰ ਦੇਵੇ ਤਾਂ ਅਰਦਾਸੀਏ ਦੀ ਗ਼ਲਤੀ ਹੈ। ਵਢੀਅਹਿ ਹਥ ਦਲਾਲ ਕੇ; ਮੁਸਫੀ ਏਹ ਕਰੇਇ॥ )ਪਉੜੀ॥ ਕੀਤਾ ਲੋੜੀਐ ਕੰਮੁ; ਸੁ ਹਰਿ ਪਹਿ ਆਖੀਐ॥ ਕਾਰਜੁ ਦੇਇ ਸਵਾਰਿ; ਸਤਿਗੁਰ ਸਚੁ ਸਾਖੀਐ॥ ਸੰਤਾ ਸੰਗਿ; ਨਿਧਾਨੁ ਅੰਮ੍ਰਿਤੁ ਚਾਖੀਐ॥ ਭੈ ਭੰਜਨ ਮਿਹਰਵਾਨ; ਦਾਸ ਕੀ ਰਾਖੀਐ॥ ਨਾਨਕ ਹਰਿ ਗੁਣ ਗਾਇ; ਅਲਖੁ ਪ੍ਰਭੁ ਲਾਖੀਐ॥ ੨੦॥ ਪਰਮਪੂਜਨੀਕ ਪਉੜੀ ਦਾ ਅੰਮ੍ਰਿਤ ਕੀਰਤਨ ਕਰਕੇ, ਅਨੰਦ ਕਾਰਜ ਦੇ ਆਰੰਭ ਦੀ ਗੁਪਤ ਅਰਦਾਸਿ, ਹੇ ਸੱਚੇ ਪਾਤਿਸਾਹ ਜੀਓ! ਭਗਤ ਜੈਦੇਵ ਸਾਹਿਬ ਜੀ ਨੱਗਰ ਤੋਂ ਨਿਰਵੈਰ ਸਿੰਘ ਦੀ ਸਪੁੱਤ੍ਰੀ ਬੀਬੀ ਸਿਮਰਨ ਕੌਰ ਦਾ ਅਨੰਦ ਕਾਰਜ, ਗੁਰੂ ਹਰਿਗੋਬਿੰਦਪੁਰ ਨੱਗਰ ਤੋਂ ਭਾਈ ਸਤਿਨਾਮੁ ਸਿੰਘ ਜੀ ਦੇ ਭੁਝੰਗੀ ਰਾਮ ਸਿੰਘ ਨਾਲ ਕਰਨ ਦੀ ਅਰਦਾਸਿ ਹੈ ਜੀ।

ਅਰਦਾਸਿ ਮਗਰੋਂ ਆਪਣੀ ਪਿਆਰੀ ਬੱਚੀ ਨੂੰ ਭੁਝੰਗੀ ਦਾ ਪੱਲਾ ਫੜਾਉ, ਮਗਰੋਂ ਇਹ ਕੀਰਤਨ ਕਰਨਾ:- ਉਸਤਤਿ ਨਿੰਦਾ ਨਾਨਕ ਜੀ.ਮੈ ਹਭ ਵੰਞਾਈ; ਛੋੜਿਆ.ਹਭੁ ਕਿਝੁ ਤਿਆਗੀ॥ ਹਭੇ ਸਾਕ ਕੂੜਾਵੇ ਡਿਠੇ; ਤਉ ਪਲੈ ਤੈਡੈ ਲਾਗੀ॥ ੧॥ ਸ੍ਰੀ ਮੁਖਵਾਕ ਲੈ ਕੇ ਸੰਖੇਪ ਸ੍ਰੀ ਮੁਖਵਾਕ ਦੀ ਕਥਾ ਤੇ ਸਿੱਖਿਆ ਦੇਵੋ।

੧੭. ਗੁਰਮੁਖਿ ਬੀਬੀ ਵੱਲੋਂ ਪ੍ਰਣ:- ਜੇ ਕਰੁ ਗਹਹਿ ਪਿਆਰੜੇ; ਤੁਧੁ ਨ ਛੋਡਾ ਮੂਲਿ॥ ਹਰਿ ਛੋਡਨਿ ਸੇ ਦੁਰਜਨਾ; ਪੜਹਿ ਦੋਜਕ ਕੈ ਸੂਲਿ॥ ੨॥ "ਹੇ ਪਿਆਰੜੇ ਪਤੀ ਜੀ! ਜੇ ਆਪ ਜੀ ਦਾਸਨ ਦਾਸੀ ਦਾ (ਕਰੁ) ਹੱਥ (ਗਹਹਿ) ਫੜਦੇ ਹੋਂ, ਤਾਂ ਦਾਸੀ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੀ ਹਜ਼ੂਰੀ 'ਚ ਪ੍ਰਣ ਕਰਦੀ ਹੈ, ਕਿ ਦੁੱਖ ਸੁਖ ਕਿਸ ਤਰ੍ਹਾਂ ਦਾ ਭੀ ਸਮਾਂ ਆ ਬਣੇ, ਸਾਰੀ ਉਮਰ (ਮੂਲਿ) ਕਦਾਚਿੱਤ (ਤੁਧੁ) ਆਪ ਜੀ ਦਾ ਸਾਥ (ਨ) ਨਹੀਂ (ਛੋਡਾ) ਛੱਡਾਂਗੀ, ਜੇਕਰ ਆਪ ਨਿਰਦੋਸ਼ ਹੋਵੋਂਗੇ।" ਯਥਾ:- ਰੂਖੋ ਭੋਜਨੁ ਭੂਮਿ ਸੈਨ ਸਖੀ; ਪ੍ਰਿਅ ਸੰਗਿ ਸੂਖਿ ਬਿਹਾਤ॥ )ਜਉ ਤਨੁ ਚੀਰਹਿ; ਅੰਗਿ ਨ ਮੋਰਉ॥ ਪਿੰਡੁ ਪਰੈ; ਤਉ ਪ੍ਰੀਤਿ ਨ ਤੋਰਉ॥ ੨॥ ਹਮ ਤੁਮ ਬੀਚੁ; ਭਇਓ ਨਹੀ ਕੋਈ॥ ਤੁਮਹਿ ਸੁ ਕੰਤ; ਨਾਰਿ ਹਮ ਸੋਈ॥ ੩॥ "ਪਤੀਬ੍ਰਤਾ ਧਰਮ ਦ੍ਰਿੜ ਨਿਭਾਵਾਂਗੀ, ਦਾਸੀ ਬਣ ਕੇ ਆਗਿਆ ਮੰਨਾਂਗੀ।"

੧੮. ਗੁਰਮੁਖਿ ਪਤੀ ਵੱਲੋਂ ਪ੍ਰਣ:- ਹਰਿ ਛੋਡਨਿ ਸੇ ਦੁਰਜਨਾ; ਪੜਹਿ ਦੋਜਕ ਕੈ ਸੂਲਿ॥ ) ਬਾਂਹਿ ਜਿਨਾ ਕੀ ਪਕੜੀਐ; ਸਿਰੁ ਦੀਜੀਏ ਬਾਂਹਿ ਨ ਛੋੜੀਏ। "ਹੇ ਸੁਮਤੇ! ਜੇ ਆਪ ਜੀ ਦਾਸਨਦਾਸ ਦੇ ਲੜ ਲੱਗੇ ਹੋਂ, ਤਾਂ ਦਾਸ ਆਪ ਜੀ ਨੂੰ ਆਪਣਾ ਵਜ਼ੀਰ ਸਮਝ ਕੇ, ਹਰ ਵਿਹਾਰ 'ਚ ਪੂਰੀ ਸਲਾਹ ਲਵੇਗਾ। ਸਤਿਕਾਰ ਰੱਖੇਗਾ, ਸਾਰੀ ਉਮਰ ਪ੍ਰੇਮ ਨਿਭਾਵੇਗਾ। ਜਿਹੜੇ (ਹਰਿ) ਪਤੀ, ਨਿਰਦੋਸ਼ ਨੂੰ (ਛੋਡਨਿ) ਛੱਡਦੇ ਹਨ, (ਸੇ) ਉਹ (ਦੁਰਜਨਾ) ਖੋਟੇ ਪੁਰਖ (ਦੋਜਕ) ਨਰਕ (ਕੈ) ਦੇ (ਸੂਲਿ) ਦੁੱਖ ਚ (ਪੜਹਿ) ਪੈਂਦੇ ਹਨ। ਸੋ ਜੇ ਦਾਸਨਦਾਸ, ਆਪ ਜੀ ਨਿਰਦੋਸ਼ ਨੂੰ ਛੱਡੇ, ਤਾਂ ਨਰਕ 'ਚ ਪਵੇ।" ਪਤੀਬ੍ਰਤਾ ਸਤੀਬ੍ਰਤਾ ਧਰਮ 'ਚ ਦ੍ਰਿੜ ਸੱਚੇ ਜੀਵਨ ਸਾਥੀ ਬਣਨ ਲਈ ਇਹ ਪਰਨ ਹਨ।

ਗੁਰਪ੍ਰਸਾਦਿ ਵਾਹਿਗੁਰੂ॥ ਅਰੰਭ ਅਰਦਾਸ ਮਗਰੋਂ ਪੱਲਾ ਫੜਾ ਕੇ,ਕੀਰਤਨ ਕਰਨਾ, ਉਪਰੰਤ ਸ੍ਰੀ ਮੁਖਵਾਕ, ਫਿਰ ਸ੍ਰੀ ਮੁਖਵਾਕ ਦੀ ਕਥਾ ਸੁਨਾਉਣੀ, ਉਪਰੰਤ ਜੋੜੀ ਨੂੰ ਸ਼ੁਭ ਸਿੱਖਿਆ ਦੇਵਣੀ,ਉਪਰੰਤ ਲਾਵਾਂ ਦਾ ਪਰਮਪਵਿੱਤ੍ਰ ਵਿਸਮਾਦ ਪਾਠ ਕਰਨਾ,{ਸਿੱਖਿਆ ਇੱਥੇ ਲਿਖਣੀ ਚਾਹੀਦੀ ਸੀ,ਵਿਸਥਾਰ ਹੋਣ ਕਾਰਨ ਸੰਪੂਰਨਤਾ 'ਤੇ ਪੜ੍ਹੋ ਜੀ}

ਪਰਮਪਵਿੱਤ੍ਰ ਲਾਵਾਂ ਦੇ ਪਾਠ ਤੋਂ ਪਹਿਲਾਂ ਇਹ ਸ਼ੁਭ ਮੰਗਲ਼ ਕਰਨੇ, ਜੋ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਦਾਉਧਰ ਵਾਲੀ ਅਨੰਦ ਕਾਰਜ ਦੀ ਸਾਖੀ 'ਚ ਲਿਖੇ ਹਨ:- ਪਤੀ ਵਾਚਾਂਈ ਮਨਿ ਵਜੀ ਵਧਾਈ; ਜਬ ਸਾਜਨ ਸੁਣੇ ਘਰਿ ਆਏ॥ ਗੁਣੀ ਗਿਆਨੀ ਬਹਿ ਮਤਾ ਪਕਾਇਆ; ਫੇਰੇ ਤਤੁ ਦਿਵਾਏ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ; ਸਦ ਨਵਤਨੁ ਬਾਲ ਸਖਾਈ॥ ਨਾਨਕ ਕਿਰਪਾ ਕਰਿ ਕੈ ਮੇਲੇ; ਵਿਛੁੜਿ ਕਦੇ ਨ ਜਾਈ॥੪॥੧॥ ੭੭੩ ਅੰਗ ਤੋਂ ਪਹਿਲੀ ਲਾਂਵ ਦਾ ਸ਼ੁੱਧ ਪਾਠ ਕਰਨ ਸਮੇਂ ਜੋੜੀ ਬੈਠੀ ਰਹੇ, ਜਦੋਂ ਰਾਗੀ ਸਿੰਘ ਜੀ ਪਹਿਲੀ ਲਾਂਵ ਦਾ ਕੀਰਤਨ ਅਰੰਭ ਕਰਨ, ਤਦੋਂ ਜੋੜੀ ਮੱਥਾ ਟੇਕ ਕੇ ਉੱਠੇ, ਧੀਰੇ ੨ ਸ਼ਰਧਾ ਪ੍ਰੇਮ ਨਿਮ੍ਰਤਾ ਨਮਸਕਾਰ ਸਹਿਤ ਪ੍ਰਕਰਮਾ ਕਰੇ। ਸੱਚੇ ਸਤਿਗੁਰਾਂ ਜੀ ਦੀ ਐਸੀ ਅਸਚਰਜ ਵਡਿਆਈ ਹੈ, ਲਾਵਾਂ ਬਾਣੀ ਨਾਲ ਪੂਰਨ ਬ੍ਰਹਮਗਿਆਨੀ ਸਿੱਖਾਂ ਨੂੰ ਤ੍ਰਿਪਤ ਕੀਤਾ ਅਤੇ ਇਸ ਨਾਲ ਹੀ ਅਨੰਦ ਕਾਰਜ ਕਰਨ ਦੀ ਭੀ ਆਗਿਆ ਬਖ਼ਸ਼ੀ ਹੈ। ਘੁੰਢ ਨਹੀਂ ਕੱਢਣਾ, ਸਿਰ ਪੂਰਾ ਢੱਕਣਾ, ਪੱਲਾ ਨੰਗੇ ਹੱਥ ਫੜਨਾ। ਪ੍ਰਕਰਮਾ ਕਰਕੇ ਬੈਠਣ ਸਮੇਂ, ਬੱਚੀ, ਬੱਚੇ ਦੇ ਮਗਰ ਦੀ ਆ ਕੇ ਖੱਬੇ ਪਾਸੇ ਬੈਠੇ। ਬੈਠਣ ਸਮੇਂ ਦੋਹਾਂ ਨੇ ਸੱਚੇ ਸਤਿਗੁਰਾਂ ਜੀ ਵੱਲ ਕੰਡ ਨਹੀਂ ਕਰਨੀ, ਮੱਥਾ ਟੇਕ ਕੇ ਹੀ ਬੈਠਣਾ ਹੈ। ਸਿੰਘ ਸਿੰਘਣੀ ਸਤਿਸੰਗਤ ਜੀ ਵਾਲੀ ਵਿਛਾਈ 'ਤੇ ਹੀ ਸਜਣ। ਸਿੰਘਣੀ, ਸਿੰਘ ਦੇ ਖੱਬੇ ਹੱਥ ਹੋਵੇ। ਜੁਜਰਵੇਦ ਅਨੁਸਾਰ, ਗੋਰੀ ਗਊ ਦੀ ਖੱਲ ਪੁੱਠੀ ਕਰਕੇ, ਬੱਚੇ ਬੱਚੀ ਦੇ ਹੇਠਾ ਵਿਛਾਉਂਦੇ ਸਨ, ਉਸ ਦੀ ਥਾਂ ਲਾਲ ਰੰਗ ਦੀ ਤੁਲਾਈ ਵਿਛੌਣ ਲੱਗ ਗਏ, ਸਿੰਘ ਸਭਾ ਲਹਿਰ ਸਮੇਂ, ਸਿੰਘਾਂ ਨੇ ਰੋਕ ਦਿਤੀ ਸੀ। ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੇ ਸਾਹਮਣੇ ਗਦੈਲੇ 'ਤੇ ਬੈਠਣੇ ਕਰਕੇ, ਕੀਰਤਨ, ਸਤਿਸੰਗਤ ਅਤੇ ਸੱਚੇ ਸਤਿਗੁਰਾਂ ਜੀ ਦੇ ਸਤਿਕਾਰ 'ਚ ਫ਼ਰਕ ਹੈ। ਜੇ ਵੀਚਾਰਿਆ ਜਾਵੇ ਤਾਂ ਸੱਚੇ ਸਤਿਗੁਰਾਂ ਦੀ ਹਜ਼ੂਰੀ 'ਚ ਸਤਿਸੰਗਤ ਜੀ ਵਾਲੀ ਵਿਛਾਈ 'ਤੇ ਬੈਠਣ ਦਾ ਵਿਸ਼ੇਸ਼ ਹੀ ਅਨੰਦ ਹੈ ਜੀ।

ਵਾਹਿਗੁਰੂ॥ ਭੁਝੰਗੀ ਕ੍ਰਿਪਾਨ ਦਾ ਮੁੱਠ ਸਾਹਮਣੇ ਰੱਖੇ, ਬੈਠਣ ਸਮੇਂ ਕ੍ਰਿਪਾਨ ਆਪਣੇ ਪੱਟਾਂ 'ਤੇ ਰੱਖੇ। ਆਪਣੇ ਹੱਥ 'ਚ ਫੜ ਕੇ ਪ੍ਰਕਰਮਾ ਕਰੇ, ਹੇਠਾਂ ਨਾ ਰੱਖੇ। ਦੂਜੀ ਲਾਵ ਦੇ ਪਾਠ ਸਮੇਂ ਜੋੜੀ ਬੈਠੀ ਰਹੇ, ਕੀਰਤਨ ਅਰੰਭ ਹੋਣ ਤੋਂ ਮੱਥਾ ਟੇਕ ਕੇ ਧੀਰੇ ੨ ਉੱਠਣ, ਦਿਲ 'ਚ ਸੱਚੇ ਸਤਿਗੁਰਾਂ ਜੀ ਦਾ ਸਤਿਕਾਰ ਹੋਵੇ, ਚੰਚਲਤਾਈ ਕਰਕੇ ਤੇਜ਼ੀ ਨਾਲ ਉੱਠ ਕੇ ਡਰਾਮਾ ਨਹੀਂ ਦਿਖਾਉਣਾ, ਬਈ ਜਿਹੜਾ ਪਹਿਲਾਂ ਉੱਠੇਗਾ ਉਸ ਦਾ ਦੂਜੇ 'ਤੇ ਰੋਹਬ ਪੈ ਜਾਵੇਗਾ। ਪ੍ਰਕਰਮਾ ਕਰਨ ਸਮੇਂ ਸੱਚੇ ਸਤਿਗੁਰੂ ਸਾਹਿਬ ਜੀ ਸੱਜੇ ਪਾਸੇ ਹੋਣ। ਹਰ ਲਾਵ ਦੇ ਪਾਠ ਮਗਰੋਂ ਸੱਚੇ ਸਤਿਗੁਰਾਂ ਜੀ 'ਤੇ ਰੁਮਾਲਾ ਪਾ ਦੇਣਾ ਜੀ।

ਵਾਹਿਗੁਰੂ॥ ਲਾਵਾਂ ਪ੍ਰਕਰਮਾਂ ਮਗਰੋਂ ਰਾਗੀ ਖ਼ੁਸ਼ੀ ਦੇ ਸ਼ਬਦਾਂ ਦਾ ਕੀਰਤਨ ਕਰਨ, ਗ੍ਰੰਥੀ ਸਿੰਘ ਜੀ ਸ੍ਰੀ ਅਨੰਦ ਸਾਹਿਬ ਜੀ ਦਾ ਸੰਪੂਰਨ ਪਾਠ ਕਰਨ। ਉਸ ਮਗਰੋਂ ਸੰਪੂਰਨਤਾ ਦੀ ਅਰਦਾਸਿ ਕਰਨ।

੧੯. ਸੰਪੂਰਨਤਾ ਦੀ ਅਰਦਾਸ:-ਹੇ ਸਰਬ ਸੁਖਾਂ ਦੇ ਦਾਤੇ ਸੱਚੇ ਪਾਤਿਸਾਹ ਜੀਓ!ਆਪ ਜੀ ਦੀ ਮਹਾਨ ਕ੍ਰਿਪਾ ਦੁਆਰਾ,ਆਪ ਜੀ ਦੇ ਪਰਮਪਵਿੱਤ੍ਰ ਚਰਨਕਮਲਾਂ 'ਚ,ਸ੍ਰੀ ਗੋਇੰਦਵਾਲ ਸਾਹਿਬ ਜੀ ਤੋਂ, ਭਾਈ ਰਾਮ ਸਿੰਘ ਜੀ ਦੀ ਸਪੁੱਤ੍ਰੀ ਬੀਬੀ ਪ੍ਰੇਮ ਕੌਰ ਜੀ ਦਾ ਸ਼ੁਭ ਅਨੰਦ ਕਾਰਜ,ਸ੍ਰੀ ਖਡੂਰ ਸਾਹਿਬ ਜੀ ਤੋਂ ਭਾਈ ਸੰਤੋਖ ਸਿੰਘ ਜੀ ਦੇ ਭੁਝੰਗੀ ਦਇਆ ਸਿੰਘ ਨਾਲ ਹੋਇਆ ਹੈ,ਪਰਮਪਵਿੱਤ੍ਰ ਬਾਣੀ ਪੜ੍ਹਦਿਆਂ ਕਥਾ ਕੀਰਤਨ ਕਰਦਿਆਂ ਸਿੱਖਿਆ ਦਿੰਦਿਆਂ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ,ਬੱਚੇ ਬੱਚੀ ਨੂੰ ਭਜਨ ਸਿਮਰਨ ਗੁਰੂ ਸੇਵਾ ਵਾਲੀ ਦੀਰਘ ਆਯੂ ਬਖ਼ਸ਼ਣੀ,ਸਬੰਧੀਆਂ ਨੂੰ ਆਪੋ ਵਿੱਚੀਂ ਸਨਿਗਧ ਪ੍ਰੇਮ ਬਖ਼ਸ਼ਣਾ,ਸੁੰਦਰ ਰੁਮਾਲਾ ਦੇਗ਼ ਪ੍ਰੇਮ ਭੇਟਾ ਪ੍ਰਵਾਨ ਕਰਨੀ ਜੀ,ਸੇਵਾ ਦਾ ਬਹੁਤਾ ੨ ਫ਼ਲ ਬਖ਼ਸ਼ਣਾ।

ਸ੍ਰੀ ਮੁਖਵਾਕ ਸੁਣਾ ਕੇ, ਪੱਲਾ ਛੁਡਾ ਕੇ ਦੇਗ਼ ਵਰਤਾਉ। ਵਰਤਾਉਣ ਸਮੇਂ ਇੱਕ ਪ੍ਰੇਮੀ ਜਾਪ ਕਰਾਵੇ, ਸਾਰੇ ਪ੍ਰੇਮੀ ਮਗਰ ਬੋਲਣ, ਪ੍ਰਸ਼ਾਦਿ ਮੂੰਹ 'ਚ ਪਾਉਣ ਦੀ ਛੇਤੀ ਨਹੀਂ ਕਰਨੀ, ਸਾਰੀ ਸੰਗਤ ਜੈਕਾਰੇ, ਗੁਰਫ਼ਤੇਹ ਮਗਰੋਂ ਪ੍ਰਸ਼ਾਦਿ ਛਕੇ। ਪਹਿਲਾਂ ਜਾਪ ਕਰਦਿਆਂ ਹਰਿ ਰਸ ਮਾਣੇ। ਯਥਾ:- ਧਨੁ ਧੰਨੁ ਸਤਸੰਗਤਿ. ਜਿਤੁ ਹਰਿ ਰਸੁ ਪਾਇਆ; ਮਿਲਿ ਜਨ ਨਾਨਕ ਨਾਮੁ ਪਰਗਾਸਿ॥

ਵਾਹਿਗੁਰੂ॥ ਭੁਝੰਗੀ ਭੁਝੰਗਣ ਨੂੰ ਗੁਰੂ ਜੀ ਦੇ ਪਾਸ ਦੋਵੇਂ ਹੱਥ ਜੁੜਾ ਕੇ, ਖੜ੍ਹਾ ਕੇ, ਵਦੈਗੀ ਦਾ ਅਰਦਾਸਾ ਸੋਧਨਾ। ਹੇ ਸਦਾ ਸਦਾ ਸਦਾ ਦਇਆਲ॥ ਵਾਹਿਗੁਰੂ ਸਤਿਗੁਰੂ ਸਾਹਿਬ ਜੀਓ! ਆਪ ਜੀ ਦਾ ਕੋਟਾਨ ਕੋਟਿ ਸਦਾ ੨ ਰੋਮ ੨ ਬਾਰ ੨ ਨਿਮਖ ੨ ਧੰਨਵਾਦ ਹੈ, ਆਪ ਜੀ ਦੀ ਬਖ਼ਸ਼ਿਸ਼ ਨੂੰ ਪ੍ਰਾਪਤ ਹੋ ਕੇ ਭੁਝੰਗੀ ਰਾਮ ਸਿੰਘ ਜੀ ਸ਼ਾਦੀ ਉਪ੍ਰੰਤ ਜਵ ਸਮੇਤ ਆਪਣੇ ਨਗਰ ਨੂੰ ਵਾਪਿਸ ਜਾ ਰਹੇ ਹਨ, ਰੱਖਿਆ ਸਹਾਇਤਾ ਕਰਨੀ, ਜਾਪ ਜਪਾਉਣਾ ਜੀ। ਵਦੈਗੀ ਸਮੇਂ ਰੋਣਾ ਨਹੀਂ, ਗੁਰ ਫ਼ਤੇਹ ਗਜਾਉਣੀ।

ਪਹਿਲੇ ਸ੍ਰੀ ਮੁਖਵਾਕ ਤੋਂ ਮਗਰੋਂ ਜੋੜੀ ਨੂੰ ਗੁਰਮਤਿ ਅਨੁਸਾਰ ਸ਼ੁਭ ਸਿੱਖਿਆ:- ਸ੍ਰੀ ਮੁਖਵਾਕ ਦੀ ਸੰਖੇਪ ਕਥਾ ਉਪ੍ਰੰਤ, ਕਥਾਕਾਰ ਜਾਂ ਰਾਗੀ ਸਿੰਘ ਜਾਂ ਹੋਰ ਪ੍ਰੇਮੀ ਸ਼ੁਭ ਸਿੱਖਿਆ ਇਉਂ ਦੇਵੇ। ਭਾਈ ਨਿਰਵੈਰ ਸਿੰਘ ਦੀ ਸਪੁੱਤ੍ਰੀ ਬੀਬੀ ਸਿਮਰਨ ਕੌਰ ਜੀ ਦਾ ਸ਼ੁਭ ਅਨੰਦਕਾਰਜ, ਭਾਈ ਸਤਿਨਾਮੁ ਸਿੰਘ ਜੀ ਦੇ ਭੁਝੰਗੀ ਰਾਮ ਸਿੰਘ ਜੀ ਨਾਲ,ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਹੋ ਰਿਹਾ ਹੈ। ਅੱਜ ਤੋਂ ਇਹ ਬ੍ਰਹਮਚਰਜ ਆਸ਼ਰਮ ਤੋਂ ਗ੍ਰਿਹਸਤ ਆਸ਼ਰਮ 'ਚ ਪ੍ਰਵੇਸ਼ ਹੋ ਰਹੇ ਹਨ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਪਹਿਲੇ ਪਾਤਿਸ਼ਾਹ ਜੀ ਨੇ ਵੱਡੀ ਕਮਾਈ ਨਦਰ ਕਰਕੇ, ਸਭ ਸੰਸਾਰ ਨਾਲੋਂ ਸ਼੍ਰੋਮਣੀ ਮਰਯਾਦਾ ਬਖ਼ਸ਼ੀ ਹੈ। ਸਿੱਧਾਂ ਕਿਹਾ, "ਕਿਹੜਾ

ਪੰਥ ਹੈ?" ਪਰਮਪੂਜਨੀਕ ਸੱਚੇ ਸਤਿਗੁਰਾਂ ਕਿਹਾ,;ਗੁਰਮੁਖਿ ਪੰਥੁ ਅਤੀਤੰ॥ਸਭ 'ਚ ਮਿਲਿਆ ਅਤੇ ਸਭ ਤੋਂ (ਅਤੀਤੰ) ਅਸੰਗ ਨਿਰਲੇਪ ਗੁਰਮੁਖਿ ਪੰਥੁ ਹੈ।

ਵਾਹਿਗੁਰੂ॥ ਬੱਚਾ ਬੱਚੀ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ੨ 'ਤੇ ਪੂਰਨ ਸ਼ਰਧਾ ਭਾਵਨਾ ਸਹਿਤ ਗੁਰੂ ਭਾਵਨਾ ਧਾਰ ਕੇ, ਪੂਰਨ ਮੰਨਣ ਪੂਜਣ ਕਰਕੇ ਗੁਰੂ ਸਾਹਿਬ ਜੀ ਦੀ ਪ੍ਰਸੰਨਤਾ ਲੈਣ। ਦੋਹਾਂ ਨੇ ਇਹ ਸਾਂਝਾ ਧਰਮ ਧਾਰਨਾ। ਸਿੱਖੀ 'ਚ ਪੱਕੇ ਰਹਿਣਾ, ਪਰਮਪੂਜਨੀਕ ਸੱਚੇ ਸਤਿਗੁਰਾਂ ਨੂੰ ਅੰਗ ਸੰਗ ਜਾਨਣਾ। ਸੱਚੇ ਵਾਹਿਗੁਰੂ ਜੀ ਦੇ ਭਾਣੇ 'ਚ ਪ੍ਰਸੰਨ ਰਹਿਣਾ, ਯਥਾ:- ਗੁਰਮੁਖਿ ਤੇਰਾ ਭਾਣਾ ਭਾਵੈ॥ ਸ੍ਰੀ ਗੁਰਬਾਣੀ ਜੀ ਪੜ੍ਹਨ ਤੇ ਸਤਿਸੰਗਤ ਜੀ 'ਚ ਜਾਣ ਦੇ ਨਿਯਮੀ ਹੋਣਾ ਜੀ। ਗੁਰਦੁਆਰੇ ਸਾਹਿਬ ਜੀ ਸੁੰਦਰ ਦੀਵਾਨ ਗੁਰੂ ਕੇ ਲੰਗਰ ਜੋੜਿਆਂ ਆਦਿ ਦੀ ਸੁੱਚੀ ਨਿਰਮਲ ਪਰਮਪਵਿੱਤ੍ਰ ਸੇਵਾ ਦੋਹਾਂ ਨੇ ਚਾਅ ਨਾਲ ਮਨ ਨੀਵਾਂ ਕਰਕੇ, ਸਭ ਦੀ ਚਰਨ ਧੂੜ ਬਣ ਕੇ, ਪੂਰਨ ਪ੍ਰੇਮ ਸਿਦਕ ਭਰੋਸੇ ਨਾਲ ਕਰਨੀ। ਗੁਰੂ ਸੇਵਾ ਲਈ ਦਸਵੰਧ ਤੋਂ ਲੈ ਕੇ ਸਿਰ ਤਕ ਸਭ ਕੁੱਝ ਕੁਰਬਾਨ ਕਰ ਦੇਣਾ, ਦਸਵੰਧ ਦੇਣਾ ਤਾਂ ਬਹੁਤ ਹੀ ਜ਼ਰੂਰੀ ਹੈ।

ਬਜ਼ੁਰਗਾਂ ਦੀ ਸੇਵਾ ਪੂਰਨ ਸਤਿਕਾਰ ਕਰਨਾ। ਜਿਵੇਂ ਸਾਊ ਭਗਤ ਸਰਵਣ ਜੀ ਨੇ ਕੀਤਾ। ਯਥਾ:- ਹੋਵੇ ਸਰਵਣ ਵਿਰਲਾ ਕੋਈ॥ ਲੜ ਲੱਗਿਆਂ ਦਾ ਸੱਚਾ ਸਾਥੀ ਬਣ ਕੇ, ਸਾਥ ਨਿਭਾਉਣਾ। ਧਰਮ ਦੇਸ਼ ਕੌਮ ਲਈ ਆਪਾ ਕੁਰਬਾਨ ਕਰਨਾ ਜੀ। ਦਸਾਂ ਨੌਹਾਂ ਦੀ ਧਰਮ ਕਿਰਤ ਕਰਨੀ, ਵੰਡ ਕੇ ਛਕਣਾ, ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਨੂੰ ਦਸਵੰਧ ਦੇਣਾ। ਪਤੀਬ੍ਰਤਾ ਧਰਮ ਤੇ ਜਤ-ਸਤ 'ਚ ਪ੍ਰਪੱਕ ਰਹਿਣਾ। ਗੁਰਮਤਿ ਵਿੱਦਿਆ ਪ੍ਰਾਪਤ ਕਰਨੀ, ਬੱਚਿਆਂ ਨੂੰ ਕਰਾਉਣੀ। ਸਾਦਾ ਲਿਬਾਸ ਪਹਿਨਣਾ, ਮਨਮਤ ਤਿਆਗਣੀ। ਨਾਮ ਜਪਣ ਜਪਾਉਣ ਵਾਲਾ ਧਰਮੀ ਜੀਵਨ ਬਨਾਉਣਾ। ਹੇ ਗ੍ਰੀਬ ਨਿਵਾਜ ਮਹਾਰਾਜ ਜੀ! ਆਪਣੇ ਬੱਚਿਆਂ ਨੂੰ ਇਨ੍ਹਾਂ ਨਿਯਮਾਂ 'ਚ ਚਲਾਉ, ਜਨਮ ਯਾਤ੍ਰਾ ਸਫ਼ਲੀ ਹੋਵੇ। ਹੇ ਪ੍ਰੇਮੀਓ! ਇਹ ਨਿਯਮ ਮੰਨਣੇ, ਸੱਚੇ ਸਤਿਗੁਰਾਂ ਨੂੰ ਪ੍ਰਗਟੁ ਸਗਲ ਹਰਿ ਭਵਨ ਮਹਿ; ਜਨੁ ਨਾਨਕੁ ਗੁਰ ਪਾਰਬ੍ਰਹਮ॥ ਗੁਰ ਪ੍ਰਮੇਸਰ ਜਾਣ ਕੇ ਮੱਥਾ ਟੇਕੋ।

ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ; ਗੰਗਾ ਕਾ ਨੀਰੁ॥ )ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ; ਨਾਹੀ ਤ ਕਰੁ ਬੈਰਾਗੁ॥ )ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਅਨੁਸਾਰ ਗੁਰਬਾਣੀ ਗੁਰੂ ਮਰਯਾਦਾ ਬੰਦਗੀ ਆਦਿ ਸ਼ੁਭ ਗੁਣ ਬਖ਼ਸ਼ ਕੇ, ਸੱਚੇ ਸਤਿਗੁਰਾਂ ਨੇ ਗ੍ਰਿਹਸਤ ਧਰਮ ਨੂੰ, ਸ੍ਰਬ ਸ਼੍ਰੋਮਣੀ ਬਣਾ ਦਿਤਾ ਹੈ।

ਜੇਕਰ ਵਿਕਾਰ ਨਿੰਦਾ ਵੈਰ ਆਦਿ 'ਚ, ਕੂੜੁ ਮੀਆ. ਕੂੜੁ ਬੀਬੀ; ਖਪਿ ਹੋਏ ਖਾਰੁ॥ ਅਨੁਸਾਰ ਖਪਿ ੨ ਕੇ ਮਰ ਜਾਣ, ਤਾਂ ਗ੍ਰਿਹਸਤ ਪ੍ਰਧਾਨ ਨਹੀਂ ਹੈ। ਸਿਰਫ਼ ਸੱਚੇ ਸਤਿਗੁਰਾਂ ਦੀ ਸਿੱਖੀ ਕਮਾਉਣੇ ਗੁਰਭਗਤ ਧਰਮੀ ਸੂਰਮੇ ਪੈਦਾ ਕਰਨੇ ਕਰਕੇ ਹੀ ਗ੍ਰਿਹਸਤ ਧਰਮ ਪ੍ਰਧਾਨ ਹੈ ਜੀ। ਯਥਾ:- ਜੋਗੁ ਨ ਭਗਵੀ ਕਪੜੀ; ਜੋਗੁ ਨ ਮੈਲੇ ਵੇਸਿ॥ ਨਾਨਕ ਘਰਿ ਬੈਠਿਆ ਜੋਗੁ ਪਾਈਐ; ਸਤਿਗੁਰ ਕੈ ਉਪਦੇਸਿ॥ ੬੪॥

ਵਾਹਿਗੁਰੂ॥ ਕੱਚਾ ਖ਼ਰਬੂਜਾ ਵੇਲ ਨਾਲੋਂ ਤੋੜੀਏ ਤਾਂ ਦਾਗ਼ੀ ਹੋ ਜਾਂਦਾ ਹੈ। ਜੇ ਪੱਕਾ ਤੋੜੀਏ ਤਾਂ ਮਿੱਠਾ ਹੁੰਦਾ ਹੈ। ਕੱਚੇ ਖ਼ਰਬੂਜੇ ਦੇ ਤੋੜਨ ਵਾਂਗ ਜੀਵਨ ਕਲੰਕੀ ਹੋ ਜਾਂਦਾ ਹੈ। ਗ੍ਰਿਹੁ ਤਜਿ ਬਨ ਖੰਡ ਜਾਈਐ; ਚੁਨਿ ਖਾਈਐ ਕੰਦਾ॥ ਅਜਹੁ ਬਿਕਾਰ ਨ ਛੋਡਈ; ਪਾਪੀ ਮਨੁ ਮੰਦਾ॥ ਵੇਲ ਨਾਲ ਪੱਕੇ ਖ਼ਰਬੂਜੇ ਵਾਂਗ, ਵਿਚੇ ਗ੍ਰਿਹ ਸਦਾ ਰਹੈ ਉਦਾਸੀ; ਜਿਉ ਕਮਲੁ ਰਹੈ ਵਿਚਿ ਪਾਣੀ ਹੇ॥ ੧੦॥ ) ਸਹਜੇ ਗ੍ਰਿਹ ਮਹਿ ਸਹਜਿ ਉਦਾਸੀ॥ ਸਹਜੇ ਦੁਬਿਧਾ ਤਨ ਕੀ ਨਾਸੀ॥ ) ਘਰਬਾਰੀ ਹੋਇ ਵਰਤਿਆ; ਘਰਬਾਰੀ ਸਿਖ ਪੈਰੀ ਪਾਇਆ॥ (ਵਾਰ ੬)ਅਨੁਸਾਰ ਪਰਮਪੂਜਨੀਕ ਦਸੇ ਪਾਤਿਸ਼ਾਹ ਜੀ ਹੀ ਆਪਣੇ ਪਰਮਪਵਿੱਤ੍ਰ ਦਸਾਂ ਜਾਮਿਆਂ 'ਚ ਘਰ ਬਾਰੀ ਹੁੰਦਿਆਂ ਨਿਰਲੇਪ ਰਹੇ, ਘਰ ਬਾਰੀ ਸਿੱਖਾਂ ਨੂੰ ਆਪਣੇ ਪਰਮਪਵਿੱਤ੍ਰ ਸੱਚੇ ਚਰਨੀਂ ਪਾ ਕੇ ਉਨ੍ਹਾਂ ਨੂੰ ਭੀ ਨਿਰਲੇਪਤਾ, ਰਾਜ ਯੋਗ ਬਖ਼ਸ਼ਿਆ।

ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ ਨੇ ਗੁਰਬਾਣੀ ਬਖ਼ਸ਼ ਕੇ ਅਤੀਤ ਬਿਰਕਤ ਗ੍ਰਿਸਤੀ ਸਭ ਨੂੰ ਨਿਹਾਲ ਕੀਤਾ ਹੈ। ਜਿਵੇਂ ਸਤਿਗੁਰੂ ਸਾਹਿਬਾਨ ਜੀ ਦੇ ਸੱਚੇ ਚਰਨ-ਕਮਲਾਂ 'ਚ ਰਹਿਣ ਵਾਲੇ ਬੇਅੰਤ ਪ੍ਰੇਮੀਆਂ ਅਤੇ ਬੀਬੀਆਂ ਨੇ ਸ਼ਾਦੀਆਂ ਨਹੀਂ ਕਰਾਈਆਂ। ਜਿਵੇਂ ਧੰਨ ਬਾਬਾ ਦੀਪ ਸਿੰਘ ਸਾਹਿਬ ਜੀ! ਬੀਬੀ ਸ਼ਰਨ ਕੌਰ ਜੀ ਆਦਿ। ਸੋ ਸਤਿਗੁਰੂ ਸਾਹਿਬਾਨ ਜੀ ਦੀ ਮਰਯਾਦਾ 'ਚ, ਸ਼ਾਦੀ ਕਰਾਉਣ ਨਾ ਕਰਾਉਣ ਦੀ ਬੰਦਿਸ਼ ਨਹੀਂ। ਵਾਹੁ ੨ ਵਿਸਮਾਦ ਸੱਚਾ ਅਟੱਲ ਧਰਮ ਹੈ। ਯਥਾ:- ਤਜਿ ਸਭਿ ਭਰਮ; ਭਜਿਓ ਪਾਰਬ੍ਰਹਮੁ ਕਹੁ ਨਾਨਕ; ਅਟਲ ਇਹੁ ਧਰਮੁ॥ )ਸਰਬ ਧਰਮ ਮਹਿ; ਸ੍ਰੇਸਟ ਧਰਮੁ॥

੨੦. ਸੱਚੇ ਸਤਿਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਆਪਣੀ ਅਤੀ ਪਿਆਰੀ ਬੱਚੀ, ਬੀਬੀ ਵੀਰੋ ਜੀ ਦਾ ਸ਼ੁਭ ਅਨੰਦ ਕਾਰਜ ਕਰਕੇ, ਇਹ ਸ਼ੁਭ ਉਪਦੇਸ਼ ਬਖ਼ਸ਼ਿਆ:- ਚੌਪਈ॥ ਸੁਨ ਬੀਬੀ! ਮੈਂ ਤੁਝਹਿ ਸੁਨਾਊਂ॥ ਪਤਿ ਕੀ ਮਹਿਮਾ; ਕਹਿ ਤੱਕ ਗਾਊਂ॥ ਪਤਿ ਕੀ ਸੇਵਾ; ਕਰਨੀ ਸਫਲੀ॥ ਪਤਿ ਬਿਨ; ਔਰ ਕਰੈ ਸਭ ਨਿਫਲੀ॥ ੧੦੮॥ ਯਾ ਤੇ; ਪਤਿ ਕੀ ਸੇਵ ਕਰੀਜੈ॥ ਪਾਦ ਪਖਾਰ; ਇਸ਼ਨਾਨ ਕਰੀਜੈ॥ [1]ਗੁਰ [2]ਜਨ ਕੀ; ਇਜ਼ਤ ਬਹੁ ਕਰਨੀ॥ ਸਾਸ ਸੇਵ; ਰਿਦ ਮਾਂਹਿ ਸੁ ਧਰਨੀ॥ ੧੦੯)[1]ਵੱਡੇ-[2]ਬਜ਼ੁਰਗਾਂ। ਪਰਮਪੂਜਨੀਕ ਮਾਤਾ ਦਮੋਦਰੀ ਜੀ ਵੱਲੋਂ:- ਚੌਪਈ॥ ਸੁਨ ਪੁਤ੍ਰੀ; ਪ੍ਰਾਨਨ

ਤੇ ਪਯਾਰੀ॥ ਜਿਸ 'ਤੇ; ਬੈਸ ਬਿਤੈ ਸੁਖਕਾਰੀ॥ ਕੁਲ ਕੀ ਬਾਤ; ਚਿੱਤ ਮੇਂ ਧਰਨੀ॥ ਖੋਟੀ ਸੰਗਤਿ; ਨਹੀਂ ਸੁ ਕਰਨੀ॥ ੧੧੩॥ ਪ੍ਰਾਤੈ ਉੱਠ ਕਰ; ਮੱਜਨ ਕਰੀਯੋ॥ ਗੁਰਬਾਨੀ ਕੋ; ਮੁਖ ਤੇ ਰਰੀਯੋ॥ ਪੁਨਾ ਔਰ; ਵਿਹਾਰ ਜੋ ਹੋਈ॥ ਭਲੋ ਸੰਭਾਲਹੁ; ਨੀਕੇ ਸੋਈ॥ ੧੧੪॥ ਮੋ ਢਿਗ; ਉਪਾਲੰਭ ਨਹੀਂ ਆਵੈ॥ ਐਸੀ ਭਾਂਤ; ਸਰਬ ਸੁਖ ਪਾਵੈਂ॥ (ਗੁਰ ਬਿ:ਪਾ:੬)

੨੧. ਪਰਮਪੂਜਨੀਕ ਸ੍ਰੀ ਅਨੰਦ ਸਾਹਿਬ ਜੀ ਅਤੇ ਪਰਮਪਵਿੱਤ੍ਰ ਲਾਵਾਂ ਦੀ ਮਹਾਨਤਾ 'ਤੇ ਸਾਖੀ:- ਮੁਕਤ ਮਾਰਗ ਗ੍ਰੰਥ 'ਚ ਇਉਂ ਲਿਖਿਆ ਹੈ ਕਿ, ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ; ਸਤਿਗੁਰੂ ਦਸਵੇਂ ਪਾਤਿਸਾਹ ਜੀ ਪਾਸ, ਪ੍ਰੇਮੀਆਂ ਨੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਪ੍ਰੇਮ ਬੇਨਤੀ

ਕੀਤੀ, "ਹੇ ਸੱਚੇ ਪਾਤਿਸਾਹ ਜੀ! ਕ੍ਰਿਪਾ ਕਰਕੇ ਭੂਤਾਂ ਪ੍ਰੇਤਾਂ ਬਾਰੇ ਦੱਸੋ ਜੀ। "ਇਹ ਸੁਣ ਕੇ ਸੱਚੇ ਪਾਤਿਸਾਹ ਜੀ ਨੇ ਤੁਕ ਪੜ੍ਹੀ, ਕਈ ਕੋਟਿ; ਭੂਤ ਪ੍ਰੇਤ ਸੂਕਰ ਮ੍ਰਿਗਾਚ॥ ਪੜ੍ਹਦਿਆਂ ਸਾਰ ਹੀ ਬਹੁ ਗਿਣਤੀ 'ਚ ਭੂਤ ਪ੍ਰੇਤ ਪ੍ਰਗਟ ਹੋ ਗਏ। ਉਨ੍ਹਾਂ ਨੇ ਸੱਚੇ ਸਤਿਗੁਰੂ ਸਾਹਿਬ ਜੀ ਨੂੰ, ਕਰਿ ਡੰਡਉਤ; ਪੁਨੁ ਵਡਾ ਹੇ॥ ਅਨੁਸਾਰ ਡੰਡਉਤ ਕੀਤੀ, ਹੱਥ ਜੋੜ ਕੇ ਖੜ੍ਹ ਗਏ।

ਰਾਜਾਨ ਰਾਜ॥ ਗੁਰੂ ਸਾਹਿਬ ਜੀ ਬੋਲੇ, "ਭਾਈ! ਇਨ੍ਹਾਂ ਪਿਆਰੇ ਸਿੱਖਾਂ ਨੂੰ ਆਪਣੇ ਬਾਰੇ ਦੱਸੋ। " ਤਾਂ ਬੋਲੇ, "ਹੇ ਪਿਆਰੀ ਸਾਧਸੰਗਤ ਜੀਓ! ਵਾਹਿਗੁਰੂ ਮੱਹਲੇ ਦਸਵੇਂ ਜੀ ਨੇ ਆਪਣੇ ਪਹਿਲੇ ਸਰੂਪ 'ਚ, ਅੱਗ ਦੁਆਲੇ ਫ਼ੇਰੇ ਲੈਣੇ ਬੰਦ ਕਰ ਦਿਤੇ, ਤੀਜੇ ਸਰੂਪ 'ਚ ਸ੍ਰੀ ਅਨੰਦ ਸਾਹਿਬ ਜੀ ਤੇ ਚੌਥੇ ਸਰੂਪ 'ਚ ਲਾਵਾਂ ਗੁਰਬਾਣੀ ਜੀ ਉੱਚਾਰੇ, ਜਿਹੜੇ ਪ੍ਰੇਮੀ ਸੰਪੂਰਨ ਸ੍ਰੀ ਅਨੰਦ ਸਾਹਿਬ ਜੀ ਤੇ ਪ੍ਰਕਰਮਾਂ ਸਹਿਤ, ਲਾਵਾਂ ਦਾ ਪਾਠ ਕਰਾਕੇ, ਅਨੰਦ ਕਾਰਜ ਕਰਾਉਂਦੇ ਹਨ, ਗੁਰਬਾਣੀ ਦਾ ਮੰਨਣ ਪੂਜਣ ਕਰਦੇ ਹਨ, ਉਹ ਸਾਡੀ ਜੂਨ ਤੇ ਚੌਰਾਸੀ ਤੋਂ ਬਚ ਜਾਂਦੇ ਹਨ। " ਇਹ ਸੁਣ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਹੁਕਮ ਕੀਤਾ, "ਹੇ ਪ੍ਰੇਮੀਓ! ਸ੍ਰੀ ਮੂਲਮੰਤ੍ਰ ਸਾਹਿਬ ਜੀ ਪੜ੍ਹ ਕੇ, ਸ੍ਰੀ ਮੁਖਵਾਕ ਲੈ ਕੇ ਸਿੱਖਿਆ ਦੇਵੋ, ਉਪ੍ਰੰਤ ਲਾਵਾਂ ਅਤੇ ਪ੍ਰਕਰਮਾਂ ਕਰਕੇ, ਸੰਪੂਰਨ ਸ੍ਰੀ ਅਨੰਦ ਸਾਹਿਬ ਜੀ ਪੜ੍ਹੋ, ਇਸ ਤਰ੍ਹਾਂ ਗੁਰੂ ਮਰਯਾਦਾ ਅਨੁਸਾਰ ਸ਼ੁਭ ਅਨੰਦ ਕਾਰਜ ਕਰਨੇ ਕਰਕੇ, ਸਤਿਗੁਰੂ ਸਾਹਿਬਾਨ ਜੀ ਦੀ ਖ਼ੁਸ਼ੀਆਂ ਦੀਆਂ ਲੱਖਾਂ ਪਾਤਿਸਾਹੀਆਂ ਪ੍ਰਾਪਤ ਕਰਕੇ ਇਹ ਲੋਕ ਸੁਖੀਏ; ਪਰਲੋਕ ਸੁਹੇਲੇ॥ ਹੋਵੋ। "

੨੪. ਪੂਰਨ ਗੁਰੂ ਜੀ ਵੱਲੋਂ, ਦਾਜ ਦੇ ਲੋਭੀ ਕੁੱਤੇ ਨੂੰ, ਦਾਜ ਲੈਣ ਤੋਂ ਸਖ਼ਤ ਮਨਾਹੀ:- ਵਾਹਿਗੁਰੂ ਮਹੱਲੇ ਨੌਵੇਂ ਜੀ ਦੇ ਸ਼ੁਭ ਅਨੰਦਕਾਰਜ ਮਗਰੋਂ ਸੱਚੇ ਸਤਿਗੁਰੂ ਛੇਵੇਂ ਪਾਤਿਸਾਹ ਜੀ ਦੇ ਵੱਡਭਾਗੇ ਕੁੜਮ ਬਾਬਾ ਲਾਲਚੰਦ ਜੀ, ਕੁੜਮਣੀ ਸਾਡੇ ਮਾਤਾ ਬਿਸ਼ਨ ਕੌਰ ਜੀ ਨੇ, ਹੱਥ ਜੋੜ ਕੇ ਪ੍ਰੇਮ ਨਿਮ੍ਰਤਾ ਗ੍ਰੀਬੀ ਵਿਸਮਾਦ ਖ਼ੁਸ਼ੀ ਇਕਾਗ੍ਰਤਾ ਸਹਿਤ ਮੁਆਫ਼ੀ ਮੰਗੀ, ਨੇਤ੍ਰਾਂ ਚ ਵੈਰਾਗ ਜਲ ਆ ਗਿਆ, ਲੂੰ ਕੰਡੇ ਖੜ੍ਹੇ ਹੋ ਗਏ, ਕਿਹਾ, "ਹੇ ਵਾਹਿਗੁਰੂ ਮਹੱਲਾ ਛੇਵਾਂ ਜੀ! ਆਪ ਜੀ ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ॥ ਵਿਆਪਕ ਬ੍ਰਹਮ ਜੀ ਦੇ, ਪੂਰਨ ਗੁਰੂ ਅਵਤਾਰ ਅਨਤ ਕਲਾਵਾਨ ਹੋ ਜੀ, ਅਸੀਂ ਕੁੱਝ ਭੀ ਨਹੀਂ ਦੇ ਸਕੇ, ਸੇਵਾ ਭੀ ਨਹੀਂ ਕਰ ਸਕੇ, ਆਪਣੇ ਦਾਸ ਜਾਣ ਕੇ ਬਖ਼ਸ਼ ਲੈਣਾ ਜੀ। " ਇਹ ਨਿਮ੍ਰਤਾ ਦੇ ਬਚਨ ਸੁਣ ਕੇ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨੇ ਪ੍ਰੇਮ 'ਚ ਢਲ ਕੇ "ਨਿਹਾਲ" ਕਿਹਾ। ਯਥਾ:- ਸੁਨਿ ਸਤਿਗੁਰ ਭਏ ਕ੍ਰਿਪਾਲਾ। ਤੁਮ ਦੀਨੋ [1]ਸਕਲ [2]ਬਿਸਾਲਾ। ਜਿਨ [3]ਤਨੁਜਾ [4]ਅਰਪਨ ਕੀਨੰ। ਕਯਾ ਪਾਛੇ ਤਿਨ ਰਖਿ ਲੀਨੰ॥ ੨੪॥ [1]ਸਭ ਕੁੱਝ [2]ਵੱਡਾ ਦਾਨ [3]ਸਪੁੱਤ੍ਰੀ [4]ਭੇਟਾ। ਪੂਰਨ ਗੁਰੂ ਜੀ ਦੇ ਹੁਕਮ ਨੂੰ ਵਿਸਾਰ ਕੇ, ਅਸੀਂ ਭਿਆਨਕ ਬਘਿਆੜ ਕੁੱਤੇ ਚਿੱਤਰੇ ਵਾਲੀ ਕਰਨੀ, ਕਰਦੇ ਹਾਂ, ਜੋ ਲੜਕੀ ਦੇ ਮਾਪਿਆਂ ਦਾ ਹੱਡ ਚੰਮ ਖਾਂਦੇ ਹਾਂ। ਜਿਸ ਕਰਕੇ ਰੋਗ ਭੋਗ ਸੋਗ ਦੇ ਵੱਸ, ਮਰ ਜਾਂਦੇ ਹਾਂ। ਜਮਪੁਰੀ ਲਹੂ ਪਾਕ ਗੰਦੀ ਨਦੀ 'ਚ ਗੋਤੇ ਖਾਂਦੇ ਹਾਂ। ਜਦ ਮਾਰ ਜਮਾਂ ਦੀ ਪੈਂਦੀ ਹੈ, ਹਾ ਹਾ ਕਾਰ ਅਲਾਂਦੇ ਹਾਂ। ਦਾਜ ਲੈ ਕੇ, ਅਪਣੇ

ਮੱਥੇ 'ਤੇ ਕਾਲ਼ਖ ਦਾਗ਼ ਲਗਾਂਦੇ ਹਾਂ। ਦਾਜ ਦੀ ਮਾਇਆ ਰੂਪੀ ਗੰਦਗੀ ਨੂੰ, ਮੂੰਹ 'ਚ ਪਾਂਦੇ ਹਾਂ। ਪਹਿਰਾਵਾ ਉੱਤੋਂ ਸਿੱਖੀ ਦਾ, ਪੂਰੇ ਗੁਰੂ ਜੀ ਨੂੰ ਮੂਲ ਨ ਭਾਂਦੇ ਹਾਂ। ਭਿਆਨਕ ਬਘਿਆੜ ਕੁੱਤੇ ਚਿੱਤਰੇ ਸੂਰ ਵਾਲੀ ਕਰਨੀ ਇਹ ਹੈ। ਆਪ ਕਹਿਣਾ ਸਾਨੂੰ ਤਾਂ ਕੇਵਲ ਲੜਕੀ ਹੀ ਚਾਹੀਦੀ ਹੈ। ਵਿਚੋਲੇ ਨੂੰ ਕਹਿ ਕੇ, ਨਜਾਇਜ਼ ਚੀਜ਼ਾਂ ਮੰਗ ੨ ਕੇ ਲਈ ਜਾਣੀਆਂ, ਸੂਰ ਵਾਂਗ ਵਿਸ਼ਟਾ ਖਾਣਾ ਹੈ। ਵੇਮੁਖਾਂ ਦੀ ਖੋਟੀ ਕਰਣੀ ਹੈ, ਪਹਿਲਾਂ ਆਖਾ, ਫਿਰ ਠਾਕਾ, ਕੁੜਮਾਈ, ਚੁੰਨੀ ਚੜ੍ਹਾਉਣੀ, ਲੜਕੀ ਦੇ ਘਰ ਫੇਰੇ ਪਾਉਣੇ, ਵਿਆਹ ਸਮੇਂ ਵੀਹ ੨ ਇਸਤ੍ਰੀਆਂ ਮਰਦਾਂ ਦੀਆਂ ਮਿਲਣੀਆਂ।

ਸ਼ਰਾਬ ਮਾਸ ਪਕਵਾਨ ਮੈਰਿਜ਼ ਪੈਲੇਸ 'ਚ ਸ਼ਾਦੀ ਕਰਨੀ। ਦਾਜ਼ ਲੈ ਕੇ ਬੱਚੀ ਛੱਡ ਦੇਣੀ, ਚੱਲ ਪੇਕੀਂ। ਨੂੰਹ ਬੀਮਾਰ ਹੋਵੇ, ਬੱਚਾ ਪੈਦਾ ਹੋਣ ਵਾਲਾ ਹੋਵੇ, ਚੱਲ ਪੇਕੀਂ। ਬੱਚੇ ਜੰਮਣ, ਉਨ੍ਹਾਂ ਦੇ ਮੰਗਣੇ ਸ਼ਾਦੀਆਂ ਪੜ੍ਹਾਈਆਂ, ਸੰਧਾਰੇ ਆਦਿ ਮਾਪਿਆਂ ਦੇ ਖਰਚ ਖੇਚਲ ਨੂੰ ਕੌਣ ਗਿਣੇ?ਬੱਸ ਕੁੜੀ ਵਾਲੇ, ਕੁੜਮਾਂ ਦੇ ਛਿੱਤਰਾਂ ਦੇ ਮਾਰੇ ਰੋਗੀ ਦੁਖੀ ਮਰ ਜਾਂਦੇ ਹਨ। ਇਨ੍ਹਾਂ ਦੁੱਖਾਂ ਦੀ ਨਿਵਿਰਤੀ ਲਈ, ਪੂਰਨ ਗੁਰੂ ਜੀ ਨੇ ਮਹਾਨ ਕ੍ਰਿਪਾ ਕਰਕੇ, ਗੁਰਮਤਿ ਅਨੁਸਾਰ ਵਿਆਹ ਕਰਨ ਦੀ ਸ਼ੁਭ ਮਰਯਾਦਾ ਬਣਾਈ ਹੈ। ਪੂਰਨ ਗੁਰੂ ਜੀ ਨੂੰ ਨਿਮਖ ੨ ਨਮਸਕਾਰ ਕਰੀਏ, ਸਦਾ ਸਦਾ ਬਲਿਹਾਰ ੨ ਜਾਈਏ। ਯਥਾ:- ਨਾਰਾਇਨ ਨਰਪਤਿ; ਨਮਸਕਾਰੈ॥ ਐਸੇ ਗੁਰ ਕਉ.ਬਲਿ ਬਲਿ ਜਾਈਐ; ਆਪਿ ਮੁਕਤੁ.ਮੋਹਿ ਤਾਰੈ॥

੨੫. ਗੁਰੂ ਜੀ ਦੇ ਬਖ਼ਸ਼ੇ ਖ਼ਾਸ ਪ੍ਰੇਮੀ ਜੀ ਨੇ, ਘਣੀਂ ਨਿਮ੍ਰਤਾ ਸਹਿਤ, ਦਾਜ਼ ਦਾ ਤਿਆਗ ਕਰਨਾ:- ਬੀਬੀ ਜੀ ਦੇ ਪਿਤਾ ਜੀ ਜਾਂ ਕੋਈ ਹੋਰ ਪ੍ਰੇਮੀ ਸਤਿਸੰਗਤ ਜੀ 'ਚ ਖੜ੍ਹਾ ਹੋ ਕੇ ਗਲ਼ 'ਚ ਪੱਲਾ ਪਾ ਸਿਰ ਝੁਕਾ ਕੇ ਅਤਿਅੰਤ ਹੀ ਗ੍ਰੀਬੀ ਨਾਲ ਕਹਿੰਦਾ ਹੈ, "ਦਾਸਨਦਾਸ ਤਾਂ ਬਹੁਤ ਹੀ ਗ੍ਰੀਬ ਹਨ, ਕੁੱਝ ਭੀ ਦੇਣ ਜੋਗੇ ਨਹੀਂ, ਆਪ ਜੀਆਂ ਨੇ ਸਾਡੀ ਪਤਿ ਰੱਖਣੀ ਜੀ। "

ਉਨ੍ਹਾਂ ਨੂੰ ਪੂਰਨ ਗ੍ਰੀਬੀ ਨਾਲ ਉੱਤ੍ਰ ਦਿੰਦਿਆਂ, ਸਤਿਗੁਰੂ ਸਾਹਿਬ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ, ਇੱਕ ਗੁਰੂ ਤਾਰੇ ਪ੍ਰੇਮੀ ਜੀ ਨੇ, ਆਪਣੇ ਬੱਚੇ ਦੇ ਅਨੰਦ ਕਾਰਜ ਮਗਰੋਂ ਗਲ਼ 'ਚ ਪੱਲਾ ਪਾ ਕੇ, ਖੜ੍ਹ ਕੇ ਅਤਿਅੰਤ ਹੀ ਗ੍ਰੀਬੀ ਦੇ ਸ਼ੁਭ ਸਚਿਆਰੇ ਹੰਗਤਾ ਰਹਿਤ ਸ਼ੁਭ ਬਚਨ ਕਹੇ, "ਦਾਸਨਦਾਸ ਗ੍ਰੀਬ ਆਪ ਜੀ ਦੇ ਦਰ ਦੇ ਮੰਗਤੇ ਹਨ, ਆਪ ਜੀ ਨੇ ਆਪਣੀ ਪਿਆਰੀ ਬੱਚੀ ਦਾ ਦਾਨ ਦੇ ਕੇ, ਦਾਸਨ ਦਾਸਾਂ ਦੀ ਪਤਿ ਢਕੀ ਹੈ। ਸਤਿਗੁਰੂ ਸਾਹਿਬਾਨ ਜੀ ਦਾ, ਆਪ ਸਭ ਸਤਿਸੰਗਤ ਜੀ ਦਾ ਰੋਮ ੨ ਕਰਕੇ ਕੋਟਾਨ ਕੋਟਿ ਧੰਨਵਾਦ ਹੈ, ਇਸ ਤੋਂ ਵੱਡਾ ਹੋਰ ਕੋਈ ਦਾਨ ਨਹੀਂ, ਸਤਿਗੁਰੂ ਸਾਹਿਬਾਨ ਜੀ ਦੀ ਮਰਯਾਦਾ ਅਨੁਸਾਰ, ਦਾਸਨਦਾਸਾਂ 'ਤੇ ਇਹ ਬਹੁਤ ਵੱਡਾ ਅਹਿਸਾਨ ਤੇ ਕਰਜ਼ਾ ਹੈ। ਦਾਸ ਹੋਰ ਕੋਈ ਭੀ ਚੀਜ਼ ਨਹੀਂ ਲਿਜਾਣਗੇ, ਸਤਿਗੁਰੂ ਸਾਹਿਬਾਨ ਜੀ ਦਾ ਹੁਕਮ ਹੈ, ਸੰਤੋਖ ਤੋਂ ਬਿਨਾ ਕੋਈ ਭੀ ਨਹੀਂ ਰੱਜਦਾ। " ਯਥਾ:- ਬਿਨਾ ਸੰਤੋਖ ਨਹੀ ਕੋਊ ਰਾਜੈ॥ ਸ਼ਾਦੀ ਦੀ ਖ਼ੁਸ਼ੀ 'ਚ ਖ਼ਾਸ ਧਾਰਮਿਕ ਗ੍ਰੰਥ ਜਿਨ੍ਹਾਂ ਦੀ ਲੋੜ ਹੋਵੇ, ਇੱਕ ਦੂਜੇ ਨੂੰ ਪ੍ਰੇਮ ਸਤਿਕਾਰ ਸਹਿਤ ਰੁਮਾਲੇ ਚਾੜ੍ਹ ਕੇ, ਪ੍ਰੇਮ ਸਹਿਤ ਦਿਤੇ ਜਾਣ ਜੀ, ਲੋੜ ਅਨੁਸਾਰ ਸ੍ਰੀ ਗੁਰਦੁਆਰੇ ਸਾਹਿਬ ਜੀ ਭੀ ਦਿਤੇ ਜਾਣ, ਜਿਵੇਂ

ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਸਾਹਿਬ ਜੀ ਅਤੇ ਪੋਥੀ ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ॥ ਗੁਰਸਿੱਖੀ ਦਾ ਵਿਧਾਨ ਅਤੇ ਸੰਪੂਰਨ ਅਰਥ ਸ੍ਰੀ ਸੁਖਮਨੀ ਸਾਹਿਬ ਜੀ, ਜਿਨ੍ਹਾਂ ਤੋਂ ਪਰਮਪਵਿੱਤ੍ਰ ਕਥਾ ਹੋ ਸਕਦੀ ਹੈ ਆਦਿ। ਆਪਣੀ ਸ਼ੁਭ ਇੱਛਾ ਅਨੁਸਾਰ ਆਪਣੀ ਪਿਆਰੀ ਬੱਚੀ ਨੂੰ ਗੁਪਤ ਦਾਨ ਦਿਓ। ਦਿਖਾਵਾ ਕਰਨ ਦੇ ਬਹੁਤ ਦੋਸ਼ ਹਨ, ਬਹੁਤਾ ਦਾਨ ਦੇਣ ਵਾਲੇ ਅਮੀਰ ਦੀ ਰੀਸ ਕਰਕੇ, ਬਾਕੀ ਲੋਕ ਭੀ ਕਰਜ਼ਾ ਚੁੱਕ ਕੇ ਵਿਤੋਂ ਵੱਧ, ਬਹੁਤਾ ਦਾਜ ਦਿੰਦੇ ਹਨ। ਬੁਹਤਾ ਸੋਨਾ ਪਾਉਣ ਦੀ ਥਾਂ, ਬੈਂਕ 'ਚ ਕੁੜੀ ਦੇ ਨਾਂ ਪੈਸੇ ਫਿਕਸ ਕਰਨੇ ਚਾਹੀਦੇ ਹਨ, ਵਿਆਜ਼ ਨਾਲ ਦੂਣੇ ਚੌਗੁਣੇ ਹੋ ਜਾਂਦੇ ਹਨ, ਜੋ ਲੋੜ ਸਮੇਂ ਕੰਮ ਆਉਂਦੇ ਹਨ। ਅੱਜ ਤੋਂ ੩੦੦ ਵਰ੍ਹੇ ਪਹਿਲਾਂ ਸਤਿਗੁਰੂ ਸਾਹਿਬ ਜੀ ਨੇ ਪਿੰਡ ਦਾਉਧਰ ਅਨੰਦ ਕਾਰਜ ਵਾਲੀ ਉਪ੍ਰੋਕਤ ਸਾਖੀ 'ਚ ਨਗਦ ਧਨ ਦੇਣ ਨੂੰ ਕਿਹਾ ਹੈ। ਜੇ ਬੱਚੀ ਨੂੰ ਛੱਡ ਦੇਣ ਤਾਂ ਭੀ ਬੱਚੀ ਦੇ ਨਾਮ ਰਕਮ ਸੇਵ ਰਹਿੰਦੀ ਹੈ, ਛੱਡਣ ਤੋਂ ਦਾਜ ਦਾ ਸਭ ਕੁੱਝ ਬਿਅਰਥ ਹੋ ਜਾਂਦਾ ਹੈ। ਦਾਜ਼ ਦੇਖ ਕੇ ਡਾਕਾ ਭੀ ਵੱਜ ਜਾਂਦਾ ਹੈ। ਇਸ ਕਰਕੇ ਦਾਜ਼ ਨਹੀਂ ਦੇਣਾ ਚਾਹੀਦਾ ਜੀ। ਸੱਚੇ ਸਤਿਗੁਰਾਂ ਦਾ ਫ਼ੁਰਮਾਨ ਹੈ:- ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ; ਸੁ ਕੂੜੁ ਅਹੰਕਾਰੁ ਕਚੁ ਪਾਜੋ॥ ਜਿਹੜੇ ਪ੍ਰੇਮੀ ਦਾਜ ਦਾ ਲਾਲਚ ਨਹੀਂ ਕਰਦੇ, ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਨਦਰ ਕਰਕੇ ਉਨ੍ਹਾਂ ਨੂੰ ਮਾਲਾ ਮਾਲ ਨਿਹਾਲ ਕਰ ਦਿੰਦੇ ਹਨ। ਐਸੇ ਸੰਤੋਖੀ ਮਹਾਂਪੁਰਸ਼ਾਂ ਜੀ ਨੂੰ ਰੋਮ ੨ ਕਰਕੇ ਨਮਸਕਾਰ ਹੈ ਜੀ। ਦਾਜ਼ ਲੈਣ ਵਾਲਿਆਂ ਨੂੰ ਅੰਨ੍ਹੇ ਕਿਹਾ ਹੈ। ਯਥਾ:- ਲਾਲਚੁ ਛੋਡਹੁ ਅੰਧਿਹੋ; ਲਾਲਚਿ ਦੁਖੁ ਭਾਰੀ॥ )ਦੁਨੀਆਂ ਮੈ ਨਹੀਂ ਕੋਈ ਧਨ ਜੈਸਾ। ਹਾਏ ਪੈਸਾ! ਹਾਏ ਪੈਸਾ! ਗੁਰੂ ਪ੍ਰੀਤਮ ਸੇ ਹੋਵੇ ਪਿਆਰ ਕੈਸਾ। ਬੱਚੀ ਦਾ ਦਾਨ ਐਸਾ। ਹੋਰ ਦਾਨ ਨਾ ਇਸ ਜੈਸਾ। ਦਾਜ ਲੈਣ ਵਾਲਾ ਹਲ਼ਕੇ ਕੁੱਤੇ ਜੈਸਾ।

ਵਿਆਹ ਕਰਨ ਆਏ ਦਾਜ਼ ਦੇ ਲਾਲਚੀਆਂ ਨੂੰ, ਲੋਕ ਮੂੰਹ 'ਚ ਪਾਣੀ ਪਾ ੨ ਕੇ ਕੁੱਟਦੇ ਹਨ, ਬਰਾਤੀਆਂ ਨੂੰ ਭੱਜਦਿਆਂ ਰਾਹ ਨਹੀਂ ਲੱਭਦਾ। ਇਸ ਕਰਕੇ ਭਾਈ! ਲੈਣ ਦੇਣ ਦੇ ਮਸਲੇ ਕਰਕੇ ਜੀਵ ਹਰ ਵੇਲੇ ਸੜਦੇ ਰਹਿੰਦੇ ਹਨ। ਦਾਜ ਦੇ ਦੁੱਖੋਂ ਸਾਰੀ ਦੁਨੀਆਂ 'ਤੇ ਬਹੁਤ ਗ੍ਰੀਬ ਬੀਬੀਆਂ ਅਤੇ ਉਨ੍ਹਾਂ ਦੇ ਮਾਪੇ ਦੁਖੀ ਹੁੰਦੇ ਹਨ। ਬਹੁਤੀਆਂ ਬੀਬੀਆਂ ਨਿਤਾਪ੍ਰਤੀ ਆਤਮਘਾਤ ਕਰਦੀਆਂ ਹਨ। ਬਹੁਤੀਆਂ ਛੱਡੀਆਂ ਬੈਠੀਆਂ ਹਨ। ਬਹੁਤੀਆਂ ਨੂੰ ਮਾਰਿਆ ਜਾਂਦਾ ਹੈ। ਦਾਜ ਦੇ ਤਿਆਗ ਵਾਲੇ,

ਦੁਨੀਆਂ 'ਤੇ ਭਗਤੀ ਦੀ ਸੁਗੰਧੀ ਦੇਣ ਵਾਲੇ, ਧਰਮ ਦੇ ਸੁਹਾਵਣੇ ਫ਼ੁੱਲ ਹਨ। ਦਾਜ਼ ਲੈਣ ਵਾਲੇ ਨੌਜੁਆਨ ਬੀਬੀਆਂ ਦੇ ਕਾਤਲ, ਦੁਨੀਆਂ ਨੂੰ ਚੁਭਣ ਵਾਲੇ ਦੁਖਦਾਇਕ ਕੰਡੇ ਹਨ। ਦਾਜ਼ ਲੈਣ ਵਾਲਿਓ, ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ ਡਰ ਧਾਰੋ। ਸ੍ਰਬੱਤ ਦਾ ਭਲਾ ਮੰਗੋ ਤੇ ਵੀਚਾਰੋ, ਆਪਣਾ ਜਨਮ ਸਵਾਰੋ, ਜਨਮ ਨ ਜੂਐ ਹਾਰੋ, ਸੁਆਸ ੨ ਗੁਰੂ ੨ ਸਮਾਰੋ, ਆਪ ਤਰੋ ਕੁਲ ਤਾਰੋ, ਨਾ ਆਪ ਡੁੱਬੋ ਸਗਰੋਂ ਡੁੱਬਦਿਆਂ ਨੂੰ ਤਾਰੋ, ਸਤਿਗੁਰਾਂ ਦੀਆਂ ਕੁਰਬਾਨੀ ਨੂੰ ਨਮਸਕਾਰੋ। ਇਹ

ਖ਼ਿਆਲ ਰੱਖੋ ਕਿ ਆਪਾਂ ਭੀ ਸ੍ਰੀਰ ਛੱਡਣਾ ਹੈ। ਕਬੀਰ. ਜਮ ਕਾ ਠੇਂਗਾ ਬੁਰਾ ਹੈ; ਓਹੁ ਨਹੀ ਸਹਿਆ ਜਾਇ॥ ਅਨੁਸਾਰ ਜਮ ਦਾ (ਠੇਂਗਾ) ਡੰਡਾ ਸਹਾਰ ਨਹੀਂ ਸਕੋਂਗੇ।

ਦਾਜ਼ ਦੇ ਦੁੱਖੋਂ ਜੰਮਦੀਆਂ ਬੱਚੀਆਂ ਨੂੰ, ਹੁਣ ਪੇਟ ’ਚ ਹੀ ਮਾਰਦੇ ਹਨ। ਸ਼ੇਰੇ ਪੰਜਾਬ ਜੀ ਦੇ ਨਾਨਕੇ ਪਿੰਡ ਬੱਡਰੁੱਖੇ ਵਿਖੇ, ਇਨ੍ਹਾਂ ਦੇ ਮਾਤਾ ਜੀ ਨੂੰ ਜੰਮਦਿਆਂ ਹੀ ਘੜੇ ’ਚ ਪਾ ਕੇ ਦੱਬ ਦਿਤਾ ਸੀ।

੨੬. ਬਿਬਰਜਿਤ ਕੁਰੀਤੀਆਂ:- ਬੱਚੇ ਬੱਚੀ ਦੇ ਪੈਸੇ ਲੈਣੇ ਬਹੁਤ ਵੱਡਾ ਪਾਪ ਹੈ। ਅਨੰਦਕਾਰਜ ਕਰਨ ਤੋਂ ਬਿਨਾ, ਲੜਕੀ ਨੂੰ ਚੁੰਨੀ ਚੜ੍ਹਾ ਕੇ ਲਿਆਉਣਾ, ਗੁਰ ਮਰਯਾਦਾ ਉਲਟ ਹੈ। ਪਤੀ ਸਤੀ ਇੱਕ ਮਰ ਜਾਵੇ ਜਾਂ ਤਲਾਕ ਹੋਣ ਤੋਂ ਦੁਬਾਰਾ ਅਨੰਦ ਕਾਰਜ ਕਰੋ ਜੀ। ਲਾਲਚ ਤਿਆਗ ਕੇ, ਯੋਗਤਾ ਅਨੁਸਾਰ ਸਬੰਧ ਹੋਵੇ। ਸੱਚੇ ਸਤਿਗੁਰਾਂ ਦੀ ਹਜ਼ੂਰੀ ’ਚ, ਆਪਣੇ ਕੋੜਮੇ ਕਬੀਲੇ ਦੀ ਸਿਫ਼ਤ ਨਹੀਂ ਕਰਾਉਣੀਂ ਚਾਹੀਦੀ। ਸਾਰੇ ਮਿਲ ਕੇ ਪ੍ਰੇਮ ਟਿਕਾਅ ਇਕਾਗ੍ਰਤਾ ਵਾਲਾ ਵਾਯੂ ਮੰਡਲ ਬਣਾ ਕੇ ਰੱਖਣ। ਸਤਿਗੁਰੂ ਸਾਹਿਬ ਜੀ ਦੇ ਘਰ ’ਚ ਹੁੰਦਿਆਂ ਸਭ ਦੀ ਰੁਚੀ ਬ੍ਰਿਤੀ ਸਤਿਗੁਰੂ ਸਾਹਿਬ ਜੀ ਦੇ ਅਦਬ ਸਤਿਕਾਰ ਪੂਜਨ ’ਚ ਖ਼ਾਸ ਹੀ ਹੋਵੇ ਜੀ। ਜੇ ਉੱਥੇ ਹਾਸ ਰਾਸ ਦੇ ਬਚਨ ਹੁੰਦੇ ਹਨ, ਤਾਂ ਸਾਰੇ ਮਹੌਲ ਦਾ ਟਿਕਾਅ ਹਿੱਲ ਜਾਂਦਾ ਹੈ। ਇਸ ਕਰਕੇ ਮਰਯਾਦਾ ਹੋਣ ਤੋਂ ਬਾਅਦ, ਪੂਰਨ ਅਦਬ ਸਤਿਕਾਰ ਕਾਇਮ ਰੱਖਦਿਆਂ ਸਤਿਗੁਰੂ ਸਾਹਿਬ ਜੀ ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਛੇਤੀ ਲਿਆਂਦੇ ਜਾਣ। ਸ੍ਰੀ ਗੁਰੂ ਸਾਹਿਬ ਜੀ ਦੇ ਫ਼ੋਟੋ ਵਾਲਾ ਹਾਰ ਗਲ਼ ’ਚ ਪਾ ਕੇ, ਸੱਚੇ ਸਤਿਗੁਰਾਂ ਜੀ ਦੀ ਨਰਾਜ਼ਗੀ ਨਾ ਲਵੋ। ਹਾਰ ਫੋਟੋ ਤੋਂ ਬਿਨਾ ਹੀ ਖ੍ਰੀਦੋ। ਅਸਲ ਵਿੱਚ ਤਾਂ ਫੋਟੋ ਵਾਲਾ ਹਾਰ ਬਨਾਉਣਾ ਹੀ ਨਹੀਂ ਚਾਹੀਦਾ। ਸ਼ਰਾਬ ਪੀਣੀ, ਭੰਗੜਾ ਪਾਉਣਾ, ਭੁਝੰਗੀ ਭੁਝੰਗਣ ਦੇ ਜੈ ਮਾਲ਼ਾ ਪਾਉਣੀ ਮਨਮੱਤ ਹੈ। ਅਨੰਦ ਕਾਰਜ ਸਮੇਂ ਭੁਝੰਗੀ ਭੁਝੰਗਣ ’ਤੇ ਫ਼ੁੱਲ ਸੁੱਟਣ ਸਮੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ’ਤੇ ਨ ਡਿੱਗਣ। ਅਨੰਦ ਕਾਰਜ ਸਮੇਂ ਦੁਰਮਤਿ ਅਤੇ ਨੰਗੇਜ਼ ਵਾਲੇ ਫੈਸ਼ਨ ਅਤੇ ਨੱਥ ਮਛਲੀ ਆਦਿ ਸ਼ਿੰਗਾਰ ਲਾ ਕੇ, ਮਹਾਰਾਜ ਅੱਗੇ ਨਹੀਂ ਬੈਠਣਾ। ਫੈਸ਼ਨ ਪ੍ਰਸਤੀ ਅਤੇ ਨੌਂਹ ਪਾਲਸ਼ ਮਹਿੰਦੀ ਲਿਪਸਟਿੱਕ ਆਦਿ ਦੀ ਵਰਤੋਂ ਨਹੀਂ ਕਰਨੀ, ਕੰਨ ਨੱਕ ਨਹੀਂ ਵਿੰਨ੍ਹਣਾ, ਘੁੰਢ ਨਹੀਂ ਕੱਢਣਾ, ਗਹਿਣੇ ਨਹੀਂ ਪਾਉਣੇ, ਨੱਚਣਾ ਟੱਪਣਾ ਭੰਗੜਾ ਨਹੀਂ ਪਾਉਣਾ, ਸਿਰ ਨੰਗਾ ਨਹੀਂ ਕਰਨਾ। ਕੇਸਾਂ ਨੂੰ ਕੱਟਣਾ, ਸਿਰ ਅਤੇ ਦਾੜ੍ਹੇ ਨੂੰ ਰੰਗਣਾ ਅਤੇ ਦਾੜ੍ਹੇ ਨੂੰ ਬੰਨ੍ਹਣਾਂ ਗੁਰਮਤਿ ਦੇ ਵਿਰੁੱਧ ਹੈ।

ਪਰਮਪੂਜਨੀਕ ਸੱਚੇ ਸਤਿਗੁਰਾਂ ਪਾਸ ਨਸ਼ਾ ਲਿਜਾਣਾ ਜਾਂ ਪੀ ਕੇ ਜਾਣਾ ਮਹਾਂ ਪਾਪ ਹੈ। ਛੋਟੀ ਉਮਰ ’ਚ ਸ਼ਾਦੀ ਦੇ ਬਹੁਤ ਨੁਕਸਾਨ ਹਨ। ਸ੍ਰੀਰ ਕਮਜ਼ੋਰ ਅਤੇ ਰੋਗੀ ਹੋ ਜਾਂਦੇ ਹਨ। ਬੱਚੇ ਭੀ ਕਮਜ਼ੋਰ ਜਾਂ ਮਰੇ ਜੰਮਦੇ ਹਨ। ਮੁਲਕ ਗ੍ਰੀਬ ਹੁੰਦਾ ਹੈ। ਬੱਚੀਆਂ ਨੂੰ ਸ਼ਿੰਗਾਰ ਕੇ ਬਰਾਤ ਵਿੱਚ ਲਿਜਾਣ ਦੇ ਬਹੁਤ ਭਾਰੀ ਦੋਸ਼ ਹਨ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਆਪਣੇ ਤਾਏ ਜੀ ਦੇ ਲਾਇਕ ਸਪੁੱਤ੍ਰ ਭਾਈ ਸੰਹਾਰੀ ਜੀ ਦੇ ਬੱਚੇ ਦੀ ਸ਼ਾਦੀ ’ਤੇ ਨਹੀਂ ਗਏ। ਇਹ

ਸ਼ੁਭ ਬਚਨ ਕਹੇ, "ਦਾਸਨ ਦਾਸ ਦੇ ਜਾਣ ਤੋਂ ਸੰਗਤ ਜੀ ਦੀ ਗਿਣਤੀ ਬਹੁਤ ਇਕੱਤ੍ਰ ਹੋ ਜਾਵੇਗੀ, ਜਿਸ ਦਾ ਬੋਝ ਲੜਕੀ ਵਾਲਿਆਂ 'ਤੇ ਪਵੇਗਾ, ਕਰਜ਼ਾ ਲੈਣਗੇ। " ਜ਼ਿਆਦਾ ਬਰਾਤ ਲਿਜਾਣੀ ਹੰਕਾਰ ਤੇ ਬਹੁਤ ਭਾਰੀ ਦੋਸ਼ ਹੈ। ਆਪਣੇ ਰਿਸ਼ਤੇਦਾਰਾਂ 'ਤੇ ਬੋਝ ਨਹੀਂ ਬਣਨਾ ਚਾਹੀਦਾ, ਸਿਆਣੇ ਬਣੋ। ਸ੍ਰੀ ਗੁਰਦੁਆਰੇ ਸਾਹਿਬ ਜੀ ਵਿਖੇ ਅਨੰਦ ਕਾਰਜ ਕਰਨ ਦੇ ਕੋਟਾਨ ਕੋਟਿ ਲਾਹੇ ਹਨ, ਇਸ ਕਰਕੇ ਹੋਟਲਾਂ 'ਚ ਅਨੰਦ ਕਾਰਜ ਨਹੀਂ ਕਰਨੇ ਚਾਹੀਦੇ। ਅਨੰਦ ਕਾਰਜ ਵੇਲੇ ਭੁਝੰਗੀ ਭੁਝੰਗਣ ਸਤਿਸੰਗਤ ਵਾਲੀ ਵਿਛਾਈ 'ਤੇ ਹੀ ਬੈਠਣ ਜੀ। ਪਰਮਪੂਜਨੀਕ ਸੱਚੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਪਰਮਪਵਿੱਤ੍ਰ ਹਜ਼ੂਰੀ 'ਚ ਸਿਰ ਪੂਰਾ ਢਕਣਾ ਤੇ ਮੂੰਹ ਨੰਗਾ ਚਾਹੀਦਾ ਹੈ। ਜੰਞ ਚੜ੍ਹਨ ਤੋਂ ਪਹਿਲਾਂ ਭੁਝੰਗੀ ਨੂੰ ਕੀਰਤਨੀਆਂ ਦੇ ਮਗਰ ੨ ਅੰਮ੍ਰਿਤ ਕੀਰਤਨ ਸੁਣਦਿਆਂ ਪਰਮਪੂਜਨੀਕ ਸ੍ਰੀ ਗੁਰਦੁਆਰੇ ਸਾਹਿਬ ਜੀ ਮੱਥਾ ਟੇਕਣ ਜਾਣਾ ਚਾਹੀਦਾ ਹੈ, ਫ਼ੁਲਕਾਰੀ ਦੇਣੀ ਮਨ੍ਹਾ ਹੈ। ਖਾਰੇ ਨਹਾਉਣਾ, ਬਟਣਾ, ਚੱਪਣੀਆਂ ਭੰਨਣੀਆਂ, ਭਰਵੱਟੇ ਕੱਟਣੇ, ਰੋਮ ਮੁੰਨਣੇ, ਮੂੰਹ ਸਿਰ ਰੰਗਣਾ, ਸਿਹਰਾ ਬੰਨ੍ਹਣਾ, ਕਲਗੀ ਲਾਉਣੀ, ਗਾਨਾ ਬੰਨ੍ਹਣਾ, ਤੇਲ ਚੋਣਾ, ਗੰਦੇ ਗੀਤ, ਘੋੜੀਆਂ, ਸਿੱਠਣੀਆਂ, ਰੀਬਨ ਕੱਟਣਾ, ਬਰਾਤੀਆਂ ਨੂੰ ਮਜ਼ਾਕ ਕਰਨੇ, ਜੁੱਤੀ ਚੁੱਕਣੀ, ਪਿੰਨ ਲਾਉਣੇ, ਦਾਲ ਖਵਾਉਣੀ, ਜ਼ਿਆਦਾ ਭੜਕੀਲੇ ਰੰਗਾਂ ਦੇ ਕੱਪੜੇ ਪਾਉਣੇ, ਵਾਗਾਂ ਗੁੰਦਣੀਆਂ, ਜੰਡੀ ਵੱਢਣੀ, ਖਾਰੇ 'ਤੇ ਬੈਠਣਾ, ਬੁਰਕੀਆਂ ਦੇਣੀਆਂ, ਵੇਸਵਾ ਵਾਲੇ ਸ਼ਿੰਗਾਰ ਕਰਨੇ, ਨੱਕ ਕੰਨ ਵਿੰਨ੍ਹਣੇ, ਨੱਥ ਪਾਉਣੀ, ਗਹਿਣੇ ਪਾਉਣੇ, ਸਿਰ ਗੁੰਦਣਾ, ਸਹੁਰੇ ਨੇ ਨੂੰਹ ਨੂੰ ਪੱਤਲ ਭੇਜਣੀ, ਲੜਕੀ ਨੂੰ ਵਿਦਾ ਕਰਨ ਸਮੇਂ ਰੋਣਾ, ਵਾਰ ਕੇ ਪਾਣੀ ਪੀਣਾ, ਸੱਸ ਨੇ ਪਿਆਲਾ ਦੇਣਾ, ਸਤੀ, ਜਠੇਰੇ, ਮੜ੍ਹੀ, ਮਟੀ ਨੂੰ ਮੱਥਾ ਟੇਕਣਾ, ਛਿਟੀਆਂ ਖੇਡਣੀਆਂ, ਗਿੱਧਾ ਭੰਗੜਾ ਪਾ ਕੇ ਗੰਦੇ ਰੀਕਾਰਡ ਬੋਲੀਆਂ ਪਾਉਣੀਆਂ, ਜੂਠ 'ਚ ਪੈਸੇ ਪਾਉਣੇ ਆਦਿ ਮਨਮਤਾਂ ਨਹੀਂ ਕਰਨੀਆਂ। ਮੂਵੀ 'ਚ ਬੇਮਰਯਾਦਗੀ ਦੇ ਫ਼ੋਟੋ ਨਹੀਂ ਬਨਾਉਣੇ। ਦਮੜੇ ਵਾਰ ਕੇ ਦੇਣ ਦੀ ਬਜਾਏ, ਉਸੇ ਤਰ੍ਹਾਂ ਹੀ ਲਾਗੀ ਨੂੰ ਦੇਵੋ ਜੀ। ਵਿਆਹ ਤੋਂ ਪਹਿਲਾਂ ਜਾਂ ਮਗਰੋਂ ਸ਼ਰਾਬ ਮਾਸ ਰੀਸੈਪਛਨ ਪ੍ਰੋਗਰਾਮ ਨਹੀਂ ਕਰਨਾ। ਵਾਹਿਗੁਰੂ ਪਰਮਪੂਜਨੀਕ ਸੱਚੇ ਭਗਤ ਕਬੀਰ ਸਾਹਿਬ ਜੀ ਨੇ ਆਪਣੇ ਪਿਤਾ ਨੀਰੂ ਜੀ ਨੂੰ ਕਿਹਾ, "ਜੇ ਤੁਸੀਂ ਗਾਈਆਂ ਵੱਢੋਂਗੇ, ਤਾਂ ਮੈਂ ਸ਼ਾਦੀ ਨਹੀਂ ਕਰਾਉਣੀ। " ਸੋ ਜੀਅ ਵੱਢ ਕੇ ਮਹਾਂ ਪਾਪ ਨਹੀਂ ਕਰਨੇ। ਵੇਸਵਾ ਦੇ ਅਖਾੜੇ ਲੁਆਉਣੇ ਕੰਜਰਾਂ ਦਾ ਕੰਮ ਹੈ। ਯਥਾ:- ਸ਼ੁਭ ਕਾਜ ਕੋ ਛੋਡਿ ਅਕਾਜ ਕਰੈਂ ਧਨ ਔਰ ਧਾਮ ਲੁਟਾਵਨ ਕੋ। ਇਕ ਨਾਰ ਬੁਲਾਇ ਕੈ ਨਚਾਵਤ ਹੈਂ, ਜੱਗ ਲਾਜ ਨ ਆਵਤ ਹੈ ਇਨ ਕੋ। ਮ੍ਰਿਦੰਗ ਕਹੈ ਧ੍ਰਿਕ ਹੈ ਧ੍ਰਿਕ ਹੈ,
ਸੁਰਤਾਲ ਕਹੈਂ ਕਿਨ ਕੋ ਕਿਨ ਕੋ। ਤਬ ਹਾਥ ਉਠਾਇ ਕੇ ਰਾਂਡ ਕਹੈ, ਇਨ ਕੋ ਇਨ ਕੋ। ਦਰਗਾਹ 'ਚ ਬਹੁਤੀ ਮਾਰ ਪੈਂਦੀ ਹੈ ਜੀ, ਜੋ ਇਹ ਕੁਰੀਤੀ ਕਰਦੇ ਹਨ, ਆਪਣੇ ਬੱਚੇ ਬੱਚੀਆਂ ਦੇ ਜਨਮ ਵਿਗਾੜਦੇ ਹਨ, ਆਪਣੇ ਪੈਰਾਂ 'ਤੇ ਆਪ ਹੀ ਕੁਹਾੜਾ ਮਾਰਦੇ ਹਨ। ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਤੋਂ ਬੇਮੁਖ ਹੋ ਕੇ, ਅਨੇਕਾਂ ਜੂਨਾਂ 'ਚ ਦੁੱਖ ਭੋਗਦੇ ਹਨ। ਇਹ ਵਡਿਆਈ ਨਹੀਂ, ਮਹਾਨ ਨੀਚ ਕਰਮ ਹਨ। ਸੁੰਦਰ ਦੀਵਾਨ ਸਜਾਉ, ਗੰਦੇ ਛੰਦ ਸੁਨਾਉਣ ਦੀ ਬਜਾਏ, ੧੩੬੧ ਅੰਗ ਤੋਂ ਅੰਮ੍ਰਿਤ

ਰੂਪ ਫੁਨਹੇ ਬਾਣੀ ਪੜ੍ਹਨੀ ਚਾਹੀਦੀ ਹੈ। ਦੋਵੇਂ ਘਰ ਜੂਠ ਤੋਂ ਬਚਣ, ਸੁੱਚਮ ਦਾ ਪੂਰਾ ੨ ਖਿਆਲ ਰੱਖਣ ਜੀ। ਕਈ ਬਹਿਰੇ ਤਮਾਕੂ ਸ਼ਰਾਬ ਪੀਂਦੇ ਹਨ, ਪਦਾਰਥ ਅਪਵਿੱਤ੍ਰ ਹੋਣੇ 'ਤੇ ਦਾਨ ਨਹੀਂ ਲੱਗਦਾ ਜੀ, ਬੀਮਾਰੀਆਂ ਲੱਗਦੀਆਂ ਹਨ। ਬਹਿਰੇ ਖੁੱਲ੍ਹੀ ਜੂਠ ਵਰਤਉਂਦੇ ਹਨ। ਤਮਾਕੂ ਸ਼ਰਾਬ ਵਰਤਣ ਵਾਲਾ ਕੋਈ ਸੇਵਾ ਨਾ ਕਰੇ। ਜ਼ਿਆਦਾ ਤੇਜ਼ ਚੀਜ਼ਾਂ, ਕੌੜੇ ਮਿੱਠੇ ਤਲੇ ਪਦਾਰਥ ਛਕ ਕੇ ਰੋਗੀ ਨ ਹੋਵੋ। ਭਾਂਤ ਭਾਂਤ ਭੱਛਤ ਪਕਵਾਨਾ॥ ਉਪਜਤ ਰੋਗ ਦੇਹ ਤਿਨ ਨਾਨਾ॥ (ਸ੍ਰੀ ਦਸਮ ੧੯੫)ਜ਼ਿਆਦਾ ਛਕ ਕੇ, ਆਪਣਾ, ਘਰ ਵਾਲਿਆਂ ਦਾ ਅਤੇ ਮੁਲਕ ਦਾ ਦਿਵਾਲਾ ਨਾ ਕੱਢੋ ਜੀ।

੨੭. ਗੁਰਮਤਿ ਅਨੁਸਾਰ ਜੋੜੀ ਦੇ ਕਰਨੇ ਯੋਗ ਕਰਤੱਬ:-

੧. ਕਰਮ:- ਕੇਵਲ ਕਰਮ, ਭਰਮ ਸੇ ਚੀਨਹੁ; ਧਰਮ ਕਰਮ ਅਨੁਰਾਗੋ॥ ਸੰਗ੍ਰਹੁ ਕਰੋ ਸਦਾ ਸਿਮਰਨ ਕੋ; ਪਰਮ ਪਾਪ ਤਜਿ ਭਾਗੋ॥ (ਸ੍ਰੀ ਦਸਮ ੭੧੦)੨. ਪ੍ਰੇਮ ਭੇਟਾ:- ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ੧॥ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦੇ ਨਾਮ 'ਤੇ ਪ੍ਰੇਮ ਭੇਟਾ ਕੀਤਾ ਪਦਾਰਥ ਬਹੁਤ ਹੀ ਵਧਦਾ ਹੈ। ਗੁਰਮਤਿ ਪ੍ਰਚਾਰ, ਸ੍ਰੀ ਗੁਰੂ ਸਾਹਿਬ ਜੀ ਦੇ ਲੰਗਰ, ਸ੍ਰੀ ਗੁਰੂ ਸਾਹਿਬ ਜੀ ਦੇ ਇਮਾਰਤ, ਗ੍ਰੀਬਾਂ ਦੇ ਮੁੱਖ 'ਚ ਪਾਉਣ ਲਈ ਦਸਵੰਧ ਦੇਣਾ ਬਹੁਤ ਹੀ ਜ਼ਰੂਰੀ ਹੈ। ਜਿਵੇਂ ਜੇ ਖ਼ੂਹ 'ਚੋਂ ਪਾਣੀ ਨਿੱਕਲਦਾ ਰਹੇ, ਤਾਂ ਪਾਣੀ ਸਾਫ਼ ਸ਼ੁੱਧ ਰਹਿੰਦਾ ਹੈ, ਤਿਵੇਂ ਸਭ ਕੁੱਝ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦਾ ਸਮਝ ਕੇ, ਸੱਚੇ ਸਤਿਗੁਰਾਂ ਜੀ ਦੇ ਨਾਮ 'ਤੇ ਪ੍ਰੇਮ ਭੇਟਾ ਕਰਦੇ ਰਹੋ। ਦੋਹਰਾ॥ ਧਨ ਕੇ ਭਾਗੀ ਚਾਰ ਹੈਂ; ਧਰਮ ਚੋਰ ਨ੍ਰਿਪ ਆਗ॥ ਕੋਪੈਂ ਤਾ ਪੈ ਭਰਾਤ ਤ੍ਰੈ; ਕਰੇਂ ਜੁ ਜੇਸਟ ਤਿਆਗ॥ ੨॥ ਧਨ (ਕੇ) ਦੇ (ਭਾਗੀ) ਹਿੱਸੇਦਾਰ, ਧਰਮ, ਚੋਰ, (ਨ੍ਰਿਪ) ਰਾਜਾ, (ਆਗ) ਅੱਗ ਚਾਰ (ਹੈਂ) ਹਨ। (ਜੁ) ਜਿਹੜਾ (ਜੇਸਟ) ਪਹਿਲੇ ਭਾਵ ਧਰਮ ਨੂੰ ਤਿਆਗਣਾ ਕਰੇਂ, (ਤਾ)ਤਿਸ (ਪੈ)'ਤੇ ਚੋਰ ਰਾਜਾ ਅੱਗ (ਤ੍ਰੈ)ਤਿੰਨੇ (ਭਰਾਤ)ਭਰਾ (ਕੋਪੈਂ)ਗੁੱਸਾ ਕਰਦੇ ਹਨ।

੩.ਇਸ਼ਨਾਨ:- ਉਠਿ ਇਸਨਾਨੁ ਕਰਹੁ ਪਰਭਾਤੇ; ਸੋਏ ਹਰਿ ਆਰਾਧੇ॥ ਅਨੁਸਾਰ ਵੱਡੇ ਤੜਕੇ ਉੱਠ ਕੇ ਨਿੱਤ ਇਸ਼ਨਾਨ ਕਰਨਾ। ਅੰਤ੍ਰੀਵ ਇਸ਼ਨਾਨ:- ਗੁਰ ਕੀ ਰੇਣੁ; ਨਿਤ ਮਜਨੁ ਕਰਉ॥ ਜਨਮ ਜਨਮ ਕੀ; ਹਉਮੈ ਮਲੁ ਹਰਉ॥ )ਮਾਘਿ ਮਜਨੁ ਸੰਗਿ ਸਾਧੂਆ; ਧੂੜੀ ਕਰਿ ਇਸਨਾਨੁ॥ )ਸਾਧ ਕੀ ਧੂਰਿ; ਕਰਹੁ ਇਸਨਾਨੁ॥

੪.ਧਰਮ:- ਜੋ ਪਿਆਰੇ ਭਾਈ ਤਾਰੂ ਸਿੰਘ ਸਾਹਿਬ ਜੀ ਆਦਿ ਸ਼ਹੀਦਾਂ ਨਿਭਾਇਆ।

ਵਾਹਿਗੁਰੂ ਸਾਹਿਬ ਜੀ ਦਾ ਨਾਮ ਜਪਣਾ ਨਿਰਮਲ ਕਰਮ ਕਰਨੇ, ਯਥਾ:- ਸਰਬ ਧਰਮ ਮਹਿ; ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ॥ ੫.ਗੁਰਮਤਿ ਨੇਮ:- ਜਤ ਸਤ 'ਚ ਪੱਕੇ ਰਹਿਣਾ, ਨਿੱਤਨੇਮ ਅਤੇ ਸ਼ੁਭ ਗੁਣ ਧਾਰਨ ਦਾ ਨੇਮ ਕਰਨਾ ਜੀ। ੬.ਬ੍ਰਤ:- ਕਰਵਾ ਚੌਥ, ਭੁੱਗਾ ਬ੍ਰਤ, ਸੋਮਵਾਰ ਇਕਾਦਸੀ, ਬਾਵਨ ਦੁਆਦਸ਼ੀ, ਰਾਮ ਨੌਮੀ, ਕ੍ਰਿਸ਼ਨ ਅਸ਼ਟਮੀ, ਪੁੰਨਿਆਂ, ਸੰਗ੍ਰਾਂਦ, ਝੱਕਰੀਆ, ਮੰਗਲਵਾਰ ਆਦਿ ਬ੍ਰਤ ਰੱਖਣੇ ਸਤਿਗੁਰਾਂ ਵੱਲੋਂ ਮਨ੍ਹਾ ਹਨ। ਯਥਾ:- ਕਬੀਰ ਹਰਿ ਕਾ

ਸਿਮਰਨੁ ਛਾਡਿ ਕੈ; ਅਹੋਈ ਰਾਖੈ ਨਾਰਿ॥ ਗਦਹੀ ਹੋਇ ਕੈ ਅਉਤਰੈ; ਭਾਰੁ ਸਹੈ ਮਨ ਚਾਰਿ॥ ਪਰਮਪੂਜਨੀਕ ਧੰਨ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:- ਜਿਹੜੀ ਨਾਰਿ ਹਰਿ ਜੀ ਕਾ ਸਿਮਰਨੁ ਛਾਡਿ ਕੈ (ਅਹੋਈ)ਸੀਤਲਾ ਦੇਵੀ ਦਾ ਬ੍ਰਤ (ਰਾਖੈ)ਰੱਖਦੀ ਹੈ। ਸੀਤਲਾ ਦੇਵੀ ਦਾ ਵਾਹਨ ਖੋਤਾ ਹੈ, ਇਸ ਲਈ ਉਹ ਗਦਹੀ ਹੋਇ ਕੈ (ਅਉਤਰੈ)ਜੰਮਦੀ ਹੈ, ਚਾਰਿ (ਮਨ)ਮਣ ਭਾਰੁ (ਸਹੈ)ਸਹਾਰਦੀ ਹੈ। ਗੁਰਸਿੱਖਾਂ ਦਾ ਨਿੱਤ ਬ੍ਰਤ ਇਹ ਹੈ:- ਓਨ੍ਹੀ ਦੁਨੀਆ ਤੋੜੇ ਬੰਧਨਾ; ਅੰਨੁ ਪਾਣੀ ਥੋੜਾ ਖਾਇਆ॥ )ਥੋੜਾ ਸਵਣਾ ਖਾਵਣਾ; ਥੋੜਾ ਬੋਲਨੁ ਗੁਰਮਤਿ ਪਾਏ। ਭੁੱਖ ਨਾਲੋਂ ਚੌਥਾ ਹਿੱਸਾ ਘੱਟ ਛਕਣਾ ਚਾਹੀਦਾ ਹੈ। ਵਿਕਾਰ ਨਿੰਦਾ ਚੁਗਲੀ ਆਦਿ ਭੈੜੀਆਂ ਗੱਲਾਂ ਤੋਂ ਬ੍ਰਤ ਰੱਖਣਾ ਚਾਹੀਦਾ ਹੈ ਜੀ। ਅਨੰਦ ਕਾਰਜ ਤੱਤਕਰਾ ਸੰਪੂਰਨੰ।

## ਗੁਰਮਤਿ ਅਨੁਸਾਰ ਅੰਤਮ ਸੰਸਕਾਰ ਗੁਰਪ੍ਰਸਾਦਿ ਅਰੰਭ:-

੧.ਪ੍ਰੇਮ ਬਿਨੈ:- ਵਾਹਿਗੁਰੂ॥ ਹਰੇਕ ਪ੍ਰੇਮੀ ਅੰਤਮ ਸੰਸਕਾਰ ਪੜ੍ਹੇ ਪੜ੍ਹਾਵੇ, ਆਪਣੀ ਚੜ੍ਹਾਈ ਦੇ ਕਸ਼ਟ ਸਮੇਂ ਅੰਮ੍ਰਿਤ ਕਥਾ ਕੀਰਤਨ ਦਾ ਪ੍ਰਬੰਧ ਕਰੇ। ਆਪ ਜਿਉਂਦਿਆਂ ਹੀ ਗੁਰੂ ਕਾ ਲੰਗਰ ਚਲਾਵੇ, ਭਜਨ ਸਿਮਰਨ ਪ੍ਰਵਾਹ ਚਲਾਵੇ, ਗੁਰੂ ਅਰਥ ਸ਼ੁਭ ਕਾਰਜਾਂ 'ਤੇ ਲਾਵੇ। ਧਨ ਜਮ੍ਹਾਂ ਕਰਕੇ ਚੜ੍ਹਾਈ ਕਰਨੇ ਕਰਕੇ, ਪ੍ਰਲੋਕ ਦਾ ਕਸ਼ਟ ਹੈ। ਧਨ 'ਚ ਮਨ ਰਹਿਣੇ ਕਰਕੇ ਸੱਪ ਦੀ ਜੂਨ ਮਿਲਦੀ ਹੈ। ਯਥਾ:- ਅੰਤਿ ਕਾਲਿ ਜੋ ਲਛਮੀ ਸਿਮਰੈ; ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ; ਵਲਿ ਵਲਿ ਅਉਤਰੈ॥

ਧੰਨ ਭਾਈ ਮਨੀ ਸਿੰਘ ਸਾਹਿਬ ਜੀ ਹੁਣ ਬੰਦ ੨ ਕਟਵਾ ਰਹੇ ਹਨ। ਧੰਨ ਬਾਬਾ ਮਤੀ ਦਾਸ ਸਾਹਿਬ ਜੀ ਹੁਣ ਆਰੇ ਨਾਲ ਅਪਣਾ ਤਨ ਚਿਰਵਾ ਰਹੇ ਹਨ। ਪਰਮਪੂਜਨੀਕ ਧੰਨ ਵਾਹਿਗੁਰੂ ਸਤਿਗੁਰੂ ਪਹਿਲੇ ਪਾਤਿਸਾਹ ਜੀ ਨੇ, ਖੰਡਾਂ ਬ੍ਰਹਮੰਡਾਂ, ਪਸ਼ੂ ਪ੍ਰੇਤਾਂ ਮੁਗਧਾਂ ਪੱਥਰਾਂ ਅਕ੍ਰਿਤਘਣਾਂ ਨੂੰ ਸੱਚੇ ਗੁਰਬਾਣੀ ਜੀ ਬਖ਼ਸ਼ੇ ਹਨ। ਪਰਮਪੂਜਨੀਕ ਇੱਕ ਜੋਤਿ ਸਤਿਗੁਰੂ ਸਾਹਿਬਾਨ ਜੀ ਨੇ ਆਪਣੀ ਹਰ ਤਰ੍ਹਾਂ ਦੀ ਕੁਰਬਾਨੀ ਹੀ ਕੁਰਬਾਨੀ ਦਿਤੀ। ਪਰਮਪੂਜਨੀਕ ਸੱਚੇ ਸਤਿਗੁਰਾਂ ਵਾਂਗ ਕਾਲ਼ ਤੋਂ ਰਹਿਤ ਹੋ ਕੇ, ਗੁਰਸੇਵਕ ਜੀ ਜੀਵਨ ਮੁਕਤ ਪੁਰਖ ਬਣ ਗਏ। ਯਥਾ:- ਪ੍ਰਭ ਕੀ ਆਗਿਆ; ਆਤਮ ਹਿਤਾਵੈ॥ ਜੀਵਨ ਮੁਕਤਿ; ਸੋਊ ਕਹਾਵੈ॥ ਪਰਮਪੂਜਨੀਕ ਵਾਹਿਗੁਰੂ ਜੀ ਦੇ ਸਰਗੁਨ ਅਵਤਾਰ ਸਤਿਗੁਰੂ ਸਾਹਿਬਾਨ ਜੀ, ਹਰਖ ਸੋਗ, ਪਾਪ ਪੁੰਨ ਔਗੁਣਾਂ ਵਿਕਾਰਾਂ ਤੋ ਹਰ ਸਮੇਂ ਨਿਰਲੇਪ, ਪੂਰਨ ਅਗਮ ਵਿਸਮਾਦ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਲੀਣ ਹਨ, ਆਪਣੇ ਗੁਰਸੇਵਕ ਜੀ ਨੂੰ ਭੀ ਇਹ ਗੁਰਮੁਖਿ ਅਵਸਥਾ ਬਖ਼ਸ਼ਦੇ ਹਨ, ਜਿਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਫ਼ੁਰਮਾ ਰਹੇ ਹਨ:- (ਪ੍ਰਭ)ਵਾਹਿਗੁਰੂ ਸਤਿਗੁਰੂ ਸਾਹਿਬਾਨ ਜੀ (ਕੀ)ਦੀ (ਆਗਿਆ)ਪਰਮਪੂਜਨੀਕ ਗੁਰਬਾਣੀ ਜੀ, ਜਿਸ ਜੀਵਨ ਮੁਕਤ ਗੁਰਸੇਵਕ ਜੀ ਦੇ (ਆਤਮ)ਮਨ

'ਚ, (ਹਿਤਾਵੈ)ਹਿਤ ਪਿਆਰ ਸਤਿਕਾਰ ਉਤਸ਼ਾਹ ਨਾਲ ਆਉਂਦੇ ਹਨ, ਹਿਰਦੇ 'ਚੋਂ ਮੁਖ 'ਚ ਹਰ ਸਮੇਂ ਅੰਮ੍ਰਿਤ ਭੇਜਦੇ ਰਹਿੰਦੇ ਹਨ। ਜਿਵੇਂ ਪਰਮਪੂਜਨੀਕ ਪਿਆਰੇ ਸੱਚੇ ਸਤਿਗੁਰੂ ਵਾਹਿਗੁਰੂ ਮਹੱਲਾ ਪਹਿਲਾ ਜੀ, ਅਕਾਲ ਪੁਰਖ ਜੀ ਤੋਂ ਸੁਭ ਬਚਨ ਧੁਰ ਕੇ ਬਾਣੀ ਜੀ ਰੋਮ ੨ ਦੇ ਪਿਆਰ ਨਾਲ ਸੁਣ ਕੇ ਹੁਕਮ ਕਰਦੇ, ਹੇ ਪਰਮ ਪਿਆਰੇ ਮਰਦਾਨੇ ਜੀ ਰਬਾਬ ਵਜਾਉ! ਗੁਰਬਾਣੀ ਜੀ ਆਏ ਹਨ। ਯਥਾ:- ਜੈਸੀ ਮੈ ਆਵੈ ਖਸਮ ਕੀ ਬਾਣੀ; ਤੈਸੜਾ ਕਰੀ ਗਿਆਨੁ.ਵੇ ਲਾਲੋ॥ )ਹਉ ਆਪਹੁ.ਬੋਲਿ ਨ ਜਾਣਦਾ; ਮੈ ਕਹਿਆ.ਸਭੁ ਹੁਕਮਾਉ ਜੀਉ॥ )ਧੁਰ ਕੀ ਬਾਣੀ ਆਈ॥ ਤਿਨਿ; ਸਗਲੀ ਚਿੰਤ ਮਿਟਾਈ॥ ਦਇਆਲ ਪੁਰਖ ਮਿਹਰਵਾਨਾ॥ ਹਰਿ ਨਾਨਕ; ਸਾਚੁ ਵਖਾਨਾ॥ ੨॥ )ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ॥ )ਜਿਉ ਬੋਲਾਵਹਿ.ਤਿਉ ਬੋਲਹਿ ਸੁਆਮੀ; ਕੁਦਰਤਿ ਕਵਨ ਹਮਾਰੀ॥ )ਵਾ ਜਿਸ ਜੀਵਨ ਮੁਕਤ ਗੁਰਸੇਵਕ ਜੀ ਦੇ (ਆਤਮ)ਮਨ 'ਚ, ਪ੍ਰਭ ਕੀ ਆਗਿਆ ਮੰਨਣ ਪੂਜਣ ਦ੍ਰਿੜ ਵਸਾਉਣ ਦਾ (ਹਿਤਾਵੈ)ਹਿਤ ਪਿਆਰ ਆਉਂਦਾ ਹੈ। ਯਥਾ:- ਹਿਤ ਕਰਿ; ਨਾਮ ਦ੍ਰਿੜੈ ਦਇਆਲਾ॥ ਸੰਤਹ ਸੰਗਿ; ਹੋਤ ਕਿਰਪਾਲਾ॥ ਜਿਵੇਂ ਪੰਜਾਂ ਪਿਆਰਿਆਂ ਨੇ, ਵਾਹਿਗੁਰੂ ਮਹੱਲੇ ਦਸਵੇਂ ਜੀ ਦੀ ਆਗਿਆ ਨੂੰ, ਕੋਟਿ ਕਰਨ.ਦੀਜਹਿ ਪ੍ਰਭ ਪ੍ਰੀਤਮ; ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥ ਅਨੁਸਾਰ ਰੋਮ ੨ ਦੇ ਕੰਨਾਂ ਨਾਲ ਸੁਣ ਕੇ, ਆਪਣੇ ਸੀਸ ਅਰਪੇ। ਵਾ ਜੋ ਪੂਰੇ ਗੁਰੂ ਜੀ, ਜੀਵਨ ਮੁਕਤ ਗੁਰਸੇਵਕ ਜੀ, ਪ੍ਰਭ ਕੀ ਆਗਿਆ (ਆਤਮ)ਬ੍ਰਹਮ ਨਿਸਚੇ ਕਰਕੇ, ਹੋਰਨਾਂ ਨੂੰ (ਹਿਤਾਵੈ) ਹਿਤ ਪਿਆਰ ਨਾਲ ਦ੍ਰਿੜ ਕਰਾਉਂਦੇ ਹਨ। ਸ੍ਰਬ ਵਿਆਪੀ ਵਿਸਮਾਦ ਅਨਤਕਲਾਵਾਨ ਪੂਰਨ ਗ੍ਰੀਬੀ ਦੇ ਬਚਨ ਕਹਿਣੇ ਕਮਾਉਣੇ, ਅੱਗੇ ਕਮਾਉਣ ਵਾਲੇ ਗੁਰਮੁਖਿ ਬਨਾਉਣੇ ਹਿਤ ਕਰਨਾ ਹੈ। ਯਥਾ:- ਰਹਿਣੀ ਰਹੈ ਸੋਈ ਸਿਖ ਮੇਰਾ। ਓਹੁ ਠਾਕੁਰੁ; ਮੈ ਉਸ ਕਾ ਚੇਰਾ। ) ਕਬੀਰ ਕੂਕਰੁ.ਰਾਮ ਕੋ; ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ; ਜਹ ਖਿੰਚੈ ਤਹ ਜਾਉ॥ )ਜੈਸਾ ਰੰਗੁ ਕਸੁੰਭ ਕਾ; ਤੈਸਾ ਇਹੁ ਸੰਸਾਰੁ॥ ਮੇਰੇ ਰਮਈਏ ਰੰਗੁ ਮਜੀਠ ਕਾ; ਕਹੁ ਰਵਿਦਾਸ ਚਮਾਰ॥ ੪॥ ੧॥ ਪ੍ਰਭ ਜੀ ਕੀ ਆਗਿਆ ਨੂੰ ਆਪ ਬ੍ਰਹਮ ਨਿਸਚੇ ਕਰਕੇ, ਹੋਰਨਾਂ ਨੂੰ (ਹਿਤਾਵੈ)ਹਿਤ ਪਿਆਰ ਨਾਲ ਜੋ ਦ੍ਰਿੜ ਕਰਾਉਂਦੇ ਹਨ (ਸੋਊ)ਓਹੁ ਪੂਰੇ ਗੁਰੂ ਜੀ, ਸੀਸ ਅਰਪਣ ਵਾਲੇ ਗੁਰਸੇਵਕ ਜੀ, ਜੀਵਨ ਮੁਕਤਿ ਪੁਰਖ, (ਕਹਾਵੈ)ਕਹੀਦੇ ਹਨ। ਯਥਾ:- ਓਹੁ ਧਨਵੰਤੁ ਕੁਲਵੰਤੁ; ਪਤਿਵੰਤੁ॥ ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ॥

ਤੈਸਾ ਹਰਖੁ; ਤੈਸਾ ਉਸੁ ਸੋਗੁ॥ (ਉਸੁ)ਪੂਰੇ ਗੁਰੂ ਜੀ, ਜੀਵਨ ਮੁਕਤ ਗੁਰਸੇਵਕ ਜੀ ਦੇ ਅੰਦਰ ਬਾਹਰ, ਅਸੰਖ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ॥ ਵਾਹਿਗੁਰੂ ਜੀ, ਪਦਾਰਥ ਮਾਇਆ ਵਡਿਆਈ ਉੱਚੇ ਰੁੱਤਬੇ ਦੀ ਪ੍ਰਾਪਤੀ ਤੋਂ (ਹਰਖੁ)ਖ਼ੁਸ਼ੀ ਸਮੇਂ ਤੈਸਾ, ਸੋਗੁ ਸਮੇਂ ਤੈਸਾ ਹੀ ਸਾਖਿਆਤ, ਆਪਣਾ ਸੁੰਦਰ ਵਿਸਮਾਦ ਨਿਰੰਕਾਰੀ ਦਰਸ਼ਨ ਬਖ਼ਸ਼ਦੇ ਰਹਿੰਦੇ ਹਨ। ਆਪਣੇ ਅਨੰਤ ਸਰਗੁਨ ਸਰੂਪ ਧਾਰਕੇ, ਸੁੰਦਰ ਦਰਸ਼ਨ ਬਖ਼ਸ਼ ਕੇ, ਵਿਸਮਾਦ ਅਨਹਦ ਝੁਨਕਾਰ ਸਿਮਰਨ ਸੁਖ, ਹਰਖ ਸੋਗ ਤੋਂ ਨਿਰਲੇਪਤਾ ਬਖ਼ਸ਼ਦੇ ਹਨ। ਪੂਰੇ ਗੁਰੂ ਜੀ, ਸੀਸ ਅਰਪਣ

ਵਾਲੇ ਗੁਰਸੇਵਕ ਜੀ ਹਰ ਸਮੇਂ ਹਰਖ ਸੋਗ ਤੋਂ ਨਿਰਾਲੀ ਇਸ ਅਫ਼ੁਰ ਸਮਾਧੀ 'ਚ ਲੀਣ ਹਨ:- ਜਬ ਇਸ ਕਾ; ਬਰਨੁ ਚਿਹਨੁ ਨ ਜਾਪਤ॥ ਤਬ ਹਰਖ ਸੋਗ; ਕਹੁ ਕਿਸਹਿ ਬਿਆਪਤ॥ )ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ॥ ਵਾਹਿਗੁਰੂ ਬ੍ਰਹਮ ਜੀ  ਆਪ ਹੀ ਸਤਿਗੁਰਾਂ, ਗੁਰਸੇਵਕ ਜੀ ਦੀ ਅਫ਼ੁਰ ਸਮਾਧੀ'ਚ, (ਜਬ) ਜਦੋਂ ਇਸ ਨਾਸਵੰਤ ਰਚਨਾ (ਕਾ) ਦਾ (ਬਰਨੁ)ਰੰਗ (ਚਿਹਨੁ)ਨਿਸ਼ਾਨ ਅਕਾਰ, (ਨ)ਨਹੀਂ (ਜਾਪਤ)ਜਾਪਦਾ, (ਤਬ)ਤਦੋਂ ਪਦਾਰਥ ਸਬੰਧੀ ਔਲਾਦ ਰਾਜ ਮਿਲਣ ਤੋਂ, (ਕਹੁ) ਦੱਸੋ (ਕਿਸਹਿ)ਕਿਸ ਨੂੰ (ਹਰਖ)ਖ਼ੁਸ਼ੀ, ਇਨ੍ਹਾਂ ਦੇ ਵਿਜੋਗ ਕਰਕੇ (ਸੋਗ)ਗ਼ਮ (ਬਿਆਪਤ)ਵਿਆਪਦਾ ਹੈ? ਯਥਾ:- ਆਠ ਪਹਰ ਹਰਿ ਕੇ ਗੁਨ ਗਾਵੈ; ਭਗਤਿ ਪ੍ਰੇਮ ਰਸਿ ਮਾਤਾ॥ ਹਰਖ ਸੋਗ ਦੁਹੁ ਮਾਹਿ ਨਿਰਾਲਾ; ਕਰਣੈਹਾਰੁ ਪਛਾਤਾ॥ )ਹਰਖ ਅਨੰਤ; ਸੋਗ ਨਹੀ ਬੀਆ॥ ਸੋ ਘਰੁ; ਗੁਰਿ ਨਾਨਕ ਕਉ ਦੀਆ॥ )ਹਰਖ ਸੋਗ ਜਾ ਕੈ ਨਹੀ; ਬੈਰੀ ਮੀਤ ਸਮਾਨ॥ ਕਹੁ ਨਾਨਕ.ਸੁਨਿ ਰੇ ਮਨਾ; ਮੁਕਤਿ ਤਾਹਿ ਤੈ ਜਾਨ॥ )ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ )ਤਹ ਮਰਣੁ ਨ ਜੀਵਣੁ; ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥ )ਨਹ ਨਿੰਦਿਆ.ਨਹ ਉਸਤਤਿ ਜਾ ਕੈ; ਲੋਭੁ ਮੋਹੁ ਅਭਿਮਾਨਾ॥ ਹਰਖ ਸੋਗ ਤੇ.ਰਹੈ ਨਿਆਰਉ; ਨਾਹਿ ਮਾਨ ਅਪਮਾਨਾ॥ )ਨਾ ਇਸੁ ਹਰਖੁ; ਨਹੀ ਇਸੁ ਸੋਗੁ॥ ਸਭੁ ਕਿਛੁ ਇਸ ਕਾ; ਇਹੁ ਕਰਨੈ ਜੋਗੁ॥ ੨॥ )

ਤੈਸਾ ਹਰਖੁ; ਤੈਸਾ ਉਸੁ ਸੋਗੁ॥ ਸਦਾ ਅਨੰਦੁ; ਤਹ ਨਹੀ ਬਿਓਗੁ॥ )ਆਵਤ ਹਰਖ.ਨ ਜਾਵਤ ਦੂਖਾ; ਨਹ ਬਿਆਪੈ ਮਨ ਰੋਗਨੀ॥ ਅਨੁਸਾਰ ਖ਼ੁਸ਼ੀ ਗ਼ਮੀ ਤੋਂ ਨਿਰਲੇਪ ਨਿਰਾਲੇ ਹਰਿ ਰਸ ਮਤਵਾਲੇ ਅਵਸਥਾ 'ਚ ਹਰ ਸਮੇਂ ਲੀਣ ਬ੍ਰਹਮ ਸਰੂਪ ਹਨ। ਸ੍ਰੀ ਚਮਕੌਰ ਸਾਹਿਬ ਜੀ ਦੇ ਧਰਮ-ਜੰਗ 'ਚ ਸਤਿਗੁਰੂ ਸਾਹਿਬ ਜੀ ਆਪਣੇ ਨੇਤ੍ਰਾਂ ਸਾਹਮਣੇ, ਸਾਹਿਬਜ਼ਾਦੇ ਸਿੰਘ ਸਿੰਘਣੀਆਂ ਸ਼ਹੀਦ ਹੁੰਦੇ ਦੇਖ ਕੇ, ਗੁਰਮੁਖਿ; ਤੇਰਾ ਭਾਣਾ ਭਾਵੈ॥ ਅਨੁਸਾਰ ਪੜ੍ਹ ਕਮਾ ਰਹੇ ਹਨ:- ਕਬੀਰ.ਮੇਰਾ ਮੁਝ ਮਹਿ ਕਿਛੁ ਨਹੀ; ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ; ਕਿਆ ਲਾਗੈ ਮੇਰਾ॥ )ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ )ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥ ) ਸਭ ਕੁੱਝ ਕੁਰਬਾਨ ਕਰਕੇ ਦੀਨੇ ਤੋਂ ਜ਼ਫਰਨਾਮਾ ਲਿਖ ਰਹੇ ਹਨ, ਆਪ ਜੀ ਦੀ ਕੁਰਬਾਨੀ ਬਾਰੇ ਪ੍ਰੇਮੀ ਇਉਂ ਫ਼ੁਰਮਾ ਰਹੇ ਹਨ। ਬੱਸ ਏਕ ਹਿੰਦ ਮੇਂ ਤੀਰਥ ਹੈ; ਯਾਤਰਾ ਕੇ ਲੀਏ। ਕਟਾਏ ਬਾਪ ਨੇ ਬੱਚੇ ਜਹਾਂ; ਖ਼ੁਦਾ ਕੇ ਲੀਏ।

ਸਦਾ ਅਨੰਦੁ; ਤਹ ਨਹੀ ਬਿਓਗੁ॥ (ਤਹ)ਤਿੱਥੇ, ਨਹ ਕਿਛੁ ਜਨਮੈ; ਨਹ ਕਿਛੁ ਮਰੈ॥ ਆਪਨ ਚਲਿਤੁ; ਆਪ ਹੀ ਕਰੈ॥ ਅਗਮ ਵਿਸਮਾਦ ਉੱਚੀ ਅਵਸਥਾ 'ਚ, ਸਦਾ ਅਨੰਦੁ ਹੀ ਅਨੰਦ ਹੈ, ਕਦੀ ਭੀ ਅਨੰਦ ਸਰੂਪ ਵਾਹਿਗੁਰੂ ਜੀ ਦਾ (ਬਿਓਗੁ)ਵਿਛੋੜਾ ਨਹੀ ਹੈ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਹਰ ਸਮੇਂ ਸਿਮਰਨ ਦੇ ਅਨਹਦ ਝੁਨਕਾਰ ਆਤਮ ਸੁਖ 'ਚ ਲੀਣ ਰਹਿੰਦੇ ਹਨ, ਭਾਵ ਹਰ ਸਮੇਂ ਸਤਿਗੁਰੂ ਸਾਹਿਬ ਜੀ ਦੇ ਸੱਚੇ ਚਰਨ

ਚੱਟਦੇ ਪੂਜਦੇ ਨਮਸਕਾਰਦੇ ਰਹਿੰਦੇ ਹਨ। ਸੱਚੇ ਚਰਨ-ਕਮਲਾਂ ਨੂੰ, ਆਪਣੇ ਕੇਸਾਂ ਨਾਲ ਝਾੜਦੇ, ਸੱਚੇ ਚਰਨ-ਕਮਲਾਂ ਦੀ ਮੌਜ 'ਚ, ਮਹਾਂ ਤ੍ਰਵਿਸਮਾਦ ਰਹਿੰਦੇ ਹਨ। ਯਥਾ:- ਕਬੀਰ.ਚਰਨ ਕਮਲ ਕੀ ਮਉਜ ਕੋ; ਕਹਿ ਕੈਸੇ ਉਨਮਾਨ॥ ਕਹਿਬੇ ਕਉ ਸੋਭਾ ਨਹੀ; ਦੇਖਾ ਹੀ ਪਰਵਾਨੁ॥ ਸੋ ਵਾਹਿਗੁਰੂ ਜੀ ਨਾਲੋਂ ਵਿਛੋੜਨ ਵਾਲੇ ਰੋਗ, ਅੱਗ ਰੂਪ ਦੁਨਿਆਵੀ ਸੁਖ ਖ਼ੁਸ਼ੀ ਵਡਿਆਈ ਨਹੀਂ ਚਾਹੁੰਦੇ, ਸਤਿਗੁਰੂ ਸਾਹਿਬ ਜੀ ਆਪ ਹੀ ਕ੍ਰਿਪਾ ਕਰਕੇ ਆਪਣੇ ਸੱਚੇ ਚਰਨ-ਕਮਲਾਂ 'ਚ ਜੋੜੀ ਰੱਖਦੇ ਹਨ। ਇਸ ਲਈ ਉਨ੍ਹਾਂ ਨੂੰ ਖ਼ੁਸ਼ੀ ਗਮੀ ਸਮੇਂ, ਗੁਰੂ ਜੀ ਦੇ ਸੱਚੇ ਚਰਨ-ਕਮਲਾਂ 'ਚ ਮਹਾਂ ਵਿਸਮਾਦ ਲੀਣਤਾ ਪ੍ਰਾਪਤ ਹੈ।

ਤੈਸਾ ਸੁਵਰਨੁ; ਤੈਸੀ ਉਸੁ ਮਾਟੀ॥ ਉਸੁ ਜੀਵਨ ਮੁਕਤ ਗੁਰਸੇਵਕ ਜੀ ਨੂੰ, ਗੁਰੂ ਜੀ ਦੇ ਚਰਨ-ਕਮਲਾਂ'ਚ ਲੀਣਤਾ ਰੂਪ, ਪਰਮ ਉੱਚੀ ਸੁੱਚੀ ਗੁਰਮੁਖਿ ਅਵਸਥਾ'ਚ, ਤੈਸਾ (ਸੁਵਰਨੁ)ਸੋਨਾ, ਤੈਸੀ ਹੀ ਮਾਟੀ ਹੈ, ਵਾ (ਉਸੁ)ਉਨ੍ਹਾਂ ਨੂੰ ਸੁਵਰਨੁ ਦੀ ਪ੍ਰਾਪਤੀ ਤੋਂ, ਵਾਹਿਗੁਰੂ ਜੀ ਦਾ ਅਨਤ ਕਲਾਵਾਨ ਮੇਹਰਵਾਨ ਪ੍ਰਕਾਸ਼ ਤੈਸਾ ਹੀ ਪ੍ਰਗਟ ਹੈ ਅਤੇ ਦਾਨ 'ਚ ਪ੍ਰਾਪਤ ਹੋਈ (ਮਾਟੀ)ਜ਼ਮੀਨ ਅਥਵਾ ਮਿੱਟੀ ਢੋਂਦਿਆਂ ਮਿੱਟੀ 'ਚ ਰੁਲਦਿਆਂ ਦੀ ਤੈਸੀ ਗੁਰਮੁਖਿ ਅਵਸਥਾ ਹੈ, ਭਾਵ ਸੋਨਾ ਮਿੱਟੀ ਬਰਾਬਰ ਹਨ। ਯਥਾ:- ਜੇ ਧਰਤੀ ਸਭ ਕੰਚਨੁ ਕਰਿ ਦੀਜੈ; ਬਿਨੁ ਨਾਵੈ.ਅਵਰੁ ਨ ਭਾਇਆ ਰਾਮ॥ ਅਨੁਸਾਰ ਭਾਵੇਂ ਉਨ੍ਹਾਂ ਨੂੰ ਸਾਰੀ ਧਰਤੀ ਸੋਨੇ ਦੀ ਬਣਾ ਕੇ ਅਰਪ ਦੇਵੋ, ਸੋਨੇ ਦੀ ਪ੍ਰਾਪਤੀ ਤੋਂ ਖ਼ੁਸ਼ ਨਹੀਂ ਹੁੰਦੇ, ਸੋਨੇ ਨੂੰ ਸਰਬੱਤ ਦੇ ਭਲੇ, ਗੁਰੂ ਜੀ ਦੀ ਪਰਮ ਉੱਚੀ ਸੇਵਾ'ਚ ਲਾ ਕੇ, ਗੁਰੂ ਪ੍ਰਮੇਸਰ ਜੀ ਦੀ ਖ਼ੁਸ਼ੀ ਲੈਂਦੇ ਹਨ। ਆਪਣੇ ਲਈ ਸੋਨੇ ਦੀ ਇੱਛਾ ਨਹੀਂ ਕਰਦੇ, ਜੇਕਰ ਕੋਈ ਸੋਨਾ ਖੋਹ ਲਵੇ ਤਾਂ ਭੀ ਪ੍ਰਵਾਹ ਨਹੀਂ ਕਰਦੇ। ਲਖ ਟਕਿਆ ਕੇ ਮੁੰਦੜੇ; ਲਖ ਟਕਿਆ ਕੇ ਹਾਰ॥ ਜਿਤੁ ਤਨਿ ਪਾਈਅਹਿ ਨਾਨਕਾ; ਸੇ ਤਨ ਹੋਵਹਿ ਛਾਰ॥ )ਕੂੜੁ ਸੁਇਨਾ.ਕੂੜੁ ਰੁਪਾ; ਕੂੜੁ ਪੈਨ੍ਹਣਹਾਰੁ॥ )ਸੁਇਨਾ ਰੁਪਾ.ਸਭ ਧਾਤੁ ਹੈ; ਮਾਟੀ ਰਲਿ ਜਾਈ॥ ਅਨੁਸਾਰ ਸੋਨੇ ਨੂੰ ਪਖੰਡ ਪਾਜ ਖੁਆਰ ਛਾਰ ਵਿਕਾਰ ਝੂਠਾ ਸਮਝ ਕੇ, ਨਹੀਂ ਪੈਨ੍ਹਦੇ। ਮਿੱਟੀ ਵਾਂਗ ਭਾਵੇਂ ਉਨ੍ਹਾਂ ਨੂੰ ਸਾਰੀ ਧਰਤੀ ਭੇਟਾ ਕੀਤੀ ਜਾਵੇ, ਤਾਂ ਭੀ ਆਪਣੀ ਨਹੀਂ ਮੰਨਦੇ, ਗੁਰੂ ਸਾਹਿਬ ਜੀ ਨੂੰ ਪ੍ਰੇਮ ਭੇਟਾ ਕਰਕੇ ਸੁਰਖ਼ਰੂ ਹੁੰਦੇ ਹਨ। ਸ੍ਰਬੱਤ ਦੇ ਭਲੇ ਲਈ, ਧਰਤੀ 'ਤੇ ਬਾਗ਼ ਗੁਰਦੁਆਰੇ ਸ੍ਰੋਵਰ ਨਿਸ਼ਾਨ ਸਾਹਿਬ ਲੰਗਰ ਸਕੂਲ ਕਾਲਜ ਹਸਪਤਾਲ ਬਣਾ ਕੇ, ਮਿਟੀ ਨੂੰ ਸੋਨਾ ਬਣਾ ਕੇ, ਗੁਰੂ ਜੀ ਦੀ ਖ਼ੁਸ਼ੀ ਦੀਆਂ ਲੱਖਾਂ ਪਾਤਿਸ਼ਾਹੀਆਂ ਪ੍ਰਾਪਤ ਕਰਕੇ ਨਿਹਾਲ ਹੋ ਕੇ, ਅੱਗੇ ਨਿਹਾਲ ਕਰਦੇ ਹਨ, ਭਾਵੇਂ ਕੋਈ ਹੰਕਾਰੀ ਉਨ੍ਹਾਂ 'ਤੇ ਤਸ਼ੱਦਦ ਕਰਕੇ ਮਿੱਟੀ ਢੋਣ ਲਾ ਦੇਵੇ, ਭਾਵੇਂ ਗੁਰੂ ਸੇਵਾ ਕਰਦਿਆਂ ਮਿੱਟੀ ਦੇ ਟੋਕਰੇ ਢੋਣ, ਹਰ ਹਾਲਤ 'ਚ, ਪੂਰਨ ਬ੍ਰਹਮ ਜੀ 'ਚ, ਪੂਰਨ ਲੀਣਤਾ ਹੈ। ਜਿਵੇਂ ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਸ੍ਰੀ ਬਾਉਲੀ ਸਾਹਿਬ ਜੀ ਦੀ ਸ਼ੁਭ ਸੱਚੀ ਸੇਵਾ ਕਰਦਿਆਂ, ਧੂੜੀ ਵਿਚਿ. ਲੁਡੰਦੜੀ ਸੋਹਾਂ; ਨਾਨਕ.ਤੈ ਸਹ ਨਾਲੇ॥ ਅਨੁਸਾਰ ਭਾਰੇ ਤੋਂ ਭਾਰਾ ਟੋਕਰਾ ਚੁੱਕ ਕੇ, ਚੌਰਾਸੀ ਪੌੜੀਆਂ ਤੋਂ ਵੱਧ ਪੌੜੀਆਂ ਚੜ੍ਹਦੇ, ਵਾਹਿਗੁਰੂ ੨ ਜੀ ਜਪਦੇ। ਪਰਮਪੂਜਨੀਕ ਧੰਨ ਵਾਹਿਗੁਰੂ ਸੱਚੇ

ਸਤਿਗੁਰੂ ਮਹੱਲੇ ਤੀਜੇ ਜੀ ਦੇ, ਵਿਸਮਾਦ ਸੁੰਦਰ ਚੇਹਰੇ ਨੂੰ ਤੱਕਦੇ, ਇਸ ਤਰ੍ਹਾਂ ਹੰਗਤਾ ਰਹਿਤ, ਕਰੜੀ ਮਸੱਕਤ ਸੇਵਾ ਕਰਦਿਆਂ ਆਗਿਆ ਮੰਨਣੇ ਕਰਕੇ, ਪਰਮਪੂਜਨੀਕ ਸਤਿਗੁਰੂ ਪਿਤਾ ਜੀ ਨੇ ਗੁਰਤਾ ਸਿੰਘਾਸਣ 'ਤੇ ਸਜਾ ਕੇ, ਦੋ ਚੌਰਦਾਰ ਪ੍ਰੇਮੀ ਚੌਰ ਕਰਨ ਲਾਏ, ਆਪ ਤਿੰਨ ਪ੍ਰਕਰਮਾਂ ਕਰਕੇ ਮੱਥਾ ਟੇਕਿਆ। ਸੋ ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਜੀ ਨੂੰ ਸੋਨੇ ਵਾਂਗ ਗੁਰਤਾ ਸਿੰਘਾਸਣ 'ਤੇ ਬੈਠਣਾ, ਮਿੱਟੀ ਵਾਂਗ ਗੁਰੂ ਘਰ ਦੀ ਮਿੱਟੀ ਢੋਣੀ ਇੱਕ ਬਰਾਬਰ ਹਨ। ਦੋਹਾਂ ਹਾਲਤਾਂ 'ਚ, ਗੁਰੂ ਪ੍ਰਮੇਸਰ ਪੂਰਨ ਬ੍ਰਹਮ ਜੀ 'ਚ ਰੋਮ ੨ ਕਰਕੇ ਸਦਾ ਲੀਣ ਹਨ।

ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ॥ ਪਰਮਪੂਜਨੀਕ ਵਾਹਿਗੁਰੂ ਮਹੱਲੇ ਪੰਜਵੇਂ ਜੀ ਦਾ ਅੰਮ੍ਰਿਤੁ ਨੂੰ ਤੱਕਣ ਸਮੇਂ, ਤੈਸਾ ਹੀ ਅਜਪਾ ਜਾਪ ਪੂਰਨ ਬ੍ਰਹਮ ਜੀ 'ਚ ਲੀਣਤਾ ਦਾ ਟਿਕਾਅ ਹੈ ਅਤੇ (ਖਾਟੀ)ਤੀਖਣ ਕੌੜੀ (ਬਿਖੁ)ਜ਼ਹਿਰ ਨੂੰ ਤੱਕਣ ਸਮੇਂ, ਤੈਸੀ ਹੀ ਅਗਮ ਵਿਸਮਾਦ ਪੂਰਨ ਬ੍ਰਹਮ ਦ੍ਰਿਸ਼ਟੀ ਹੈ। ਆਪ ਜੀ ਰੋਮ ੨ ਕਰਕੇ ਅਜਪਾ ਜਾਪ ਵਿਸਮਾਦ ਸਿਮਰਨ 'ਚ ਲੀਣ ਹਨ। ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ॥ ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ॥ ਅਨੁਸਾਰ ਹਿਰਦੇ 'ਚੋਂ ਅੰਮ੍ਰਿਤ ਬ੍ਰਹਮਾਨੰਦ ਰਸ ਉੱਠ ਕੇ ਮੁਖ 'ਚ ਅੱਠੇ ਪਹਿਰ ਆ ਰਿਹਾ ਹੈ। ਪੀਵਤਿ ਅੰਮ੍ਰਿਤ ਨਾਮੁ ਜਨ; ਨਾਮੇ ਰਹੇ ਅਘਾਇ॥ ਅਨੁਸਾਰ ਅੰਮ੍ਰਿਤ ਨਾਲ ਤ੍ਰਿਪਤ ਹੋ ਰਹੇ ਹਨ, ਤੈਸਾ ਹੀ ਟਿਕਾਅ ਅੰਮ੍ਰਿਤੁ ਪੀਣ ਸਮੇਂ ਹੈ। (ਖਾਟੀ)ਤੀਖਣ ਕੌੜੀ (ਬਿਖੁ)ਜ਼ਹਿਰ ਵਾਂਗ, ਉੱਬਲਦੀ ਦੇਗ਼'ਚ ਬੈਠਣ, ਤੱਤੇ ਰੇਤੇ 'ਤੇ ਬੈਠਣ, ਤੱਤਾ ਰੇਤਾ ਸੀਸ 'ਤੇ ਪੁਆਉਣ, ਸੜਦੀ ਬਲਦੀ ਮੱਚਦੀ ਲੋਹ 'ਤੇ ਖੜ੍ਹਨ ਸਮੇਂ ਭੀ ਤੈਸੀ ਹੀ ਅੰਮ੍ਰਿਤ ਪੀਣ ਵਾਲੀ, ਗੁਰੂ ਪ੍ਰੇਮਾ-ਭਗਤੀ 'ਚ ਲੀਣ, ਨਿਰਗੁਨ ਸਰਗੁਨ ਜੀ ਦੀ ਏਕਤਾ ਵਾਲੀ ਗੁਰਮੁਖਿ ਅਵਸਥਾ ਹੈ। ਸੋ ਗੁਰੂ ਪ੍ਰਮੇਸਰ ਜੀ, ਗੁਰੂ ਜੀ ਦੇ ਸੇਵਕ ਸ਼ਹੀਦ ਭਾਈ ਦਇਆਲਾ ਸਾਹਿਬ ਜੀ ਆਦਿ ਮਹਾਂਪੁਰਸ਼, ਦੋਹਾਂ ਅਵਸਥਾਂ 'ਚ ਪੂਰਨ ਬ੍ਰਹਮ ਜੀ 'ਚ ਲੀਣ ਪੂਰਨ ਬ੍ਰਹਮ ਸਰੂਪ ਹਨ।

ਗੁਰੂ ਪ੍ਰਮੇਸਰ ਜੀ ਦੇ ਦਰਸ਼ਨ ਕਰਨ ਵਾਲੇ ਬ੍ਰਹਮਾਨੰਦ ਰਸ ਪੀਣ ਵਾਲੇ ਮਹਾਂਪੁਰਸ਼ ਜੀ ਅਤੇ ਕੌੜੀ ਜ਼ਹਿਰ ਵਾਂਗ ਚੋਰੀਆਂ ਡਾਕੇ ਕਤਲ ਕਰਨ ਵਾਲੇ, ਦੋਹਾਂ 'ਤੇ ਸਤਿਗੁਰੂ ਸਾਹਿਬ ਜੀ ਦੀ ਸਮਦ੍ਰਿਸ਼ਟੀ ਹੈ। ਦੋਸ਼ੀ ਤੋਂ ਨਫ਼ਰਤ ਨਹੀਂ ਕਰਦੇ, ਉਸ ਨੂੰ ਭੀ ਸਵਾਰ ਲੈਂਦੇ ਹਨ, ਜਿਵੇਂ ਬਾਬਾ ਬਿਧੀ ਚੰਦ ਜੀ ਚੋਰੀ ਕਰਨੋ ਹਟਾ ਕੇ, ਆਪਣੀ ਅਗਮ ਵਿਸਮਾਦ ਅੰਮ੍ਰਿਤ ਬ੍ਰਹਮ ਦ੍ਰਿਸ਼ਟੀ ਪਾ ਕੇ ਪੂਰਨ ਬ੍ਰਹਮਗਿਆਨੀ ਜੀ ਬਣਾ ਲਏ।

ਤੈਸਾ ਮਾਨੁ; ਤੈਸਾ ਅਭਿਮਾਨੁ॥ ਗੁਰੂ ਪ੍ਰਮੇਸਰ ਮਹੱਲੇ ਪੰਜਵੇਂ ਜੀ ਦੇ ਸ਼ੁਭ ਸੱਚੇ ਸੀਸ ਉੱਤੇ

ਸੁਨੈਹਰੀ ਛਤ੍ਰ ਝੁੱਲ ਰਿਹਾ ਹੈ, ਦੋ ਚੌਰਦਾਰ ਸੱਜੇ ਖੱਬੇ ਦੋ ਚੌਰ ਕਰ ਰਹੇ ਹਨ। ਪ੍ਰੇਮੀ ਜਨ ਪ੍ਰੇਮ ਭੇਟਾਵਾਂ ਅਰਪ ਕੇ, ਡੰਡਉਤਾਂ ਨਮਸਕਾਰਾਂ ਪ੍ਰਕਰਮਾਂ ਕਰਦਿਆਂ, ਜੈ ਜੈਕਾਰ ਕਰ ਰਹੇ ਹਨ। ਘਰ ੨ ਅੰਦਰ ਆਦਰ ਮਾਨ ਸਤਿਕਾਰ ਪੂਜਾ ਹੋ ਰਹੀ ਹੈ। ਸ੍ਰੀ ਗੋਇੰਦਵਾਲ ਸਾਹਿਬ ਜੀ ਵਿਖੇ, ਧੰਨ

ਸਤਿਗੁਰੂ ਰਾਮਦਾਸ ਸਾਹਿਬ ਜੀ ਦੇ, ਜੋਤੀ ਜੋਤਿ ਸਮਾਉਣ ਤੋਂ ਮਗਰੋਂ, ਪ੍ਰਿਥੀਚੰਦ ਬੜੇ ਹੀ ਅਭਿਮਾਨ ਨਾਲ ਗੁਰੂ ਪ੍ਰਮੇਸਰ ਜੀ ਨੂੰ ਦੁਰਬਚਨ ਬੋਲ ਰਿਹਾ ਹੈ, ਸੋ ਆਪ ਜੀ ਨੂੰ ਮਾਨੁ ਆਦਰ ਸਤਿਕਾਰ ਮਿਲਣ ਸਮੇਂ, ਤੈਸਾ ਵਿਸਮਾਦ ਬ੍ਰਹਮ ਜੀ 'ਚ ਲੀਣਤਾ ਰੂਪ ਟਿਕਾਅ ਹੈ, ਤੈਸਾ ਹੀ ਅਭਿਮਾਨੁ ਨਾਲ ਕਹੇ ਦੁਰਬਚਨ ਸੁਨਣ ਸਮੇਂ ਹੈ। ਦੋਹਾਂ ਹਾਲਤਾਂ 'ਚ, ਵਾਹਿਗੁਰੂ ਜੀ 'ਚ ਲੀਣ ਵਾਹਿਗੁਰੂ ਸਰੂਪ ਹੀ ਹਨ। ਯਥਾ:- ਧਰਨਿ ਗਗਨ ਨਵ ਖੰਡ ਮਹਿ; ਜੋਤਿ ਸ੍ਵਰੂਪੀ ਰਹਿਓ ਭਰਿ॥ ਭਨਿ ਮਥੁਰਾ.ਕਛੁ ਭੇਦੁ ਨਹੀ; ਗੁਰੁ ਅਰਜੁਨੁ ਪਰਤਖ੍ਹ ਹਰਿ॥

ਤੈਸਾ ਰੰਕੁ; ਤੈਸਾ ਰਾਜਾਨੁ॥ ਬ੍ਰਹਮਗਿਆਨੀ ਕੀ ਦ੍ਰਿਸਟਿ; ਅੰਮ੍ਰਿਤੁ ਬਰਸੀ॥ )ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ॥ ਅਨੁਸਾਰ ਗੁਰੂ ਪ੍ਰਮੇਸਰ, ਗੁਰਸੇਵਕ ਜੀ ਦੀ ਪੂਰਨ ਅਗਮ ਮਹਾਂ ੩ ਵਿਸਮਾਦ ਬ੍ਰਹਮਦ੍ਰਿਸ਼ਟੀ 'ਚ, ਤੈਸਾ (ਰੰਕੁ) ਕੰਗਾਲ, ਤੈਸਾ ਹੀ ਰਾਜਾਨੁ ਰਾਜ ਹੈ, ਭਾਵ ਰੰਕ ਦੀ ਨਿੰਦਾ ਕਰਕੇ, ਨਫ਼ਰਤ ਨਹੀਂ ਕਰਦੇ, ਰਾਜਿਆਂ ਦੇ ਰਾਜੇ ਦੀ ਖੁਸ਼ਾਮਦ ਸਿਫ਼ਤ ਨਹੀਂ ਕਰਦੇ, ਦੋਹਾਂ ਨੂੰ ਗੁਰਬਾਣੀ ਸਾਹਿਬ ਜੀ ਬਖ਼ਸ਼ ਕੇ, ਨਿਹਾਲ ਕਰ ਦਿੰਦੇ ਹਨ। ਯਥਾ:- ਕਬੀਰ.ਦਾਵੈ ਦਾਝਨੁ ਹੋਤੁ ਹੈ; ਨਿਰਦਾਵੈ ਰਹੈ ਨਿਸੰਕ॥ ਜੋ ਜਨੁ ਨਿਰਦਾਵੈ ਰਹੈ; ਸੋ ਗਨੈ ਇੰਦ੍ਰ ਸੋ ਰੰਕ॥ ੧੬੯॥

ਜੋ ਵਰਤਾਏ; ਸਾਈ ਜੁਗਤਿ॥ ਨਾਨਕ ਓਹੁ ਪੁਰਖੁ; ਕਹੀਐ ਜੀਵਨ ਮੁਕਤਿ॥ ੭॥ ਸਤਿਗੁਰੂ ਨਾਨਕ ਦੇਵ ਗੁਰੂ ਗਰੰਥ ਜੀ ਮਾਨਿਓ ਪਰਗਟ ਗੁਰਾਂ ਕੀ ਦੇਹ। ਜੀ ਫ਼ੁਰਮਾਉਂਦੇ ਹਨ:- ਸਤਿਗੁਰੂ ਸਾਹਿਬ ਜੀ ਨੇ ਉੱਬਲਦੀ ਦੇਗ਼ 'ਚ ਬੈਠਣ, ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਹਰਿਮੰਦਰ ਸਾਹਿਬ ਜੀ ਰਚਣ, ਲੋਹੇ ਦੇ ਤੰਗ ਪਿੰਜਰੇ 'ਚ ਬੈਠਣ, ਸੀਸ ਕੁਰਬਾਨ ਕਰਨ, ਪੰਜ ਪਿਆਰੇ ਸਾਜਣ, ਉਨ੍ਹਾਂ ਤੋਂ ਆਪ ਅੰਮ੍ਰਿਤ ਛਕਣ ਆਦਿ ਦੇ ਹੰਗਤਾ ਰਹਿਤ, ਜੋ ਜੋ ਭੀ ਪਰਉਪਕਾਰੀ ਵਿਸਮਾਦ ਕੌਤਕ ਵਰਤਾਏ ਹਨ, (ਸਾਈ)ਓਹ ਸਭ (ਸਾਈ)ਸਾਈਂ ਮਾਲਕਜੀ 'ਚ (ਜੁਗਤਿ)ਜੁੜੇ ਹਨ। ਵਾ ਜੋ ਜੋ ਭੀ ਕੌਤਕ ਵਰਤਾਏ ਹਨ, ਸੋ ਸਭ ਸੰਸਾਰ ਨੂੰ (ਸਾਈ) ਸਾਈਂ ਮਾਲਕ ਜੀ ਨਾਲ ਜੋੜਨ ਦੀ (ਜੁਗਤਿ)ਜੁਗਤੀ ਰੂਪ ਹਨ, ਜਿਵੇਂ ਸਤਿਗੁਰੂ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਰਚਣ ਸਮੇਂ, ਆਪ ਮਿੱਟੀ ਦਾ ਟੋਕਰਾ ਢੋਂਦੇ, ਸਤਿਸੰਗਤਜੀ ਦੀ ਆਪ ਸੇਵਾ ਕਰਦੇ, ਗੁਰਸਬਦ ਗੁਰਬਾਣੀ ਜੀ ਬਖ਼ਸ਼ ਕੇ, ਗ੍ਰੀਬੀ ਦਿਖਾ ਰਹੇ ਹਨ, ਆਪਣੇ ਦਾਸਨ ਦਾਸਾਂ ਨੂੰ ਵਾਹਿਗੁਰੂ ਜੀ 'ਚ ਜੁੜਨ ਦੀ ਜੁਗਤੀ ਦਿਖਾ ਰਹੇ ਹਨ। ਯਥਾ:- ਸੰਤਾ ਮਾਨਉ ਦੂਤਾ ਡਾਨਉ; ਇਹ ਕੁਟਵਾਰੀ ਮੇਰੀ॥ ਦਿਵਸ ਰੈਨਿ.ਤੇਰੇ ਪਾਉ ਪਲੋਸਉ; ਕੇਸ ਚਵਰ ਕਰਿ ਫੇਰੀ॥ ੧॥ ਹਮ ਕੂਕਰ; ਤੇਰੇ ਦਰਬਾਰਿ॥ ਭਉਕਹਿ ਆਗੈ; ਬਦਨੁ ਪਸਾਰਿ॥ ਇਸ ਲਈ ਓਹੁ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ, ਜੀਵਨ ਮੁਕਤਿ ਅਕਾਲ ਪੁਰਖੁ ਸਰੂਪ (ਕਹੀਐ)ਕਹੀਦੇ ਹਨ॥ ੭॥

੨.ਪਰਮ ਪੂਜਨੀਕ ਸਾਂਈਂ ਮੀਆ ਮੀਰ ਜੀ ਸੱਚੇ ਸਤਿਗੁਰਾਂ ਦੇ ਅਤਿਅੰਤ ਪ੍ਰੇਮੀ ਸ਼ਰਧਾਲੂ ਸਨ, ਜੋ ਹਮੇਸ਼ਾਂ ਹੀ ਸ੍ਰੀ ਸੁਖਮਨੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਦੇ ਸਨ, ਉਨਾਂ ਨੇ ਜੀਵਨ ਮੁਕਤ ਅਵਸਥਾ 'ਤੇ ਸ਼ੰਕਾ ਕੀਤਾ ਅਤੇ ਕਿਹਾ, "ਐਡੀ ਪਰਮ ਉੱਚੀ ਅਵਸਥਾ ਹੋਣੀ ਬੜੀ ਹੀ

ਮੁਸ਼ਕਲ ਹੈ ਜੀ। ”ਸੱਚੇ ਸਤਿਗੁਰਾਂ ਕਿਹਾ, “ਉੱਤ੍ਰ ਦੇਵਾਂਗਾ। ”ਤੱਤੀ ਤਵੀ ’ਤੇ ਖੜ੍ਹ ਕੇ ਇਹ ਪਉੜੀ ਪੜ੍ਹ ਕੇ ਕਿਹਾ, “ਦੱਸੋ ਸਾਂਈਂ ਮੀਆਂ ਮੀਰ ਜੀ ਤੁਹਾਡੇ ਸ਼ੰਕੇ ਦਾ ਉੱਤ੍ਰ ਆ ਗਿਆ?”ਇਹ ਸੁਣ ਕੇ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਕੇ ਕਿਹਾ, “ਧੰਨ ਗੁਰੂ ਧੰਨ ਕੁਰਬਾਨੀ”ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ॥ ਬ੍ਰਹਮ ਸਰੂਪ ਸੱਚੇ ਸਤਿਗੁਰਾਂ ਦੀ ਕੈਸੀ ਵਿਸਮਾਦ ਸੱਚੀ ਮਹਿਮਾ ਹੈ। ਸਤਿਗੁਰਾਂ ਦੀ ਨਦਰਿ ਦੁਆਰਾ, ਬੇਅੰਤ ਪ੍ਰੇਮੀ ਕਾਲ਼ ਤੋਂ ਰਹਿਤ, ਜੀਵਨ ਮੁਕਤਿ ਅਵਸਥਾ ਨੂੰ ਪ੍ਰਾਪਤ, ਸਤਿਗੁਰਾਂ ਤੋਂ ਕੁਰਬਾਨ ਹੋ ਕੇ ਅਮਰ ਸ਼ਹੀਦ ਹੋ ਗਏ। ਕਿੱਡੀ ਵੱਡੀ ਗੱਲ ਹੈ, ਜੋ ਬ੍ਰਹਮਗਿਆਨੀ ਬਣ ਕੇ, ਸਤਿਗੁਰਾਂ ਤੋਂ ਕੁਰਬਾਨ ਹੋਏ।

੩.ਜਿਵੇਂ ਪਰਮਪੂਜਨੀਕ ਸ਼ਹੀਦ ਬਾਬਾ ਦੀਪ ਸਿੰਘ ਸਾਹਿਬ ਜੀ, ਸ਼ਹੀਦ ਬਾਬਾ ਮਨੀ ਸਿੰਘ ਸਾਹਿਬ ਜੀ ਆਦਿ। ਐਸੇ ਪਰਮਪੂਜਨੀਕ ਮਹਾਂਪੁਰਖਾਂ ਬਾਰੇ ਫ਼ੁਰਮਾਇਆ ਹੈ:- ਹਰਿ ਕੇ ਸੇਵਕ.ਜੋ ਹਰਿ ਭਾਏ; ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ.ਨ ਕਬਹੂ ਮਰਤੇ; ਪਾਰਬ੍ਰਹਮ ਸੰਗਾਰੀ ਰੇ॥ ) ਜਨਮ ਮਰਣ ਦੁਹਹੂ ਮਹਿ ਨਾਹੀ; ਜਨ ਪਰਉਪਕਾਰੀ ਆਏ॥

੪.ਵਾਹਿਗੁਰੂ ਜੀ ਦੇ ਅਵਤਾਰ ਸਤਿਗੁਰੂ ਸਾਹਿਬਾਨ ਜੀ ਅਨਤ ਕਲਾ ਦੇ ਮਾਲਕ ਹਨ। ਪ੍ਰੇਮੀ ਦੇ ਰੋਮ ੨ ’ਚ ਵਸ ਕੇ, ਉਸ ਦੇ ਕਸ਼ਟ ਆਪਣੇ ਤੇ ਸਹਾਰ ਕੇ, ਕਾਲ਼ ਤੋਂ ਰਹਿਤ ਨਿਰਭਉ ਪਦ ਬਖ਼ਸ਼ਦੇ ਹਨ। ਜਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਨੌਂਵੇਂ ਪਾਤਿਸਾਹ ਜੀ ਨੂੰ ਭਾਰੀ ਕਸ਼ਟ ਦੇ ਕੇ ਸ਼ਹੀਦ ਕਰਨ ਵਾਲੇ, ਪਰਮਪੂਜਨੀਕ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਫਿਟਕਾਰੇ, ਸੰਤ ਦੋਖੀ ਪਾਪੀ ਨੌਰੰਗੇ ਅਤੇ ਉਸ ਦੀ ਦੁਸ਼ਟ ਸਭਾ ਨੇ ਇਹ ਵਿਚਾਰਿਆ ਕਿ, “ਸਤਿਗੁਰਾਂ ਦੀ ਜਿੰਦ ਜਾਨ, ਅਤੀ ਪਿਆਰੇ ਸਿੱਖਾਂ ਨੂੰ, ਸਤਿਗੁਰਾਂ ਦੇ ਨੇਤ੍ਰਾਂ ਸਾਹਮਣੇ ਸ਼ਹੀਦ ਕਰੀਏ। ਜਿਵੇਂ ਮਾਤਾ ਪਿਤਾ ਆਪਣੇ ਬੱਚੇ ਦੇ ਕਸ਼ਟ ਨਹੀਂ ਦੇਖ ਸਕਦੇ, ਤਿਵੇਂ ਪਰਮਪੂਜਨੀਕ ਸੱਚੇ ਸਤਿਗੁਰੂ ਸਾਹਿਬ ਜੀ ਭੀ ਨਹੀਂ ਦੇਖ ਸਕਣਗੇ। ਧਰਮ ਦਾ ਪ੍ਰਪੱਕ ਹਠ ਛੱਡ ਕੇ ਦੀਨ ਕਬੂਲ ਕਰ ਲੈਣਗੇ। ”ਕੋਟਾਨ ਕੋਟ ਸਿੱਖਾਂ ਨੂੰ ਦੁਨਿਆਵੀ ਕੈਦ ਅਤੇ ਚੌਰਾਸੀ ਲੱਖ ਜੂਨ ਦੀ ਕੈਦ ’ਚੋਂ ਕੱਢਣ ਵਾਲੇ ਪਰਮਪੂਜਨੀਕ ਸੱਚੇ ਸਤਿਗੁਰਾਂ ਨੂੰ, ਲੋਹੇ ਦੇ ਤੰਗ ਪਿੰਜਰੇ ’ਚ ਕੈਦ ਕੀਤਾ ਗਿਆ, ਜਿਸ ਦੇ ਅੰਦਰ ਤਿੱਖੇ ਕਿੱਲ ਲੱਗੇ ਹੋਏ ਸਨ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਉਦਾਲੇ ਤਿੱਖੇ ਕਿੱਲ ਇਸ ਲਈ ਲਾਏ ਗਏ, ਜੇ ਸੌਣਗੇ ਤਾਂ ਕਿੱਲ ਖੁੱਭਣਗੇ। ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਕਸ਼ਟਾਂ ਨੂੰ ਅੰਮ੍ਰਿਤ ਕਰਕੇ ਪੀ ਲਿਆ, ਮਹਾਨ ਧੀਰਜ ਧਰਿਆ ਅਜਰ ਜਰਿਆ। ਪਰਮਪੂਜਨੀਕ ਸੱਚੇ ਸਤਿਗੁਰਾਂ ਨੇ ਆਪਣੀ ਜੋਤ ਗੁਰਮੁਖਿ ਭਾਈ ਮਤੀ ਦਾਸ ਜੀ ਸ਼ਹੀਦ, ਭਾਈ ਸਤੀ ਰਾਮ ਜੀ ਸ਼ਹੀਦ, ਭਾਈ ਦਿਆਲਾ ਜੀ ਸ਼ਹੀਦ ਦੇ ਅੰਦਰ ਰੱਖ ਕੇ, ਸਾਰੇ ਕਸ਼ਟ ਆਪਣੇ ਆਪ ’ਤੇ ਹੀ ਸਹਾਰ ਲਏ। ਦੁਸ਼ਟ ਹੰਕਾਰੀ ਨਹੀਂ ਸਮਝ ਸਕੇ ਕਿ ਪਰਮਪੂਜਨੀਕ ਸੱਚੇ

ਸਤਿਗੁਰੂ ਸਾਹਿਬ ਜੀ, ਅਕਾਲ ਰੂਪ ਅਨਤਕਲਾਵਾਨ ਹਨ। ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਅਨੇਕਾਂ ਪਿਆਰਿਆਂ ਨੇ, ਹੱਸ ੨ ਕੇ ਜੈਕਾਰੇ ਗੱਜਾ ਕੇ ਨਿਰਭੈ ਹੋ ਕੇ, ਆਪਣੀਆਂ

ਜਾਨਾਂ ਗੁਰਾਂ ਤੋਂ ਕੁਰਬਾਨ ਕੀਤੀਆਂ ਹਨ। ਵਾਹਿਗੁਰੂ ਜੀ ਦੇ ਪਿਆਰਿਆਂ ਦੇ ਤਰਨ ਦੀ ਕਿਹੜੀ ਗੱਲ ਹੈ? ਜੇ ਉਹ ਹੜੰਬੇ ਵਾਂਗ ਸਰਾਪੀ ਭ੍ਰਿਸਟੀ ਹੱਡਾਰੋੜੀ ਧਰਤੀ 'ਤੇ ਸੱਚਖੰਡ ਨੂੰ ਜਾਣ, ਤਾਂ ਭੀ ਸਾਰਿਆਂ ਜੀਆਂ ਨੂੰ ਤਾਰ ਲੈਂਦੇ ਹਨ। ਯਥਾ:- ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥ ੩॥ (੪੮੪)ਵਾਹਿਗੁਰੂ॥ ਕਾਂਸੀ ਪਾਸ ਹੜੰਬੈ ਧਰਤੀ ਤੇ, ਵਿਆਸ ਜੀ ਤੋਂ ਗਣੇਸ ਜੀ ਨੇ ਪੁੱਛਿਆ, "ਜਿਹੜਾ ਇੱਥੇ ਮਰੇਗਾ ਉਹ ਕੀ ਬਣੇਗਾ?"ਅੱਗੋਂ ਕਿਹਾ, "ਮੁਕਤ ਹੋਵੇਗਾ।"ਇਹੋ ਹੀ ਗੱਲ ਬਾਰ ੨ ਪੁੱਛਣ ਤੋਂ ਵਿਆਸ ਜੀ ਨੇ ਅੱਕ ਕੇ ਕਿਹਾ, "ਜਿਹੜਾ ਇੱਥੇ ਮਰੇਗਾ, ਗਧਾ ਬਣੇਗਾ।"ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਪਿਆਰੇ, ਵਾਹਿਗੁਰੂ ਜੀ 'ਚ ਅਭੇਦ ਹੋ ਕੇ ਇਉਂ ਨਿਰਲੇਪ ਰਹਿੰਦੇ ਹਨ, ਜਿਵੇਂ ਪਾਣੀ ਨਾਲ ਭਰਿਆ ਘੜਾ ਸਮੁੰਦਰ 'ਚ ਰੱਖੀਏ, ਉਸ ਦੇ ਅੰਦਰ ਭੀ ਪਾਣੀ ਤੇ ਬਾਹਰ ਭੀ ਪਾਣੀ ਹੁੰਦਾ ਹੈ। ਇਸ ਤਰ੍ਹਾਂ ਮਹਾਂਪੁਰਖਾਂ ਦੇ ਅੰਦਰ ਭੀ ਬ੍ਰਹਮ 'ਤੇ ਬਾਹਰ ਭੀ ਬ੍ਰਹਮ ਜੀ ਹੀ ਹਨ। ਜਿਵੇਂ ਘੜੇ ਦੀਆਂ ਵੱਖੀਆਂ ਭੰਨਣ ਤੋਂ ਪਾਣੀ, ਪਾਣੀ 'ਚ ਮਿਲ ਜਾਂਦਾ ਹੈ, ਇਉਂ ਪੂਰਨ ਮਹਾਂਪੁਰਖ ਸ੍ਰੀਰ ਤਿਆਗਣ ਤੋਂ ਪਹਿਲਾਂ ਹੀ ਸੱਚੇ ਬ੍ਰਹਮ ਜੀ 'ਚ ਮਿਲੇ ਹੁੰਦੇ ਹਨ, ਸ੍ਰੀਰ ਤਿਆਗ ਕੇ ਭੀ ਸੱਚੇ ਬ੍ਰਹਮ 'ਚ ਮਿਲ ਜਾਂਦੇ ਹਨ। ਜਿਨ੍ਹਾਂ ਗੁਰਮੁਖਾਂ ਨੇ ਸਾਰੀ ਜ਼ਿੰਦਗੀ ਗੁਰਬਾਣੀ ਅਤੇ ਵਾਹਿਗੁਰੂ ਮੰਤ੍ਰ ਜੀ ਦਾ ਖ਼ੂਬ ਅਭਿਆਸ ਕੀਤਾ ਹੁੰਦਾ ਹੈ, ਮਰਨ ਸਮੇਂ ਉਨ੍ਹਾਂ ਦਾ ਮਨ ਅਤੇ ਇੰਦ੍ਰੇ ਵਿਸ਼ੇਸ਼ ਇਕਾਗ੍ਰ ਹੋ ਜਾਂਦੇ ਹਨ। ਅੰਦਰ ਬਾਹਰ ਗੁਰਸਬਦ ਹੀ ਦਿਸਦੇ ਹਨ। ਪਰਮਪੂਜਨੀਕ ਵਾਹਿਗੁਰੂ ਸਰੂਪ ਦਸਾਂ ਸਤਿਗੁਰਾਂ, ਪੰਜਾਂ ਪਿਆਰਿਆਂ, ਸ਼ਹੀਦਾਂ ਸੰਤਾਂ ਭਗਤਾਂ ਦੇ ਦੁਰਲੱਭ ਦਰਸ਼ਨ ਹੁੰਦੇ ਹਨ। ਉਨਾਂ ਨੂੰ ਵਾਹਿਗੁਰੂ ਜੀ ਦੇ ਭੇਜੇ ਮਹਾਂਪੁਰਸ਼ ਲੈਣ ਆਉਂਦੇ ਹਨ। ਜਹ ਲਾਲਚ; ਜਾਗਾਤੀ ਘਾਟ॥ ਦੂਰਿ ਰਹੀ; ਉਹ ਜਨ ਤੇ ਬਾਟ॥ ੨॥ (ਲਾਲਚ)ਲਾਲਚੀ (ਜਾਗਾਤੀ)ਮਸੂਲੀਏ (ਜਹ)ਜਿੱਥੇ ਘਾਟ 'ਤੇ ਮਸੂਲ ਲੈਂਦੇ ਹਨ, ਉਹ ਵਾਟ ਜਨ (ਤੇ) ਤੋਂ ਦੂਰਿ ਹੋ ਰਹੀ ਹੈ। ਯਥਾ:- ਰਾਣਾ ਰਾਉ.ਨ ਕੋ ਰਹੈ; ਰੰਗੁ ਨ ਤੁੰਗੁ ਫਕੀਰੁ॥ ਵਾਰੀ ਆਪੋ ਆਪਣੀ; ਕੋਇ ਨ ਬੰਧੈ ਧੀਰ॥ )ਰਾਵਣ ਸੇ ਮਹਰਾਵਣ ਸੇ; ਘਟਕਾਨਹੁ ਸੇ, ਪਲ ਬੀਚ ਪਛਾਰੇ॥ (ਸ੍ਰੀ ਦਸਮ ੪੫) ਰਾਜਾ ਪਰਜਾ ਸਮ ਕਰਿ ਮਾਰੈ; ਐਸੋ ਕਾਲੁ ਬਡਾਨੀ ਰੇ॥ ੨॥ ਉਪ੍ਰੋਕਤ ਪ੍ਰਮਾਣਾਂ ਅਨੁਸਾਰ ਪਰਮਪੂਜਨੀਕ ਸੱਚੇ ਵਾਹਿਗੁਰੂ ਜੀ ਨੇ, ਆਵਣ ਜਾਣ ਇੱਕ ਖੇਲ ਬਣਾਇਆ ਹੈ। ਯਥਾ:- ਆਵਨ ਜਾਨੁ; ਇਕੁ ਖੇਲੁ ਬਨਾਇਆ॥ ਵਾਹਿਗੁਰੂ ਜੀ ਨੇ ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਅਵਤਾਰ 'ਚ ਪ੍ਰਗਟ ਹੋ ਕੇ, ਜੀਆਂ ਦੀ ਕਲਿਆਣ ਲਈ, ਪਰਮਪਵਿੱਤ੍ਰ ਪਰਮਪੂਜਨੀਕ ਅੰਮ੍ਰਿਤ ਸੱਚੇ ਗੁਰਬਾਣੀ ਜੀ ਅਤੇ ਸ਼ੁਭ ਗੁਰੂ ਮਰਯਾਦਾ ਬਖ਼ਸ਼ੀ ਹੈ।

੫.ਸਤਿਗੁਰੁ ਸਿਖ ਕੀ; ਕਰੈ ਪ੍ਰਤਿਪਾਲ॥ )ਅਪਨਾ ਸਿਮਰਨੁ ਦੇ.ਪ੍ਰਤਿਪਾਲਿਆ; ਓਹੁ ਸਗਲ ਘਟਾ ਕਾ ਮਾਲਕਾ॥ ਅਨੁਸਾਰ ਅਨੰਤ ਬ੍ਰਹਮੰਡ ਦੇ ਪ੍ਰਤਿਪਾਲਕ (ਸਤਿ+ਗੁਰੁ) (ਸਤਿ)ਸੱਚੇ ਬ੍ਰਹਮ ਸਰੂਪ ਗੁਰੁ ਪ੍ਰਮੇਸਰਜੀ, ਆਪਣੇ ਪਿਆਰੇ ਸਿਖ ਜੀ (ਕੀ)ਦੀ, ਦੁੱਧ ਦੰਦੀਆਂ ਵਾਲੇ ਬੱਚੇ ਦੀ ਪ੍ਰਤਿਪਾਲਣਾ ਤੋਂ ਭੀ ਵੱਧ ਪ੍ਰੇਮ ਨਾਲ, ਆਪਣਾ ਨਾਮ ਸਿਮਰਨ ਰੂਪੀ ਦੁੱਧ ਬਖ਼ਸ਼ ਕੇ

(ਪ੍ਰਤਿਪਾਲ)ਪ੍ਰਤਿਪਾਲਣਾ (ਕਰੈ)ਕਰਦੇ ਰਹਿੰਦੇ ਹਨ। ਆਸਾ ਮਹਲਾ ੫॥ ਬੰਧਨ ਕਾਟਿ.ਬਿਸਾਰੇ ਅਉਗਨ; ਅਪਨਾ ਬਿਰਦੁ ਸਮ੍ਾਰਿਆ॥ ਹੋਏ ਕ੍ਰਿਪਾਲ.ਮਾਤ ਪਿਤ ਨਿਆਈ; ਬਾਰਿਕ ਜਿਉ ਪ੍ਰਤਿਪਾਰਿਆ॥ ੧॥ ਗੁਰਸਿਖ ਰਾਖੇ; ਗੁਰ ਗੋਪਾਲਿ॥ ਕਾਢਿ ਲੀਏ ਮਹਾ ਭਵਜਲ ਤੇ; ਅਪਨੀ ਨਦਰਿ ਨਿਹਾਲਿ॥ ੧॥ ) ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ॥ ਪੂਰਨ ਬ੍ਰਹਮ ਸੱਚੇ ਗੁਰੂ ਪ੍ਰਮੇਸਰਜੀ, ਆਪਣੇ ਪ੍ਰੇਮੀ ਸਿੱਖਜੀ ਦੇ ਰੋਮਿ ਰੋਮਿ, ਅੰਦਰ ਬਾਹਰ ਹਰ ਸਮੇਂ ਵਾਹਿਗੁਰੂ ੩ ਅਜਪਾ ਜਾਪ ਆਪ ਕਰਦੇ ਰਹਿੰਦੇ ਹਨ। ਆਪਣੇ ਪ੍ਰੇਮੀ ਜੀ ਦੇ ਦਿਲ ਦਿਮਾਗ਼ ਰੋਮ ੨'ਤੇ, ਗੁਰਸਬਦ ਜੀ ਦੀ ਸੱਚੀ ਅੰਮ੍ਰਿਤ ਵਰਖਾ ਹਰ ਸਮੇਂ ਕਰਦੇ ਰਹਿੰਦੇ ਹਨ। ਗੁਰਸੇਵਕਜੀ ਮਨ ਰੋਮ ੨ ਕਰਕੇ ਸ਼ਾਂਤ ਵਿਸਮਾਦ ਹੋ ਜਾਂਦੇ ਹਨ। ਗੁਰੂਪ੍ਰਮੇਸਰਜੀ ਕ੍ਰਿਪਾ ਕਰਕੇ, ਆਪੇ ਲਾਇਓ; ਅਪਨਾ ਪਿਆਰੁ॥ ਅਨੁਸਾਰ ਆਪਣਾ ਪਿਆਰ ਆਪ ਹੀ ਲਾਉਂਦੇ ਹਨ। ਆਪਜੀ ਆਪ ਹੀ ਆਪਣੇ ਪ੍ਰੇਮੀ ਦੇ ਦਿਲ ਦਿਮਾਗ਼ ਰੋਮ ੨'ਚ, ਹਰ ਸਮੇਂ ਗੁਰਬਾਣੀ ਭੇਜਦੇ ਰਹਿੰਦੇ ਹਨ, ਬ੍ਰਹਮਾਨੰਦ ਰਸ ਪ੍ਰੇਮੀ ਦੇ ਰਿਦੇ'ਚੋਂ, ਮੁਖ'ਚ ਹਰ ਸਮੇਂ ਭੇਜਦੇ ਰਹਿੰਦੇ ਹਨ। ਗੁਰੂਜੀ ਦੇ ਭੇਜੇ ਮਿੱਠੇ ਅੰਮ੍ਰਿਤ, ਉਨ੍ਹਾਂ ਦੇ ਰਿਦੇ'ਚੋਂ ਉੱਠ ਕੇ ਮੁਖ'ਚ, ਹਰ ਸਮੇਂ ਆਉਂਦੇ ਰਹਿੰਦੇ ਹਨ। ਸੇਵਕ ਸਿੱਖ ਜੀ ਦੇ ਸ੍ਰੀਰ ਦੇ ਅਰਬਾਂ ਖਰਬਾਂ ਕੀਟਾਣੂ ਹਰ ਸਮੇਂ ਅੰਮ੍ਰਿਤ ਪੀ ਕੇ ਅਮਰ ਹੋ ਜਾਂਦੇ ਹਨ। ਯਥਾ:- ਅੰਮ੍ਰਿਤੁ ਪੀਵੈ; ਅਮਰੁ ਸੋ ਹੋਇ॥ )ਪੀ ਅੰਮ੍ਰਿਤੁ ਆਘਾਨਿਆ; ਗੁਰਿ.ਅਮਰ ਕਰਾਇਆ॥ ਵਿਸਮਾਦ ਅੰਮ੍ਰਿਤ ਬ੍ਰਹਮਾਨੰਦ ਸਿਮਰਨ ਗੁਰਬਾਣੀ, ਰਿਜ਼ਕ ਹਵਾ ਪਾਣੀ ਦੂਧ ਪਦਾਰਥ ਲਾਡ ਪਿਆਰ ਬਖ਼ਸ਼ ਕੇ, ਆਪਣੇ ਅਤੀ ਪਿਆਰੇ ਸਿੱਖ ਬੱਚੇਜੀ ਦੀ ਪ੍ਰਤਿਪਾਲਣਾ ਹਰ ਸਮੇਂ ਕਰਦੇ ਰਹਿੰਦੇ ਹਨ। ਪ੍ਰਤਿਪਾਲੈ.ਬਾਰਿਕ ਕੀ ਨਿਆਈ; ਜੈਸੇ ਮਾਤ ਪਿਤਾਈ॥ )ਮਲਾਰ ਮਹਲਾ ੫॥ ਖੀਰ ਅਧਾਰਿ.ਬਾਰਿਕੁ ਜਬ ਹੋਤਾ; ਬਿਨੁ ਖੀਰੈ, ਰਹਨੁ ਨ ਜਾਈ॥ ਸਾਰਿ ਸਮ੍ਾਲਿ.ਮਾਤਾ ਮੁਖਿ ਨੀਰੈ; ਤਬ ਓਹੁ ਤ੍ਰਿਪਤਿ ਅਘਾਈ॥ ੧॥ ਹਮ ਬਾਰਿਕ; ਪਿਤਾ ਪ੍ਰਭੁ ਦਾਤਾ॥ ਭੂਲਹਿ ਬਾਰਿਕ.ਅਨਿਕ ਲਖ ਬਰੀਆ; ਅਨ ਠਉਰ ਨਾਹੀ.ਜਹ ਜਾਤਾ॥ ੧॥ ਰਹਾਉ॥ ਚੰਚਲ ਮਤਿ.ਬਾਰਿਕ ਬਪੁਰੇ ਕੀ; ਸਰਪ ਅਗਨਿ ਕਰ ਮੇਲੈ॥ ਮਾਤਾ ਪਿਤਾ ਕੰਠਿ ਲਾਇ ਰਾਖੈ; ਅਨਦ ਸਹਜਿ ਤਬ ਖੇਲੈ॥ ੨॥ ਜਿਸ ਕਾ ਪਿਤਾ.ਤੂ ਹੈ ਮੇਰੇ ਸੁਆਮੀ; ਤਿਸੁ ਬਾਰਿਕ.ਭੂਖ ਕੈਸੀ॥ ਨਵ ਨਿਧਿ ਨਾਮੁ ਨਿਧਾਨੁ.ਗ੍ਰਿਹਿ ਤੇਰੈ; ਮਨਿ ਬਾਂਛੈ ਸੋ ਲੈਸੀ॥ ੩॥ ਪਿਤਾ ਕ੍ਰਿਪਾਲਿ.ਆਗਿਆ ਇਹ ਦੀਨੀ; ਬਾਰਿਕੁ ਮੁਖਿ ਮਾਂਗੈ.ਸੋ ਦੇਨਾ॥ ਨਾਨਕ ਬਾਰਿਕੁ.ਦਰਸੁ ਪ੍ਰਭ ਚਾਹੈ; ਮੋਹਿ ਹ੍ਰਿਦੈ ਬਸਹਿ.ਨਿਤ ਚਰਨਾ॥ ੪॥ ੨॥

੬.ਵਾਹਿਗੁਰੂ॥ ਪ੍ਰਾਣੀ ਦਾ ਅੰਤਮ ਸਮਾਂ ਨੇੜੇ ਜਾਣ ਕੇ, ਜੇ ਉਸ ਤੋਂ ਬੱਜਰ ਕੁਰਹਿਤ ਹੋਈ ਹੋਵੇ ਤਾਂ ਅੰਮ੍ਰਿਤ ਛਕਾਇਆ ਜਾਵੇ। ਜੇ ਰਹਿਤ 'ਚ ਪ੍ਰਪੱਕ ਹੋਵੇ, ਤਾਂ ਅਰਦਾਸ ਕਰਾਈ ਜਾਵੇ। ਵਾਹਿਗੁਰੂ॥ ਚੜ੍ਹਾਈ ਸਮੇਂ ਪ੍ਰਾਣੀ ਪਾਸ ਪਰਮਪਵਿੱਤ੍ਰ ਅੰਮ੍ਰਿਤ ਕੀਰਤਨ ਹੋਵੇ, ਰਾਗੀ ਉੱਚੀ ਜਗ੍ਹਾ ਸਿਰਾਣੇ ਵੱਲ ਬੈਠਣ, ਕੀਰਤਨ ਵੱਲ ਪੈਰ ਨ ਹੋਣ। ਜਿਤਨਾ ਚਿਰ ਮੁਰਦਾ ਘਰੇ ਹੋਵੇ, ਸਤਿਸੰਗਤ ਜੀ ਪ੍ਰੇਮੀਂ ਮਿਲ ਕੇ ਕੀਰਤਨ ਜਾਪ ਕਰਦੇ ਰਹਿਣ। ਵਾਹਿਗੁਰੂ॥ ਬਹੁਤ ਹੀ ਚੰਗਾ ਹੋਵੇ ਜੇਕਰ ਚੜ੍ਹਾਈ

ਸਮੇਂ ਪੂਰਨ ਮਹਾਂਪੁਰਸ਼, ਘਰੇ ਲਿਆਂਦੇ ਜਾਣ, ਉਨਾਂ ਦੇ ਦਰਸ਼ਨ ਕਰਕੇ, ਗੁਰ ਫ਼ਤੇਹ ਗੱਜਾ ਕੇ ਚੜ੍ਹਾਈ ਕਰੇ। ਜੇ ਕੀਰਤਨ ਦਾ ਪ੍ਰਬੰਧ ਨ ਹੋਵੇ, ਤਾਂ ਪ੍ਰਾਣੀ ਪਾਸ ਅੰਮ੍ਰਿਤ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਨਾ, ਜੇ ਚੜ੍ਹਾਈ ਕਰ ਜਾਵੇ, ਰਹਿੰਦਾ ਪਾਠ ਕੋਲ ਹੀ ਸੰਪੂਰਨ ਕਰਨਾ। ਸਮੇਂ ਅਨੁਸਾਰ ਹੋਰ ਭੀ ਸੱਚੀ ਨਿਰਮਲ ਬਾਣੀ ਪੜ੍ਹੀ ਜਾਵੇ। ਪਰਮਪੂਜਨੀਕ ਸੱਚੇ ਸਤਿਗੁਰੂ ਪੰਜਵੇਂ, ਨੌਵੇਂ ਦਸਵੇਂ ਪਾਤਿਸ਼ਾਹ ਜੀ ਦੀ ਸ਼ਹੀਦੀ ਦਾ ਜਾਪ ਗੁਰਸਬਦ ਕਹਾਏ ਜਾਣ। ਵਾਹਿਗੁਰੂ॥ ਸੰਸਾਰੀ ਜੀਵ ਚੜ੍ਹਾਈ ਕਰਨ ਲੱਗੇ ਤਾਂ ਉਸ ਦੇ ਪਾਸ ਪਰਮਪੂਜਨੀਕ ਸ੍ਰੀ ਸੁਖਮਨੀ ਸਾਹਿਬ ਜੀ ਦੀ ਦੂਜੀ ਅਸਟਪਦੀ, ਮਹਾਂਪੁਰਸ਼ ਚੜ੍ਹਾਈ ਕਰਨ ਲੱਗਣ ਤਾਂ ਉਨ੍ਹਾਂ ਪਾਸ ਇੱਕੀਵੀਂ ਅਸਟਪਦੀ ਦਾ ਅੰਮ੍ਰਿਤ ਪਾਠ ਬਾਰ ੨ ਕੀਤਾ ਜਾਵੇ। ਵਾਹਿਗੁਰੂ॥ ਦੱਭ ਪਰਾਲ਼ੀ ਮੁਰਦੇ ਹੇਠਾਂ ਵਿਛਾਉਣ ਦੀ ਕੋਈ ਭੀ ਮਰਯਾਦਾ ਨਹੀਂ ਹੈ। ਸਫ਼ਾਈ ਰੱਖੋ ਸੁਗੰਧੀ ਛਿੜਕੋ, ਮੁਰਦੇ ਤੋਂ ਪ੍ਰਹੇਜ਼ ਕਰਨਾ ਜ਼ਰੂਰੀ ਹੈ। ਮੋਹ ਕਰਕੇ ਹੱਥ ਨ ਲਾਉ, ਮੁਰਦੇ ਦੇ ਉਤੇ ਨਹੀਂ ਪੈਣਾ। ਵਾਹਿਗੁਰੂ॥ ਛੇਤੀ ਤੋਂ ਛੇਤੀ ਸਸਕਾਰ ਕਰਨਾ ਚਾਹੀਦਾ ਹੈ, ਮੁਰਦੇ ਦਾ ਡਰਾਉਣਾ ਮੁਖ ਨਹੀਂ ਦੇਖਣਾ ਚਾਹੀਦਾ, ਭਾਣਾ ਮੰਨ ਕੇ ਮੋਹ ਤਿਆਗਣਾ ਚਾਹੀਦਾ ਹੈ। ਵਾਹਿਗੁਰੂ॥ ਮੁਰਦੇ ਦੇ ਸਿਰਾਣੇ ਸ੍ਰੀ ਗੁਟਕੇ ਸਾਹਿਬ ਜੀ ਨੂੰ ਉੱਚੀ ਮੇਜ਼ ’ਤੇ ਨਵੇਂ ਸਿਰਾਣੇ ’ਤੇ ਸਜਾ ਕੇ, ਚੌਰ ਕੀਤਾ ਜਾਵੇ ਅਤੇ ਗੁਰਬਾਣੀ ਜੀ ਨੂੰ ਮੱਥਾ ਟੇਕਿਆ ਜਾਵੇ, ਇਹ ਮਾਇਆ ਗ੍ਰੰਥੀ ਨ ਲਵੇ, ਗਰੀਬ ਨੂੰ ਦੇਣੀ ਚਾਹੀਦੀ ਹੈ। ਵਾਹਿਗੁਰੂ॥ ਜੇ ਕੋਈ ਸ਼ਹੀਦਾਂ ਮਹਾਂਪੁਰਖਾਂ ਨੂੰ ਚੜ੍ਹਾਈ ਸਮੇਂ, ਮੱਥਾ ਟੇਕਣ ਨੂੰ ਕਹੇ, ਜਦੋਂ ਸ਼ਹੀਦਾਂ ਮਹਾਂਪੁਰਖਾਂ ਦੇ ਇਸ਼ਟ ਪਰਮਪੂਜਨੀਕ ਸੱਚੀ ਗੁਰਬਾਣੀ ਜੀ ਨੂੰ ਮੱਥਾ ਟੇਕਿਆ ਗਿਆ ਤਾਂ ਸ਼ਹੀਦਾਂ ਦੀ ਪ੍ਰਸੰਨਤਾ ਮੰਨਤਾ ਹੋ ਗਈ। ਵਾਹਿਗੁਰੂ॥ ਕੋਟਾਨ ਕੋਟ ਬ੍ਰਹਮੰਡਾਂ ਦੇ ਮਾਲਕ ਜੀ ਦੀ ਅੰਮ੍ਰਿਤ ਸੱਚੀ ਗੁਰਬਾਣੀ ਜੀ ਨੂੰ ਮੱਥਾ ਟੇਕਣਾ ਛੱਡ ਕੇ, ਮੁਰਦੇ ਨੂੰ ਮੱਥਾ ਟੇਕਣਾ ਭਾਰੀ ਗ਼ਲਤੀ ਹੈ। ਜਿਹੜਾ ਮੁਰਦੇ ਨੂੰ ਮੱਥਾ ਟੇਕਦਾ ਹੈ, ਉਸ ਨੂੰ ਸੁਪਨੇ ’ਚ ਸੁਰਤ ’ਚ ਮਰਨ ਸਮੇਂ ਮੁਰਦੇ ਹੀ ਦਿਸਣਗੇ। ਮੁਰਦੇ ਨੂੰ ਮੱਥਾ ਟੇਕਣ ਕਰਕੇ ਜਮ ਡੰਡ ਮਿਲਦਾ ਹੈ। ਵਾਹਿਗੁਰੂ॥ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚੌਰ ਨੂੰ ਮੁਰਦੇ ’ਤੇ ਨ ਵਰਤੋ, ਮੁਰਦੇ ਨੂੰ ਚੌਰ ਨਹੀਂ ਕਰਨਾ ਚਾਹੀਦਾ, ਜੇ ਗ਼ਲਤੀ ਨਾਲ ਹੋ ਜਾਵੇ ਤਾਂ ਮੁਰਦੇ ਵਾਲਾ ਚੌਰ, ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾ: ਜੀ ਤੇ ਨਹੀਂ ਵਰਤਣਾ ਚਾਹੀਦਾ। ਹੱਥ ਤੇ ਦੀਵਾ ਨਹੀ ਜਗਾਉਣਾ, ਜੋ ਇੱਥੇ ਹੀ ਬੁਝ ਜਾਂਦਾ ਹੈ। ਪਰ, ਸਤਿਗੁਰ ਸਬਦਿ; ਉਜਾਰੋ ਦੀਪਾ॥ ਅਨੁਸਾਰ ਗੁਰਸਬਦ ਜੀ ਅਬੁਝ ਦੀਵੇ ਹਨ, ਜੋ ਲੋਕ ਪ੍ਰਲੋਕ ਅੰਦਰ ਚਾਨਣਾ ਕਰਦੇ ਹਨ, ਡੋਲੈ ਵਾਉ ਨ ਵਡਾ ਹੋਇ॥ (੮੭੮) ਜੋ ਹਵਾ ਨਾਲ ਡੋਲਦੇ ਅਤੇ (ਵਡਾ)ਬੁਝਦੇ ਨਹੀਂ। ਭਾਵੇਂ ਜੰਮਦਿਆਂ ਚੜ੍ਹਾਈ ਕਰੇ, ਉਸ ਦਾ ਸਸਕਾਰ, ਪਾਠ ਅੰਤਮ ਸੰਸਕਾਰ, ਲਿਖੇ ਅਨੁਸਾਰ ਹੋਣਾ ਚਾਹੀਦਾ ਹੈ। ਇਸਨਾਨ ਕਰਾਉਂਦਿਆਂ ਪਰਮਪੂਜਨੀਕ ਪਰਮਪਵਿੱਤ੍ਰ ਸ੍ਰੀ ਜਪੁ ਜੀ ਸਾਹਿਬ ਦਾ ਅੰਮ੍ਰਿਤ ਪਾਠ ਜ਼ਰੂਰ ਹੀ ਕਰਦੇ ਰਹਿਣਾ ਚਾਹੀਦਾ ਹੈ। ਕਛਹਿਰੇ ਦਾ ਇੱਕ ਪੌਂਚਾ ਉਤਾਰ ਕੇ ਦੂਜਾ ਪਾਉਣਾ। ਪੰਜ ਕਕਾਰ ਸਹਿਤ ਬਸਤ੍ਰ ਪਾ ਕੇ ਸਸਕਾਰ ਕਰਨਾ ਜੀ। ਯਥਾ:- ਕਿਰਿਆ ਸਹਿਤ ਸਿੱਖ ਸਸਕਾਰੇ॥ ਵਾਹਿਗੁਰੂ॥ ਨੰਗੇਜ਼ ਢਕਣ ਮਾਤ੍ਰ ਬਸਤ੍ਰ

ਪਾਉ। ਗ੍ਰੀਬ ਦਾ ਖਰਚਾ ਉੱਕਾ ਹੀ ਨ ਕਰਾਉ। ਕੀਮਤੀ ਬਸਤ੍ਰ ਪਾ ਕੇ ਸਾੜਨ ਦੀ ਬਜਾਏ, ਗਰੀਬਾਂ ਨੂੰ ਦਾਨ ਦੇਵੋ ਜੀ। ਵਾਹਿਗੁਰੂ॥ ਜਿਹੜਾ ਸ੍ਰੀਰ ਸੋਗ ਦੇ ਵਾਤਾਵਰਨ 'ਚ ਜਾ ਕੇ ਬਿਮਾਰ ਹੋ ਜਾਂਦਾ ਹੋਵੇ, ਉਹ ਨ ਜਾਵੇ। ਵਾਹਿਗੁਰੂ॥ ਇਸ਼ਨਾਨ ਵਾਲੀ ਜਗ੍ਹਾ ਸੁਆਹ ਖਿਲਾਰ ਕੇ ਉਪਰ ਕੜਾਹੀ ਮੂਧੀ ਨਹੀਂ ਮਾਰਨੀ॥ ਵਾਹਿਗੁਰੂ॥ ਛੂਤ ਦੀ ਭਿਆਨਕ ਬਦਬੋ ਵਾਲੀ ਬਿਮਾਰੀ ਹੋਵੇ ਤਾਂ ਉਸ ਦੇ ਬਸਤ੍ਰ ਮੰਜਾ ਆਦਿ ਸਾੜੋ, ਗਰੀਬ ਨੂੰ ਨ ਦੇਵੋ ਜੀ। ਇਸ ਤਰ੍ਹਾਂ ਦੇ ਸ੍ਰੀਰ ਦੇ ਇਸ਼ਨਾਨ ਤੋਂ ਵੀ ਡਾਕਟ੍ਰ ਮਨ੍ਹਾ ਕਰਦੇ ਹਨ, ਜ਼ਲਦੀ ਸਸਕਾਰ ਕਰੋ। ਵਾਹਿਗੁਰੂ॥ ਅਰਦਾਸ ਕਰਕੇ ਬਿਬਾਨ ਚੁੱਕਣਾ, ਅੱਗੇ ਵਡਹੰਸ ਕੀ ਵਾਰ (੫੮੫) ਅਤੇ ਵੈਰਾਗਮਈ ਅੰਮ੍ਰਿਤ ਸਬਦਾਂ ਦਾ ਕੀਰਤਨ ਕਰਦੇ ਜਾਣਾ, ਕੀਰਤਨ ਵੱਲ ਮੁਰਦੇ ਦਾ ਸਿਰ ਹੋਵੇ। ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥ ੧॥ (੭੪੭) ਘੜਾ ਭੰਨਣਾ ਪਾਣੀ ਡੋਲਣਾ, ਤਿਨਕੇ ਤੋੜਨੇ, ਫੁੱਲੀਆਂ ਉਪਰੋ ਸੁੱਟਣੀਆਂ, ਅੱਧ ਮਾਰਗ 'ਚ ਬੇਬਾਨ ਰੱਖਣਾ ਆਦਿ ਮਨਮੱਤ ਨਹੀਂ ਕਰਨੀ। ਵਾਹਿਗੁਰੂ॥ ਪੋਤਰਾ ਘੋੜੀ ਤੇ ਚੜ੍ਹ ਕੇ ਨਾਲ ਨ ਜਾਵੇ, ਕੀਰਤਨ ਸਤਿਕਾਰ ਲਈ ਸਾਰੇ ਹੀ ਤੁਰ ਕੇ ਨਾਲ ਜਾਣ। ਵਾਹਿਗੁਰੂ॥ ਬੇਬਾਨ ਤੇ ਖਰਚ ਨਹੀਂ ਕਰਨਾ ਚਾਹੀਦਾ, ਦੁਖੀ ਜੀਵਾਂ ਨੂੰ ਦਾਨ ਕਰੋ। ਕਵਨ ਅਰਥ ਮਿਰਤਕ ਸੀਗਾਰ॥ ੨॥ (੧੯੮) ਬੇਬਾਨ ਨੂੰ ਪਰਮਪੂਜਨੀਕ ਸ੍ਰੀ ਗੁਰਦੁਆਰੇ ਸਾਹਿਬ ਜੀ ਲਿਜਾ ਕੇ ਬੂਹੇ ਸਾਹਮਣੇ ਰੱਖਣਾ, ਸਿਰ ਪਰਮ ਪੂਜਨੀਕ ਸੱਚੇ ਸਤਿਗੁਰਾਂ ਵੱਲ ਹੋਵੇ। ਮਿਰਤਕ ਦੇ ਸਿਰਾਣੇ ਖੜ੍ਹ ਕੇ, ਪਰਮਪੂਜਨੀਕ ਸ੍ਰੀ ਗੁਰਦੁਆਰੇ ਸਾਹਿਬ ਜੀ ਵੱਲ ਮੂੰਹ ਕਰਕੇ ਅਰਦਾਸ ਕਰਨੀ, ਹੇ ਸੱਚੇ ਸਤਿਗੁਰੂ ਸਾਹਿਬ ਜੀ! ਆਪ ਜੀ ਦੀ ਬਖ਼ਸ਼ੀ ਆਯੂ ਭੋਗ ਕੇ, ਆਪ ਜੀ ਦੇ ਸੇਵਕ ਨੇ ਚੜ੍ਹਾਈ ਕੀਤੀ ਹੈ, ਜੀਵਨ ਯਾਤਰਾ ਦੀਆਂ ਹੋਈਆਂ ਭੁੱਲਾਂ ਦੀ ਮੁਆਫ਼ੀ ਬਖ਼ਸ਼ਣੀ ਜੀ, ਆਪਣੀ ਸ਼ਰਨ 'ਚ ਗਰੀਬ ਆਇਆ ਜਾਣ ਕੇ ਬਖ਼ਸ਼ ਲੈਣਾ, ਪ੍ਰਲੋਕ 'ਚ ਪਤਿ ਰੱਖਣੀ, ਪਰਮਪੂਜਨੀਕ ਸੱਚੇ ਚਰਨ ਕਮਲਾਂ 'ਚ ਨਿਵਾਸ ਦੇਣਾ ਜੀ। ਮੁਰਦੇ 'ਤੇ ਕਿਸੇ ਨੂੰ ਡਿੱਗਣ ਨਹੀਂ ਦੇਣਾ, ਝੱਟਪੱਟ ਸਸਕਾਰ ਕਰਨਾ ਚਾਹੀਦਾ ਹੈ। ਮ੍ਰਿਤਕ ਨੂੰ ਸਸਕਾਰ ਕੇ ਆਪ ਇਸ਼ਨਾਨ ਕਰਕੇ ਮ੍ਰਿਤਕ ਦੇ ਘਰ ਦੀ ਸਫ਼ਾਈ ਬਹੁਤੇ ਰਲ਼ ਕੇ ਖ਼ੂਬ ਚੰਗੀ ਤਰ੍ਹਾਂ ਕਰਨ। ਮ੍ਰਿਤਕ ਦੇ ਘਰ ਜਾਣ ਵਾਲੇ ਘਰ ਵਾਲਿਆਂ ਨੂੰ ਰੋਗੀ ਕਰ ਦਿੰਦੇ ਹਨ। ਇਸ ਦੀ ਬਜਾਏ, ਮਰਗ ਵਾਲੇ ਘਰ ਪ੍ਰੇਮੀ ਇਕੱਠੇ ਹੋ ਕੇ, ਕਾਫੀ ਸਮਾਂ ਸ੍ਰੀ ਸੁਖਮਨੀ ਸਾਹਿਬ ਜੀ ਦੇ ਪਾਠ ਕਰਨ ਅਤੇ ਦੀਵਾਨ ਸਜਾਉਣ। ਮ੍ਰਿਤਕ ਨਮਿਤ ਸਹਜ ਪਾਠ ਸਪੀਕ੍ਰ 'ਚ ਬੋਲ ਕੇ ਹੀ ਕੀਤਾ ਜਾਵੇ। ਕਾਰਡਾਂ 'ਤੇ ਪਾਠ ਅਤੇ ਦੀਵਾਨ ਦਾ ਸਮਾਂ ਦੱਸਿਆ ਜਾਵੇ। ਮ੍ਰਿਤਕ ਦੇ ਘਰ ਜਾ ਕੇ ਪ੍ਰੇਮੀ ਗੁਰਬਾਣੀ ਜੀ ਸੁਣਾਉਂਦੇ ਰਹਿਣ। ਵਾਹਿਗੁਰੂ॥ ਚਿਖ਼ਾ:- ਸ਼ਮਸ਼ਾਨ ਭੂਮੀ 'ਚ ਸਿਰਾਣੇ ਵੱਲ ਉੱਚੇ ਅਸਥਾਨ 'ਤੇ ਬੈਠ ਕੇ ਕੀਰਤਨ ਕਰਨਾ। ਮ੍ਰਿਤਕ ਦਾ ਸਿਰ ਨੇੜੇ ਦੇ ਸ੍ਰੀ ਗੁਰਦੁਆਰੇ ਸਾਹਿਬ ਜੀ ਵੱਲ ਹੋਵੇ, ਧਰੂ ਤਾਰੇ ਵੱਲ ਸਿਰ ਕਰਨ ਦਾ ਵਹਿਮ ਨਹੀਂ ਕਰਨਾ। ਚਾਂਦੀ ਦਾ ਰੁਪਿਆ ਮੁਰਦੇ ਦੇ ਮੂੰਹ 'ਚ ਨਹੀਂ ਪਾਉਣਾ। ਸ੍ਰੀਰ ਚਿਖ਼ਾ ਤੇ ਰੱਖ ਕੇ ਇੱਕ ਪ੍ਰੇਮੀ ਸਿਰਾਣੇ ਵੱਲ ਖੜ੍ਹ ਕੇ, ਸ੍ਰੀ ਜਪੁ ਜੀ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰੇ, ਬਾਕੀ

ਕੀਰਤਨ ਸੁਣਦਿਆਂ, ਮੁਖ 'ਚ ਜਾਪ ਕਰਦਿਆਂ ਚਿਖ਼ਾ ਸਵਾਰਨ। ਜੇ ਕੀਰਤਨ ਦਾ ਪ੍ਰਬੰਧ ਨ ਹੋਵੇ ਤਾਂ ਸ੍ਰੀ ਜਪੁ ਜੀ ਸਾਹਿਬ ਜੀ ਉਚੀ ਬੋਲ ਕੇ ਕਰਨਾ, ਬਾਕੀ ਪ੍ਰੇਮੀ ਪ੍ਰੇਮ ਵੈਰਾਗ ਨਾਲ ਸੁਣਨ। ਸਸਕਾਰ ਲਈ ਦਿਨ ਰਾਤ ਦਾ ਵਹਿਮ ਨਹੀਂ ਕਰਨਾ ਚਾਹੀਦਾ। ਸ੍ਰੀ ਜਪੁ ਜੀ ਸਾਹਿਬ ਜੀ ਦਾ ਪਾਠ ਸੰਪੂਰਨ ਕਰਕੇ, ਅਰਦਾਸੀਆ ਮੁਰਦੇ ਦੇ ਸਿਰਾਣੇ ਵੱਲ, ਸ੍ਰੀ ਗੁਰਦੁਆਰਾ ਸਾਹਿਬ ਜੀ ਵੱਲ ਮੂੰਹ ਕਰਕੇ ਅਰਦਾਸ ਕਰੇ, ਸਭ ਦੇ ਚਿਹਰੇ ਸ੍ਰੀ ਗੁਰਦੁਆਰਾ ਸਾਹਿਬ ਜੀ ਵੱਲ ਹੋਣ। ਅਰਦਾਸ ਕਰਕੇ ਚੰਡਾ ਲਾਉਣ ਵੇਲੇ ਧਾਹ ਨਹੀਂ ਮਾਰਨੀ, ਚਿਖਾ 'ਚ ਦੇਗ਼ ਨਹੀਂ ਪਾਉਣੀ, ਚਿਖ਼ਾ 'ਚ ਦੇਗ਼ ਪਾਉਣ ਨਾਲ ਦੇਗ਼ ਦੀ ਬੇਅਦਬੀ ਹੈ, ਉਹ ਵਰਤਾਰਾ ਗਰੀਬ ਦੇ ਮੁਖ 'ਚ ਪਵੇ। ਖੋਪਰੀ ਨਹੀਂ ਭੰਨਣੀ। ਅੱਧਾ ਸਸਕਾਰ ਹੋਣ ਤੱਕ ਕੀਰਤਨ ਕਰਨਾ, ਉਸ ਮਗਰੋਂ ਅੰਮ੍ਰਿਤ ਰੂਪ ਸ੍ਰੀ ਕੀਰਤਨ ਸੋਹਿਲੇ ਸਾਹਿਬ ਜੀ ਦਾ ਪਰਮਪਵਿੱਤ੍ਰ ਪਾਠ ਕਰਕੇ ਅਰਦਾਸ ਕਰਨੀ। ਉਸ ਮਗਰੋਂ ਸ੍ਰੀ ਗੁਰਦੁਆਰੇ ਸਾਹਿਬ ਜੀ ਜਾ ਕੇ ਇਸ਼ਨਾਨ ਕਰਨਾ। ਘਰ ਜਗ੍ਹਾ ਨ ਹੋਵੇ ਤਾਂ ਘਰ ਦੁਸਹਿਰੇ ਦਾ ਸੰਪੂਰਨ ਭੋਗ ਪਾ ਕੇ, ਦੀਵਾਨ ਸ੍ਰੀ ਗੁਰਦੁਆਰੇ ਸਾਹਿਬ ਜੀ ਸਜਾ ਸਕਦੇ ਹਾਂ। ਦੁਸਹਿਰੇ ਮਗਰੋਂ ਹੋਰ ਮਰਯਾਦਾ ਨਹੀਂ ਕਰਨੀ, ਗਊ ਪੁੰਨ ਕਰਾਉਣੀ ਮਨਮਤ ਹੈ। ਗੰਗਾ 'ਤੇ ਜਾ ਕੇ ਫੁੱਲ ਪਾਉਣੇ ਮਨਮੱਤ ਹੈ। ਵਾਹਿਗੁਰੂ ਜੀ ਦੀ ਰਜ਼ਾ ਮੰਨਣ ਲਈ ਦਿਨ ਰਾਤ ਲਗਾਤਾਰ ਗੁਰਬਾਣੀ ਜੀ ਪੜ੍ਹੋ ਸੁਣੋ ਜੀ। ਘਰੇ ਆ ਕੇ ਚੱਪਣ 'ਚ ਪਾਣੀ ਪਾ ਕੇ ਛਿੱਟਾ ਲੈਣ ਦਾ ਵਹਿਮ ਨਹੀਂ ਕਰਨਾ।

ਪਾਤਿਕ ਨਹੀਂ ਮੰਨਣਾ:- ਹਿੰਦੂ ਮਤਿ ਦੇ ਧਰਮ ਸ਼ਾਸ਼ਤ੍ਰ ਅਨੁਸਾਰ ਪ੍ਰਾਣੀ ਮਰਨ ਤੋਂ ਹੋਈ ਅਪਵਿੱਤ੍ਰਤਾ ਪਾਤਿਕ ਹੈ। ਬ੍ਰਾਹਮਣ.੧੦ਦਿਨ, ਛੱਤ੍ਰੀ ਬਾਰਾਂ, ਵੈਸ਼ ੧੫, ਸ਼ੂਦਰ ੩੦ਦਿਨ (ਪਾਤਿਕ)ਅਪਵਿੱਤ੍ਰਤਾ ਮੰਨਦੇ ਹਨ। ਕਈ ਸਿਮ੍ਰਿਤੀਆਂ ਨੇ ੧੨, ੧੩, ੧੭, ੩੦ਦਿਨ ਯਥਾ ਕ੍ਰਮ ਲਿਖਿਆ ਹੈ। ਉੱਪਰ ਲਿਖੇ ਅਨੁਸਾਰ ਉਤਨੇ ਦਿਨ ਉਸ ਦੇ ਘਰ ਦਾ ਪਦਾਰਥ ਨਹੀਂ ਛਕਦੇ। ਪਾਤਿਕ ਮੰਨਣੇ ਕਰਕੇ, ਭਰਮ ਵਹਿਮ ਦੁੱਖ ਪਾਪ ਡਰ ਵਧਦਾ ਹੈ। ਸਮਾਜ ਪਾਤਿਕ ਨੂੰ ਮੰਨ ਕੇ ਰਸਾਤਲ 'ਚ ਡਿੱਗਿਆ ਹੋਇਆ ਸੀ। ਪੈਦਾਇਸ਼ ਜਾਂ ਮਰਗ ਵਾਲਿਆਂ ਨੂੰ ਸੂਤਿਕ ਪਾਤਿਕ ਕਹਿ ਕੇ, ਨਫ਼ਰਤ ਕਰਨ ਦੀ ਬਜਾਏ, ਉਨਾਂ ਨੂੰ ਕਹਿ ਕੇ, ਘਰ, ਬਸਤ੍ਰਾਂ ਦੀ ਸਫ਼ਾਈ ਕਰਵਾ ਕੇ, ਉਨਾਂ ਨੂੰ ਅੰਮ੍ਰਿਤ ਕਥਾ ਕੀਰਤਨ ਸੁਣਾਉ, ਘਰ ਨੂੰ ਬੈਕੁੰਠ ਬਣਾਉ। ਸਤਿਗੁਰਾਂ ਦਾ ਦਿਤਾ ਜਾਣ ਕੇ ਛਕੋ ਛਕਾਉ।

੭.ਮ੍ਰਿਤਕ ਨਮਿੱਤ ਸ੍ਰੀ ਸਹਜ ਪਾਠ ਸਾਹਿਬ ਜੀ ਦੀ ਮਰਯਾਦਾ:-

ਵਾਹਿਗੁਰੂ॥ ਬੀਮਾਰ ਦੀ ਚੜ੍ਹਾਈ ਦਾ ਸਮਾਂ ਨੇੜੇ ਜਾਣ ਕੇ, ਘਰ ਦੀ ਖ਼ੂਬ ਸਫ਼ਾਈ ਕਰਕੇ ਰੱਖੋ। ਚੜ੍ਹਾਈ ਕਰਨ ਤੋਂ ਤੁਰੰਤ ਸ੍ਰੀ ਅਖੰਡ ਪਾਠ ਅਰੰਭ ਕਰ ਦੇਵੋ ਜੀ। ਜਿਸ ਘਰੇ ਪਰਮਪੂਜਨੀਕ ਸੱਚੇ ਸਤਿਗੁਰਾਂ ਜੀ ਦਾ ਪ੍ਰਕਾਸ਼ ਹੋਵੇ, ਓਥੇ ਰੋਣਾ ਪਿੱਟਣਾ ਮਹਾਂ ਪਾਪ ਹੈ। ਪ੍ਰੇਮੀ ਗੁਰਸਿੱਖ ਸਾਵਧਾਨ ਹੋ ਕੇ ਪਹਿਰਾ ਦੇਣ, ਤਾਂ ਜੋ ਸੱਚੇ ਸਤਿਗੁਰਾਂ ਜੀ ਦੇ ਪਾਸ ਕੋਈ ਭੀ ਨਾ ਰੋਵੇ। ਗੁਰਪ੍ਰਸਾਦਿ॥ ਰੋਣ ਤੋਂ ਹਟਾਉਣ ਲਈ, ਸੱਚੇ ਸਤਿਗੁਰੂ ਸਾਹਿਬਾਨ ਜੀ ਨੇ ਸ੍ਰੀ ਗੁਰਬਾਣੀ ਜੀ ਬਖ਼ਸ਼ੇ ਹਨ, ਇਸ ਕਰਕੇ

ਮ੍ਰਿਤਕ ਨਮਿੱਤ ਪਾਠ ਸਪੀਕ੍ਰ ’ਚ ਕੀਤਾ ਜਾਵੇ। ਜਿਹੜੇ ਇਹ ਕਹਿੰਦੇ ਹਨ ਕਿ ਜੁਆਨ ਮਰ ਗਿਆ, ਸਪੀਕਰ ਨਹੀਂ ਲਾਉਣਾ, ਇਹ ਭਾਰੀ ਘਾਟੇ ਵਾਲੀ ਗੱਲ ਹੈ। ਫਿਲਮੀ ਗੀਤ ਬੰਦ ਕੀਤੇ ਜਾਣ ਤਾਂ ਠੀਕ ਹੈ। ਸਪੀਕ੍ਰ ’ਤੇ ਉੱਚੀ ਬਾਣੀ ਸੁਣਾਉਣ ਨਾਲ ਬੇਅੰਤ ਜੂਨਾਂ ਦੇ ਜੀਅ ਸ੍ਰੀ ਗੁਰਬਾਣੀ ਜੀ ਸੁਣ ਕੇ ਤ੍ਰਿਪਤ ਹੁੰਦੇ ਹਨ। ਬੀਮਾਰੀਆਂ ਦੇ ਜਰਾਸੀਮ ਅਤੇ ਵਿਰੋਧੀ ਅਪਵਿੱਤ੍ਰ ਰੂਹਾਂ ਮਰ ਜਾਂ ਭੱਜ ਜਾਂਦੀਆਂ ਹਨ। ਯਥਾ:- ਨਾਮੁ ਸੁਣਤ; ਜਮੁ ਦੂਰਹੁ ਭਾਗੈ॥ ਸ੍ਰੀ ਗੁਰਬਾਣੀ ਜੀ ਦੀ ਅਵਾਜ਼ ਸੱਚਖੰਡ ’ਚ ਪਹੁੰਚਦੀ ਹੈ। ਪਾਠ ਕਰਨ ਕਰਾਉਣ ਵਾਲਿਆਂ ਨੂੰ ਸਪੀਕ੍ਰ ਲਾਉਣ ਨਾਲ ਵਧੇਰੇ ਫ਼ਲ ਮਿਲਦਾ ਹੈ। ਜਿਸ ਪ੍ਰਾਣੀ ਨਮਿੱਤ ਪਾਠ ਕੀਤਾ ਜਾਂਦਾ ਹੈ, ਓਸ ਦੀ ਰੂਹ ਦੀ ਕਲਿਆਣ ਹੁੰਦੀ ਹੈ। ਸੋ ਸਪੀਕ੍ਰ ’ਚ ਉੱਚੀ ਬਾਣੀ ਪੜ੍ਹਨ ਦੇ ਕ੍ਰੋੜਾਂ ਹੀ ਲਾਹੇ ਹਨ।

ਗੁਰਪ੍ਰਸਾਦਿ॥ ਵਾਹਿਗੁਰੂ ਜੀ ਦੇ ਹੁਕਮ ਅਨੁਸਾਰ, ਭਾਵੇਂ ਜਵਾਨ ਚੜ੍ਹਾਈ ਕਰੇ, ਤਾਂ ਭੀ ਤਿੰਨ ਮੇਲ ਦੀ ਦੇਗ ਕਰੋ। ਜੇ ਕਿਸੇ ਗ੍ਰੀਬ ਕੋਲ਼ੋ ਦੇਗ ਕਰਨ ਦੀ ਪਹੁੰਚ ਨ ਹੋਵੇ ਤਾਂ ਗ੍ਰੰਥੀ ਅਤੇ ਸੰਗਤ ਮਿਲ ਕੇ ਸੇਵਾ ਕਰਨ। ਸਹਿਜ ਪਾਠ ਦੇ ਮਧ ’ਤੇ ਦੇਗ਼ ਤੋਂ ਬਿਨਾ ਭੀ ਸਰ ਸਕਦਾ ਹੈ। ਸਸਕਾਰ ਕ੍ਰਿਆ ਕਰਨ ਵਾਲੇ ਸਾਰੇ ਇਸ਼ਨਾਨ ਕਰਨ, ਵਜ਼ੀਰ ਗ੍ਰੰਥੀ ਸਾਹਿਬ ਜੀ ਤਾਂ ਜ਼ਰੂਰ ਹੀ ਇਸ਼ਨਾਨ ਕਰਨ। ਪਰਮਪੂਜਨੀਕ ਸਤਿਸੰਗਤ ਜੀ ਦੇ ਸ੍ਰੀ ਗੁਰਦੁਆਰੇ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਹੀ ਦੇਗ਼ ਹਜ਼ੂਰੀ ’ਚ ਲਿਆ ਕੇ ਠੰਢੀ ਕਰਕੇ ਕੋਲ਼ ਸ੍ਰੀ ਗੁਰਬਾਣੀ ਜੀ ਪੜ੍ਹੇ ਜਾਣ। ਦੇਗ਼ ਠੰਢ ’ਚ ਕੋਸੀ ਰੱਖਣੀ, ਜ਼ਿਆਦਾ ਠੰਢੀ ਨਹੀਂ ਕਰਨੀ, ਢੱਕ ਕੇ ਰੱਖਣੀ ਜੀ।

੮. (੫੭੮ ਅੰਗ ਤੋਂ ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ ੴ ਸਤਿਗੁਰ ਪ੍ਰਸਾਦਿ॥ ਤੋਂ ਸੁਰੂ ਕਰਕੇ ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ॥ ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ॥ ੪॥ ੫॥ (੫੮੨)ਤੱਕ ਅਲਾਹਣੀਆ ਦੇ ਸੰਪੂਰਨ ਪੰਜ ਸ਼ਬਦ ਪੜ੍ਹ ਕੇ, ਇਹ ਸ਼ਬਦ ਪੜ੍ਹਨੇ:- ਦੀਵਾ ਮੇਰਾ ਏਕੁ ਨਾਮੁ; (੩੫੮) ਕਰਮ ਧਰਮ ਪਾਖੰਡ ਜੋ ਦੀਸਹਿ; (੭੪੭) ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ; (੧੦੦੦) ਉਪ੍ਰੰਤ ਅੰਤਮ ਅਰਦਾਸ ਕਰਕੇ, ਹੁਕਮਨਾਮਾ ਲੈਣਾ। ਵੈਰਾਗਮਈ ਪ੍ਰਚਾਰ ਸਿੱਖਿਆ ਸੁਣਾ ਕੇ ਦੇਗ਼ ਵੰਡਣੀ। ਜੇ ਸਾਰਾ ਪਾਠ ਗੁਰਦੁਆਰੇ ਕਰਨਾ ਹੋਵੇ ਤਾਂ ਅੰਤਮ ਅਰਦਾਸ ਵਿੱਚ ਓਸੇ ਦੇਗ਼ ਨਾਲ ਆਰੰਭ ਕੀਤੇ ਜਾਣ। ਸਹਿਜ ਪਾਠ ਦੀਆਂ ਪੰਜ ਪਉੜੀਆਂ ਪੜ੍ਹ ਕੇ ਦੇਗ਼ ਵਰਤਾਈ ਜਾ ਸਕਦੀ ਹੈ। ਜੇ ਘਰੇ ਆ ਕੇ ਆਰੰਭ ਕਰਨਾ ਹੋਵੇ, ਭੋਗ ਲੁਆਉਣ ਤੋਂ ਪਹਿਲਾਂ ਲੋੜ ਅਨੁਸਾਰ ਦੇਗ਼ ਗੁਰਦੁਅਰੇ ਰੱਖ ਕੇ ਬਾਕੀ ਘਰੇ ਲਿਆਈ ਜਾ ਸਕਦੀ ਹੈ, ਵੱਧ ਤੋਂ ਵੱਧ ਅੰਗ ਪੜ੍ਹਨੇ। ਜੇਕਰ ਪਾਠ ਆਰੰਭ ਕੀਤਾ ਜਾਵੇ ਤਾਂ ਪੰਜ ਪਉੜੀਆਂ ਤੋਂ ਮਗਰੋਂ ਸਲੋਕ ਨਹੀਂ ਪੜ੍ਹੀਦਾ, ਪੂਰਾ ਜਪੁ ਜੀ ਸਾਹਿਬ ਪੜ੍ਹ ਕੇ ਹੀ ਸਲੋਕ ਪੜ੍ਹੀਦਾ ਹੈ। ਗੁਰਦੁਆਰੇ ਅੰਤਮ ਅਰਦਾਸ ’ਚ ਪਾਠ ਅਰੰਭ ਕਰਕੇ ਪੰਜ ਪਉੜੀਆਂ ਪੜ੍ਹਨੀਆਂ, ਘਰੇ ਲਿਜਾ ਕੇ ਕਰੇ ਤਾਂ ਮੂਲ ਮੰਤ੍ਰ ਤੋਂ ਆਰੰਭ ਕਰੇ, ਇਸ ਪਾਠ ’ਤੇ ਘਰੇ ਦੁਬਾਰਾ ਦੇਗ਼ ਤੋਂ ਬਿਨਾ ਭੀ ਸਰ ਸਕਦਾ ਹੈ। ਘਰੇ ਲਿਜਾ ਕੇ, ਕੇਵਲ ਪ੍ਰਕਾਸ਼ ਦੀ ਅਰਦਾਸ ਕਰਨੀ, ਪਾਠ ਆਰੰਭ ਦੀ ਅਰਦਾਸ

ਨਹੀਂ ਕਰਨੀ। ਅੰਤਮ ਅਰਦਾਸ 'ਤੇ ਛੇਤੀ ਅਖੰਡ ਪਾਠ ਦੇ ਆਰੰਭ ਕਰਨੇ ਕਰਕੇ ਸਭ ਦੇ ਮਨਾਂ ਦਾ ਸੋਗ ਧੋਤਾ ਜਾਂਦਾ ਹੈ, ਵਾਸ਼ਨਾ ਅਨੁਸਾਰ, ਜੇਕਰ ਦੇਹ ਧਾਰ ਲਈ ਹੋਵੇ, ਤਾਂ ਛੁੱਟ ਜਾਂਦੀ ਹੈ। ਅੱਠਵੇਂ ਦਿਨ ਭੀ ਇੱਕ ਸ੍ਰੀ ਅਖੰਡ ਪਾਠ ਸਾਹਿਬ ਜੀ ਆਰੰਭ ਹੋ ਸਕਦੇ ਹਨ। ਮ੍ਰਿਤਕ ਨਮਿੱਤ, ਕੇਵਲ ਪਹਿਲੇ ਅਖੰਡ ਪਾਠ ਜਾਂ ਸਹਿਜ ਪਾਠ 'ਤੇ ਰਾਗਮਾਲਾ ਤੋਂ ਮਗਰੋਂ ਜਪੁ ਜੀ ਸਾਹਿਬ ਨਹੀਂ ਪੜ੍ਹਨੇ, ਸਦੁ ਬਾਣੀ ਪੜ੍ਹ ਕੇ ਭੋਗ ਪਾਉਣਾ, ਮਗਰੋਂ ਬਰਸੀ 'ਤੇ ਸਹਿਜ ਪਾਠ ਜਾਂ ਅਖੰਡ ਪਾਠ ਦਾ ਭੋਗ ਪਾਓ, ਤਾਂ ਸਦੁ ਬਾਣੀ ਨਹੀਂ ਪੜ੍ਹਨੇ, ਸ੍ਰੀ ਜਪੁ ਜੀ ਸਾਹਿਬ ਪੜ੍ਹ ਕੇ ਭੋਗ ਪਾਉਣਾ ਜੀ।

੯. ਗੁਰਪ੍ਰਸਾਦਿ॥ ਜਿਸ ਘਰੇ ਚੜ੍ਹਾਈ ਕੀਤੀ ਹੋਵੇ, ਓਸ ਘਰੇ ਜੈਤਸਰੀ ਦੀ ਵਾਰ ਅਤੇ ਸਹਸਕ੍ਰਿਤੀ ਦੇ ਸਲੋਕਾਂ ਦੀ ਕਥਾ ਕਰਨੀ। ਜੇ ਕਥਾ ਦਾ ਪ੍ਰਬੰਧ ਨਾ ਹੋਵੇ ਤਾਂ ਜੈਤਸਰੀ ਦੀ ਵਾਰ ਅੰਗ ੭੦੫ ਅਤੇ ਸਹਸਕ੍ਰਿਤੀ ਅੰਗ ੧੩੫੩ ਬਾਣੀ ਪੜ੍ਹਨ ਸੁਨਣ ਕਰਕੇ ਪ੍ਰਾਣੀ ਸੱਚਖੰਡ ਨੂੰ ਜਾਂਦਾ ਹੈ। ਸੱਚੇ ਪਾਤਿਸਾਹ ਜੀ ਦੀ ਹਜ਼ੂਰੀ ਵਿੱਚ ਹਰ ਰੋਜ਼ ਪੰਜ ਬਾਣੀਆਂ, ਆਸਾ ਜੀ ਦੀ ਵਾਰ ਦਾ ਕੀਰਤਨ, ਸ਼ਾਮ ਨੂੰ ਰਹਰਾਸਿ ਤੇ ਸੋਹਲੇ ਸਾਹਿਬ ਜੀ ਦਾ ਅੰਮ੍ਰਿਤ ਪਾਠ ਕਰਨਾ। ਸੱਚੇ ਸਤਿਗੁਰੂ ਸਾਹਿਬ ਜੀ ਦੇ ਪ੍ਰਕਾਸ਼ ਬਿਰਾਜਮਾਨ ਦੀ ਖਾਸ ਡਿਊਟੀ ਲਾਈ ਜਾਵੇ। ਗੁਰਪ੍ਰਸਾਦਿ॥ ਜਿੱਥੇ ਪ੍ਰਾਣੀ ਨੇ ਚੜ੍ਹਾਈ ਕੀਤੀ ਹੋਵੇ, ਓਸੇ ਜਗ੍ਹਾ ਪ੍ਰਕਾਸ਼ ਕਰਨ ਦਾ ਵਹਿਮ ਨਹੀਂ ਕਰਨਾ। ਘਰ ਦੀ ਸਭ ਤੋਂ ਸੁੰਦਰ ਸ਼ਾਨਦਾਰ ਰੌਸ਼ਨ ਹਵਾਦਾਰ ਜਗ੍ਹਾ ਵਿੱਚ ਪ੍ਰਕਾਸ਼ ਕਰਨਾ ਚਾਹੀਦਾ ਹੈ। ਗੁਰਪ੍ਰਸਾਦਿ॥ ਮਰਗ ਵਾਲੇ ਘਰ ਦੀ ਦੇਗ ਜਾਣ ਕੇ ਪਾਤਿਕ ਨਹੀਂ ਮੰਨਣਾ, ਸੱਚੇ ਪਾਤਿਸਾਹ ਜੀ ਦੀ ਦੇਗ ਜਾਣ ਕੇ ਛਕੋ ਜੀ। ਗੁਰਪ੍ਰਸਾਦਿ॥ ਮ੍ਰਿਤਕ ਨਮਿੱਤ ਪਾਠ ਦਾ ਭੋਗ ਸ਼ਾਮ ਨੂੰ ਪਾਉਣ ਦਾ ਰਿਵਾਜ ਹੈ, ਕਿਉਂਕਿ ਪਹਿਲਾਂ ਰਿਸ਼ਤੇਦਾਰ ਦੂਰੋਂ ੨ ਤੁਰ ਕੇ ਆਉਂਦੇ ਸਨ। ਅੱਜ ਕੱਲ੍ਹ ਅਸਵਾਰੀਆਂ ਦਾ ਪ੍ਰਬੰਧ ਹੈ, ਇਸ ਕਰਕੇ, ਜੇ ਵੇਲਾ ਵਖਤੁ ਵੀਚਾਰੀਐ; ਤਾ ਕਿਤੁ ਵੇਲਾ ਭਗਤਿ ਹੋਇ॥ ਅਨੁਸਾਰ ਜਦੋਂ ਚਾਹੋਂ ਭੋਗ ਪਾਇਆ ਜਾ ਸਕਦਾ ਹੈ। ਅੰਮ੍ਰਿਤ ਵੇਲੇ ਸੰਦੇਹਾਂ ਗਰਮੀ ਘੱਟ ਹੁੰਦੀ ਹੈ, ਮਨ ਭੀ ਜ਼ਿਆਦਾ ਟਿਕਦਾ ਹੈ। ਸਮਾਗਮ ਤੋਂ ਬਾਅਦ ਡਿਊਟੀਆਂ 'ਤੇ ਭੀ ਜਾ ਸਕੀਦਾ ਹੈ। ਵੇਲੇ ਸਿਰ ਰਿਸ਼ਤੇਦਾਰ ਆਪਣੇ ਟਿਕਾਣਿਆਂ 'ਤੇ ਪਹੁੰਚ ਜਾਂਦੇ ਹਨ। ਸੋ ਅੰਮ੍ਰਿਤ ਵੇਲੇ ਸੰਦੇਹਾਂ ਭੋਗ ਪਾਉਣ ਦੇ ਕ੍ਰੋੜਾਂ ਹੀ ਲਾਹੇ ਹਨ। ਗੁਰਪ੍ਰਸਾਦਿ॥ ਸ਼ੂਦ੍ਰ ਚਾਲੀਵੇਂ ਦਿਨ, ਵੈਸ਼ ਸਤਾਰਵੇਂ, ਛੱਤ੍ਰੀ ਤੇਰਵੇਂ, ਬ੍ਰਾਹਮਣ ਬਾਰਵੇਂ ਦਿਨ ਕਲਿਆਣ ਦੀ ਮਰਯਾਦਾ ਕਰਦੇ ਹਨ, ਪਰ ਸਤਿਗੁਰੂ ਦਸਵੇਂ ਪਾਤਿਸਾਹ ਜੀ ਨੇ ਆਪਣੇ ਪਿਆਰੇ ਖ਼ਾਲਸੇ ਜੀ ਨੂੰ ਸਾਰਿਆਂ ਨਾਲੋਂ ਸ਼੍ਰੋਮਣੀ ਬਣਾਉਂਦਿਆਂ ਹੋਇਆਂ ਅੰਮ੍ਰਿਤ ਰੂਪ ਆਸਾ ਜੀ ਦੀ ਵਾਰ ਦਾ ਸੰਪੂਰਨ ਕੀਰਤਨ ਕਰਕੇ, ਚੜ੍ਹਾਈ ਵਾਲਾ ਦਿਨ ਵਿੱਚ ਗਿਣ ਕੇ, ਦਸਵੇਂ ਦਿਨ ਭੋਗ ਪਾਉਣ ਦਾ ਹੁਕਮ ਦਿਤਾ ਹੈ। ਸਿੰਘਾਂ ਦੀ ਪ੍ਰੇਮ ਨਾਲ ਸੇਵਾ ਕਰਨੀ, ਪ੍ਰਾਣੀ ਦੀ ਕਲਿਆਣ ਹਿਤ ਗੁਰੂ ਕਾ ਲੰਗਰ ਵਰਤਾਉਣਾ। ਨੇਕ ਸੇਵਕਾਂ ਦੀ ਇੱਛਾ ਅਨੁਸਾਰ, ਪਰਮਪੂਜਨੀਕ ਸ੍ਰੀ ਗੁਰਦੁਆਰਾ ਸਾਹਿਬ ਜੀ ਵਿਖੇ, ਧਨ ਦੇਣ ਦੀ ਬਿਜਾਏ, ਧਾਰਮਕ ਗ੍ਰੰਥ ਗੁਰਬਾਣੀ ਦੇ ਮਾਟੋ, ਪ੍ਰਾਣੀ ਦੇ ਭਲੇ ਲਈ ਦਿਤੇ ਜਾਣ, ਪੂਰਾ ਮੰਜਾ ਬੁਣ ਕੇ ਦੇਵੋ ਜੀ। ਮਰੇ

ਪਿੱਛੋਂ ਸੋਨੇ ਦੀ ਬਜਾਏ, ਧੀ ਨੂੰ ਪੈਸੇ ਦਿਤੇ ਜਾ ਸਕਦੇ ਹਨ। ਬਿਸਤ੍ਰਾ, ਬਰਤਨ, ਜੋੜਾ ਆਦਿ ਦੇਣੇ। ਜੋੜਾ ਸੱਚੇ ਸਤਿਗੁਰੂ ਸਾਹਿਬ ਜੀ ਦੇ ਸਾਹਮਣੇ ਨਹੀਂ ਰੱਖਣਾ। ਅਤੀ ਜ਼ਰੂਰੀ ਹੈ ਕਿ ਪਾਠੀ ਸ਼ੁੱਧ ਸੰਥਾ

ਕਰਕੇ ਪਾਠ ਕਰਨ ਜੀ। ਬਿਨਾ ਸੰਥਾ ਦੇ ਅਸ਼ੁੱਧ ਪਾਠ ਕਰਨਾ ਬੜੀ ਭਾਰੀ ਗਲਤੀ ਹੈ, ਜਿਸ ਕਰਕੇ ਜਨਮ ਬਿਅਰਥ ਹੀ ਜਾਂਦਾ ਹੈ। ਧਨ ਦੇ ਲੋਭ ਕਰਕੇ ਅਸ਼ੁੱਧ ਪਾਠ ਕਰਕੇ, ਅਸੀਂ ਆਪਣਾ ਪਾਪਾਂ ਦਾ ਭਾਰ ਵਧਾ ਲੈਂਦੇ ਹਾਂ, ਹੋਰ ਭੀ ਅਨੇਕਾਂ ਹੀ ਘਾਟੇ ਹਨ। ਇਸ ਕਰਕੇ ਨਿਮ੍ਰਤਾ ਨਮਸਕਾਰ ਸਹਿਤ ਪ੍ਰੇਮ ਬੇਨਤੀ ਹੈ ਜੀ ਕਿ ਸੰਥਾ ਦੀ ਸ਼ੁੱਧੀ ਕਰਨੀ ਜ਼ਰੂਰੀ ਹੈ। ਸੋ ਪਾਠੀ ਸਿੰਘ ਦਾ ਸਤਿਕਾਰ ਕਰਨਾ ਭੀ ਜ਼ਰੂਰੀ ਹੈ। ਪਾਠ ਕਰਾਉਣ ਵਾਲਾ ਜੇਕਰ ਗ੍ਰੀਬ ਹੋਵੇ ਤਾਂ ਪਾਠੀ ਭੀ ਸੰਤੋਖ ਰੱਖੇ ਜੀ। ਮ੍ਰਿਤਕ ਨਮਿਤ ਸ੍ਰੀ ਸਹਜਿ ਪਾਠ ਸਾ: ਜੀ ਘਰ ਦੀ ਬਜਾਏ ਸ੍ਰੀ ਗੁਰਦੁਆਰਾ ਸਾਹਿਬ ਜੀ ਵਿਖੇ ਹੀ ਕਰਵਾਏ ਜਾਣ ਤਾਂ ਅਧਿਕ ਫ਼ਲ ਹੈ। ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥ ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ॥ (੩੦੨) ਸੋ ਸਤਿਗੁਰਾਂ ਦੇ ਉਪ੍ਰੋਕਤ ਬਚਨਾਂ 'ਤੇ ਪੂਰਨ ਸ਼ਰਧਾ, ਨਿਸਚਾ ਪ੍ਰੇਮ ਕਰਕੇ ਪਾਠ ਸ੍ਰੀ ਗੁਰਦੁਆਰਾ ਸਾਹਿਬ ਜੀ ਹੀ ਕਰਾਉਣੇ ਚਾਹੀਦੇ ਹਨ। ਘਰ ਦਾ ਇੱਕ ਬੰਦਾ ਹਰ ਵੇਲੇ ਪਾਠ ਸੁਣੇ, ਬਾਕੀ ਪਰਿਵਾਰ ਸਵੇਰੇ ਸ਼ਾਮ ਸੁਣੇ। ਵਾਹਿਗੁਰੂ॥ ਮ੍ਰਿਤਕ ਨਮਿਤ ਦਸ ਦਿਨ ਇਨਾਂ ਬਾਣੀਆਂ ਦੇ ਦਸ ੨ ਅੰਮ੍ਰਿਤ ਪਰਮਪਵਿੱਤ੍ਰ ਪਾਠ ਕਰਨੇ ਜੀ। ਅੰਮ੍ਰਿਤ ਵੇਲੇ ਦੇ ਨਿਤਨੇਮ ਦੀਆਂ ਪੰਜ ਬਾਣੀਆਂ, ਸ੍ਰੀ ਸੁਖਮਨੀ ਸਾਹਿਬ ਜੀ, ਸ੍ਰੀ ਆਸਾ ਜੀ ਦੀ ਵਾਰ, ਸ੍ਰੀ ਰਹਿਰਾਸ ਸਾਹਿਬ ਜੀ, ਸ੍ਰੀ ਕੀਰਤਨ ਸੋਹਿਲਾ ਸਾਹਿਬ ਜੀ, ਵਡਹੰਸ ਕੀ ਵਾਰ, ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਨਾਵੇਂ ਪਾਤਿਸਾਹ ਜੀ ਦੀ ਸਾਰੀ ਬਾਣੀ। {ਨਾਵੇਂ ਪਾਤਿਸਾਹ ਜੀ ਦੀ ਬਾਣੀ ਦਾ ਗੁਟਕਾ ਸਾਹਿਬ ਜੀ ਮਿਲ ਜਾਂਦੇ ਹਨ। }ਇਨ੍ਹਾਂ ਦੀ ਦਸਵੇਂ ਦਿਨ ਪਾਠ ਦੇ ਭੋਗ 'ਤੇ ਅਰਦਾਸ ਕਰਨੀ। ਦਸ ਦਿਨ ਸਵੇਰੇ ਆਸਾ ਜੀ ਦੀ ਵਾਰ, ਸ਼ਾਮ ਨੂੰ ਵੈਰਾਗਮਈ ਸਬਦਾਂ ਦਾ ਅੰਮ੍ਰਿਤ ਕੀਰਤਨ ਹੋਵੇ। ਵਾਹਿਗੁਰੂ॥ ਗਰੁੜ ਪੁਰਾਣ ਆਦਿ ਨਹੀਂ ਪੜ੍ਹਨੇ, ਘੋਰ ਕਲਿਜੁੱਗ 'ਚ ਗੁਰਬਾਣੀ ਦਾ ਮਹਾਤਮ ਬਹੁਤੇ ਤੋਂ ਬਹੁਤਾ ਹੈ। ਵਾਹਿਗੁਰੂ॥ ਮ੍ਰਿਤਕ ਦੇ ਸਨੇਹੀ ਮ੍ਰਿਤਕ ਨਮਿਤ ੧੦੧ ਘੰਟਾ ਵਾਹਿਗੁਰੂ ਮੰਤ੍ਰ ਦਾ ਜਾਪ ਕਰਨ।

੧੦.ਭਗਤ ਰਤਨਾਵਲੀ ਗ੍ਰੰਥ 'ਚ ਇਹ ਜ਼ਿਕਰ ਆਉਂਦਾ ਹੈ, ਕਿ ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਦਸਵੇਂ ਪਾਤਿਸਾਹ ਜੀ ਤੋਂ ਸਿੱਖਾਂ ਇਹ ਬਚਨ ਪੁੱਛੇ:- "ਹੇ ਸੱਚੇ ਪਾਤਿਸਾਹ ਜੀ! ਅੱਗੇ ਜੇ ਕੋਈ ਹੁਕਮ ਸਤਿ ਹੁੰਦਾ ਸੀ ਤਾਂ ਅਸੀਂ ਪੰਡਿਤਾਂ ਨੂੰ ਬੁਲਾਇ ਕੈ ਗਰੁੜ ਪੁਰਾਣ ਵਚਾਂਵਦੇ ਸਾਂ ਤੇ ਦਸਗਾਤ੍ਰ ਕਰਾਂਵਦੇ ਸਾਂ ਤੇ ਹੁਣ ਪੰਡਤ ਨਹੀਂ ਆਵਦੇ। ਕਹਿੰਦੇ ਹੈਨ, ਜੇ ਧਾਗਾ ਤੇ ਲੋਟਾ ਰੱਖੋ ਤੇ ਲੰਗੋਟ ਰੱਖੋ ਤੇ ਦਸਗਾਤ੍ਰ ਕਰੋ ਤਾਂ ਅਸੀਂ ਆਵਨੇ ਹਾਂ, ਜਿਵੇਂ ਹੁਕਮ ਹੋਵੈ ਤਿਵੈ ਕੀਚੈ। "ਬਚਨਾਂ 'ਤੇ ਸਤਿਗੁਰਾਂ ਦੇ ਦਸਤਖਤ ਹੋਏ। "ਤੁਸਾਂ ਸਿਦਕ ਤੇ ਤਕੜੇ ਰਹਿਣਾ। ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਪਾਠ ਕਰਕੇ ਭੋਗ ਪਾਉਣਾ ਅਤੇ ੧੩੫੩ ਅੰਗ ਤੋਂ

ਸਲੋਕ ਸਹਸਕ੍ਰਿਤੀ ਮਹਲਾ ੫॥ ਅਤੇ ਅੰਗ ੭੦੫ ਤੋਂ ਜੈਤਸਰੀ ਦੀ ਵਾਰ ਦੀ ਅੰਮ੍ਰਿਤ ਕਥਾ ਸਿੱਖਾਂ ਤੋਂ ਸੁਣਨੀ, ਪ੍ਰਾਣੀ ਦਾ ਸਚਖੰਡ 'ਚ ਵਾਸਾ ਹੋਵੇਗਾ, ਤੁਸਾਂ ਨੂੰ ਭੀ ਪ੍ਰੇਮ ਗਿਆਨ ਪ੍ਰਾਪਤ ਹੋਵੇਗਾ। ਸਿਦਕ ਤੇ ਨਾਮ ਜੇਹਾ ਕੋਈ ਭੀ ਪਦਾਰਥ ਨਹੀਂ। " ਵਾਹਿਗੁਰੂ॥ ਕੋਟਿ ਬ੍ਰਹਮੰਡ ਦੇ ਮਾਲਕ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਸ੍ਰੀ ਗੁਰੂ ਗੋਵਿੰਦ ਸਿੰਘ ਸਾਹਿਬ ਜੀ ਨੇ ਇਹ ਸ਼ੁਭ ਸੱਚੀ ਉਤਮ ਮਰਯਾਦਾ ਬਖ਼ਸ਼ੀ ਹੈ। ਚਿਖ਼ਾ ਨਹੀਂ ਫਰੋਲਣੀ, ਕੱਚੇ ਧਾਗੇ ਨਹੀਂ ਬੰਨ੍ਹਣੇ, ਕਿੱਲੀਆਂ ਗੱਡ ਕੇ ਚੌਥਾ ਆਦਿ ਨਹੀਂ ਕਰਨਾ। ਵਾਹਿਗੁਰੂ॥ ਗਤੀ ਕਰਨ ਵਾਲੇ ਠੱਗੀ ਕਰਦੇ ਹਨ, ਇਸ ਲਈ ਗਤੀ ਨਹੀਂ ਕਰਾਉਣੀ, ਪਹੋਏ ਨਹੀਂ ਜਾਣਾ। ਪਰਮਪੂਜਨੀਕ ਸੱਚੇ ਗੁਰੂ ਤੀਰਥ ਤਿਆਗ ਕੇ ਪਹੋਏ ਜਾਉਂਗੇ, ਬਿਅਰਥ ਆਪਣਾ ਧਨ ਠਗਵਾਉਂਗੇ, ਬਾਰ ੨ ਜਮਾ ਦੀਆਂ ਚੋਟਾਂ ਖਾਉਂਗੇ, ਬਾਰ ੨ ਜੂਨਾਂ 'ਚ ਆਉਂ ਜਾਉਂਗੇ, ਗੁਰੂ ਜੀ ਤੋਂ ਬੇਮੁਖ ਹੋ ਧਰਮ ਗਵਾਉਂਗੇ। ਵਾਹਿਗੁਰੂ॥ ਫੁੱਲ ਨਹੀਂ ਚੁਗਣੇ, ਰਾਖ ਸਮੇਤ ਅੰਗੀਠਾ ਇਕੱਠਾ ਕਰਕੇ, ਪਰਮ ਪੂਜਨੀਕ ਸ੍ਰੀ ਕੀਰਤਪੁਰ ਸਾਹਿਬ ਜੀ ਜਾਂ ਸ੍ਰੀ ਗੋਇੰਦਵਾਲ ਸਾਹਿਬ ਜੀ ਲਿਜਾਉ। ਚਾਹੇ ਓਥੇ ਹੀ ਧਰਤੀ 'ਚ ਡੂੰਘਾ ਦੱਬ ਦੇਵੋ ਜੀ। ਦੁਨੀਆਂ ਭਰ 'ਚ ਵਗਦੇ ਪਾਣੀ 'ਚ ਅੰਗੀਠਾ, ਮੁਰਦਾ, ਫੁੱਲ, ਕੋਈ ਭੀ ਚੀਜ਼ ਰੋੜ੍ਹਨੀ ਨਹੀਂ ਚਾਹੀਦੀ। ਨਹਿਰੀ ਪਾਣੀ ਪੀਣ ਵਾਲੇ ਕੈਂਸਰ ਹੋ ਕੇ ਮਰਦੇ ਹਨ। ਗੰਗਾ 'ਚ ਫੁੱਲ ਨਹੀਂ ਪਾਉਣੇ, ਦੋ ਬੰਦੇ ਹਰਿਦੁਆਰ ਫੁੱਲ ਪਾਉਣ ਗਏ, ਮੰਦਭਾਗੇ ਬਣੇ, ਗੁੰਡਿਆਂ ਨੇ ਫੜ ਕੇ ਉਨ੍ਹਾਂ ਦੇ ਸਿਰ ਮੁੰਨ ਦਿਤੇ। ਹਰਿ ਸਰਿ ਵਸੈ ਹਉਮੈ ਮਾਰਿ॥ (੧੨੮)ਅਪਣੀ ਦੇਹ ਦੀ ਹਉਮੈ ਮਾਰਿ ਕੇ ਅਜਪਾ ਜਾਪ ਹਰਿ ਜੀ ਦੇ (ਸਰਿ)ਸ੍ਰੋਵਰ ਸਾਧਸੰਗਤ ਜੀ'ਚ (ਵਸੈ)ਵਸਣਾ ਕਰੇ। ਹਉਮੈ ਜਾਈ ਤਾ ਕੰਤ ਸਮਾਈ॥ (੭੫੦)ਅਥਵਾ (ਹਰਿ)ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ॥ ਅਨੁਸਾਰ ਸਭ ਦੇ ਅੰਦਰ ਪ੍ਰੇਮ ਗਿਆਨ ਨਾਮ ਦਾ ਚਾਨਣ ਕਰਨ ਵਾਲੇ, ਚਾਨਣਾਂ ਦੇ ਮਹਾਂ ਚਾਨਣ ਅਜਪਾ ਜਾਪ ਨਿਰਗੁਨ ਵਾਹਿਗੁਰੂ ਜੀ (ਸਰਿ)ਸ੍ਰੋਵਰ 'ਚ ਵਸੇ। ਹਰਿ ਸਰਿ'ਪਾਠ ਇਕੱਠਾ ਮੰਨ ਕੇ, ਇਸ ਦਾ ਅਰਥ ਗੰਗਾ ਕਰਨਾ ਭਾਰੀ ਗ਼ਲਤੀ ਹੈ। ਹਰਿ ਸਰਿ ਪਾਠ ਅੱਡ ੨ ਹੈ। ਵੇਦਾਂ ਜਾਂ ਕੋਸ਼ਾਂ 'ਚ ਕਿਤੇ ਭੀ ਹਰਿ ਸਰਿ ਦਾ ਅਰਥ ਗੰਗਾ ਨਹੀਂ ਹੈ। ਗੰਗਾ ਗਇਆ ਗੋਦਾਵਰੀ ਸੰਸਾਰ ਦੇ ਕੰਮ ਹਨ। ਯਥਾ:- ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥ (੧੧੯੬)ਸਤਿਗੁਰਾਂ ਦੇ ਮਤਿ ਅਨੁਸਾਰ ਨਾਮ ਹੀ ਤੀਰਥ ਹੈ। ਤੀਰਥਿ ਨਾਵਣ ਜਾਉ; ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ; ਅੰਤਰਿ ਗਿਆਨੁ ਹੈ॥ ) ਗੁਰਸਿਖੀ ਸੋ ਥਾਨੁ ਭਾਲਿਆ; ਲੈ ਧੂਰਿ ਮੁਖਿ ਲਾਵਾ॥ ਅਨੁਸਾਰ ਪ੍ਰੇਮੀ ਗੁਰਸਿੱਖਾਂ ਨੇ ਪਰਮਪੂਜਨੀਕ ਸੱਚੇ ਸਤਿਗੁਰਾਂ ਦੀ, ਪਰਮਪਵਿੱਤ੍ਰ ਛੋਹ ਨੂੰ ਪ੍ਰਾਪਤ, ਤੀਰਥਾਂ ਨੂੰ ਭਾਲ ਕੇ, ਪਰਮਪਵਿੱਤ੍ਰ ਧੂੜੀ ਆਪਣੇ ਮੱਥੇ ਨੂੰ ਲਾਉਣੀ ਹੈ। ਪਰਮਪੂਜਨੀਕ ਸੱਚੇ ਸਤਿਗੁਰਾਂ ਦੇ ਤੀਰਥਾਂ 'ਤੇ ਲੰਗਰ ਕਥਾ ਕੀਰਤਨ, ਭਜਨ ਸਿਮਰਨ ਦੇ ਪ੍ਰਵਾਹ ਚਲਦੇ ਹਨ।

੧੧.ਵਾਹਿਗੁਰੂ॥ ਮੁਕਾਣ ਲਿਜਾਣੀ ਰੋਣਾ ਮਨ੍ਹਾ ਹੈ ਭਾਣਾ ਮੰਨਣਾ ਦੇ ਗੁਰਸਬਦ:- ਗੁਰੂ ਘਰ ਦੇ ਪਿਆਰਿਆਂ ਨਾਮ ਜਪਿਆ, ਵੰਡ ਛਕਿਆ, ਚਰਖੜੀਆਂ ਤੇ ਚੜ੍ਹੇ, ਬੰਦ ੨ ਕਟਵਾਏ, ਪੁੱਠੀਆਂ ਖੱਲਾਂ

ਲੁਹਾਈਆਂ, ਦੇਗਾਂ 'ਚ ਉਬਾਲ਼ੇ ਗਏ, ਬੱਚਿਆਂ ਦੇ ਟੋਟੇ ੨ ਕਰਵਾਏ, ਨੇਜ਼ਿਆਂ ਤੇ ਟੰਗਾਏ ਆਦਿ ਅਸਹਿ ਕਸ਼ਟ ਸਹਾਰਦਿਆਂ ਭਾਣਾ ਮੰਨਿਆਂ। ਵਾਹਿਗੁਰੂ॥ ਭਾਉ ਭਗਤੀ ਦੇ ਅਵਤਾਰ ਧੰਨ ਬੀਬੀ ਭਾਨੀ ਜੀ ਨੇ, ਆਪਣੇ ਪਰਮਪੂਜਨੀਕ ਪਤੀ, ਸੱਚੇ ਸਤਿਗੁਰੂ, ਧੰਨ ਗੁਰੂ ਰਾਮਦਾਸ ਸਾਹਿਬ ਜੀ ਦੇ, ਸੱਚਖੰਡ ਨੂੰ ਜਾਣ ਸਮੇਂ ਭਾਣਾ ਮੰਨਿਆ ਰੋਏ ਨਹੀਂ। ਪ੍ਰਾਣੀ ਦੇ ਚੜ੍ਹਾਈ ਕਰਨ ਤੋਂ ਮੰਜਾ ਭੋਜਨ ਨਹੀਂ ਤਿਆਗਣਾ। ਪਰਮਪੂਜਨੀਕ ਵਾਹਿਗੁਰੂ ਸਤਿਗੁਰੂ ਪੰਜਵੇਂ ਪਾਤਿਸਾਹ, ਨੌਵੇਂ ਪਾਤਿਸਾਹ ਜੀ, ਆਦਿ ਬੇਅੰਤ ਸ਼ਹੀਦਾਂ ਨੇ, ਤੇਰਾ ਕੀਆ; ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ॥ ਅਨੁਸਾਰ ਭਾਣਾ ਮੰਨਿਆ। ਧੰਨ ਵਾਹਿਗੁਰੂ ਪਰਮਪੂਜਨੀਕ ਸੱਚੇ ਸਤਿਗੁਰੂ ਪਹਿਲੇ ਪਾਤਿਸਾਹ ਜੀ ਰੋਣ ਤੋਂ ਮਨ੍ਹਾ ਕਰਦੇ ਹਨ। ਓਹੀ ਓਹੀ ਕਿਆ ਕਰਹੁ; ਹੈ ਹੋਸੀ ਸੋਈ॥ ਤੁਮ ਰੋਵਹੁਗੇ ਓਸ ਨੋ; ਤੁਮ ਕਉ ਕਉਣੁ ਰੋਈ॥ ੩॥ ਧੰਧਾ ਪਿਟਿਹੁ ਭਾਈਹੋ; ਤੁਮ੍ ਕੂੜੁ ਕਮਾਵਹੁ॥ ਓਹੁ ਨ ਸੁਣਈ ਕਤ ਹੀ; ਤੁਮ ਲੋਕ ਸੁਣਾਵਹੁ॥ ੪॥ (੪੧੮)ਰੋਵਣ ਵਾਲੇ ਜੇਤੜੇ; ਸਭਿ ਬੰਨਹਿ ਪੰਡ ਪਰਾਲਿ॥ ੨॥ (੧੫)ਰੋਵਨਹਾਰੈ; ਝੂਠੁ ਕਮਾਨਾ॥ (੩੮੯)ਅਗਲੀ ਕਿਛੁ; ਖਬਰਿ ਨ ਪਾਈ॥ ਰੋਵਨਹਾਰੁ; ਭਿ ਊਠਿ ਸਿਧਾਈ॥ (੮੮੫)ਸਤਿਗੁਰਿ ਭਾਣੈ ਆਪਣੈ; ਬਹਿ ਪਰਵਾਰੁ ਸਦਾਇਆ॥ ਮਤ ਮੈ ਪਿਛੈ ਕੋਈ ਰੋਵਸੀ; ਸੋ ਮੈ ਮੂਲਿ ਨ ਭਾਇਆ॥ (੯੨੩) ਗੁਰ ਬਿਲਾਸ ਪਾਤਿਸਾਹੀ ੧੦ 'ਚ ਸਤਿਗੁਰੂ ਜੀ ਨੇ ਰੋਣ ਤੋਂ ਮਨ੍ਹਾ ਕੀਤਾ ਹੈ:- ਜੋ ਹਮ ਕੋ ਰੋਵੈਗਾ ਕੋਈ। ਈਤ ਊਤ ਤਾਂ ਕੌ ਦੁਖੁ ਹੋਈ। ਕੀਰਤਨ ਕਥਾ ਸੁ ਗਾਵਹੁ ਬਾਨੀ। ਇਹੈ ਮੋਰ ਸਿੱਖਿਆ ਸੁਨਹੁ ਦੇ ਕਾਨੀ। ਇੱਕ ਮਾਈ ਨੂੰ ਸੁਪਨਾ ਆਇਆ, ਕਿ ਪ੍ਰਲੋਕ ਨੂੰ ਜਾਂਦਿਆਂ, ਮੇਰੇ ਪੁੱਤ੍ਰ ਦੀ ਰੂਹ ਅੱਗੇ ਹਨੇਰਾ ਹੈ, ਹਰ ਰੂਹ ਦੇ ਅੱਗੇ ਦੀਵੇ ਜਗਦੇ ਹਨ। ਆਪਣੇ ਪੁੱਤ ਨੂੰ ਪੁੱਛਿਆ, ਪੁੱਤ ਨੇ ਦੱਸਿਆ, ਮਾਤਾ ਤੇਰੇ ਰੋਣ ਤੇ ਮੇਰੇ ਦੀਵਾ ਬੁਝ ਗਿਆ ਹੈ। ਉਸ ਤੋਂ ਮਗਰੋਂ ਮਾਈ ਨੇ ਰੋਣਾ ਬੰਦ ਕਰ ਦਿਤਾ। ਰੋਣ ਵਾਲੇ ਦੀ ਇੱਕ ੨ ਬੂੰਦ, ਮ੍ਰਿਤਕ ਦੀ ਰੂਹ ਨੂੰ, ਸਮੁੰਦਰ ਵਾਂਗ ਡੁਬੋਂਦੀ, ਦੁਖਦਾਇਕ ਹੈ। ਵਾਹਿਗੁਰੂ॥ ਹੈ ਹੈ ਕਰਿ ਕੈ; ਓਹਿ ਕਰੇਨਿ॥ ਗਲ੍ਹਾ ਪਿਟਨਿ; ਸਿਰੁ ਖੋਹੇਨਿ॥ (੧੪੧੦) ਅਨੁਸਾਰ ਸਤਿਗੁਰਾਂ ਵੱਲੋਂ ਸਿਆਪਾ ਕਰਨਾ ਸਖ਼ਤ ਮਨ੍ਹਾ ਹੈ। ਮਾਈਆਂ ਨੂੰ ਆਪਣੇ ਕੀਤੇ ਪਾਪਾਂ ਦੀ ਸਜ਼ਾ ਮਿਲੀ ਹੈ। ਜੋ ਆਪਣੀਆਂ ਗੱਲ੍ਹਾਂ ਛਾਤੀ ਅਤੇ ਪੱਟਾਂ ਨੂੰ ਪਿੱਟਦੀਆਂ ਹਨ। ਪਰਸਰਾਮ ਦੇ ਪਿਤਾ ਜਮਦਗਨੀ ਨੂੰ, ਉਸ ਦੇ ਹੰਕਾਰੀ ਸਾਢੂ ਸਹੰਸ੍ਰਬਾਹੂ ਨੇ ਮਾਰ ਦਿਤਾ। ਉਸ ਦੀ ਮਾਤਾ ਰੇਣਕਾ ਨੇ ਆਪਣੀ ਛਾਤੀ, ਪੱਟਾਂ ਗੱਲ੍ਹਾਂ ਤੇ ਸੱਤ ਦੁਹੱਥੜ ਮਾਰੇ, ਜਿੱਥੋਂ ਸਿਆਪਾ ਚੱਲਿਆ। ਮਰੇ ਸਿੱਖ ਤੇ ਕਰੇ ਕੜਾਹ। ਤਿਸ ਕੁਟੰਬ ਰੁਦਨਹਿ ਨਾਂਹ॥ ੩੪॥ ਤਜਹਿ ਸ਼ੋਕ ਸਭਿ ਅਨੰਦ ਬਢਾਇ। ਨਹੀਂ ਪੀਟਹਿ ਤ੍ਰਿਯਾ ਮਿਲਿ ਸਮੁਦਾਇ॥ ਪਢਹਿ ਸਬਦ ਕੀਰਤਨ ਕੋ ਕਰੈ। ਸੁਨਹਿ ਬੈਠ ਬੈਰਾਗੁ ਧਰੈ। ਹੇਠ ਲਿਖੇ ਸਬਦਾ ਪਦਾਂ ਦਾ ਖ਼ੂਬ ਅਭਿਆਸ ਕਰੋ, ਜਿਸ ਕਰਕੇ ਭਾਣਾ ਮੰਨਣ ਦਾ ਬਲ ਪ੍ਰਾਪਤ ਹੋਵੇ। ਧੰਨ ਹਨ ਧੰਨ ਹਨ ਧੰਨ ਹਨ, ਵਾਹਿਗੁਰੂ ਸਤਿਗੁਰੂ ਅਰਜਨ ਦੇਵ ਸਾਹਿਬ ਜੀ ਧੰਨ ਹਨ, ਹੁਣ ਉਬਲਦੀ ਦੇਗ ਅੰਦਰ ਬੈਠੇ ਇਹ ਸਬਦ ਪੜ੍ਹ ਰਹੇ ਹਨ। ਰਾਮਕਲੀ ਮਹਲਾ ੫॥ ਪਵਨੈ ਮਹਿ; ਪਵਨੁ ਸਮਾਇਆ॥ ਜੋਤੀ ਮਹਿ; ਜੋਤਿ ਰਲਿ ਜਾਇਆ॥ ਮਾਟੀ ਮਾਟੀ

ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥ ੧॥ ਕਉਨੁ ਮੂਆ ਰੇ ਕਉਨੁ ਮੂਆ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ; ਇਹੁ ਤਉ ਚਲਤੁ ਭਇਆ॥ ੧॥ ਰਹਾਉ॥ ਅਗਲੀ ਕਿਛੁ; ਖਬਰਿ ਨ ਪਾਈ॥ ਰੋਵਨਹਾਰੁ ਭਿ; ਊਠਿ ਸਿਧਾਈ॥ ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥ ੨॥ ਇਹੁ ਤਉ ਰਚਨੁ ਰਚਿਆ ਕਰਤਾਰਿ॥ ਆਵਤ ਜਾਵਤ ਹੁਕਮਿ ਅਪਾਰਿ॥ ਨਹ ਕੋ ਮੂਆ ਨ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ॥ ੩॥ ਜੋ ਇਹੁ ਜਾਣਹੁ; ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥ ਕਹੁ ਨਾਨਕ; ਗੁਰਿ ਭਰਮੁ ਚੁਕਾਇਆ॥ ਨਾ ਕੋਈ ਮਰੈ ਨ ਆਵੈ ਜਾਇਆ॥ ੪॥ ੧੦॥ (੮੮੫) ਬਾਲਕੁ ਮਰੈ ਬਾਲਕ ਕੀ ਲੀਲਾ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ॥ ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ॥ ੭॥ ਭਰਿ ਜੋਬਨਿ ਮਰਿ ਜਾਹਿ ਕਿ ਕੀਜੈ॥ ਮੇਰਾ ਮੇਰਾ ਕਰਿ ਰੋਵੀਜੈ॥ ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ॥ ੮॥ ਕਾਲੀ ਹੂ ਫੁਨਿ ਧਉਲੇ ਆਏ॥ ਵਿਣੁ ਨਾਵੈ ਗਥੁ ਗਇਆ ਗਵਾਏ॥ ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ॥ ੯॥ ਆਪੁ ਵੀਚਾਰਿ ਨ ਰੋਵੈ ਕੋਈ॥ ਸਤਿਗੁਰੁ ਮਿਲੈ ਤ ਸੋਝੀ ਹੋਈ॥ ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ॥ ੧੦॥ (੧੦੨੭) ਜੋ ਕਛੁ ਕਰੈ; ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥ ) ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ॥ ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ॥ ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ॥ ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ॥ ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ॥ ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ॥ ੪॥ ੨॥ (੫੮੦) ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ) ਗਉੜੀ ਮਹਲਾ ੧॥ ਪਉਣੈ ਪਾਣੀ ਅਗਨੀ ਕਾ ਮੇਲੁ॥ ਚੰਚਲ ਚਪਲ ਬੁਧਿ ਕਾ ਖੇਲੁ॥ ਨਉ ਦਰਵਾਜੇ ਦਸਵਾ ਦੁਆਰੁ॥ ਬੁਝੁ ਰੇ ਗਿਆਨੀ ਏਹੁ ਬੀਚਾਰੁ॥ ੧॥ ਕਥਤਾ ਬਕਤਾ ਸੁਨਤਾ ਸੋਈ॥ ਆਪੁ ਬੀਚਾਰੇ ਸੁ ਗਿਆਨੀ ਹੋਈ॥ ੧॥ ਰਹਾਉ॥ ਦੇਹੀ ਮਾਟੀ ਬੋਲੈ ਪਉਣੁ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ॥ ਮੂਈ ਸੁਰਤਿ ਬਾਦੁ ਅਹੰਕਾਰੁ॥ ਓਹੁ ਨ ਮੂਆ ਜੋ ਦੇਖਣਹਾਰੁ॥ ੨॥ ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥ ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥ ੩॥ ਹਉ ਨ ਮੂਆ ਮੇਰੀ ਮੁਈ ਬਲਾਇ॥ ਓਹੁ ਨ ਮੂਆ ਜੋ ਰਹਿਆ ਸਮਾਇ॥ ਕਹੁ ਨਾਨਕ; ਗੁਰਿ ਬ੍ਰਹਮੁ ਦਿਖਾਇਆ॥ ਮਰਤਾ ਜਾਤਾ; ਨਦਰਿ ਨ ਆਇਆ॥ ੪॥ ੪॥ (੧੫੨) ਮੀਤੁ ਕਰੈ; ਸੋਈ ਹਮ ਮਾਨਾ॥ ਮੀਤ ਕੇ ਕਰਤਬ; ਕੁਸਲ ਸਮਾਨਾ॥ (੧੮੭) ਮਾਰੂ ਮਹਲਾ ੫॥ ਮਾਨ ਮੋਹ ਅਰੁ ਲੋਭ ਵਿਕਾਰਾ; ਬੀਓ.ਚੀਤਿ ਨ ਘਾਲਿਓ॥ ਨਾਮ ਰਤਨੁ ਗੁਣਾ ਹਰਿ ਬਣਜੇ; ਲਾਦਿ ਵਖਰੁ ਲੈ ਚਾਲਿਓ॥ ੧॥ ਸੇਵਕ ਕੀ; ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ; ਚਲਤੇ ਰਾਖਿਓ ਚੀਤਿ॥ ੧॥ ਰਹਾਉ॥ ਜੈਸੀ ਆਗਿਆ ਕੀਨੀ ਠਾਕੁਰਿ; ਤਿਸ ਤੇ, ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ; ਉਠਿ ਉਆਹੂ ਕਉ ਦਉਰਿਓ॥ ੨॥ ਆਗਿਆ ਮਹਿ ਭੂਖ.ਸੋਈ ਕਰਿ ਸੂਖਾ; ਸੋਗ ਹਰਖ.ਨਹੀ

ਜਾਨਿਓ॥ ਜੋ ਜੋ ਹੁਕਮੁ ਭਇਓ ਸਾਹਿਬ ਕਾ; ਸੋ ਮਾਥੈ ਲੇ ਮਾਨਿਓ॥ ੩॥ ਭਇਓ ਕ੍ਰਿਪਾਲੁ ਠਾਕੁਰੁ.ਸੇਵਕ ਕਉ; ਸਵਰੇ ਹਲਤ ਪਲਾਤਾ॥ ਧੰਨੁ ਸੇਵਕੁ.ਸਫਲੁ ਓਹੁ ਆਇਆ; ਜਿਨਿ ਨਾਨਕ.ਖਸਮੁ ਪਛਾਤਾ॥ ) ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ। ਪੈਰੀ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ। ਵਰਤਮਾਨ ਵਿਚ ਵਰਤਦਾ ਹੋਵਣਹਾਰ ਸੋਈ ਪਰਵਾਣਾ। ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ। ਰਾਜੀ ਹੋਇ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ। ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ। ਲੇਪ ਅਲੇਪ ਸਦਾ ਨਿਰਬਾਣਾ॥ ੨੧॥ (ਵਾਰ ੧੮) ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ॥ ੭॥ (੧੧੯) ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥ (੬੭੬) ਮਾਰੂ ਮਹਲਾ ੩॥ ਜੋ ਤੁਧੁ ਕਰਣਾ ਸੋ ਕਰਿ ਪਾਇਆ॥ ਭਾਣੇ ਵਿਚਿ ਕੋ ਵਿਰਲਾ ਆਇਆ॥ ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ॥ ੧॥ ਗੁਰਮੁਖਿ ਤੇਰਾ ਭਾਣਾ ਭਾਵੈ॥ ਸਹਜੇ ਹੀ ਸੁਖੁ ਸਚੁ ਕਮਾਵੈ॥ ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥ ੨॥ ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ॥ ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ॥ ੩॥ ਜਾ ਤਿਸੁ ਭਾਵੈ ਤਾ ਗੁਰੂ ਮਿਲਾਏ॥ ਗੁਰਮੁਖਿ ਨਾਮੁ ਪਦਾਰਥੁ ਪਾਏ॥ ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ॥ ੪॥ ਮਨਮੁਖੁ ਅੰਧੁ; ਕਰੇ ਚਤੁਰਾਈ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥ ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ॥ ੫॥ (੧੦੬੩) ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ॥ ੧੧॥ ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ॥ ੧੨॥ (੯੧੦) ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ॥ (੯੨੩) ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ॥ ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ॥ ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ॥ (੧੦੯੩) ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ॥ ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ॥ ੨॥ ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ॥ ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ॥ ੩॥ (੧੩੩੩) ਜਿਹੜੀ ਮਾਈ ਆਉਂਦੀ ਹੈ, ਉਹ ਸੋਗ ਵਾਲੀ ਦੇ ਗਲ਼ ਲੱਗ ਕੇ ਰੋਂਦੀ ਹੈ, ਰੋਂਦਿਆਂ ੨ ਉਸ ਦਾ ਲੱਕ ਟੁੱਟ ਜਾਂਦਾ ਹੈ, ਸ੍ਰੀਰ ਰੋਗੀ ਹੋ ਜਾਂਦਾ ਹੈ।

ਸਤਿਗੁਰਾਂ ਦਾ ਹੁਕਮ ਹੈ, ਸਿੱਖਾਂ ਨੇ ਮੁਕਾਣ ਨਹੀਂ ਜਾਣਾ:- ਆਮ ਕਰਕੇ ਬਿਰਧ ਸ੍ਰੀਰ ਹੀ ਮੁਕਾਣੀ ਜਾਂਦੇ ਹਨ, ਸਿਆਪੇ ਦੇ ਦ੍ਰਿਸ਼, ਮੁਰਦਿਆਂ ਦੇ ਦ੍ਰਿਸ਼, ਉਨ੍ਹਾਂ ਦੇ ਦਿਲ ਦਿਮਾਗ਼ 'ਚ ਵਸ ਜਾਂਦੇ ਹਨ, ਜਿਹੜੀ ਮਾਈ ਬਾਹਲਿਆਂ ਸਿਆਪਿਆਂ 'ਚ ਜਾ ਕੇ ਰੋਂਦੀ ਪਿੱਟਦੀ ਹੈ, ਉਹ ਮਰਨ ਸਮੇਂ ਮਰਿਆਂ ਨੂੰ ਵਾਜਾਂ ਮਾਰਦੀ, ਹਾਏ ੨ ਪੁਕਾਰਦੀ, ਉਨ੍ਹਾਂ ਨਾਲ ਹੀ ਜਾ ਰਲਦੀ ਹੈ। ਮੁਕਾਣੀ ਜਾ ਕੇ ਸੋਗ ਨੂੰ ਵਧਾਇਆ ਜਾਂਦਾ ਹੈ। ਜ਼ਿੰਦਗੀ ਦਾ ਅਮੋਲਕ ਸਮਾਂ ਕਿਰਾਇਆ ਬਿਅਰਥ ਜਾਂਦਾ ਹੈ।

ਆਪਣੇ ਇਲਾਕੇ ਦੇ ਰਮਣੀਕ ਸੁੰਦਰ, ਸਤਿਗੁਰਾਂ ਦੇ ਇਤਿਹਾਸਕ ਅਸਥਾਨ ’ਤੇ ਆਪਣੇ ਮ੍ਰਿਤਕਾਂ ਨਮਿਤ ਪਾਠ ਕਰਾਏ ਜਾਣ ਤਾਂ ਬਹੁਤ ਹੀ ਫਲ਼ ਮਿਲੇ। ਦੁਸਹਿਰੇ ਭੋਗ ’ਤੇ ਸੁੰਦਰ ਦਿਵਾਨ ਸਜੇ, ਕਥਾ ਕੀਰਤਨ ਧਰਮ ਪ੍ਰਚਾਰ ਹੋਵੇ। ਇਹ ਜ਼ਰੂਰੀ ਨਹੀਂ ਕਿ ਲੰਗਰ ਮਿਰਤਕ ਨਮਿਤ ਪਾਠ ਕਰਾਉਣ ਵਾਲੇ ਹੀ ਕਰਨ, ਸਗੋਂ ਸਾਂਝਾ ਲੰਗਰ ਗੁਰੂ ਕਾ ਹੋਵੇ। ਇਸ ਤਰ੍ਹਾਂ ਕਈ ਭੋਗ ਇੱਕੋ ਦਿਨ ਹੀ ਪੈਣ। ਇਉਂ ਨਿਰਯਤਨ ਹੀ ਪ੍ਰਚਾਰ ਹੋਈ ਜਾਵੇ। ਖ਼ਾਸ ੨ ਅਸਥਾਨਾਂ ਤੇ ਭਜਨ ਸਿਮਰਨ ਲੰਗਰ ਪ੍ਰਵਾਹ ਹਮੇਸ਼ਾਂ ਹੀ ਚਲਦੇ ਰਹਿਣ। ਮ੍ਰਿਤਕ ਸਬੰਧੀ ਲੰਗਰ ਸੇਵਾ ਹੱਥੀਂ ਕਰਨ, ਪਾਠ ਸੁਣਨ, ਗ੍ਰੀਬਾਂ ਦੀ ਮਾਇਕੀ ਸੇਵਾ ਕਰਨ।

ਅੰਤਮ ਸੰਸਕਾਰ ਗੁਰਪ੍ਰਸਾਦਿ ਸੰਪੂਰਨੰ, ਗੁਰਮਤਿ ਅਨੁਸਾਰ ਪੰਜੇ ਸੰਸਕਾਰ ਗੁਰਪ੍ਰਸਾਦਿ ਸੰਪੂਰਨੰ॥